# ਪੰਜਾਬੀ ਮੁਹਾਵਰਾ ਕੋਸ਼

—ਸੰਪਾਦਕ—

ਡਾ: ਤਾਰਨ ਸਿੰਘ ਤੇ ਪ੍ਰੋ: ਸਾਹਿਬ ਸਿੰਘ

—ਸੋਧਕ—

ਡਾ: ਭਾਈ ਜੋਧ ਸਿੰਘ



ਪੰਜਾਬ ਯੂਨੀਵਰਸਿਟੀ, ਪਬਲੀਕੇਸ਼ਨ ਬਿਊਰੋ,

ਚੰਡੀਗੜ੍ਹ

# ਮੁਖਬੰਧ

੧

ਦਸਵੀਂ-ਬਾਹਰਵੀਂ ਸਦੀ ਵਿਚ ਪੰਜਾਬੀ ਚੰਗੀ ਤਕੜੀ ਬੋਲੀ ਬਣ ਚੁਕੀ ਸੀ। ਫ਼ਰੀਦ ਦੀ ਬਾਣੀ ਇਸ ਗੱਲ ਦਾ ਪਰਤੱਖ ਸਬੂਤ ਹੈ। ਉਦੋਂ ਤੋਂ ਹੀ ਪੰਜਾਬੀ ਦੇ ਮੁਹਾਵਰੇ ਬਣਨੇ ਸ਼ੁਰੂ ਹੋਏ ਤੇ ਉਦੋਂ ਤੋਂ ਹੀ ਇਸਦਾ ਮੁਹਾਵਰਾ ਜਾਂ ਠੁਕ ਬਝਣਾ ਸ਼ੁਰੂ ਹੋਇਆ।

ਓਹ ਤਬਦੀਲੀ ਹੁਣ ਤੀਕ ਵੀ ਪੰਜਾਬੀ ਵਿਚ ਜਾਰੀ ਹੈ ਜਿਹੜੀ ਲਿਖਤੀ ਤੇ ਬੋਲ ਚਾਲ ਦੀ ਬੋਲੀ ਵਿਚ ਫ਼ਰਕ ਪਾ ਦਿੰਦੀ ਹੈ। ਇਕ ਪਰਸਿੱਧ ਕਥਨ ਹੈ ਕਿ ਬਾਰਾਂ ਕੋਹ ਤੇ ਬੋਲੀ ਬਦਲ ਜਾਂਦੀ ਹੈ। ਹੁਣ ਕਿਉਂਕਿ ਮੇਲ ਮੁਲਾਕਾਤ ਦੇ ਸਾਧਨ ਬਹੁਤ ਵੱਧ ਹਨ ਇਸ ਲਈ ਇੰਨੀ ਛੇਤੀ ਬੋਲੀ ਵੱਖਰੀ ਹੋ ਜਾਣ ਦੀ ਸੰਭਾਵਨਾ ਬਹੁਤ ਘਟ ਗਈ ਹੈ। ਪਰ ਫਿਰ ਵੀ ਪੰਜਾਬੀ ਬੋਲੀ ਦੀਆਂ ਕਈ ਉਪ-ਭਾਖਾਵਾਂ ਬਣ ਚੁਕੀਆਂ ਹਨ ਕਿਉਂਕਿ ਉਹ ਇਲਾਕੇ, ਜਿੱਥੇ ਇਹ ਉਪ-ਭਾਖਾਵਾਂ ਬੋਲੀਆਂ ਜਾਂਦੀਆਂ ਹਨ, ਵੱਖਰੇ ਵੱਖਰੇ ਹਨ। ਪੰਜਾਬੀ ਦੀਆਂ ਉਪ-ਭਾਖਾਵਾਂ ਪੋਠੋਹਾਰੀ, ਮੁਲਤਾਨੀ (ਲਹਿੰਦੀ), ਲੁਧਿਆਨਵੀ (ਮਲਵਈ), ਡੋਗਰੀ ਆਦਿ ਆਦਿ ਹਨ। ਮਾਝੀ (ਲਹੌਰੀ) ਕੇਂਦਰੀ ਭਾਸ਼ਾ ਮੰਨੀ ਗਈ ਹੈ।

ਮੁਲਤਾਨੀ ਬੋਲੀ ਬਾਰੇ ਕਈ ਵਿਦਵਾਨਾਂ ਦਾ ਖ਼ਿਆਲ ਹੈ ਕਿ ਇਹ ਅੱਡ ਅਪਭ੍ਰੰਸ਼ 'ਚੋਂ ਨਿਕਲੀ ਹੈ ਜਿਸਦਾ ਪਤਾ ਨਹੀਂ, ਉਹ ਕਿਹੜੀ ਅਪਭ੍ਰੰਸ਼ ਸੀ। ਇਹੋ ਜਿਹੇ ਵਿਦਵਾਨਾਂ ਨੇ ਇਸ ਨੂੰ ਪੰਜਾਬੀ ਵੀ ਨਹੀਂ ਮੰਨਿਆਂ ਜਿਵੇਂ ਡਾਕਟਰ ਗ੍ਰੀਅਰਸਨ ਨੇ। ਪਰ ਲਹਿੰਦੀ ਤੇ ਕੇਂਦਰੀ ਪੰਜਾਬੀ, ਥੋੜ੍ਹੀ ਭਿੰਨਤਾ ਰਖਦਿਆਂ ਵੀ ਇਕੋ ਹਨ।

ਇਨ੍ਹਾਂ ਸਾਰੀਆਂ ਉਪ-ਭਾਖਾਵਾਂ ਦੇ ਮੁਹਾਵਰੇ ਬਿਲਕੁਲ ਇਕੋ ਹਨ। ਇਨ੍ਹਾਂ ਵਿਚ ਇਕੋ ਹੀ ਅਖਾਣ ਪਰਚੱਲਤ ਹਨ। ਲਿਖਤੀ ਬੋਲੀ ਵਿਚ ਲਹਿੰਦੀ ਦਾ ਕਾਫ਼ੀ ਪਰਭਾਵ ਰਿਹਾ ਹੈ। ਸੂਫ਼ੀਆਂ ਅਤੇ ਕਿਤੇ ਕਿਤੇ ਸਿੱਖ ਗੁਰੂ ਸਾਹਿਬਾਨ ਨੇ ਵੀ ਲਹਿੰਦੀ ਦੀ ਵਰਤੋਂ ਕੀਤੀ ਹੈ। ਪਰ ਆਮ ਲਿਖਤ ਵਿਚ ਕੇਂਦਰੀ ਬੋਲੀ ਹੀ ਵਰਤੀ ਜਾਂਦੀ ਰਹੀ ਹੈ। ਹੁਣ ਤੇ ਨਿਰੋਲ ਕੇਂਦਰੀ ਹੀ ਵਰਤੀ ਜਾਂਦੀ ਹੈ, ਭਾਵੇਂ ਇਹ ਕਠਨ ਹੈ ਕਿ ਕੋਈ ਲਿਖਾਰੀ ਆਪਣੇ ਅਸਲ ਜਨਮ ਸਥਾਨ ਦੀ ਪੂਰੀ ਬੋਲੀ ਪੂਰੇ ਤੌਰ ਤੇ ਭੁਲਾ ਸਕੇ। ਕਰਤਾਰ ਸਿੰਘ ਦੁੱਗਲ ਦੀ ਬੋਲੀ ਉਤੇ ਉਸਦੀ ਪੋਠੋਹਾਰੀ ਦਾ ਰੰਗ ਹੈ; ਮੋਹਨ ਸਿੰਘ ਮਾਹਿਰ ਵਿਚ ਵੀ ਹੈ। ਪਰ ਆਮ ਲਿਖਤੀ ਬੋਲੀ ਨਿਰੋਲ ਕੇਂਦਰੀ ਹੈ।

ਸੋ ਘਟੋ ਘੱਟ ਦਸ ਸਦੀਆਂ ਤੋਂ ਪੰਜਾਬੀ ਬੋਲੀ ਦੀ ਸਾਸ਼ਨ ਸ਼ਕਤੀ ਪੂਰੀ ਤਰ੍ਹਾਂ ਕੰਮ ਕਰ ਰਹੀ ਹੈ। ਇਸ ਸਮੇਂ ਵਿਚ ਕਾਫ਼ੀ ਸਾਹਿਤ ਰਚਨਾ ਹੋਈ ਹੈ। ਇਸ ਦਾ ਠੁਕ ਪੂਰਾ ਪੂਰਾ ਬਝ ਗਿਆ ਹੈ। ਕੁਦਰਤੀ ਹੈ ਕਿ ਇਸ ਵਿਚ ਮੁਹਾਵਰੇ ਵੀ ਕਾਫ਼ੀ ਵਿਕਾਸ ਕਰ ਚੁਕੇ ਹੋਣ।

ਜਿੰਨੀ ਕਿਸੇ ਕੌਮ ਦੀ ਉਮਰ ਵਧਦੀ ਜਾਂਦੀ ਹੈ, ਉਨੀ ਹੀ ਉਸਦੀ ਸਭਿਅਤਾ ਉੱਨਤ ਹੁੰਦੀ ਜਾਂਦੀ ਹੈ। ਜਿੰਨੀ ਕਿਸੇ ਦੀ ਸਭਿਅਤਾ ਉੱਨਤ ਹੁੰਦੀ ਹੈ, ਉਨੀ ਹੀ ਉਸ ਕੌਮ ਦੀ ਬੋਲੀ ਵਿਕਾਸ ਕਰਦੀ ਹੈ ਤੇ ਬਲਵਾਨ ਹੁੰਦੀ ਜਾਂਦੀ ਹੈ। ਬੋਲੀ ਦਾ ਬਲ ਉਸ ਬੋਲੀ ਵਿਚ ਰਚੇ ਗਏ ਸਾਹਿਤ ਤੋਂ ਪਤਾ ਲਗਦਾ ਹੈ ਤੇ ਇਸ ਗੱਲ ਤੋਂ ਵੀ ਪਤਾ ਲਗਦਾ ਹੈ ਕਿ ਉਹ ਬੋਲੀ ਕਿੰਨੇ ਦੇਸ਼ਾਂ ਵਿਚ ਕਿੰਨੇ ਲੋਕੀ ਬੋਲਦੇ ਹਨ। ਇਸ ਪੱਖ ਤੋਂ ਸ਼ਾਇਦ ਅੰਗਰੇਜ਼ੀ ਬੋਲੀ ਸਭ ਤੋਂ ਵਧ ਬਲਵਾਨ ਬੋਲੀ ਹੈ।

ਅੰਗਰੇਜ਼ੀ ਦਾ ਸੰਸਾਰ ਦੇ ਸਾਰੇ ਹਿੱਸਿਆਂ ਵਿਚ ਬੋਲੇ ਜਾਣ ਦਾ ਕਾਰਨ ਅੰਗਰੇਜ਼ਾਂ ਦੀ ਰਾਜਸੀ-ਸਮਰਥਾ ਸੀ। ਅੰਗਰੇਜ਼ਾਂ ਦਾ ਰਾਜ ਜਿੱਥੇ ਜਿੱਥੇ ਗਿਆ ਉਥੇ ਉਨ੍ਹਾਂ ਨੇ ਆਪਣੀ ਬੋਲੀ ਨੂੰ ਹੀ ਰਾਜਸੀ ਬੋਲੀ ਬਣਾਇਆ ਹੈ। ਇਹ ਬੋਲੀ ਉਸ ਇਲਾਕੇ ਦੇ ਸਾਰੇ ਪੜ੍ਹੇ ਲਿਖੇ ਲੋਕਾਂ ਦੀ ਬੋਲੀ ਬਣ ਗਈ। ਪੰਜਾਬੀ ਕਦੇ ਇਸ ਅਵਸਥਾ ਵਿਚ ਨਹੀਂ ਆਈ।

ਪਰ ਬੋਲੀ ਦੇ ਬਲ ਨੂੰ ਜਾਚਣ ਦੇ ਹੋਰ ਵੀ ਕਈ ਤਰੀਕੇ ਹਨ। ਜਿਵੇਂ ਕਿ ਉਸ ਬੋਲੀ ਦਾ ਠੁਕ ਕਿੰਨਾ ਕੁਝ ਬਝ ਗਿਆ ਹੈ : ਉਸ ਬੋਲੀ ਵਿਚ ਮੁਹਾਵਰੇ ਕਿਨੇ ਕੁਝ ਹਨ ਤੇ ਉਸ ਬੋਲੀ ਵਿਚ ਅਖਾਣ ਕਿੰਨੇ ਹਨ ?

ਅਖਾਣ ਕੁਝ ਵੱਖਰੀ ਚੀਜ਼ ਹੈ, ਬਾਕੀ ਦੋਵੇਂ ਚੀਜ਼ਾਂ ਠੁਕ ਤੇ ਮੁਹਾਵਰੇ ਬਹੁਤ ਸਾਰੀ ਹੱਦ ਤਕ ਇਕੋ ਹੀ ਹਨ। ਅਖਾਣ ਮਨੁੱਖੀ ਤਜਰਬੇ ਦਾ ਨਤੀਜਾ ਹੈ। ਜਿਵੇਂ ਜਿਵੇਂ ਕਿਸੇ ਕੌਮ ਦਾ ਤਜਰਬਾ ਵਧਦਾ ਜਾਂਦਾ ਹੈ, ਉਸ ਵਿਚ ਅਖਾਣ ਵਧਦੇ ਜਾਂਦੇ ਹਨ। ਹਰ ਮਨੁੱਖ ਦੂਜੇ ਮਨੁੱਖ ਦਾ ਵਿਹਾਰ ਵੇਖਦਾ ਹੈ, ਉਸ ਦਾ ਮਨ ਪੜ੍ਹਦਾ ਹੈ, ਉਸਦੀਆਂ ਹਰਕਤਾਂ ਵੇਖਦਾ ਹੈ, ਉਸ ਦੇ ਜਜ਼ਬੇ ਵੇਖਦਾ ਹੈ, ਤੇ ਆਪਣੇ ਜਜ਼ਬਿਆਂ ਨਾਲ ਮੇਲਦਾ ਹੈ। ਇਸ ਤੋਂ ਜੋ ਸਿੱਟੇ ਉਹ ਕਢਦਾ ਹੈ, ਉਨ੍ਹਾਂ ਨੂੰ ਬੜੀ ਤੀਖਣ ਬੋਲੀ ਵਿਚ ਜਦੋਂ ਉਲੀਕਦਾ ਹੈ, ਤਾਂ ਅਖਾਣ ਬਣਦੇ ਹਨ। ਫਿਰ ਉਹ ਆਪਣੇ ਆਲੇ ਦੁਆਲੇ ਨੂੰ ਸਮਝਣ ਦਾ ਯਤਨ ਕਰਦਾ ਹੈ ਆਪਣੇ ਸੰਬੰਧ ਵਿਚ ਆਣ ਵਾਲੇ ਪਸ਼ੂ, ਪੰਛੀ, ਬ੍ਰਿਛ ਤੇ ਹੋਰ ਵਸਤਾਂ ਵੇਖਦਾ ਹੈ, ਇਨ੍ਹਾਂ ਦੀਆਂ ਆਦਤਾਂ ਪੜ੍ਹਦਾ ਹੈ, ਇਨ੍ਹਾਂ ਦਾ ਵੀ ਮਨ ਸਮਝਣ ਦਾ ਯਤਨ ਕਰਦਾ ਹੈ। ਜੋ ਸਿੱਟੇ ਕਢਦਾ ਹੈ ਉਨ੍ਹਾਂ ਨੂੰ ਅਖਾਣਾਂ ਵਿਚ ਅੰਕਤ ਕਰ ਦੇਂਦਾ ਹੈ। ਮਨੁੱਖੀ ਸੁਭਾ ਤੇ ਆਲੇ ਦੁਆਲੇ ਦੀ ਸਮਝ ਹੀ ਮਨੁੱਖੀ ਸਭਿਅਤਾ ਦਾ ਵਿਕਾਸ ਹੈ। ਇਸੇ ਵਿਚੋਂ ਹੀ ਸਾਰੇ ਸਾਹਿਤ ਦੀ ਉਤਪਤੀ ਹੈ ਤੇ ਇਸ ਵਿਚੋਂ ਅਖਾਣਾਂ ਦੀ ਵੀ। ਕੁਝ ਅਖਾਣਾਂ ਦੀ ਸਹਾਇਤਾ ਨਾਲ ਅਸੀਂ ਇਸ ਵਿਚਾਰ ਨੂੰ ਸਪਸ਼ਟ ਕਰਦੇ ਹਾਂ।

## ਮਨੁੱਖੀ ਸੁਭਾ ਦੇ ਅਖਾਣ–

**'ਹੱਥ ਨਾ ਅਪੜੇ ਤੇ ਥੂਹ ਕੌੜੀ' 'ਨਾਚ ਨਾ ਜਾਣੇ ਆਂਗਨ ਟੇਢ੍ਹਾ', 'ਉਠ ਨਾ ਸਕੇ, ਫਿਟੇ ਮੂੰਹ ਗੋਡਿਆਂ ਦਾ', 'ਉਲਟਾ ਚੋਰ ਕੋਤਵਾਲ ਨੂੰ ਡਾਂਟੇ', 'ਅਪਣਾ ਮਾਰੇਗਾ ਤਾਂ ਵੀ ਛਾਂਵੇਂ ਸੁਟੇਗਾ' ; 'ਆਪਣੀ ਗਲੀ ਵਿਚ ਕੁੱਤਾ ਵੀ ਸ਼ੇਰ ਹੁੰਦਾ ਹੈ' ; 'ਆਪਣੀ ਪਈ, ਪਰਾਈ ਵਿਸਰੀ' ; 'ਆਪਣਾ ਘਰ ਸੌ ਕੋਹਾਂ ਤੋਂ ਦਿਸਦਾ ਹੈ' ; 'ਅੰਨ੍ਹਾ ਵੰਡੇ ਸ਼ੀਰਣੀ ਮੁੜ ਮੁੜ ਆਪਣਿਆਂ ਨੂੰ।**

ਇਹ ਅਖਾਣ ਮਨੁੱਖੀ ਸੁਭਾ ਦੇ ਵੱਖ ਵੱਖ ਅੰਗਾਂ ਨੂੰ ਪ੍ਰਗਟ ਕਰਦੇ ਹਨ ਕਿ ਮਨੁੱਖ ਬਹਾਨੇ-ਖੋਰ ਹੈ ਤੇ ਉਸ ਦਾ ਮੂਲ ਕਾਰਨ ਉਸ ਦੀ ਹਉਮੈ ਹੈ । ਉਹ ਆਪਣੇ ਆਪ ਨੂੰ ਹੀਣਾ ਹੋਇਆ ਨਹੀਂ ਵੇਖਣਾ ਚਾਹੁੰਦਾ ਤੇ ਸਾਰੇ ਕੰਮ ਸਫਲਤਾ ਨਾਲ ਕਰ ਭੀ ਨਹੀਂ ਸਕਦਾ। ਜਦੋਂ ਨਹੀਂ ਕਰ ਸਕਦਾ ਤਾਂ ਉਹ ਕੋਈ ਘਾੜਤ ਘੜਦਾ ਹੈ, ਬਹਾਨਾ ਬਣਾਂਦਾ ਹੈ ਜਾਂ ਉਸ ਕੰਮ ਨੂੰ ਹੀ ਨਿੰਦ ਦਿੰਦਾ ਹੈ ਕਿ ਮੈਨੂੰ ਤੇ ਇਸ ਦੀ ਇੱਛਾ ਹੀ ਨਹੀਂ ਤੇ ਇਸ ਤਰ੍ਹਾਂ ਆਪਣੀ ਹਉਮੈਂ ਦੀ ਰਾਖੀ ਕਰਦਾ ਹੈ ।

ਕੁਝ ਹੋਰ ਅਖਾਣ ਲੈਂਦੇ ਹਾਂ ਜਿਹੜੇ ਮਨੁੱਖੀ ਮਨ ਨੂੰ ਹੀ ਪਰਗਟ ਕਰਦੇ ਹਨ, ਪਰ ਹੋਰ ਤਰ੍ਹਾਂ । **'ਉਡੀਕ ਨਾਲੋਂ ਕਾਲ ਚੰਗਾ', 'ਉਪਕਾਰੀ, ਧਰਮਧਾਰੀ', 'ਆਪਣੀ ਛਾਹ ਕੋਈ ਖੱਟੀ ਨਹੀਂ ਕਹਿੰਦਾ', 'ਆਪਣਾ ਨੀਂਗਰ ਪਰਾਇਆ ਢੀਂਗਰ', 'ਆਪਣਾ ਮਕਾਨ, ਕੋਟ ਸਮਾਨ'** ।

ਮਨੁੱਖ ਲਈ ਉਡੀਕ ਕਰਨੀ ਬੜੀ ਔਖੀ ਹੈ। ਉਹ ਚਾਹੁੰਦਾ ਹੈ ਜਿਸ ਪਦਾਰਥ ਦੀ ਉਸ ਨੂੰ ਇੱਛਾ ਹੈ ਉਹ ਛੇਤੀ ਹੀ ਪਰਾਪਤ ਹੋ ਜਾਵੇ, ਜਿਸ ਪਿਆਰੇ ਦੀ ਉਸ ਨੂੰ ਉਡੀਕ ਹੈ, ਉਹ ਛੇਤੀ ਮਿਲ ਜਾਵੇ । ਮਨੁੱਖ ਮਨੁੱਖ ਨਾਲ ਸਾਂਝ ਰਖ ਕੇ ਖ਼ੁਸ਼ ਹੈ । ਜੋ ਮਨੁੱਖ ਹੋਰਾਂ ਦੇ ਕੰਮ ਆਂਦਾ ਹੈ,ਉਹ ਵੱਡਾ ਸਮਝਿਆ ਜਾਂਦਾ ਹੈ। ਇਸ ਲਈ ਉਹ ਹੀ ਆਦਰਸ਼ਕ ਮਨੁੱਖ ਹੈ । ਅਗਲੇ ਦੋਵੇਂ ਅਖਾਣ ਹਉਮੈਂ ਵਿਚੋਂ ਹੀ ਉਪਜੇ ਹਨ । ਅਗਲਾ ਅਖਾਣ 'ਘਰ' ਦੀ ਮਹਾਨਤਾ ਤੋਂ ਉਪਜਿਆ ਹੈ । ਮਨੁੱਖ ਭਾਵੇਂ ਸਾਰੇ ਸੰਸਾਰ ਨਾਲ ਸਾਂਝ ਰਖਣਾ ਚਾਹੁੰਦਾ ਹੈ ਪਰ ਉਹ ਜ਼ਰੂਰ ਕੋਈ ਨੁੱਕਰ ਚਾਹੁੰਦਾ ਹੈ, ਜਿਸ ਨੂੰ ਨਿਰੋਲ ਆਪਣੀ ਕਹਿ ਸਕੇ ਤੇ ਜਿੱਥੇ ਉਹ ਪੂਰਨ ਸੁਤੰਤਰਤਾ ਨਾਲ ਜੋ ਚਾਹੇ ਕਰ ਸਕੇ। ਇਹ ਸਭ ਕੁਝ ਮਨੁੱਖੀ ਸੁਭਾ ਨੂੰ ਪ੍ਰਗਟ ਕਰਦਾ ਹੈ ।

## ਤਜਰਬੇ ਤੇ ਆਧਾਰਤ ਅਖਾਣ-

**ਉਹ ਦਿਨ ਡੁੱਬਾ, ਜਦੋਂ ਘੋੜੀ ਚੜ੍ਹਿਆ ਕੁੱਬਾ ; ਉਹ ਭਲਾਮਾਨਸ ਕੈਸਾ, ਜਿਸ ਪਾਸ ਨਹੀਂ ਪੈਸਾ ; ਉਹ ਬੁਲ੍ਹਾ ਮਿੱਠਾ ਜੋ ਅੱਖੀ ਨਹੀਂ ਡਿੱਠਾ ; ਉਂਗਲ ਉਂਗਲ ਵੇਰਵਾ, ਚੱਪੇ ਚੱਪੇ ਵਿਥ ; ਉੱਘਰੀ ਸੌ ਪਈ, ਪਈ ਸੁ ਸਹੀ ; ਉੱਜੜੇ ਪਿੰਡ ਭੜੋਲਾ ਮਹਿਲ ; ਇਹ ਜਗ ਮਿੱਠਾ ਅਗਲਾ ਕਿਨੇ ਡਿੱਠਾ ; ਸੱਪ ਦਾ ਬੱਚਾ ਸਪੋਲੀਆ ; ਸਰਫ਼ਾ ਕਰ ਕੇ ਸੁੱਤੀ ਤੇ ਆਟਾ ਖਾ ਗਈ ਕੁੱਤੀ ; ਇਕ ਮਿਆਨ ਵਿਚ ਦੋ ਤਲਵਾਰਾਂ ਨਹੀਂ ਮਿਉਂਦੀਆਂ ; ਇਕ ਇਕੱਲਾ, ਦੂਜਾ ਭਲਾ ਤੀਜਾ ਰਲਿਆ ਬੁਰਾ ਗਲਿਆ ; ਸੰਜਮ ਕਰਕੇ ਖਾਹ, ਨੱਕ ਦੀ ਸੇਧੇ ਜਾ ; ਸਾਂਝਾ ਬਾਪ ਨਾ ਪਿੱਟੇ ਕੋਏ ; ਸਖੀ ਨਾਲੋਂ ਸੂਮ ਭਲਾ, ਜੋ ਤੁਰਤ ਦੇਵੇ ਜਵਾਬ ; ਸੱਪ ਅਗੇ ਦੀਵਾ ਨਹੀਂ ਬਲਦਾ, ਸੋਈ ਰਾਣੀ ਜੋ ਖਸਮੈਂ ਭਾਣੀ ; ਸੌ ਸਿਆਣਿਆਂ ਇਕੋ ਮਤ, ਮੂਰਖ ਆਪੋ ਆਪਣੀ ; ਸੋਗ, ਦਿਲ ਦਾ ਰੋਗ ; ਸੋਟੇ ਦੇ ਡਰ ਬਾਂਦਰ ਨੱਚੇ ; ਸ਼ੇਰ ਪੁਤ ਇਕੋ ਭਲਾ, ਸੌ ਗਿਦੜ ਕਿਸ ਕੰਮ ; ਹੱਟੀ ਕਰਾੜ, ਜੰਗਲ ਬਘਿਆੜ ; ਕੱਖ ਨਾਲ ਵੀ ਰੱਖ ; ਕੁੱਤੇ ਨੂੰ ਵੀ ਕਦੀ ਖੀਰ ਪਚੀ ਏ ; ਕਦੀ ਚਾਚੇ ਦੀਆਂ, ਕਦੀ ਬਾਬੇ ਦੀਆਂ ; ਕੰਨਾਂ ਦਾ ਕੱਚਾ, ਕਦੇ ਨਾ ਹੁੰਦਾ ਸੱਚਾ ; ਗੁਰੂ ਬਿਨਾਂ ਗੱਤ**

**ਨਹੀਂ, ਸ਼ਾਹ ਬਿਨਾਂ ਪੱਤ ਨਹੀਂ ; ਗੰਗਾ ਗਈਆਂ ਹੱਡੀਆਂ ਨਹੀਂ ਮੁੜੀਆਂ ; ਗੁੜ ਦਿੱਤਿਆਂ ਮਰੇ ਤਾਂ ਮਹੁਰਾ ਕਿਉਂ ਦੇਈਏ ; ਘਰ ਦਾ ਜੋਗੀ ਜੋਗੜਾ, ਬਾਹਰ ਦਾ ਜੋਗੀ ਸਿੱਧ ; ਝੂਠ ਦੇ ਪੈਰ ਕਿਥੇ ? ਠਠਿਆਰਾਂ ਦੀ ਗਾਗਰ ਚੋਂਦੀ ਹੈ ; ਡਾਢਾ ਮਾਰੇ ਤੇ ਰੋਣ ਵੀ ਨਾ ਦੇਵੇ ; ਡੰਡਾ ਪੀਰ ਹੈ ਵਿਗੜਿਆਂ ਤਿਗੜਿਆਂ ਦਾ ; ਢਿੱਡ ਭਰਿਆ ਤੇ ਕੰਮ ਸਰਿਆ ; ਦਿੱਤੇ ਬਾਝ ਨਾ ਉਤਰਵੇ, ਹੁਦਾਰ ਪਰਾਏ ; ਦਾਈ ਤੋਂ ਪੇਟ ਲੁਕਿਆ ਨਹੀਂ ਰਹਿੰਦਾ ; ਪਾਣੀ ਵਿਚ ਸੋਟਾ ਮਾਰਿਆਂ ਪਾਣੀ ਦੋ ਨਹੀਂ ਹੋ ਜਾਂਦਾ ।**

ਇਹ ਅਖਾਣ ਮਨੁੱਖ ਦੇ ਅਨੇਕ ਪੱਖੀ ਤਜਰਬੇ ਦੇ ਅਧਾਰ ਤੇ ਬਣੇ ਹਨ । ਜੋ ਕੁਝ ਮਨੁੱਖ ਨੇ ਜੀਵਨ ਨੂੰ ਸਮਝਿਆ, ਉਸ ਨੇ ਆਣ ਵਾਲੀਆਂ ਪੀਹੜੀਆਂ ਲਈ ਸੁਰਖਸ਼ਤ ਕੀਤਾ ਹੋਇਆ ਹੈ । ਇਹ ਅਖਾਣ ਮਨੁੱਖੀ ਸਿਆਣਪ ਦਾ ਤੱਤ ਹਨ । ਉਨ੍ਹਾਂ ਵਿਚ ਆਣ ਵਾਲੇ ਜੀਵਨ ਲਈ ਅਗਵਾਈ ਹੈ ।

ਅਖਾਣ ਤੇ ਮਨੁੱਖੀ ਤਜਰਬਾ ਹਨ, ਮਨੁੱਖੀ ਸੋਝੀ ਤੇ ਦਿਮਾਗ ਦੀ ਚਤੁਰਤਾ ਹਨ । ਪਰ ਬੋਲੀ ਦਾ ਠੁਕ ਹੋਰ ਚੀਜ਼ ਹੈ । ਇਸ ਵਿਚ ਤਜਰਬੇ ਦਾ ਸੁਆਲ ਇਨਾ ਨਹੀਂ ਜਿਨਾ ਲਗਾਤਾਰ ਵਰਤੋਂ ਦਾ । ਅਸੀਂ ਕਾਰਨ ਵੀ ਨਹੀਂ ਲਭ ਸਕਦੇ ਕਿ ਕੋਈ ਠੁਕ ਕਿਉਂ ਬਝ ਗਿਆ ਤੇ ਕੋਈ ਮੁਹਾਵਰਾ ਕਿਉਂ ਕਾਇਮ ਹੋ ਗਿਆ ਹੈ । ਇਸ ਤੋਂ ਪਹਿਲਾਂ ਕਿ ਇਹ ਗੱਲ ਸਪਸ਼ਟ ਹੋ ਸਕੇ, ਇਹ ਸਮਝਣ ਦੀ ਲੋੜ ਹੈ ਕਿ ਠੁਕ ਤੋਂ ਭਾਵ ਕੀ ਹੈ, ਤੇ ਇਹ ਕਿਵੇਂ ਬਣ ਜਾਂਦਾ ਹੈ ? ਠੁਕ ਤੋਂ ਭਾਵ ਬੋਲੀ ਦਾ ਟਕਸਾਲੀ (ਸਿਕੇ-ਬੰਦ) ਰੂਪ ਹੈ । ਇਹੋ ਬੋਲੀ ਦਾ ਦਰੁਸਤ ਰੂਪ ਹੈ । ਪਰ ਇਹ ਕਿਉਂ ਇਸ ਤਰ੍ਹਾਂ ਕਾਇਮ ਹੋ ਗਿਆ, ਇਸ ਦਾ ਪੂਰਾ ਉੱਤਰ ਕੋਈ ਨਹੀਂ । 'ਠੁਕ' ਬੋਲੀ ਦੀ ਸਾਦਾ ਤੋਂ ਸਾਦਾ ਵਰਤੋਂ ਵਿਚ ਵੀ ਹੈ ਤੇ ਗੁੰਝਲਦਾਰ ਵਰਤੋਂ ਵਿਚ ਵੀ । ਇਹ ਵਿਆਕਰਣ ਦੇ ਨਿਯਮ ਨੂੰ ਵੀ ਪਰਗਟ ਕਰਦਾ ਹੈ ਤੇ ਉਨ੍ਹਾਂ ਤੋਂ ਪਰੇ ਵੀ ਕਈ ਗੱਲਾਂ ਨੂੰ । ਅਸੀਂ ਕਹਿੰਦੇ ਹਾਂ 'ਕੁੜੀ ਖਾਂਦੀ ਹੈ' 'ਮੁੰਡਾ ਖਾਂਦਾ ਹੈ' । ਅੰਗਰੇਜ਼ੀ ਵਾਲੇ ਇਸ ਤਰ੍ਹਾਂ ਨਹੀਂ ਕਰਦੇ ; ਮੁੰਡਾ ਹੋਵੇ ਭਾਵੇਂ ਕੁੜੀ ਹੋਵੇ, ਉਨ੍ਹਾਂ ਲਈ 'eats' ਹੀ ਕਾਫ਼ੀ ਹੈ । 'ਖਾਂਦੀ' ਤੇ 'ਖਾਂਦਾ' ਦਾ ਕੋਈ ਭੇਤ ਨਹੀਂ । ਉਨ੍ਹਾਂ ਲਈ ਕਿਉਂ ਨਹੀਂ ਅਤੇ ਸਾਡੇ ਲਈ ਕਿਉਂ ਹੈ ? ਇਸ ਦਾ ਕੋਈ ਉੱਤਰ ਨਹੀਂ । ਇਹ ਕਿਉਂ ਨਹੀਂ ਹੋ ਸਕਦਾ ਕਿ 'ਕੁੜੀ ਖਾਂਦਾ ਹੈ' ਤੇ 'ਮੁੰਡਾ ਖਾਂਦੀ ਹੈ' ਕਿਹਾ ਜਾਏ । ਕਾਰਨ ਨਾ ਹੁੰਦਿਆਂ ਵੀ ਅਸਾਂ ਇਕ ਠੁਕ ਬੰਨ੍ਹ ਦਿੱਤਾ ਹੈ ਤੇ ਇਹੋ ਬੋਲੀ ਦਾ ਟਕਸਾਲੀ ਰੂਪ ਹੋ ਗਿਆ ਹੈ । ਭਾਵੇਂ ਇਹ ਵਿਆਕਰਣ ਦਾ ਅਸੂਲ ਕਹਿ ਦਿੱਤਾ ਜਾਏ ਤੇ ਭਾਵੇਂ ਕੁਝ ਹੋਰ, ਪਰ ਕਾਰਨ ਕੋਈ ਨਹੀਂ । ਵਰਤੋਂ ਵੇਖ ਕੇ ਵਿਆਕਰਨੀਆਂ ਨੇ ਮਿਥ ਲਿਆ ਹੈ 'ਮੁੰਡਾ ਖਾਂਦਾ ਹੈ' ਤੇ 'ਮੁੰਡੇ ਖਾਂਦੇ ਹਨ' । ਇਹੋ ਹਾਲ ਸਾਰੇ 'ਕ੍ਰਿਆਵਾਂ ਤੇ ਉਨ੍ਹਾਂ ਦੇ ਕਾਲ' ਦਾ ਹੈ । ਜੇ ਅਸੀਂ 'ਜਾਂਦਾ ਹੈ' ਨੂੰ 'ਵਰਤਮਾਨ ਕ੍ਰਿਆ' ਕਹਿਣ ਦੀ ਥਾਂ 'ਭੂਤ' ਕਹਿ ਦਿੰਦੇ ਤਾਂ ਕੀ ਹਰਜ ਸੀ ਤੇ 'ਖਾਧਾ' 'ਪੀਤਾ' ਨੂੰ ਭੂਤ ਦੀ ਥਾਂ 'ਵਰਤਮਾਨ ਕ੍ਰਿਆ' ਮਿਥ ਦਿੰਦੇ ਤਾਂ ਕੀ ਹਰਜ ਹੋਣਾ ਸੀ ? ਕੁਝ ਵੀ ਨਹੀਂ । ਪਰ ਇਹੋ ਹੀ ਟਕਸਾਲੀ ਰੂਪ ਹੈ ਕਿ 'ਖਾਂਦਾ ਹੈ' ਵਰਤਮਾਨ ਕ੍ਰਿਆ ਸਮਝਿਆ ਜਾਏ ਤੇ 'ਖਾਧਾ', 'ਪੀਤਾ' ਭੂਤ, ਤੇ ਇਸੇ ਤਰ੍ਹਾਂ ਹੋਰ ਸਾਰੇ ਕ੍ਰਿਆ ਰੂਪਾਂ ਦਾ ਸਿਲਸਲਾ ਹੈ । ਇਸੇ ਤਰ੍ਹਾਂ ਠੁਕ ਬਝ ਗਿਆ ਹੈ ਕਿ 'ਬਹੁਵਚਨਾਂ ਨਾਲ ਕ੍ਰਿਆ ਵੀ 'ਬਹੁਵਚਨ' ਹੋਵੇਗੀ ਤੇ ਇਕਵਚਨ ਨਾਲ ਕ੍ਰਿਆ ਵੀ ਇਕ ਵਚਨ

ਹੋਵੇਗੀ ਜਿਵੇਂ "ਮੁੰਡਾ ਖਾਂਦਾ ਹੈ' ਤੇ ਮੁੰਡੇ ਖਾਂਦੇ ਹਨ'। ਇਹੋ ਹਾਲ ਵਿਸ਼ੇਸ਼ਣਾਂ ਦਾ ਰਹੇਗਾ। ਜੇ ਜਿਸ ਨਾਵ ਦਾ ਉਹ ਵਿਸ਼ੇਸ਼ਣ ਹੈ, ਉਹ ਬਹੁ-ਵਚਨ ਹੈ ਤਾਂ ਵਿਸ਼ੇਸ਼ਣ ਵੀ ਬਹੁ-ਵਚਨ ਵਿਚ ਹੋਵੇਗਾ, ਨਹੀਂ ਤੇ ਇਕ-ਵਚਨ। ਪਰ ਅੰਗਰੇਜ਼ੀ ਵਿਚ ਇਹ ਨਹੀਂ ਜਿਵੇਂ 'ਚੰਗਾ ਮੁੰਡਾ' ਤੇ 'ਚੰਗੇ ਮੁੰਡੇ' ਪਰ ਅੰਗਰੇਜ਼ੀ ਵਿਚ 'a good boy' ਤੇ 'good boys'। ਉਸ ਬੋਲੀ ਦਾ ਠੁਕ ਉਹ ਹੈ, ਸਾਡੀ ਦਾ ਠੁਕ ਇਹ ਹੈ। ਜਿਥੋਂ ਤੀਕ ਪੰਜਾਬੀ ਬੋਲੀ ਵਿਚ ਕ੍ਰਿਆਵਾਂ, ਵਿਸ਼ੇਸ਼ਣਾਂ ਤੇ ਨਾਵਾਂ ਦਾ ਸਬੰਧ ਹੈ, ਪੂਰਾ ਠੁਕ ਬਝਿਆ ਹੋਇਆ ਹੈ। ਇਹ ਬੋਲੀ ਦੀ ਵਡਿਆਈ ਹੈ।

ਇਹ ਵੀ ਠੁਕ ਦਾ ਹੀ ਰੂਪ ਹੈ ਕਿ ਅਸੀਂ ਕਈ ਥਾਈਂ ਜਿਵੇਂ 'ਘੜੇ ਵਿਚ' ਲਿਖਣਾ ਹੋਵੇ, ਉਥੇ ਘੜੇ'ਚ ਲਿਖ ਦੇਣਾ ਕਾਫ਼ੀ ਸਮਝਦੇ ਹਾਂ। ਭਾਵ ਜਿਸ ਅੱਖਰ ਦੇ ਅਗੇ 'ਵਿਚ' ਆਣਾ ਹੈ, ਅਸੀਂ ਕੇਵਲ 'ਚਚਾ' ਪਾ ਕੇ ਉਤੇ 'ਕਾਮਾ' ਪਾ ਦਿੰਦੇ ਹਾਂ, ਕਿਉਂਕਿ ਅਸੀਂ ਬੋਲਦੇ ਘੜੇ' ਚ, 'ਕਮਰੇ' ਚ ਹਾਂ। ਇਸ ਲਈ ਉਸ ਦੇ ਲਿਖਣ ਦਾ ਵੀ ਇਹ ਰੂਪ ਬਣਾ ਦਿੱਤਾ ਹੈ। ਲਿਖਤ ਦੀ ਇਹ ਸ਼ਕਲ ਪਰਵਾਨ ਤੇ ਪਰਮਾਣੀਕ ਹੈ, ਤੇ ਇਹੋ ਪਰਮਾਣੀਕ ਰੂਪ ਹੀ ਠੁਕ ਜਾ ਬੋਲੀ ਦਾ ਮੁਹਾਵਰਾ ਕਿਹਾ ਜਾਂਦਾ ਹੈ। ਅੰਗਰੇਜ਼ੀ ਵਿਚ ਇਹ ਰੂਪ ਬਹੁਤ ਉਘੜਿਆ ਹੋਇਆ ਹੈ, ਸਾਡਾ ਬਹੁਤ ਘਟ; ਅਸੀਂ 'ਵਰਣ' ਖਾਂਦੇ ਨਹੀਂ, ਅੰਗਰੇਜ਼ੀ ਵਿਚ can't (cannot), couldn't (could not), he'd (he would or he had), I'm (I am), Isn't (Is not), 't was (It was), 'tis (it is), you'll (you will), ਆਦਿ ਕਈ ਹੀ ਰੂਪ ਹਨ।

ਹੋਰ ਵੀ ਕਈ ਪਰਮਾਣੀਕ ਰੂਪ ਹਨ। ਜਿਵੇਂ 'ਭਾਈ' ਨੂੰ ਭਾ: ਹੀ ਲਿਖ ਦਿੰਦੇ ਹਨ; 'ਮਾਸਟਰ' ਨੂੰ 'ਮਾ:' ਲਿਖਦੇ ਹਨ; 'ਪ੍ਰੋਫੈਸਰ' ਨੂੰ 'ਪ੍ਰੋ:'; 'ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ' ਨੂੰ ਸ਼੍ਰੋ: ਗੁ: ਪ੍ਰ: ਕ: ਲਿਖਦੇ ਹਨ। ਇਸ ਤਰ੍ਹਾਂ ਦੀ ਲਿਖਾਈ ਵੀ ਇਕ ਠੁਕ ਰੂਪ ਹੈ। ਇਹ ਰੂਪ ਵੀ ਪੰਜਾਬੀ ਵਿਚ ਹੋਰ ਬੋਲੀਆਂ ਵਰਗਾ ਤੇ ਵਿਕਸਤ ਨਹੀਂ ਪਰ ਹੋ ਜ਼ਰੂਰ ਰਿਹਾ ਹੈ। ਜਿਵੇਂ

ਮਹਲਾ.........ਮ:

ਖਾਲਸਾ ਕਾਲਜ.........ਖਾ: ਕਾ:

B. A. .........ਬੀ. ਏ.

M. A. ..........ਐਮ. ਏ.

ਸਰਦਾਰ.........ਸ:

ਕਈ ਸ਼ਬਦਾਂ ਦੇ ਨਾਲ ਖ਼ਾਸ ਹੀ ਸ਼ਬਦ ਆ ਸਕਦੇ ਹਨ, ਇਹ ਵੀ ਠੁਕ ਦਾ ਇਕ ਰੂਪ ਹੈ। ਜਿਵੇਂ ਸਦਾ ਕਿਹਾ ਜਾਏਗਾ, 'ਪ੍ਰਸ਼ਾਦਿ ਛਕਿਆ' ਇਹ ਨਹੀਂ ਕਿਹਾ ਜਾ ਸਕਦਾ, 'ਪ੍ਰਸ਼ਾਦਿ ਖਾਧਾ', 'ਰੋਟੀ ਖਾਧੀ' ਕਿਹਾ ਜਾਏਗਾ, 'ਰੋਟੀ ਛਕੀ' ਠੁਕ ਰੂਪ ਨਹੀਂ, ਹਾਸੇ ਵਿਚ ਭਾਵੇਂ ਕਿਹਾ ਜਾਵੇ। ਇਸ ਤਰ੍ਹਾਂ ਅੱਗੇ ਦਿੱਤੀਆਂ ਉਦਾਹਰਨਾਂ ਦੇਖੋ:—

**ਤੋੜਨਾ-**

ਦਿਲ ਤੋੜਨਾ (ਦਿਲ ਭੰਨਣਾ ਨਹੀਂ) ; ਮਿੱਤਰਤਾ ਤੋੜਨਾ (ਮਿਤਰਤਾ ਛੱਡਣਾ ਵੀ) ਨਾਤਾ ਤੋੜਨਾ, ਸ਼ੀਸ਼ਾ ਤੋੜਨਾ, ਪੁਲ ਤੋੜਨਾ, ਰੁਪਿਆ ਤੋੜਨਾ ਵੀ ਹੈ ਤੇ ਰੁਪਿਆ ਭੰਨਣਾ ਵੀ ਹੈ (ਕਿਰਿਆਨਾ ਲੈਣਾ ਦੇਣਾ), ਮੂੰਹ ਤੋੜਨਾ ਵੀ ਹੈ ਤੇ ਮੂੰਹ ਭੰਨਣਾ ਵੀ ਹੈ (ਪਰ ਅਰਥਾਂ ਵਿਚ ਅੰਤਰ ਹੈ) ਇਤਿਆਦਿ।

**ਮਿਲਣਾ ਜਾਂ ਲਭਣਾ-**

ਮੌਕਾ ਮਿਲਣਾ ; ਸਾਕ ਮਿਲਣਾ (ਸਾਕ ਲੱਭਣਾ—ਵਰ ਲੱਭਣਾ), ਦਿਲ ਮਿਲਣਾ (ਪਿਆਰ ਹੋਣਾ—ਦਿਲ ਜੁੜਨਾ ਦਾ ਇਹ ਭਾਵ ਨਹੀਂ, ਦਿਲ ਲਭਣਾ ਹੋ ਹੀ ਨਹੀਂ ਸਕਦਾ) ਕੰਮ ਮਿਲਣਾ ਜਾਂ ਲਭਣਾ ; (ਕੰਮ ਪਰਾਪਤ ਹੋਣਾ ਨਹੀਂ ਹੋ ਸਕਦਾ) ; ਬਹਾਨਾ ਮਿਲਣਾ ; ਆਦਰ ਮਿਲਣਾ ਹੈ, ਲੱਭਣਾ ਨਹੀਂ ; ਦੇਸ਼ ਨਿਕਾਲਾ ਮਿਲਣਾ ਹੀ ਹੈ ; ਸ਼ਾਬਾਸ਼ ਮਿਲਣਾ ਹੈ ; ਵਕਤ ਮਿਲਣਾ ; ਰਾਹ ਮਿਲਣਾ (ਕਿਸੇ ਥਾਂ ਤੋਂ ਲੰਘਣ ਦੀ ਆਗਿਆ ਮਿਲਣੀ)।

**ਭੰਨਣਾ ਜਾਂ ਤੋੜਨਾ-**

ਬੈਂਕ ਭੰਨਣਾ, ਖਜ਼ਾਨਾ ਭੰਨਣਾ ਜਾਂ ਤੋੜਨਾ ਹੀ ਹੋਵੇਗਾ ; ਗੰਨਾ ਤੋੜਨਾ ਜਾਂ ਭੰਨਣਾ ਹੋਵੇਗਾ। ਗੰਨਾ ਮਰੋੜਨਾ ਵੀ ਹੋ ਸਕਦਾ ਹੈ ਪਰ ਉਸ ਦਾ ਭਾਵ ਕੁਝ ਗੰਨਾ ਤੋੜਨ ਨਾਲੋਂ ਵੱਖਰਾ ਹੈ (ਗੰਨਾ ਮਰੋੜਨ ਵਿੱਚ ਕਾਹਲ ਤੇ ਸ਼ਾਇਦ ਚੋਰੀ ਵੀ ਪਰਗਟ ਹੁੰਦੀ ਹੈ) ; ਹੱਡ ਭੰਨਣਾ ਹੈ।

**ਮੋੜਨਾ-**

ਗੱਲ ਮੋੜਨਾ, ਮੂੰਹ ਮੋੜਨਾ, ਪਾਸਾ ਮੋੜਨਾ, ਸਾਕ ਮੋੜਨਾ, ਬਾਜੀ ਮੋੜਨਾ, ਬਚਨ ਮੋੜਨਾ, ਹੀ ਵਰਤੇ ਜਾਣਗੇ।

**ਚੁਕਣਾ-**

ਕਰਜ਼ ਚੁਕਣਾ—ਕਰਜ਼ ਲੈਣਾ ;
ਉੱਚਾ ਚੁਕਣਾ—ਵਡਿਆਣਾ ;
ਬੀੜਾ ਚੁਕਣਾ—ਕਿਸੇ ਜ਼ਿਮਾਵਾਰੀ ਨੂੰ ਨਿਭਾਣ ਦਾ ਪ੍ਰਣ ਦੇਣਾ ;
ਭਾਰ ਚੁਕਣਾ - ਜ਼ਿਮਾਵਾਰੀ ਲੈਣਾ ;
ਗੱਲ ਚੁਕਣਾ—ਗੱਲ ਖਿਲਾਰ ਦੇਣਾ ;
ਲੋਹਾ ਚੁਕਣਾ—ਹਥਿਆਰ ਚੁਕਣੇ, ਕਿਸੇ ਵਿਰੁਧ ਲੜਨ ਲਈ ਤਿਆਰ ਹੋਣਾ ;
(ਕਿਸੇ ਨੂੰ) ਚੁਕਣਾ—ਭੜਕਾਣਾ ; ਕਿਸੇ ਵਿਰੁਧ ਕੰਨ ਭਰਨੇ।

**ਹੋਣਾ-**

ਬਾਲ ਹੋਣਾ—ਧੀ, ਪੁੱਤਰ ਜੰਮਣਾ ;
ਕਾਰਜ ਹੋਣਾ—ਕੰਮ ਪੂਰਨ ਹੋ ਜਾਣਾ ;

ਵਕਤ ਹੋਣਾ—ਵੇਹਲ ਹੋਣੀ ;
ਮੀਂਹ ਹੋਣਾ—ਮੀਂਹ ਪੈਣਾ ;
ਬੇਘਰ ਹੋਣਾ—ਘਰ ਘਾਟ ਨ ਰਹਿਣਾ, ਉਜੜ ਜਾਣਾ ;
ਗੁੱਸੇ ਹੋਣਾ—ਕ੍ਰੋਧ ਵਿਚ ਆਉਣਾ ;
ਗਰਮੀ ਹੋਣੀ—ਗਰਮੀ ਵਧਣੀ ।

ਉਪਰਲੇ ਜੋੜ ਖਾਸ ਭਾਵਾਂ ਨੂੰ ਪ੍ਰਗਟ ਕਰਦੇ ਹਨ । ਇਨ੍ਹਾਂ ਭਾਵਾਂ ਨੂੰ ਪਰਗਟ ਕਰਨ ਲਈ ਇਹੋ ਹੀ ਸ਼ਬਦ ਇਕੱਠੇ ਚਲਦੇ ਹਨ । ਇਹ ਵੀ ਤੁਕ ਜਾਂ ਮੁਹਾਵਰੇ ਦਾ ਰੂਪ ਹੈ । ਪੰਜਾਬੀ ਬੋਲੀ ਦਾ ਇਹ ਮੁਹਾਵਰਾ ਵੀ ਚੰਗਾ ਤਕੜਾ ਹੋ ਚੁਕਾ ਹੈ ।

ਕਈ ਵਿਸ਼ੇਸ਼ਣਾਂ ਦੇ ਜੋੜੇ ਇਕੱਠੇ ਚਲਦੇ ਹਨ ; ਕਈ ਨਾਵਾਂ ਦੇ ਜੋੜੇ ਇਕੱਠੇ ਚਲਦੇ ਹਨ । ਇਹ ਵੀ ਬੋਲੀ ਦਾ ਮੁਹਾਵਰਾ ਕਿਹਾ ਜਾਏਗਾ । ਜਿਵੇਂ :

(*i*) ਰੱਤਾ ਲਾਲ, ਚਿੱਟਾ ਸਫ਼ੈਦ, ਗੋਰਾ ਨਿਛੋਹ, ਕਾਲਾ ਸਿਆਹ ਜਾਂ ਕਾਲਾ ਸ਼ਾਹ ।

ਇਹ ਰਤਾ ਲਾਲ, ਚਿੱਟਾ ਸਫ਼ੈਦ ਤੇ ਕਾਲਾ ਸਿਆਹ ਪੰਜਾਬੀ ਤੇ ਫ਼ਾਰਸੀ ਦੇ ਮੇਲ ਤੋਂ ਉਪਜੇ ਹਨ । ਜਦੋਂ ਮੁਸਲਮਾਨ ਭਾਰਤ ਵਿਚ ਆਏ ਤਾਂ ਇਕ ਨਵੀਂ ਬੋਲੀ ਪੈਦਾ ਹੋਣੀ ਅਰੰਭ ਹੋ ਗਈ ਜਿਸ ਨੂੰ ਦੋਵੇਂ ਧਿਰਾਂ ਸਮਝ ਸਕਦੀਆਂ ਸਨ । ਵੈਸੇ 'ਰੱਤਾ ਲਾਲ' ਕੇਵਲ 'ਰੱਤਾ' ਕਹਿਣ ਨਾਲੋਂ ਵਧ ਜ਼ੋਰ ਪਰਗਟ ਕਰਦਾ ਹੈ । ਇਸ ਦਾ ਭਾਵ 'ਬਹੁਤ ਲਾਲ' ਲਿਆ ਜਾਏਗਾ । ਇਸੇ ਤਰ੍ਹਾਂ ਬਾਕੀ ਜੋੜੇ ਵੀ 'ਵਧੇਰੇ ਜ਼ੋਰ' ਨੂੰ ਪ੍ਰਗਟ ਕਰਦੇ ਹਨ ।

(*ii*) ਸਾਵਾ ਪਧਰਾ, ਗੋਲ ਮੋਲ, ਖੁਸ਼ ਬਾਸ਼, ਖ਼ੈਰ ਖ਼ਰੀਅਤ, ਉੱਚਾ ਨੀਵਾਂ, ਨਵਾਂ ਪੁਰਾਣਾ, ਸੱਜੇ ਖੱਬੇ, ਅਮੀਰ ਗ਼ਰੀਬ, ਥੋੜ੍ਹਾ ਬਹੁਤ, ਢਿਲਾ ਮੱਠਾ, ਸਚ ਝੂਠ, ਦੁਖ ਸੁਖ, ਉੱਚੀ ਨੀਵੀਂ, ਵੱਡੇ ਛੋਟੇ, ਖੁਲ੍ਹਾ ਡੁਲ੍ਹਾ ।

ਇਹ ਸਾਰੇ ਜੋੜੇ ਅਰਥ ਵਿਚੋਂ ਜ਼ੋਰ ਨੂੰ ਘਟਾਂਦੇ ਹਨ । ਕੁਝ 'ਸੰਦੇਹ' ਪੈਦਾ ਕਰਦੇ ਹਨ । ਇਨ੍ਹਾਂ ਦੇ ਅਰਥ ਨਾ ਹੀ ਨਿਰੋਲ 'ਮਨਫ਼ੀ' ਹੋ ਸਕਦੇ ਹਨ ਤੇ ਨਾ ਹੀ ਨਿਰੋਲ 'ਮੁਸਬਤ', ਸਗੋਂ ਦੋਵੇਂ ਦਸ਼ਾ ਰਲੀਆਂ ਮਿਲੀਆਂ ਹਨ ।

(*iii*) ਇਸੇ ਤਰ੍ਹਾਂ 'ਨਾਵਾਂ' ਦੇ ਜੋੜਿਆਂ ਦਾ ਵੀ 'ਮੁਹਾਵਰਾ' ਬਣ ਚੁਕਾ ਹੈ ।

ਜੀਵਨ ਮੌਤ, ਜ਼ਿੰਦਗੀ ਮੌਤ, ਖ਼ੁਸ਼ੀ ਗ਼ਮੀ, ਭਾਂਡਾ ਟੀਂਡਾ, ਦੁਧ ਘਿਓ, ਨਹੁੰ ਮਾਸ, ਸਰੀਰ ਆਤਮਾ, ਪਾਲਾ ਕੱਕਰ, ਮੀਂਹ ਕਣੀ, ਹੱਥ ਪੈਰ, ਦੋਸਤ ਦੁਸ਼ਮਨ, ਦੇਵੀ ਦੇਵਤੇ, ਹੱਥ ਮੂੰਹ, ਧਰਤ ਅਕਾਸ਼, ਨਰਕ ਸੁਰਗ, ਘਰ ਬਾਹਰ, ਚਾਕੂ ਛੁਰੀ, ਅੰਗ ਸਾਕ, ਸ਼ਾਹ ਪਾਤਸ਼ਾਹ, ਮੁੰਡੇ ਕੁੜੀਆਂ, ਜਲ ਵਾਈਊ, ਧੁਪ ਛਾਂ, ਮਾਂ ਧੀ, ਮਾਂ ਪੁਤ, ਮਾਂ ਪਿਓ, ਭੈਣ ਭਰਾ, ਚਾਚਾ ਤਾਇਆ, ਧੀ ਪੁਤ, ਕਲਮ ਦਵਾਤ, ਕਾਗ਼ਜ਼ ਕਲਮ, ਦਾਰੂ ਸਿੱਕਾ, ਘਾਟਾ ਨਫ਼ਾ, ਨਫ਼ਾ ਨੁਕਸਾਨ, ਕਾਰ ਵਿਹਾਰ, ਹਟੀ ਪੱਟੀ, ਜੜੀ ਬੂਟੀ, ਗਾਂ ਮਝ, ਸ਼ੇਰ ਬਕਰੀ,

ਭੇਡਾਂ ਬਕਰੀਆਂ, ਹੱਡ ਚੰਮ, ਪੁਤਰ ਪੋਤਰੇ, ਨੂੰਹ ਪੁਤ, ਹਾਸਾ ਮਖੌਲ, ਨੇਕੀ ਬਦੀ, ਮੀਂਹ ਝਖੜ, ਰੋਟੀ ਟੁਕ, ਰੰਨ ਕੰਨ, ਆਦਿ ।

ਇਨ੍ਹਾਂ ਜੋੜਿਆਂ ਦਾ ਮੁਹਾਵਰਾ ਬਣ ਗਿਆ ਹੈ । ਜਿਸ ਦਾ ਭਾਵ ਹੈ ਕਿ ਜੇ ਦੋਵੇਂ ਭਾਵ ਪ੍ਰਗਟ ਕਰਨੇ ਹਨ ਤਾਂ ਇਹ ਜੋੜੇ ਹੀ ਵਰਤੇ ਜਾਂ ਸਕਦੇ ਸਨ, ਨਹੀਂ ਤੇ ਬੋਲੀ ਠੁਕਦਾਰ ਨਹੀਂ ਕਹੀ ਜਾਏਗੀ, ਜੇ ਗਲਤ ਨਾ ਕਹਿ ਸਕੀਏ ; ਜਿਵੇਂ ਜੇ 'ਖੁਸ਼ੀ' ਤੇ 'ਗਮੀ' ਦੋਹਾਂ ਦਾ ਭਾਵ ਪਰਗਟ ਕਰਨਾ ਹੈ ਤਾਂ 'ਖੁਸ਼ੀ' ਤੇ 'ਉਦਾਸੀ' ਕਹਿਣਾ ਠੀਕ ਨਹੀਂ ਹੈ, 'ਖੁਸ਼ੀ ਗਮੀ' ਹੀ ਠੀਕ ਹੈ ; 'ਜੀਵਨ ਮੌਤ' ਕਹਿਣਾ ਠੀਕ ਹੈ, 'ਮੌਤ ਜੀਵਨ' ਕਹਿਣਾ ਠੀਕ ਨਹੀਂ ; 'ਮਾਂ ਧੀ' ਤੇ 'ਚਾਚਾ ਤਾਇਆ' ਹੀ ਕਹਿਣਾ ਠੀਕ ਹੈ, 'ਧੀ ਮਾਂ' ਤੇ 'ਤਾਇਆ ਚਾਚਾ' ਕਹਿਣਾ ਠੀਕ ਨਹੀਂ । ਇਹ ਜੋੜੇ ਕਈ ਥਾਂਈ 'ਵਿਰੋਧੀ ਨਾਵਾਂ' ਦੇ ਹਨ, ਕਈ ਥਾਈਂ 'ਵਧੇਰੇ ਮੇਲ' ਵਾਲੀਆਂ ਵਸਤਾਂ ਦੇ ਹਨ ।ਇਨ੍ਹਾਂ ਨੂੰ ਇਸੇ 'ਰੂਪ' ਵਿਚ ਹੀ ਵਰਤਣਾ ਠੀਕ ਹੈ ।

(*iv*) ਇਸੇ ਤਰ੍ਹਾਂ ਕਈ ਕ੍ਰਿਆਵਾਂ ਦੇ ਜੋੜੇ ਹਨ—ਇਹ ਵੀ ਮੁਹਾਵਰਾ ਰੂਪ ਹੈ ।

ਟੁੱਟਣਾ ਭਜਣਾ, ਖਾਣਾ ਪੀਣਾ, ਨਸਣਾ ਭਜਣਾ, ਜੰਮਣਾ ਮਰਨਾ, ਰੋਣਾ ਧੋਣਾ, ਵਸਣਾ ਰਸਣਾ, ਰਹਿਣਾ ਬਹਿਣਾ, ਕਰਨਾ ਭਰਨਾ, ਤੁਰਨਾ ਫਿਰਨਾ, ਆਣਾ ਜਾਣਾ, ਵੇਖਣਾ ਚਾਖਣਾ, ਕਰਨਾ ਕਰਾਣਾ, ਤੁਰਨਾ ਫਿਰਨਾ, ਆਦਿ ।

ਇਨ੍ਹਾਂ ਜੋੜਿਆਂ ਦਾ ਹਾਲ ਵੀ ਬਿਲਕੁਲ ਉਪਰਲੇ ਨਾਵਾਂ ਦੇ ਜੋੜਿਆਂ ਵਰਗਾ ਹੀ ਹੈ । ਕਿਧਰੇ 'ਵਿਰੋਧੀ ਕ੍ਰਿਆਵਾਂ' ਜੁੜੀਆਂ ਹੋਈਆਂ ਹਨ । ਕਿਧਰੇ ਇਕੋ ਭਾਵ ਨੂੰ ਪਰਗਟ ਕਰਨ ਵਾਲੀਆਂ । ਪਰ ਇਨ੍ਹਾਂ ਭਾਵਾਂ ਨੂੰ ਪਰਗਟ ਕਰਨ ਲਈ 'ਕ੍ਰਮ' ਇਨ੍ਹਾਂ ਸ਼ਬਦਾਂ ਦਾ ਇਹੋ ਰਹੇਗਾ, ਬਦਲ ਨਹੀਂ ਸਕਦਾ । ਇਹ ਠੁਕ ਰੂਪ ਹੈ ।

(*v*) ਹੇਠ ਦਿੱਤੇ ਵਾਕ-ਅੰਸ਼ ਵੀ ਮੁਹਾਵਰਾ (ਠੁਕ) ਰੂਪ ਧਾਰਨ ਕਰ ਗਏ ਹਨ ।

ਛਜ ਛਜ ਮੀਂਹ ਵਸਿਆ, ਗੋਡੇ ਗੋਡੇ ਪਾਣੀ ਆਇਆ, ਹਥੋ ਹਥ ਵਿਕੀ, ਸਹਿਕ ਸਹਿਕ ਮੋਇਆ, ਰੋ ਰੋ ਖਪਿਆ ਤੇ, ਪੜ੍ਹ ਪੜ੍ਹ ਕੜ੍ਹਿਆ ।

(*vi*) ਪਸ਼ੂ ਪੰਛੀਆਂ ਦੇ ਬੋਲਾਂ ਨੂੰ ਸਬਦਾਂ ਵਿਚ ਬਿਆਨ ਕੀਤਾ ਗਿਆ ਹੈ ਤੇ ਕਈ ਵਾਰੀ ਮਨੁੱਖ ਨੂੰ ਉਹੋ ਬੋਲ ਦੇ ਕੇ ਉਸ ਦੇ ਕੁਝ ਅਰਥ ਕਢ ਲਏ ਜਾਂਦੇ ਹਨ (ਜਿਵੇਂ ਖੋਤੇ ਵਾਂਗ ਹੀਂਗਦਾ ਕਿਉਂ ਹੈਂ ? ਐਵੇਂ ਕਾਂ ਕਾਂ ਨਾ ਕਰ ? ਪਿਆ ਕਰ ਚੀਂ ਚੀਂ ਤੇਰੀ ਕੌਣ ਸੁਣੇਗਾ ?) ਇਹ ਆਵਾਜ਼ ਬੋਲ ਮੁਕਰੱਰ ਹੋ ਚੁਕੇ ਹਨ, ਬਦਲੇ ਨਹੀਂ ਜਾ ਸਕਦੇ । ਇਹ ਵੀ ਬੋਲੀ ਦਾ ਠੁਕ ਰੂਪ ਹਨ । ਜਿਵੇਂ :

ਕਾਂ—ਕਾਂ ਕਾਂ ਕਰਦਾ ਹੈ ।
ਚਿੜੀ—ਚੀਂ ਚੀਂ ਕਰਦੀ ਹੈ ।
ਕੋਇਲ—ਕੂ ਕੂ ਕਰਦੀ ਹੈ ।

ਪਪੀਹਾ—ਪੀਊ ਪੀਊ ਕਰਦਾ ਹੈ।
ਬਿੱਲੀ—ਮਿਊਂ ਮਿਊਂ ਕਰਦੀ ਹੈ।
ਕੁੱਤਾ—ਭਊਂ ਭਊਂ ਕਰਦਾ ਹੈ।
ਖੋਤਾ—ਹੀਂਗਦਾ ਹੈ।
ਘੋੜਾ—ਹਿਣਕਦਾ ਹੈ।
ਸ਼ੇਰ—ਗੱਜਦਾ ਹੈ, ਭਬਕਦਾ ਹੈ।
ਗਿੱਦੜ—ਮਿਊ ਮਿਊ ਕਰਦਾ ਹੈ।
ਭੇਡ—ਭੈਂ ਭੈਂ ਕਰਦੀ ਹੈ।
ਬਕਰੀ—ਮੈਂ ਮੈਂ ਕਰਦੀ ਹੈ।
ਮੱਝ—ਅੜਾਕਦੀ ਹੈ।
ਗਾਂ—ਅੜਾਉਂਦੀ ਹੈ।

ਜਦੋਂ ਵੀ ਇਨ੍ਹਾਂ ਪਸ਼ੂ, ਪੰਛੀਆਂ ਦੇ ਬੋਲ ਪਰਗਟ ਕਰਨੇ ਹੋਣਗੇ, ਇਹ ਆਵਾਜ਼ਾਂ ਹੀ ਵਰਤੀਆਂ ਜਾਣਗੀਆਂ। 'ਘੋੜਾ ਹੀਂਗਦਾ' ਤੇ 'ਖੋਤਾ ਹਿਣਕਦਾ' ਨਹੀਂ ਕਹੇ ਜਾ ਸਕਦੇ। ਕੋਇਲ 'ਕੂ ਕੂ' ਹੀ ਕਰਦੀ ਕਹੀ ਜਾ ਸਕਦੀ ਹੈ, 'ਪੀ ਪੀ' ਕਰਦੀ ਨਹੀਂ ਕਹੀ ਜਾ ਸਕਦੀ।

(*vii*) ਕਈ ਤਰ੍ਹਾਂ ਦੇ ਇਕੱਠਾਂ ਨੂੰ ਪਰਗਟ ਕਰਨ ਲਈ ਵੀ ਸ਼ਬਦ ਮੁਕੱਰਰ ਹਨ। ਜਿਵੇਂ :

ਮੁੰਡਿਆਂ ਦੀ 'ਜਮਾਤ'; ਕੁੜੀਆਂ ਦਾ 'ਤ੍ਰਿੰਞਣ' : ਸਿਪਾਹੀਆਂ ਦੀ ਫ਼ੌਜ ਜਾਂ ਦਸਤਾ ; ਪੁਲਸ ਦਾ ਦਸਤਾ ; ਬੰਦਿਆਂ ਦੀ ਭੀੜ; ਭੇਡਾਂ ਦਾ ਇੱਜੜ ; ਗਊਆਂ ਦਾ ਵਗ ; ਮਹੀਆਂ ਦਾ ਵਗ ; ਹਰਨਾਂ ਦਾ ਵਗ ਜਾਂ ਡਾਰ : ਮੁੰਡਿਆਂ ਦੀ ਟੋਲੀ : ਲਾੜੇ ਦੇ ਸਾਥੀਆਂ ਦੀ ਜੰਞ ; ਚਾਬੀਆਂ ਦਾ ਗੁੱਛਾ : ਭਾਂਡਿਆਂ ਦਾ ਢੇਰ ; (ਜੁਤੀਆਂ ਦਾ ਜੋੜਾ) : ਲਕੜੀਆਂ ਦਾ ਗੱਠਾ।

ਇਨ੍ਹਾਂ ਇਕੱਠਾਂ ਨੂੰ ਪਰਗਟ ਕਰਨ ਲਈ ਇਹੋ ਸ਼ਬਦ ਹੀ ਵਰਤਣੇ ਪੈਣਗੇ। ਸੋ ਇਹ ਵੀ ਬੋਲੀ ਦੇ ਠੁਕ ਦਾ ਇਕ ਰੂਪ ਹੈ।

(*viii*) ਕਈ ਤੁਲਨਾਂ ਪੰਜਾਬੀ ਵਿਚ ਮੁਹਾਵਰੇ ਦਾ ਰੂਪ ਪ੍ਰਾਪਤ ਕਰ ਚੁਕੀਆਂ ਹਨ, ਉਹ ਬਦਲੀਆਂ ਨਹੀਂ ਜਾ ਸਕਦੀਆਂ।

ਦੁੱਧ ਵਰਗਾ ਚਿੱਟਾ—ਚਿੱਟਾ ਦੁੱਧ।
ਹਰਦਲ ਵਰਗਾ ਪੀਲਾ—ਪੀਲਾ ਭੂਕ, ਪੀਲਾ ਹਰਦਲ।
ਖੰਡ ਵਰਗਾ ਮਿੱਠਾ—ਮਿੱਠਾ ਖੰਡ।
ਸ਼ੇਰ ਵਰਗਾ ਦਲੇਰ ਜਾਂ ਬਹਾਦਰ—ਸ਼ੇਰ ਦਿਲ।
ਧੂੰਏ ਵਰਗਾ ਕਾਲਾ—ਕਾਲਾ ਧੂੰ।

'ਮਿੱਠਾ ਖੰਡ' ਹੀ ਕਹਿਣਾ ਚਾਹੀਦਾ ਹੈ 'ਮਿੱਠਾ ਗੁੜ' ਨਹੀਂ, 'ਪੀਲਾ ਹਰਦਲ' ਹੀ ਠੀਕ ਹੈ।

ਵਿਆਕਰਣ ਦੇ ਨਿਯਮਾਂ, ਵਾਕ ਅੰਸ਼ਾਂ ਤੇ ਉਪਰ ਦੱਸੇ ਕਈ ਪ੍ਰਕਾਰ ਦੇ ਜੋੜਿਆਂ ਦੀ ਇਸੇ ਤਰ੍ਹਾਂ ਕਈ ਸਦੀਆਂ ਤੋਂ ਹੋ ਰਹੀ ਵਰਤੋਂ ਨੇ ਠੁਕ ਰੂਪ ਦੇ ਦਿੱਤਾ ਹੈ। ਇਸ ਤਰ੍ਹਾਂ ਬੋਲੀ ਦਾ ਮੁਹਾਵਰਾ ਬਝ ਗਿਆ ਹੈ। ਲਿਖਣ ਜਾਂ ਬੋਲ ਚਾਲ ਵਿਚ ਇਹੋ ਰੂਪ ਵਰਤੇ ਜਾਣੇ ਚਾਹੀਦੇ ਹਨ ਤੇ ਇਨ੍ਹਾਂ ਹੀ ਵਿਆਕਰਣ ਦੇ ਨਿਯਮਾਂ ਦਾ ਧਿਆਨ ਰਖਿਆ ਜਾਣਾ ਚਾਹੀਦਾ ਹੈ। ਇਨ੍ਹਾਂ ਨਿਯਮਾਂ ਅਨੁਸਾਰ ਲਿਖੀ ਬੋਲੀ ਨੂੰ ਹੀ ਸ਼ੁੱਧ ਕਿਹਾ ਜਾਏਗਾ।

੨.

ਪਰ ਜਦੋਂ ਅਸੀਂ ਕਹਿੰਦੇ ਹਾਂ ਕਿ ਪੰਜਾਬੀ ਬੋਲੀ ਮੁਹਾਵਰਿਆਂ ਕਰਕੇ ਇਕ ਅਮੀਰ ਬੋਲੀ ਹੈ ਤਾਂ ਭਾਵ ਕੁਝ ਹੋਰ ਹੁੰਦਾ ਹੈ। ਉਸ ਭਾਵ ਨੂੰ ਅਸੀਂ ਅੱਗੇ ਸਪਸ਼ਟ ਕਰਨ ਦਾ ਯਤਨ ਕਰਦੇ ਹਾਂ। ਇਥੇ ਇਹ ਗੱਲ ਯਾਦ ਰੱਖਣ ਵਾਲੀ ਹੈ ਕਿ ਉਪਰਲਾ ਸਾਰਾ ਠੁਕ ਬੋਲੀ ਨੂੰ ਬੋਲਣ ਵਾਲੇ ਲੋਕ ਹੀ ਪੈਦਾ ਕਰਦੇ ਹਨ। ਕਈ ਸਦੀਆਂ ਲੋਕੀ ਇਸੇ ਤਰ੍ਹਾਂ ਸ਼ਬਦਾਂ ਨੂੰ ਵਰਤਦੇ ਰਹਿੰਦੇ ਹਨ ਤੇ ਇਹ ਠੁਕ ਬਝ ਜਾਂਦਾ ਹੈ। ਮੁਹਾਵਰੇ ਵੀ ਲੋਕ ਹੀ ਉਪਜਾਂਦੇ ਹਨ। ਮੁਹਾਵਰੇ ਵੀ ਕੁਝ ਸ਼ਬਦਾਂ ਦੀ ਠੁਕਦਾਰ ਵਰਤੋਂ ਹਨ।

ਲੋਕ ਸ਼ਬਦ ਘੜਦੇ ਹਨ, ਸ਼ਬਦਾਂ ਨੂੰ ਅਰਥ ਪਰਦਾਨ ਕਰਦੇ ਹਨ, ਅਰਥਾਂ ਵਿਚ ਵਿਸਥਾਰ ਪੈਦਾ ਕਰਦੇ ਹਨ, ਅਰਥਾਂ ਵਿਚੋਂ ਕਈ ਭਾਵ ਕੱਢਦੇ ਹਨ ਤੇ ਕਈ ਨਵੇਂ ਭਾਵ ਪੈਦਾ ਕਰਦੇ ਹਨ, ਕਈ ਅਰਥ ਬਦਲਦੇ ਹਨ।

ਪਰ ਇਕ ਵੱਡੀ ਗੱਲ ਹੋਰ ਹੈ। ਉਹ ਇਹ ਹੈ ਕਿ ਸ਼ਬਦ ਭਾਵੇਂ ਆਪਣੇ ਆਪ ਵਿਚ ਸੁਤੰਤਰ ਅਰਥ ਵੀ ਰੱਖਦੇ ਹਨ ਪਰ ਬੋਲੀ ਦੇ ਰੂਪ ਵਿਚ ਉਹ ਸਦਾ ਹੋਰ ਸ਼ਬਦਾਂ ਨਾਲ ਸਬੰਧਤ ਹੋਕੇ ਹੀ ਆਉਂਦੇ ਹਨ। ਇਹ ਸੰਬੰਧ ਵੀ ਲੋਕ ਹੀ ਕਾਇਮ ਕਰਦੇ ਹਨ ਜਿਵੇਂ ਬੋਲੀ ਦਾ ਮੁਹਾਵਰਾ ਕਾਇਮ ਹੋਣ ਦੀ ਵਿਚਾਰ ਵਿਚ ਅਸਾਂ ਦਸਿਆ ਹੈ। ਸਾਰੇ ਸ਼ਬਦਾਂ ਦੇ ਸਬੰਧ ਆਮ ਲੋਕ ਹੀ ਕਾਇਮ ਕਰਦੇ ਹਨ। ਇਸ ਸਾਰੇ ਅਮਲ ਨਾਲ ਹੀ ਮੁਹਾਵਰੇ ਬਣਦੇ ਹਨ। ਕੁਝ ਇਕ ਉਦਾਹਰਨਾ ਲੈ ਕੇ ਅਸੀਂ ਆਪਣੇ ਭਾਵ ਨੂੰ ਸਪਸ਼ਟ ਕਰਨ ਦਾ ਯਤਨ ਕਰਦੇ ਹਾਂ। ਉਸਤਰਾ, ਛੁਰੀ, ਕੁਹਾੜਾ, ਕੈਂਚੀ ਸਭ ਕੱਟਣ ਵਾਲੀਆਂ ਧਾਰੀਦਾਰ ਚੀਜ਼ਾਂ ਹਨ। ਪਰ ਅਸੀਂ ਵਰਤੋਂ ਵਿਚ ਸਦਾ ਕਹਿੰਦੇ ਹਾਂ: ਇਹ ਕੰਮ ਤੇ ਨਿਰੀ 'ਉਸਤਰਿਆਂ ਦੀ ਮਾਲਾ' ਹੈ, 'ਬਗਲ ਮੇਂ ਛੁਰੀ, ਮੂੰਹ ਮੇਂ ਰਾਮ ਰਾਮ', 'ਉਸ ਨੇ ਮੇਰੇ ਗਲੇ ਤੇ ਛੁਰੀ ਰੱਖੀ,' 'ਉਸ ਨੇ ਆਪਣੇ ਪੈਰ ਤੇ ਆਪ ਕੁਹਾੜਾ ਮਾਰਿਆ,' 'ਉਸ ਦੀ ਜੀਭ ਕੈਂਚੀ ਵਾਂਗ ਚਲਦੀ ਹੈ।' ਚਾਕੂਆਂ ਦੀ, ਕੈਂਚੀਆਂ ਦੀ ਜਾਂ ਛੁਰੀਆਂ ਦੀ ਮਾਲਾ ਕਦੇ ਨਹੀਂ ਕਿਹਾ ਜਾਂਦਾ ਹੈ, ਬਗਲ ਵਿਚ ਕੈਂਚੀ, ਕੁਹਾੜਾ ਜਾਂ ਚਾਕੂ ਨਹੀਂ ਕਿਹਾ ਜਾਂਦਾ। ਸ਼ਬਦਾਂ ਦੇ ਖ਼ਾਸ ਸਬੰਧ ਲੋਕਾਂ ਕਾਇਮ ਕਰ ਲਏ ਹਨ। ਇਨ੍ਹਾਂ ਸਬੰਧਾਂ ਵਿਚੋਂ ਹੀ ਮੁਹਾਵਰੇ ਪੈਦਾ ਹੋਏ ਹਨ। 'ਉਸਤਰਿਆਂ ਦੀ ਮਾਲਾ', 'ਬਗਲ ਵਿਚ ਛੁਰੀ', 'ਪੈਰ ਕੁਹਾੜਾ ਮਾਰਨਾ,' 'ਜੀਭ ਕੈਂਚੀ ਵਾਂਗ ਚਲਣਾ' ਹੀ ਮੁਹਾਵਰੇ ਹਨ।

ਮੁਹਾਵਰਾ ਸੰਕੇਤ ਰੂਪ ਹੈ ਭਾਵ ਇਕ ਮੁਹਾਵਰੇ ਵਿਚ ਆਏ ਸ਼ਬਦਾਂ ਦਾ ਕੋਸ਼ੀ ਅਰਥ ਕੁਝ ਹੋਰ ਹੋਵੇਗਾ ਪਰ ਮੁਹਾਵਰੇ ਦਾ ਸਮੂਹਾ ਭਾਵ ਕੁਝ ਹੋਰ ਹੋਵੇਗਾ। ਕੇਵਲ ਸ਼ਬਦੀ

ਅਰਥ ਮੁਹਾਵਰਾ ਨਹੀਂ, ਸਗੋਂ ਹਰ ਮੁਹਾਵਰੇ ਵਿਚ ਗੁਝੇ ਅਰਥ ਕੁਝ ਹੋਰ ਹੁੰਦੇ ਹਨ। 'ਮੁਹਾਵਰਾ' ਸ਼ਬਦਾਂ ਦੀ "ਵਿਸ਼ੇਸ਼" ਵਰਤੋਂ ਹੁੰਦੀ ਹੈ, ਸਾਧਾਰਨ ਨਹੀਂ, ਜਿਵੇਂ 'ਅੱਖਾਂ ਉਤੇ ਬਿਠਾਣਾ,' ਅੱਖਾਂ ਤੇ ਕੋਈ ਕਿਸੇ ਨੂੰ ਨਹੀਂ ਬਿਠਾ ਸਕਦਾ, ਨਾ ਹੀ ਕੋਈ ਬੈਠ ਸਕਦਾ ਹੈ। ਕਈ ਸਦੀਆਂ ਦੀ, ਇਨ੍ਹਾਂ ਅਰਥਾਂ ਵਿਚ ਵਰਤੋਂ ਨੇ, ਇਸ ਮੁਹਾਵਰੇ ਦਾ ਅਰਥ 'ਆਦਰ, ਸਤਿਕਾਰ ਕਰਨਾ, ਮੁਕੱਰਰ ਕਰ ਦਿੱਤਾ ਹੈ। ਤੇ ਇਹ ਅਰਥ ਪਹਿਲਾਂ ਇਨ੍ਹਾਂ ਅਰਥਾਂ ਤੋਂ ਜਾਣੂ ਹੋਣ ਨਾਲ ਹੀ ਆ ਸਕਦੇ ਹਨ, ਆਪਣੇ ਆਪ ਨਹੀਂ। ਕਿਉਂਕਿ ਕੇਵਲ ਕੋਸ਼ ਵਿਚੋਂ 'ਅੱਖਾਂ', 'ਉਤੇ' ਤੇ 'ਬਿਠਾਣਾ' ਦੇ ਅਰਥ ਲੱਭ ਲੈਣ ਨਾਲ ਇਸ ਮੁਹਾਵਰੇ ਦੇ ਅਰਥ ਨਹੀਂ ਆ ਸਕਦੇ। ਇਸ ਮੁਹਾਵਰੇ ਵਿਚ ਸਬਦਾਂ ਦੀ ਸੰਕੇਤਕ ਕੀਮਤ ਹੈ ; ਇਸ ਵਿਚ ਇਕ ਗੁੱਝਾ ਭੇਤ ਹੈ ; ਸਬਦਾਂ ਦੇ ਵਿਸ਼ੇਸ਼ ਅਰਥ ਹਨ। 'ਅੱਖ ਉੱਚੀ ਨਾ ਕਰ ਸਕਣਾ', 'ਅੱਖ ਖੁਲ੍ਹਣੀ', 'ਅੱਖ ਪਰਤ ਲੈਣਾ' 'ਅਕਲ ਦੁੜਾਉਣਾ', 'ਅਕਲ ਤੇ ਪੜਦਾ ਪੈਣਾ', 'ਸਿਰ ਸੁਆਹ ਪੈਣੀ', 'ਸਿਰ ਖਾਣਾ', 'ਸਿਰ ਚੜ੍ਹਨਾ', 'ਸਾਹ ਨਾਲ ਸਾਹ ਲੈਣਾ', 'ਹੱਥ ਪੈਰ ਮਾਰਨੇ' 'ਹੱਥ ਪੈਰ ਪੈ ਜਾਣੇ', 'ਹਿੱਕ ਸਾੜਨੀ', 'ਪੱਲਾ ਪਾਉਣਾ', 'ਰੰਗ ਉੱਡ ਜਾਣਾ, ਆਦਿ। ਮੁਹਾਵਰਿਆਂ ਵਿਚ ਹਰ ਸ਼ਬਦ ਦੇ ਕੋਸ਼ੀ ਅਰਥ ਹੋਰ ਹਨ ਪਰ ਮੁਹਾਵਰੇ ਦਾ ਸੱਮੁਚਾ ਭਾਵ ਹੋਰ ਹੈ। ਉਹ ਭਾਵ ਸਮਝਣ ਲਈ ਪਤਾ ਕਰਨਾ ਪਏਗਾ ਕਿ ਕਈ ਸਦੀਆਂ ਤੋਂ ਲੋਕ ਇਸ ਵਿਚ ਕੀ ਗੁਝਾ ਭਾਵ ਪ੍ਰਗਟ ਕਰਦੇ ਰਹੇ ਹਨ।

ਮੁਹਾਵਰੇ ਬੋਲੀ ਦੀ ਸਮਰਥਾ ਹਨ। ਆਮ ਬੋਲੀ ਦੇ ਮੁਹਾਵਰਿਆਂ ਤੇ ਕਾਬੂ ਉਸਦਾ ਹੀ ਹੁੰਦਾ ਹੈ, ਜਿਸ ਨੇ ਮਾਂ ਦੇ ਦੁੱਧ ਨਾਲ ਬੋਲੀ ਨੂੰ ਪੀਤਾ ਤੇ ਸਿਖਿਆ ਹੈ। ਕਿਸ ਬਦੇਸ਼ੀ ਨੂੰ ਗੈਰ ਬੋਲੀ ਤੇ ਕਾਬੂ ਇਸੇ ਵਾਸਤੇ ਨਹੀਂ ਹੋ ਸਕਦਾ ਕਿਉਂਕਿ ਉਸ ਨੂੰ ਬੋਲੀ ਦੇ ਮੁਹਾਵਰਿਆਂ ਦਾ ਗਿਆਨ ਨਹੀਂ ਹੋ ਸਕਦਾ ; ਭਾਵੇਂ ਕੋਸ਼ੀ ਅਰਥ ਉਹ ਕਿੰਨੇ ਹੀ ਜਾਣਦਾ ਹੈ। ਇਕ ਅਨਪੜ੍ਹ ਪੰਜਾਬੀ ਕਿਸੇ ਅੰਗਰੇਜ਼ ਆਈ. ਸੀ. ਐਸ. ਤੋਂ ਭਾਵੇਂ ਉਸ ਨੇ ਕਿੰਨੇ ਹੀ ਪੰਜਾਬੀ ਦੇ ਕੋਸ਼ ਪੜ੍ਹੇ ਹੋਣ, ਇਸੇ ਲਈ ਚੰਗੇਰਾ ਪੰਜਾਬੀ ਬੋਲੀ ਦਾ ਵਿਦਵਾਨ ਹੋ ਸਕਦਾ ਹੈ। ਕਿਉਂਕਿ ਉਸ ਨੂੰ ਬੋਲੀ ਦੀ ਅਸਲੀਅਤ ਦੀ ਸਮਝ ਹੁੰਦੀ ਹੈ। ਇਸਦੇ ਠੁਕ ਤੇ ਮੁਹਾਵਰੇ ਦੀ ਸਮਝ ਹੁੰਦੀ ਹੈ।

ਮੁਹਾਵਰੇ ਬੋਲੀ ਵਿਚ ਸਵਾਦ ਭਰਦੇ ਹਨ। ਬੋਲੀ ਵਿਚ ਸੰਕੋਚ ਪੈਦਾ ਕਰਦੇ ਹਨ ਤੇ ਬੜੇ ਜ਼ੋਰਦਾਰ ਜਾਪਦੇ ਹਨ।

ਪੰਜਾਬੀ ਬੋਲੀ ਵਿਚ ਵੀ ਮੁਹਾਵਰਿਆਂ ਦਾ ਇਕ ਤਕੜਾ ਭੰਡਾਰ ਹੈ। ਇਹ ਭੰਡਾਰ ਉਦੋਂ ਤੋਂ ਹੀ ਬਣਨਾ ਸ਼ੁਰੂ ਹੋਇਆ, ਜਦੋਂ ਤੋਂ ਬੋਲੀ ਬਣਨੀ ਸ਼ੁਰੂ ਹੋਈ। ਹੁਣ ਵੀ ਲਗਾਤਾਰ ਇਹ ਵਧਦਾ ਜਾ ਰਿਹਾ ਹੈ। ਇਸ ਦੀ ਟਕਸਾਲ ਪਿੰਡਾਂ ਵਿਚ ਹੁੰਦੀ ਹੈ। ਵਿਸ਼ੇਸ਼ ਕਰਕੇ ਇਸਤ੍ਰੀਆਂ ਮੁਹਾਵਰੇ ਘੜਦੀਆਂ ਤੇ ਵਰਤਦੀਆਂ ਹਨ। ਅਨਪੜ੍ਹ ਪੇਂਡੂ ਇਸਤ੍ਰੀਆਂ ਬਹੁਤ ਮੁਹਾਵਰੇ ਜਾਣਦੀਆਂ ਹਨ। ਜਿੰਨੀ ਪੇਂਡੂ ਇਸਤ੍ਰੀ ਬੁੱਢੀ ਹੁੰਦੀ ਜਾਂਦੀ ਹੈ, ਉਸ ਦਾ ਮੁਹਾਵਰਿਆਂ ਦਾ ਭੰਡਾਰ ਚੋੜਾ ਹੁੰਦਾ ਜਾਂਦਾ ਹੈ। ਜਿਉਂ ਜਿਉਂ ਬੋਲੀ ਵਿਕਾਸ ਕਰਦੀ ਜਾ ਰਹੀ ਹੈ, ਮੁਹਾਵਰੇ ਵਧਦੇ ਜਾ ਰਹੇ ਹਨ।

ਇਹ ਭੰਡਾਰ ਕਈ ਪੁਸਤਕਾਂ ਵਿਚ ਇਕੱਠਾ ਕਰਨ ਦਾ ਯਤਨ ਕੀਤਾ ਜਾ ਚੁਕਾ ਹੈ। ਜਿਵੇਂ ਪ੍ਰੋ: ਸਾਹਿਬ ਸਿੰਘ ਦਾ 'ਸੌਹਜ ਪ੍ਰਕਾਸ਼'। ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਆਪਣੇ 'ਮਹਾਨ ਕੋਸ਼' ਵਿਚ ਬਹੁਤ ਸਾਰੇ ਪੰਜਾਬੀ ਮੁਹਾਵਰੇ ਦਿੱਤੇ ਹਨ। ਉਨ੍ਹਾਂ ਸਾਰਿਆਂ ਦੀ ਸਹਾਇਤਾ ਨਾਲ ਇਹ ਕੋਸ਼ ਇਕ ਵਧੇਰੇ ਪ੍ਰਤੀਨਿਧ ਕੋਸ਼ ਬਣਾਇਆ ਜਾ ਸਕਿਆ ਹੈ। ਅਸਲ ਕੰਮ ਪਹਿਲੇ ਲਿਖਾਰੀਆਂ ਦਾ ਹੀ ਹੈ।

ੲ.

ਇਹ ਮੁਹਾਵਰੇ ਕਿਵੇਂ ਬਣ ਜਾਂਦੇ ਹਨ ; ਕਿਥੋਂ ਲਏ ਜਾਂਦੇ ਹਨ ਤੇ ਇਨ੍ਹਾਂ ਦੀ ਵੰਡ ਕਿਵੇਂ ਹੋ ਸਕਦੀ ਹੈ ?—ਇਨ੍ਹਾਂ ਗੱਲਾਂ ਤੇ ਥੋੜੀ ਥੋੜੀ ਵਿਚਾਰ ਕਰਨੀ ਇਥੇ ਜ਼ਰੂਰੀ ਹੈ ਤੇ ਲਾਭਦਾਇਕ ਵੀ ਹੋਵੇਗੀ।

ਮੁਹਾਵਰੇ ਵੀ ਇਕ ਤਰ੍ਹਾਂ ਦਾ ਲੋਕ ਸਾਹਿਤ ਹਨ। ਜਿਵੇਂ ਸਿਆਣਾ ਲਿਖਾਰੀ ਆਪਣੇ ਭਾਵ ਕਿਸੇ ਪੰਨੇ ਦੀ ਸਤਾ ਤੇ ਨਹੀਂ ਡੋਲ੍ਹ ਦਿੰਦਾ, ਤਿਵੇਂ ਹੀ ਲੋਕ ਆਪਣੇ ਭਾਵ ਸਤਾ ਤੇ ਨਹੀਂ ਡੋਲ੍ਹਣਾ ਚਾਹੁੰਦੇ। ਉਹ ਆਪਣੇ ਭੇਤ ਇਨ੍ਹਾਂ ਮੁਹਾਵਰਿਆਂ ਵਿਚ ਸਮਝਾਂਦੇ ਹਨ। ਇਹ ਮੁਹਾਵਰੇ ਜਨ-ਸਾਧਾਰਨ ਦੀ ਸ਼ੈਲੀ ਦਾ ਨਮੂਨਾ ਹਨ, ਜਿਹੜੀ ਕਿ ਬੜੀ ਜ਼ੋਰਦਾਰ ਹੈ। ਨਿਰਾ 'ਆਦਰ ਕਰਨਾ' ਕਹਿਣ ਨਾਲੋਂ 'ਪੈਰਾਂ ਹੇਠ ਹੱਥ ਰੱਖਣੇ' 'ਅੱਖਾਂ ਤੇ ਬਿਠਾਣਾ' ਕਹਿਣਾ ਬਹੁਤ ਜ਼ੋਰਦਾਰ ਤੇ ਪ੍ਰਭਾਵ-ਸ਼ਾਲੀ ਹੈ। ਇਨ੍ਹਾਂ ਮੁਹਾਵਰਿਆਂ ਵਿਚ ਹੀ ਜਨ-ਸਾਧਾਰਨ ਦੀ ਸੁਹਜ-ਸਵਾਦ ਦੀ ਲਗਨ ਦੀ ਪੂਰਤੀ ਹੁੰਦੀ ਹੈ। ਮੁਹਾਵਰੇ ਗੱਲ ਨੂੰ ਵਧੇਰੇ ਦਿਲ-ਖਿਚਵਾਂ ਤੇ ਮਿੱਠਾ ਬਣਾਦੇ ਹਨ।

ਪਰ ਮੁਹਾਵਰੇ ਹਨ ਕੀ ? ਇਸ ਗੱਲ ਨੂੰ ਸਮਝਣ ਲਈ ਸ਼ਬਦਾਂ ਤੇ ਉਨ੍ਹਾਂ ਦੇ ਅਰਥਾਂ ਦਾ ਸਬੰਧ ਜਾਣਨਾ ਜ਼ਰੂਰੀ ਹੈ। ਇਸ ਸਬੰਧ ਵਿਚ ਸਭ ਤੋਂ ਵੱਡੀ ਗੱਲ ਇਹ ਹੈ ਕਿ ਕਿਸੇ ਬੋਲੀ ਦੇ ਬੋਲਣ ਵਾਲੇ ਹੀ ਸ਼ਬਦ ਘੜਦੇ ਹਨ, ਉਨ੍ਹਾਂ ਵਿਚ ਅਰਥ ਪਾਂਦੇ ਹਨ, ਹੋਰ ਬੋਲੀਆਂ ਦੇ ਸ਼ਬਦ ਆਪਣੇ ਕੋਸ਼ ਵਿਚ ਮਿਲਾਂਦੇ ਹਨ ਤੇ ਅਰਥਾਂ ਵਿਚ ਕਈ ਰੰਗ ਪੈਦਾ ਕਰਦੇ ਹਨ ਤੇ ਹਰ ਸਮੇਂ ਸ਼ਬਦਾਂ ਦੇ ਅਰਥ ਬਦਲਦੇ ਵੀ ਰਹਿੰਦੇ ਹਨ। ਸ਼ਬਦਾਂ ਦੇ ਅਰਥ ਹੁੰਦੇ ਹੀ ਕੋਈ ਨਹੀਂ। ਇਹ ਉਹ ਕੁਝ ਹੀ ਹੁੰਦੇ ਹਨ ਜੋ ਲੋਕਾਂ ਨੇ ਕਈ ਸਦੀਆਂ ਸਾਲਾਂ ਦੀ ਵਰਤੋਂ ਨਾਲ ਇਨ੍ਹਾਂ ਵਿਚ ਪਾ ਦਿੱਤੇ ਹਨ। ਜਿਸ ਅਰਥ ਵਿਚ ਲਿਖਾਰੀ ਇਸ ਨੂੰ ਲਿਖਣਾ ਸ਼ੁਰੂ ਕਰ ਦਿੰਦੇ ਹਨ, ਹੌਲੀ ਹੌਲੀ ਉਹ ਅਰਥ ਉਸ ਸ਼ਬਦ ਦੇ ਬਣਦੇ ਜਾਂਦੇ ਹਨ। ਪੰਜਾਬੀ ਬੋਲੀ ਦਾ ਆਦਿ ਵਿਚ ਤੇ ਬਹੁਤ ਹੀ ਥੋੜਾ ਸ਼ਬਦ ਭੰਡਾਰ ਹੋਣਾ ਹੈ। ਹੌਲੀ ਹੌਲੀ ਇਹ ਵਧਦਾ ਗਿਆ ਹੈ। ਹੁਣ ਬੋਲੀ ਇਤਨੇ ਵਿਕਾਸ ਵਿਚ ਆ ਗਈ ਹੈ ਕਿ ਇਸ ਵਿਚ ਇਕ ਅਰਥ ਦੇ ਵੱਖ ਵੱਖ ਰੰਗਾਂ ਨੂੰ ਪ੍ਰਗਟ ਕਰਨ ਲਈ ਕਈ ਸ਼ਬਦ ਹਨ ਜਿਵੇਂ ਡਰ, ਭੈ, ਸਹਿਮ ਆਦਿ। ਡਰ, ਭੈ ਤੇ ਸਹਿਮ ਦਾ ਭਾਵੇਂ ਮੋਟਾ ਜਿਹਾ ਅਰਥ ਤੇ ਇਕੋ ਹੀ ਮੰਨਿਆਂ ਜਾਏ ਪਰ ਪਰਤੱਖ ਹੈ ਕਿ ਉਸ ਅਰਥ ਦੇ ਕਈ ਰੰਗ ਹਨ ਤੇ ਜਦੋਂ ਕੋਈ ਸੂਝਵਾਨ ਆਦਮੀ ਇਕ ਵਿਸ਼ੇਸ਼ ਭਾਵ ਨੂੰ ਪ੍ਰਗਟ ਕਰਨਾ ਚਾਹੁੰਦਾ ਹੈ ਤਾਂ ਉਹ ਇਨ੍ਹਾਂ ਤਿੰਨਾਂ ਵਿਚੋਂ ਕੇਵਲ ਇਕ ਵਿਸ਼ੇਸ਼ ਅੱਖਰ ਹੀ ਚੁਣਦਾ ਹੈ ਤੇ ਉਹ ਹੀ ਉਸ ਦੇ ਭਾਵ ਨੂੰ ਪ੍ਰਗਟ ਕਰਦਾ ਹੈ। ਤਾਂ ਤੇ ਲੋਕ ਹੀ ਸ਼ਬਦ ਭੰਡਾਰ ਨੂੰ ਵਧਾਂਦੇ ਹਨ ਤੇ ਅਰਥਾਂ ਵਿਚ ਕਈ ਰੰਗ ਪੈਦਾ ਕਰਦੇ ਹਨ।

ਲੋਕੀ ਸ਼ਬਦਾਂ ਦੇ ਅਰਥ ਤਬਦੀਲ ਕਰਦੇ ਰਹਿੰਦੇ ਹਨ। ਸ਼ਬਦਾਂ ਦੇ ਅਰਥਾਂ ਵਿਚ ਉੱਚਤਾ ਪੈਦਾ ਕਰਦੇ ਰਹਿੰਦੇ ਹਨ ਜਾਂ ਗਿਰਾਵਟ ਪੈਦਾ ਕਰਦੇ ਰਹਿੰਦੇ ਹਨ ਜਿਵੇਂ 'ਲਾਲਾ' ਸ਼ਬਦ ਦਾ ਪ੍ਰਾਚੀਨ ਅਰਥ 'ਨੌਕਰ' ਜਾਂ 'ਗੁਲਾਮ' ਸੀ ਪਰ ਹੁਣ ਇਹ ਇਕ ਆਦਰ-ਸੂਚਕ ਸ਼ਬਦ ਹੋ ਗਿਆ ਹੈ ਅਤੇ ਸੇਠ ਲੋਕ ਆਪਣੇ ਨਾਂ ਨਾਲ ਲਾਂਦੇ ਹਨ ਜਿਵੇਂ ਲਾਲਾ ਰਾਮ ਸਰਨ ਦਾਸ, ਲਾਲਾ ਦੁਰਗਾ ਪਰਸ਼ਾਦ ਆਦਿ। 'ਗੁਸਾਈਂ' ਦਾ ਅਸਲ ਭਾਵ ਤੇ 'ਗਊਆਂ ਦਾ ਮਾਲਕ' ਸੀ ਪਰ ਹੁਣ ਇਸਦਾ ਭਾਵ 'ਬੜਾ ਮਹਾਤਮਾ' ਹੈ ਜਾਂ 'ਪਰਮਾਤਮਾ' ਹੈ। ਇਸੇ ਤਰ੍ਹਾਂ ਸ਼ਬਦਾਂ ਦੇ ਅਰਥਾਂ ਵਿਚ ਗਿਰਾਵਟ ਵੀ ਆ ਜਾਂਦੀ ਹੈ। 'ਪ੍ਰਜਾਪਤਿ' ਦਾ ਪੁਰਾਤਨ ਅਰਥ 'ਰਾਜਾ' ਸੀ ਪਰ ਹੁਣ ਇਸਦਾ ਅਰਥ 'ਕੁਮਿਆਰ' ਹੋ ਗਿਆ ਹੈ। 'ਰਾਜਾ' ਤੇ 'ਪੈਂਚ' ਦੇ ਅਰਥ ਹੋਰ ਸਨ ਪਰ ਹੁਣ ਇਨ੍ਹਾਂ ਦੇ ਅਰਥ 'ਨਾਈ' ਤੇ 'ਝੀਵਰ' ਹੋ ਗਏ ਹਨ। 'ਰੰਡੀ' ਦਾ ਪੁਰਾਤਨ ਅਰਥ ਵਿਧਵਾ ਸੀ, ਪਰ ਹੁਣ 'ਵੇਸਵਾ' ਹੋ ਗਿਆ ਹੈ।

ਸੋ ਸ਼ਬਦਾਂ ਦੇ ਅਰਥ ਬਦਲਦੇ ਰਹਿੰਦੇ ਹਨ। ਲੋਕ ਹੀ ਬਦਲਾਂਦੇ ਹਨ। ਪ੍ਰੋ: ਰਾਮ ਸਿੰਘ ਜੀ ਨੇ ਆਪਣੀ ਪੁਸਤਕ 'ਸ਼ਬਦ-ਚਮਤਕਾਰ' ਵਿਚ ਇਸ ਲੀਲਾ ਨੂੰ ਚੰਗੀ ਤਰ੍ਹਾਂ ਦਰਸਾਇਆ ਹੈ। ਉਪਰਲੀਆਂ ਉਦਾਹਰਨਾਂ ਵੀ ਉਸ ਪੁਸਤਕ ਵਿਚੋਂ ਹੀ ਲਈਆਂ ਗਈਆਂ ਹਨ। ਅਰਥਾਂ ਵਿਚ ਤਬਦੀਲੀ ਪੈਦਾ ਕਰਨ ਦੀ ਲੋਕ ਰੁਚੀ ਹੀ ਮੁਹਾਵਰੇ ਬਣਾਂਦੀ ਹੈ ਜਿਵੇਂ ਥੁੱਕ ਲਾਉਣਾ (ਧੋਖਾ ਦੇਣਾ), ਸਟ ਕੱਢਣਾ (ਕੰਮ ਕੱਢਣਾ), ਪੋਲ ਖੋਲਣਾ (ਭੇਤ ਖੋਲਣਾ) ਆਦਿ। ਪਰ ਇਸ ਰੁਚੀ ਦੀ ਇਕ ਵਿਸ਼ੇਸ਼ ਉਦਾਰਨਾ ਨਿਹੰਗ ਸਿੰਘਾਂ ਦੇ ਬੋਲੇ ਹਨ ਜਿਹੜੇ, ਉਜੜ, ਹੋਣ ਕਰਕੇ, ਕਿਤਾਬੀ ਬੋਲੀ ਵਿਚ ਤੇ ਨਹੀਂ ਵਰਤੇ ਗਏ ਪਰ ਬੋਲ ਚਾਲ ਵਿਚ ਆਮ ਹਨ, ਖਾਸ ਕਰ ਕੇ ਸਿੱਖਾਂ ਵਿਚ। ਇਨ੍ਹਾਂ ਬੋਲਿਆਂ (slangs) ਵਿਚ ਸ਼ਬਦ ਦੇ ਅਸਲੀ ਅਰਥਾਂ ਨਾਲੋਂ ਹੋਰ ਹੀ ਅਰਥ ਦਿੱਤੇ ਗਏ ਹਨ ਜਿਹੜੇ ਕਈ ਵਾਰੀ ਬਿਲਕੁਲ ਉਲਟ ਹਨ ਜਿਵੇਂ ਉਗਰਾਹੀ (ਭਿਖਿਆ); ਅਕਲਦਾਨ (ਸੋਟਾ); ਅਥੱਕ (ਮਰੀਅਲ ਟੱਟੂ); ਅਫਾਕੀ (ਲਿੱਸਾ ਟੱਟੂ)। ਹੋਰ ਦੇਖੋ :—

ਸ਼ੀਸ਼ ਮਹਿਲ—ਝੁੱਗੀ, ਛੱਪਰੀ ;
ਸੁੰਦਰ ਸੁੰਦਰੀ—ਬਹੁਕਰ, ਝਾੜੂ ;
ਸਮੁੰਦਰ—ਦੁੱਧ ;
ਖੰਡੀ ਚੁੰਘਣਾ—ਹੁੱਕਾ, ਚਿਲਮ ਪੀਣਾ ;
ਟਹਿਲ ਟਕੋਰ—ਮਾਰ ਕੁਟਾਈ ;
ਠੀਕਰ—ਰੁਪਇਆ ;
ਦੁਸ਼ਾਲਾ—ਭੂਰਾ, ਕੰਬਲੀ ;
ਸੁਚਾਲਾ—ਲੰਗੜਾ ;
ਸੂਰਮਾ—ਅੰਨ੍ਹਾ ;
ਲਖਨੇਤਰਾ—ਕਾਣਾ ;
ਚੁਬਾਰੇ ਚੜ੍ਹਿਆ—ਬੋਲਾ ;

ਬਹਿਸ਼ਤੀ—ਡੋਰਾ, ਬੋਲਾ ;

ਬੋਧ ਅਵਤਾਰ—ਲੂਲਾ, ਅਪਾਹਜ ;

ਮਸਤ—ਚੁਪ ਰਹਿਣ ਵਾਲਾ ।

ਇਹੋ ਜਿਹੇ ਬੋਲਿਆਂ ਦੀ ਇਕ ਪੂਰੀ ਸੂਚੀ ਇਸ ਕੋਸ਼ ਦਾ ਅੰਗ ਹੈ (ਵੇਖੋ ਅੰਤਕਾ ਨੰ: ੧ । ਇਨ੍ਹਾਂ ਵਿਚੋਂ ਕਈ ਰਹਿਸਮਈ ਬੋਲੇ ਛੇਤੀ ਹੀ ਮੁਹਾਵਰੇ ਬਣ ਜਾਣਗੇ ਜਿਵੇਂ :—

ਅੜੰਗ ਬੜੰਗ ਹੋਣਾ—ਸੌਣਾ, ਲੇਟਣਾ ।

ਇੰਦਰ ਪੈਣਾ—ਮੀਂਹ ਹੋਣਾ ।

ਸ਼ਹੀਦੀ ਦੇਗ ਛਕਣੀ—ਸਰਦਾਈ ਜਾਂ ਕੜਾਹ ਛਕਣਾ ।

ਸ਼ਹੀਦੀ ਫ਼ੌਜ ਆਣੀ—ਅਚਣਚੇਤ ਕੁਮਕ ਪਹੁੰਚਣੀ ।

ਸ਼ਹੀਦੀ ਬਾਗ ਵਿਚ ਸੌਣਾ—ਸ਼ਹੀਦ ਹੋ ਕੇ ਸਸਕਾਰੇ ਜਾਣਾ ।

ਸਿਰ ਗੁੰਮ (ਹੋਣਾ)—ਵਾਲ ਕਟਾਏ ਹੋਏ ।

ਸਵਾ ਲਖ ਹੋਣਾ—ਬਹਾਦਰ, ਦਲੇਰ ਹੋਣਾ ।

ਹਾਜਰੀ ਕਰਨੀ—ਭੁੱਖ ਨੂੰ ਸਹਾਰਾ ਦੇਣਾ ।

ਹਰਨ ਹੋਣਾ—ਨੱਸ, ਭਜ ਜਾਣਾ ।

ਕੱਚਾ ਪਿਲਾ ਹੋਣਾ—ਬੇਮਰਜਾਦਾ ।

ਕਚਾ ਬੋਲ—ਮੰਦਾ ਬਚਨ ।

ਕਾਂਜੇ ਕਰਨਾ—ਫਾਕੇ ਕਰਨਾ ।

ਕੜਾਕਾ ਕਟਣਾ—ਭੁੱਖੇ ਰਹਿਣਾ ।

ਖੁਸ਼ਕ ਪੁਲਾਉ ਛਕਣਾ—ਭੁਜੇ ਦਾਣੇ ਖਾਣੇ ।

ਗਹਰੇ ਗਫੇ ਲਾਣੇ—ਖੂਬ ਰਜ ਕੇ ਖਾਣਾ ; ਲੁਟ ਦਾ ਮਾਲ ।

ਚੌਬਾ—ਨਿਮਕ ।

ਛਿਲੜ—ਰੁਪਿਆ ।

ਜਮਰਾਜ ਦੀ ਧੀ—ਨੀਂਦ ।

ਤਿਮਰਲੰਗ ਹੋਣਾ—ਲੰਗੜਾ ਹੋਣਾ ।

ਦੇਗ ਤਿਆਰ ਕਰਨਾ—ਲੰਗਰ ਤਿਆਰ ਕਰਨਾ ।

ਦਬੜੂ ਘੁਸੜੂ—ਕਚਾ ਪਿਲਾ, ਬੇ ਮਰਿਜਾਦਾ ।

ਮਸਤ ਲੰਗਰ—ਫਾਕਾ, ਅੰਨ ਨ ਪਕਣਾ ।

ਮੈਦਾਨ ਮਾਰਨਾ—ਟੱਟੀ ਬਹਿਣਾ ।

ਮਿੱਠੇ ਪਰਸ਼ਾਦੇ—ਬਹੀ ਰੋਟੀ ।

ਇਨ੍ਹਾਂ ਬੋਲਿਆਂ ਵਿਚ ਮੁਹਾਵਰੇ ਬਣ ਸਕਣ ਦੀ ਸ਼ਕਤੀ ਹੈ । ਅੱਖਰਾਂ ਦੇ ਬਾਹਰਲੇ ਅਰਥ ਕੁਝ ਹੋਰ ਹਨ ਤੇ ਸੰਕੇਤਕ ਅਰਥ ਹੋਰ ਹਨ । ਇਹ ਮੁਹਾਵਰੇ ਅਰਧ-ਵਿਕਾਸ ਵਿਚ ਹਨ । ਜੇ ਇਨ੍ਹਾਂ ਦੀ ਵਰਤੋਂ, ਲਿਖਤ ਤੇ ਬੋਲ ਚਾਲ ਵਿਚ ਆਮ ਹੋ ਜਾਵੇ ਤਾਂ ਇਹ

ਮੁਹਾਵਰੇ ਬਣ ਸਕਦੇ ਹਨ ਤੇ ਬੋਲੀ ਦੇ ਮੁਹਾਵਰਾ ਭੰਡਾਰ ਨੂੰ ਅਮੀਰ ਕਰ ਸਕਦੇ ਹਨ। ਐਸੇ ਮੁਹਾਵਰੇ ਅਸੀਂ ਕੋਸ਼ ਵਿਚ ਸ਼ਾਮਿਲ ਨਹੀਂ ਕਰ ਸਕਦੇ ਕਿਉਂਕਿ ਇਹਨਾਂ ਦਾ ਠੁਕ ਨਹੀਂ ਬਝਾ ਹੋਇਆ।

ਜੋ ਰੁਚੀ ਇਥੇ ਕੰਮ ਕਰਦੀ ਹੈ, ਉਹ ਇਹ ਹੈ ਕਿ ਸ਼ਬਦਾਂ ਦੇ ਅਰਥਾਂ ਵਿਚ ਉੱਨਤੀ ਜਾਂ ਗਿਰਾਵਟ ਜਾਂ ਵਾਧਾ ਹੋ ਰਿਹਾ ਹੈ ਜਿਵੇਂ ਉਪਰ ਦੇ ਅਰਥਾਂ ਦੀ ਵਿਚਾਰ ਤੋਂ ਪਰਗਟ ਹੁੰਦਾ ਹੈ। ਮੂਲ ਗੱਲ ਇਹ ਹੈ ਕਿ ਲੋਕੀ ਸ਼ਬਦਾਂ ਦੇ ਅਰਥ ਬਦਲਦੇ ਰਹਿੰਦੇ ਹਨ ਜਾਂ ਜਿਸ ਅਰਥ ਵਿਚ ਲੋਕ ਕਿਸੇ ਸ਼ਬਦ ਨੂੰ ਵਰਤਣਾਂ ਸ਼ੁਰੂ ਕਰ ਦਿੰਦੇ ਹਨ, ਸਮਾਂ ਪਾ ਕੇ ਉਹ ਅਰਥ ਪਕ ਜਾਂਦਾ ਹੈ।

ਲੋਕਾਂ ਵਿਚ ਇਕ ਹੋਰ ਰੁਚੀ ਹੈ ਜਿਹੜੀ ਕਈ ਮੁਹਾਵਰੇ ਪੈਦਾ ਕਰਨ ਦੀ ਜ਼ਿਮਾਵਾਰ ਹੈ। ਇਸ ਨੂੰ ਮੰਗਲ-ਭਾਸ਼ਣ (Euphemism) ਕਹਿੰਦੇ ਹਨ। 'ਮੰਗਲ ਭਾਸ਼ਣ' ਦੀ ਵਿਆਖਿਆ ਪ੍ਰੋ: ਰਾਮ ਸਿਘ ਇਸ ਤਰ੍ਹਾਂ ਕਰਦੇ ਹਨ—"ਮੰਗਲ-ਭਾਸ਼ਣ ਦਾ ਅਰਥ ਹੈ ਕਿਸੇ ਬੁਰੇ ਭਾਵ ਨੂੰ ਚੰਗੇ ਸ਼ਬਦਾਂ ਦੀ ਰਾਹੀਂ ਪ੍ਰਗਟ ਕਰਨਾ।" ਉਹ ਅੱਗੇ ਲਿਖਦੇ ਹਨ ਕਿ 'ਆਮ ਲੋਕਾਂ ਦਾ ਸ਼ਬਦ ਸ਼ਕਤੀ ਵਿਚ ਵਿਸ਼ਵਾਸ ਹੈ, ਉਹ ਇਹ ਸਮਝਦੇ ਹਨ ਕਿ ਕਿਸੇ ਵਸਤ ਦੇ ਨਾਉਂ ਲੈਣ ਨਾਲ ਉਹ ਵਸਤ ਪਰਤੱਖ ਹੋ ਜਾਂਦੀ ਹੈ......' ਹਰ ਇਕ ਮੌਤ ਤੋਂ ਡਰਦਾ ਹੈ ਤੇ ਉਸ ਦਾ ਨਾਉਂ ਨਹੀਂ ਲੈਣਾ ਚਾਹੁੰਦਾ ਅਤੇ ਜਦੋਂ ਕਦੇ ਮੌਤ ਦੇ ਭਾਵ ਨੂੰ ਪ੍ਰਗਟ ਕਰਨ ਲਈ ਮਜਬੂਰ ਹੁੰਦਾ ਹੈ, ਤਦ ਉਸ ਭਾਵ ਨੂੰ ਸਿੱਧੀ ਤਰ੍ਹਾਂ ਪ੍ਰਗਟ ਕਰਨ ਦੀ ਥਾਂ, ਹੋਰ ਹੋਰ ਮੰਗਲ-ਕਥਨਾਂ ਦੁਆਰਾ ਪਰਗਟ ਕਰਦਾ ਹੈ; ਯਥਾ—ਇਹ ਕਹਿਣ ਦੀ ਥਾਂ ਕਿ ਫਲਾਣਾ ਮਨੁੱਖ ਮਰ ਗਿਆ ਹੈ, ਲੋਕ ਅਕਸਰ 'ਸੁਰਗਬਾਸ ਹੋਣਾ' 'ਚੜ੍ਹਾਈ ਕਰ ਜਾਣਾ' 'ਕਾਲਵਾਸ ਹੋਣਾ'; 'ਚਲਾਣਾ ਕਰ ਜਾਣਾ', 'ਸੁਰਖਰੂ ਨਿਵਾਸ ਕਰਨਾ', 'ਪਲੋਕ ਗਮਨ ਕਰਨਾ', 'ਭਾਣਾ ਵਰਤ ਜਾਣਾ', 'ਜੋਤੀ ਜੋਤ ਸਮਾਣਾ' ਵਰਤਦੇ ਹਨ। ਇਹੋ ਹਾਲ ਹੇਠਲੇ ਮੁਹਾਵਰਿਆਂ ਦਾ ਹੈ।

**ਦੀਵਾ ਵੱਡਾ ਕਰਨਾ**—ਦੀਵਾ ਬੁਝੌਣਾ;
**ਚੀਤਾ ਭਜੌਣਾ**—ਪਿਸ਼ਾਬ ਕਰਨਾ;
**ਕੇਸ ਹਰੇ ਕਰਨੇ**—ਸਿਰ ਸੁਕੌਣਾ;
**ਦੁਕਾਨ ਵਧੌਣੀ**—ਬੰਦ ਕਰਨਾ;
**ਸਜ ਜਾਣਾ**—ਬੈਠ ਜਾਣਾ;
**ਰਖ ਲਗਣਾ**—ਸੱਪ ਲੜਨਾ।

ਤੀਰ ਤੁਕੇ ਜਾਂ ਮਿਥਿਆ ਅਨੁਰੂਪਤਾ (Folk Etymology) ਦੀ ਰੁਚੀ, ਮੁਬਾਲਗਾ (Exaggeration or Hyperbole) ਦੀ ਰੁਚੀ, ਸ਼ਬਦ ਪਾਜ (Conventional Character of Language)ਨੇ ਵੀ ਕਈ ਮੁਹਾਵਰੇ ਪੈਦਾ ਕਰ ਦਿੱਤੇ ਹਨ। ਉਦਾਰਨਾਂ ਦੇਖੋ:—

## ਤੀਰ ਤੁਕੇ ਜਾਂ ਮਿਥਿਆ ਅਨੁਰੂਪਤਾ–

ਲੋਕ ਨਾ ਕੇਵਲ ਸ਼ਬਦਾਂ ਦੇ ਅਰਥ ਹੀ ਬਦਲਾਂਦੇ ਰਹਿੰਦੇ ਹਨ ਸਗੋਂ ਸ਼ਬਦਾਂ ਦੇ ਰੂਪ ਵੀ ਬਦਲਾਂਦੇ ਰਹਿੰਦੇ ਹਨ। ਇਸੇ ਤਰ੍ਹਾਂ ਹੀ ਸੰਸਕ੍ਰਿਤ ਤੋਂ ਪ੍ਰਾਕ੍ਰਿਤ ਤੇ ਪ੍ਰਾਕ੍ਰਿਤ ਤੋਂ ਵਰਤਮਾਨ ਬੋਲੀਆਂ ਬਣੀਆਂ ਹਨ। ਇਸੇ ਤਰ੍ਹਾਂ ਹੀ ਫ਼ਾਰਸੀ ਤੇ ਅੰਗਰੇਜ਼ੀ ਦੇ ਸ਼ਬਦ ਪੰਜਾਬੀ ਵਿਚ ਆ ਗਏ ਹਨ। ਉਚਾਰਨ ਦੇ ਸੁਖਾਲ ਲਈ, ਉਚਾਰਨ ਵਿਚ ਸਮੇਂ ਦੀ ਬਚਤ ਲਈ ਤੇ ਹੋਰ ਕਈ ਕਾਰਨਾਂ ਕਰਕੇ ਲੋਕ ਸ਼ਬਦਾਂ ਦੇ ਉਚਾਰਨ ਜਾਂ ਰੂਪ ਬਦਲਾਂਦੇ ਹਨ। ਪੜ੍ਹੇ ਲਿਖੇ ਲੋਕਾਂ ਦੀ ਬੋਲੀ ਵਿਕਾਸ ਨਹੀਂ ਕਰਦੀ ਭਾਵ ਸ਼ਬਦਾਂ ਦੇ ਰੂਪ ਨਹੀਂ ਬਦਲਦੇ ਪਰ ਅਨਪੜ੍ਹ ਲੋਕ ਛਿਲੀ ਤਰਾਸ਼ੀ ਬੋਲੀ ਦੇ ਸ਼ਬਦਾਂ ਦੇ ਰੂਪ ਬਦਲਦੇ ਰਹਿੰਦੇ ਹਨ। ਸੰਸਕ੍ਰਿਤ ਤੋਂ ਪੰਜਾਬੀ ਦੇ ਬਣੇ ਰੂਪ ਵੇਖਣ ਤੋਂ ਇਹ ਗੱਲ ਸਪਸ਼ਟ ਹੋ ਸਕਦੀ ਹੈ।

| ਪੰਜਾਬੀ, ਪ੍ਰਾਕ੍ਰਿਤ | ਸੰਸਕ੍ਰਿਤ |
|---|---|
| ਹੁਣਿ | ਅਧੁਨਾ |
| ਪੁਹਪੁ (ਫੁਲ) | ਪੁਸ਼ਪ |
| ਬਹੁਤ | ਪ੍ਰਭੂਤੋ |
| ਸੁਹਾਗ | ਸੌਭਾਗਯ |
| ਕਾਹਨ | ਕ੍ਰਿਸ੍ਨ |
| ਕੁਹਾੜਾ | ਕੁਠਾਰ |
| ਅਸਥੰਭ (ਥੰਭ) | ਸ੍ਤੰਭ |
| ਅਸਨੇਹੁ (ਨੇਹ) | ਸ੍ਨੇਹ |
| ਥੋੜਾ | ਸ੍ਤੋਕ |
| ਵਥੁ | ਵਸਤੁ |
| ਹਥੁ | ਹਸਤੁ |
| ਹਾਥੀ | ਹਸਤਿ |

ਅੰਗਰੇਜ਼ੀ ਵਿਚੋਂ ਵੀ ਇਸੇ ਤਰ੍ਹਾਂ ਸ਼ਬਦ ਬਣਦੇ ਗਏ ਹਨ। ਫ਼ਾਰਸੀ ਵਿਚੋਂ ਵੀ ਬਣਦੇ ਰਹੇ ਹਨ। ਇਹੋ ਮਿਥਿਆ ਅਨੁਰੂਪਤਾ ਦਾ ਇਕ ਰੂਪ ਹੈ। ਇਸ ਰੁਚੀ ਨੇ ਕਈ ਮੁਹਾਵਰੇ ਪੈਦਾ ਕੀਤੇ ਹਨ। ਜਿਵੇਂ :—

'ਕਾਹਨ ਹੋਣਾ' ਜਾਂ 'ਕਾਹਨ ਬਣੀ ਫਿਰਨਾ – ਸੁੰਦਰ ਹੋਣਾ ; ਆਕੜ ਹੋਣੀ।

ਅਫਲਾਤੂਨ ਹੋਣਾ (Plato ਤੋਂ ਅਫਲਾਤੂਨ) — ਸਿਆਣਾ ਹੋਣਾ। ਇਹ ਮਿਥਿਆ ਅਨੁਰੂਪਤਾ ਦੇ ਆਧਾਰ ਤੇ ਬਣੇ ਹੋਏ ਮੁਹਾਵਰੇ ਹਨ।

ਲੋਕਾਂ ਨੂੰ ਕਈ ਸ਼ਬਦ ਉਚਾਰਨ ਕਰਨੇ ਨਹੀਂ ਆਉਂਦੇ, ਉਹ ਤੀਰ ਤੁਕਾ ਲਾ ਦਿੰਦੇ ਹਨ। ਅੰਗਰੇਜ਼ੀ ਦੇ ਕਈ ਸ਼ਬਦ ਆਮ ਲੋਕਾਂ ਨੂੰ ਉਚਾਰਨ ਕਰਨੇ ਨਹੀਂ ਆਉਂਦੇ,

ਉਹ ਕਹਿ ਦਿੰਦੇ ਹਨ।

ਗਾਰਦ ਮਿਲਣਾ (Guard)—ਮਦਤ ਮਿਲਣੀ।
ਸਲੂਟ ਮਿਲਣਾ (Salute)—ਸਲਾਮੀ ਮਿਲਣੀ।
ਫਾਲਨ ਹੋਣਾ (Fall in)—ਲਾਈਨ ਵਿਚ ਖੜੇ ਹੋਣਾ।
ਅਟਨਸ਼ਨ ਹੋਣਾ (Attention)—ਸਾਵਧਾਨ ਹੋਣਾ।
ਫਟੀਕ ਲਗਣੀ (Fatigue)—ਸਜ਼ਾ ਮਿਲਣੀ।

ਇਹ ਸਭ ਮੁਹਾਵਰੇ ਬਣ ਸਕਦੇ ਹਨ। ਕਈ ਸਦੀਆਂ ਮਗਰੋਂ ਬਣਨਗੇ। ਅੰਗਰੇਜ਼ਾਂ ਦੀ ਬੋਲੀ ਨਾ ਸਮਝਦਿਆਂ ਹੋਇਆਂ ਇਕ ਮੁਹਾਵਰਾ ਬਣਿਆ ਹੈ 'ਗਿਟ ਮਿਟ ਕਰਨਾ'। ਇਹ ਵੀ ਤੀਰ ਤੁਕਾ ਹੈ। ਇਸ ਵਿਚ ਅੰਗਰੇਜ਼ਾਂ ਦੀ ਬੋਲ ਚਾਲ ਦੱਸਣ ਦਾ ਯਤਨ ਹੈ। ਗਿਟ ਮਿਟ ਕਰਨ ਦਾ ਅਰਥ ਹੋ ਗਿਆ—ਗੱਲ ਸਮਝ ਨਾ ਆਣੀ। 'ਪਤਾ ਨਹੀਂ ਉਹ ਕੀ ਗਿਟ ਮਿਟ ਪਏ ਕਰਦੇ ਸਨ।'

**ਮੁਬਾਲਗਾ—**

ਇਹ ਰੁਚੀ ਆਮ ਹੈ। ਅਸੀਂ ਗੱਲ ਵਧਾ ਚੜ੍ਹਾ ਕੇ ਕਰਦੇ ਹਾਂ। ਇਸ ਰੁਚੀ ਨਾਲ ਇਹੋ ਜਹੇ ਮੁਹਾਵਰੇ ਉਪਜੇ ਹਨ।

**ਤੂਫ਼ਾਨ ਮਚਾ ਦੇਣਾ**—ਬਹੁਤ ਉਧਮ ਤੇ ਸ਼ੋਰ ਪੈਦਾ ਕਰਨਾ; ਗੜਬੜ ਪੈਦਾ ਕਰਨੀ।

**ਹੜ੍ਹ ਆ ਜਾਣਾ**—'ਉਸ ਦੇ ਅੰਦਰੋਂ ਕਵਿਤਾ ਦਾ ਹੜ੍ਹ ਆ ਜਾਂਦਾ ਸੀ।' ਕੋਈ ਚੀਜ਼ ਵਧੇਰੇ ਤੇਜ਼ੀ ਨਾਲ ਨਿਕਲਣੀ।

**ਮੀਂਹ ਵਸਣਾ**—'ਉਸ ਦੇ ਘਰ ਤੇ ਰੁਪਿਆਂ ਦਾ ਮੀਂਹ ਵਸ ਰਿਹਾ ਹੈ'। ਧੜਾ ਧੜ ਧਨ ਆਣਾ।

**ਚੜ੍ਹਾਈ ਕਰਨੀ**—ਮਰ ਜਾਣਾ।

**ਪਸੀਨੇ ਦੀ ਥਾਂ ਖ਼ੂਨ ਡੋਹਲਣਾ**—ਬਹੁਤ ਪਿਆਰ ਕਰਨਾ।

ਵੱਖੋ ਵੱਖ ਤਰੀਕੇ ਨਾਲ, ਇਹ ਸਾਰੇ ਮੁਹਾਵਰੇ, ਮੁਬਾਲਗੇ ਦਾ ਰੂਪ ਹਨ।

**ਸ਼ਬਦ ਪਾਜ—**

ਅਸੀਂ ਸਤਿਕਾਰ ਵਾਸਤੇ ਕਈ ਸ਼ਬਦ ਬੋਲਦੇ ਹਾਂ ਜਿਵੇਂ 'ਆਪ ਪਧਾਰੋ', 'ਇਥੇ ਬਿਰਾਜੋ', 'ਚਰਨ ਪਾਉ', 'ਜਲ ਛਕੋ' ਆਦਿ। ਜਦੋਂ ਅਸੀਂ ਕਿਸੇ ਦਾ ਸਤਿਕਾਰ ਕਰਨਾ ਚਾਹੁੰਦੇ ਹਾਂ ਤਾਂ ਅਸੀਂ ਉਚੇਰੇ ਵਿਦਵਤਾ ਵਾਲੇ ਸ਼ਬਦ ਵਰਤਦੇ ਹਾਂ। ਇਹ ਰੁਚੀ ਹਰ ਬੋਲੀ ਵਿਚ ਇਕੋ ਜਹੀ ਹੈ। 'ਤਸ਼ਰੀਫ ਰਖੋ', 'ਆਈਏ' 'ਖਾਈਏ' ਆਦਿ ਵੀ ਇਸੇ ਰੁਚੀ ਦੇ ਸੂਚਕ ਹਨ। ਇਸ ਰੁਚੀ ਤੋਂ ਵੀ ਕਈ ਮੁਹਾਵਰੇ ਉਪਜਦੇ ਹਨ। ਜਿਵੇਂ :—

ਅਸਥਾਪਨ ਕਰਨਾ—ਨਵੇਂ ਬਣੇ ਮੰਦਰ ਵਿਚ ਮੂਰਤੀ ਬਿਰਾਜਮਾਨ ਕਰਨੀ।

ਸਵਾਰੀ ਨਿਕਲਣੀ (ਆਣੀ)—ਗੁਰੂ ਗ੍ਰੰਥ ਸਾਹਿਬ ਨੂੰ ਪਾਲਕੀ ਵਿਚ ਇਕ ਥਾਂ ਤੋਂ ਦੂਸਰੀ ਥਾਂ ਲੈ ਜਾਣਾ।

**ਅਰਥ ਵਿਸਥਾਰ ਤੇ ਅਰਥ ਸੰਕੋਚ** (Generalization and specialization) ਨੇ ਵੀ ਕਈ ਮੁਹਾਵਰੇ ਪੈਦਾ ਕੀਤੇ ਹਨ :

ਅਰਥ ਵਿਸਥਾਰ ਦਾ ਭਾਵ ਹੈ ਇਕ ਸ਼ਬਦ ਦੇ ਅਰਥ ਵਧ ਜਾਣੇ—

ਘੜੀ—ਮਿੱਟੀ ਦਾ ਬਰਤਨ
ਪਾਣੀ ਦੀ ਘੜੀ (ਭਰੀ ਹੋਈ)
ਸਮੇਂ ਦਾ ਭਾਗ,
ਵਕਤ ਵੇਖਣ ਵਾਲੀ ਘੜੀ ।

ਘੜੀ ਭੰਨਣੀ—ਪਰਾਣੀ ਨੂੰ ਸ਼ਮਸ਼ਾਨ ਭੂਮੀ ਲੈ ਜਾਣ ਤੋਂ ਪਹਿਲਾਂ ਇਕ ਪੜਾਉ ਕਰਦੇ ਹਨ । ਉਥੇ ਅੰਤਮ ਦਰਸ਼ਨ ਕਰਾਏ ਜਾਂਦੇ ਹਨ ਤੇ ਇਕ ਪਾਣੀ ਦੀ ਘੜੀ ਭੰਨਦੇ ਹਨ ।

ਘੜੀਆਂ ਗਿਣ ਗਿਣ ਕੇ ਗੁਜ਼ਾਰਨਾ—ਤੀਬਰ ਉਡੀਕ ।

ਘੜੀ ਵੇਖਣੀ— ਥਕ ਜਾਣਾ ਤੇ ਜਾਣ ਲਈ ਇੱਛਾ ਹੋਣੀ ।

**ਅਰਥ ਸੰਕੋਚ**—

'ਧੌਲਾ' ਸ਼ਬਦ ਦਾ ਅਰਥ 'ਚਿੱਟਾ' ਹੈ ਪਰ ਹੁਣ ਇਹ ਮੁਕਰੱਰ ਹੋ ਗਿਆ ਹੈ, ਚਿੱਟੇ ਕੇਸਾਂ ਲਈ । ਤੇ 'ਧੌਲੇ ਆਣੇ' 'ਧੌਲਿਆਂ ਵਿਚ ਸੁਆਹ ਪੈਣੀ' ਆਦਿ ਮੁਹਾਵਰੇ ਬਣ ਗਏ ਹਨ ।

ਸੋ ਮੁਹਾਵਰਿਆਂ ਦੀ ਉਤਪਤੀ ਵਿਚ ਬੜੀ ਵੱਡੀ ਰੁਚੀ ਲੋਕ-ਰੁਚੀ ਹੈ ਕਿ ਉਹ ਬੋਲੀ ਦੇ ਸ਼ਬਦਾਂ ਵਿਚ ਅਰਥ ਪਾਂਦੇ ਤੇ ਕੱਢਦੇ ਹਨ । ਮੁਹਾਵਰੇ ਦਾ ਭਾਵ ਇਨਾ ਹੀ ਹੈ ਕਿ ਹੋਰ **ਸ਼ਬਦਾਂ ਵਿਚ ਹੋਰ ਅਰਥ ਪਾ ਦੇਣੇ** ।'ਅੱਖ'ਤੇ ਬਿਠਾਣਾ ਵਿਚ ਹੋਰ ਅਰਥ ਪਾ ਦਿੱਤੇ ਹਨ । ਜੇ ਲੋਕੀ ਇਕ ਸ਼ਬਦ ਦੇ ਅਰਥਾਂ ਵਿਚ ਤਬਦੀਲੀ ਕਰ ਸਕਦੇ ਹਨ, ਉਹ ਇਕ ਵਾਕ-ਅੰਸ਼ ਵਿਚ ਵੀ ਤਬਦੀਲੀ ਕਰ ਸਕਦੇ ਹਨ । ਉਹ ਤਬਦੀਲੀ ਜਦੋਂ ਕੌਮੀ ਜਾਇਦਾਦ ਬਣ ਜਾਏ, ਮੁਹਾਵਰਾ ਟਕਸਾਲੀ ਹੋ ਗਿਆ । ਇਸੇ ਤਰ੍ਹਾਂ ਮੁਹਾਵਰੇ ਬਣਦੇ ਹਨ ।

ਭਾਵੇਂ ਅਸਾਂ ਉਪਰ ਵਿਚਾਰ ਕਰਨ ਦਾ ਯਤਨ ਕੀਤਾ ਹੈ ਕਿ ਮੁਹਾਵਰੇ ਕਿਦਾਂ ਬਣਦੇ ਹਨ । ਪਰ ਇਸ ਦਾ ਇਹ ਭਾਵ ਨਹੀਂ ਕਿ ਅਸਾਂ ਇਹ ਲਭ ਲਿਆ ਹੈ ਕਿ ਲੋਕੀ ਇਕ ਸ਼ਬਦ ਨੂੰ ਖਾਸ ਅਰਥ ਕਿਉਂ ਦੇਣੇ ਸ਼ੁਰੂ ਕਰ ਦਿੰਦੇ ਹਨ । ਇਹ ਗੱਲ ਅਨੁਮਾਨ ਤੋਂ ਬਾਹਰ ਹੈ ਤੇ ਇਸੇ ਬਾਰੇ ਪਹਿਲੇ ਅਸੀਂ ਕਹਿ ਆਏ ਹਾਂ ਕਿ ਇਸ ਦਾ ਕੋਈ ਕਾਰਨ ਨਹੀਂ ਕਿ ਕਿਉਂ 'ਅੱਖ ਤੇ ਬਿਠਾਣਾ' ਨੂੰ ਅਸੀਂ 'ਆਦਰ' ਦਾ ਭਾਵ ਦਿੱਤਾ ਹੈ । ਥੋੜਾ ਜਿਨਾਂ ਅਰਥ ਦਾ ਝਾਵਲਾ ਜ਼ਰੂਰ ਉਸ ਮੁਹਾਵਰੇ ਵਿਚ ਪੈਂਦਾ ਹੈ ਪਰ ਪੂਰਾ ਨਹੀਂ । 'ਚਾਂਦੀ ਦੀ ਜੁੱਤੀ' ਨੂੰ 'ਵੱਢੀ' ਕਿਹਾ ਗਿਆ ਹੈ । ਥੋੜਾ ਜਿਹਾ ਸੰਕੇਤ ਜ਼ਰੂਰ ਹੈ, 'ਜੁਤੀ' ਤੇ ਚਾਂਦੀ ਦੇ ਅਰਥਾਂ ਵਿਚ, ਪਰ ਇਸ ਦਾ ਜ਼ਰੂਰੀ ਅਰਥ 'ਵੱਢੀ' ਕਿਉਂ ਹੈ, ਇਸ ਦਾ ਕੋਈ ਉੱਤਰ ਨਹੀਂ । 'ਸਿਰ ਸੁਆਹ ਪਾਉਣੀ' ਵਿਚ ਕੁਝ ਝਾਵਲਾ 'ਬਦਨਾਮੀ' ਦਾ ਹੈ, ਪਰ ਪੂਰਾ ਅਰਥ ਇਹੋ ਕਿਉਂ ਹੈ, ਇਸ ਦਾ ਉੱਤਰ ਕੋਈ ਨਹੀਂ । ਵਰਤੋਂ ਹੀ ਇਨ੍ਹਾਂ ਮੁਹਾਵਰਿਆਂ ਨੂੰ ਇਹ ਅਰਥ ਦਿੰਦੀ ਹੈ ।

ਥੋੜ੍ਹੀ ਜਿਨੀ ਵਿਚਾਰ ਮੁਹਾਵਰਿਆਂ ਦੀ ਬਨਾਵਟ ਤੇ ਵੀ ਲੋੜੀਂਦੀ ਹੈ। ਬਣਤਰ ਦੇ ਪੱਖ ਤੋਂ ਮੁਹਾਵਰੇ ਕਈ ਵਰਗਾਂ ਵਿਚ ਵੰਡੇ ਜਾ ਸਕਦੇ ਹਨ ਜਿਵੇਂ ਕਿੱਤਿਆਂ ਦੇ ਮੁਹਾਵਰੇ, ਸਰੀਰਕ ਅੰਗਾਂ ਦੇ ਮੁਹਾਵਰੇ. ਇਤਿਹਾਸ, ਮਿਥਿਹਾਸ ਦੇ ਮੁਹਾਵਰੇ, ਰਸਮਾਂ ਰਿਵਾਜਾਂ ਦੇ ਮੁਹਾਵਰੇ ਆਦਿ ਤੇ ਅਗੋਂ ਹਰ ਵਰਗ ਵਿਚੋਂ ਵਿਆਕਰਣ ਦੇ ਰੂਪਾਂ ਅਨੁਸਾਰ ਮੁਹਾਵਰੇ ਵੰਡੇ ਜਾ ਸਕਦੇ ਹਨ ; ਜਿਵੇਂ ਨਾਵ ਤੇ ਕਿਰਿਆ ਦੇ ਸੰਬੰਧ ਤੋਂ ਬਣਨ ਵਾਲੇ ਮੁਹਾਵਰੇ, ਵਿਸ਼ੇਸ਼ਣ ਤੇ ਨਾਵ ਦੇ ਸੰਬੰਧ ਤੋਂ ਬਣਨ ਵਾਲੇ ਮੁਹਾਵਰੇ, ਨਾਵ ਤੇ ਨਾਵ ਦੇ ਸੰਬੰਧ ਤੋਂ ਬਣਨ ਵਾਲੇ ਮੁਹਾਵਰੇ ਆਦਿ ਜਿਵੇਂ :

**(i) ਨਾਂਵ ਤੇ ਕਿਰਿਆ :**

ਦਵਾ ਲਗਣੀ—ਦਵਾਈ ਦਾ ਅਸਰ ਹੋਣਾ ;
ਨਾਂ ਲਗਣਾ—ਊਜ ਲਗਣੀ ;
ਬੂਟਾ ਲਗਣਾ—ਸੰਤਾਨ ਹੋਣੀ ;
ਲੀਕ ਮਾਰਨੀ - ਕੋਈ ਲਿਖਤ ਰਦ ਕਰ ਦੇਣੀ ;
ਲੀਕ ਪੈਣੀ - ਇਕ ਰਿਵਾਜ ਪੈ ਜਾਣਾ ;
ਸਲਾਮੀ ਦੇਣੀ—ਲਾੜੇ ਨੂੰ ਘੋੜੀ ਚੜ੍ਹਨ ਵੇਲੇ ਭੇਟ ਦੇਣੀ ;
ਹਿੰਡ ਹਗਣੀ- ਬਹੁਤ ਕਮਜ਼ੋਰ ਹੋਣਾ ;
ਗੰਗਾ ਨਾਉਣਾ—ਕਿਸੇ ਜ਼ਿਮੇਂਵਾਰੀ ਦੇ ਕੰਮ ਤੋਂ ਸੁਰਖਰੂ ਹੋਣਾ ;
ਗੁੱਡੀ ਚੜ੍ਹਨੀ—ਬਹੁਤ ਅਮੀਰ ਤੇ ਜ਼ੋਰ ਵਾਲਾ ਹੋ ਜਾਣਾ ;
ਜ਼ਹਿਰ ਲਗਣਾ - ਕੋਈ ਗੱਲ ਦਿਲ ਨੂੰ ਬਹੁਤ ਮਾੜੀ ਲਗਣੀ ;
ਮਸਤੀ ਕੱਢਣੀ—ਕਿਸੇ ਨੂੰ ਮਾਰ ਕੁੱਟ ਕੇ ਲਿੱਸਾ ਕਰਨਾ ;
ਭੱਜ ਪੈਣਾ - ਨਾ ਰਹਿਣਾ, ਦਫ਼ਾ ਹੋਣਾ ;
ਲੋਈ ਲਾਹੁਣੀ - ਬੇਸ਼ਰਮ ਹੋ ਜਾਣਾ ;
ਮੋਰਚਾ ਜਿੱਤਣਾ—ਵੈਰੀ ਨੂੰ ਪੈਂਤੜੇ ਤੋਂ ਉਖੇੜ ਕੇ ਉਹ ਪੈਂਤੜਾ ਕਾਬੂ ਕਰ ਲੈਣਾ।

**(ii) ਵਿਸ਼ੇਸ਼ਣ ਤੇ ਨਾਂਵ ਨਾਲ :**

ਚਾਪੜ ਚੁਲ੍ਹਾ—ਮੋਟਾ ਕਰੂਪ ਆਦਮੀ ;
ਚਾਰ ਅੱਖਰ—ਥੋੜੀ ਜਿਹੀ ਪੜ੍ਹਾਈ ;
ਚੰਡਾਲ ਚੌਕੜੀ - ਭੈੜੇ ਆਦਮੀਆਂ ਦੀ ਮੰਡਲੀ ;
ਚੌੜ ਚਾਨਣਾ—ਆਵਾਰਾ ਮਨੁੱਖ ;
ਠੰਡੇ ਸਾਹ—ਹਉਕੇ ;
ਠੰਡਾ ਕਲੇਜਾ - ਗੁੱਸਾ ਨਾ ਹੋਣਾ ;
ਠੰਡੀਆਂ ਅੱਖੀਆਂ - ਮਨੁੱਖ ਦਾ ਕਿਸੇ ਨੂੰ ਵੇਖ ਕੇ ਖੁਸ਼ ਹੋਣਾ।

**(*iii*) ਨਾਂਵ ਤੇ ਨਾਂਵ :**

ਗਿਲਾ ਗੁਜ਼ਾਰੀ—ਸ਼ਕੈਤ ਕਰਨਾ ;
ਢੰਗ ਸੁਆਰਥ—ਵਿਆਹ ਆਦਿਕ ਖੁਸ਼ੀ ਦਾ ਸਮਾਂ ;
ਤੰਗੀ ਤੁਰਸ਼ੀ—ਗ਼ਰੀਬੀ ;
ਜਿਗਰ ਦਾ ਟੁਕੜਾ—ਪੁੱਤਰ ;
ਨਗਾਰੇ ਦੀ ਚੋਟ ਨਾਲ—ਵੱਜ ਵਜਾ ਕੇ ਕਹਿਣਾ ।

**(*iv*) ਕਿਰਿਆ ਦੇ ਮੁਹਾਵਰੇ :**

ਮਿਲਣਾ—ਮੌਕਾ, ਧਾਕ, ਦਿਲ, ਕੰਮ, ਖਿਆਲ, ਹੁਜਤ, ਬਹਾਨਾ ; ਜੁਆਬ, ਦੇਸ਼ ਨਿਕਾਲਾ, ਸ਼ਾਬਾਸ਼, ਵਕਤ, ਰੰਗ ; ਰਾਹ, ਪੁੱਤਰ, ਖੋਜ ।

ਤੋੜਨਾ—ਦਿਲ, ਮਿੱਤਰਤਾ, ਨਾਤਾ, ਪੁਲ, ਸ਼ੀਸ਼ਾ; ਰੁਪਿਆ, ਮੂੰਹ, ਗਲ ਬਾਤ ;

**(*v*) ਕਿਤਿਆਂ ਦੇ ਮੁਹਾਵਰੇ :**

ਬਜ਼ਾਰ ਖੁੱਲ੍ਹਣਾ—ਦੁਕਾਨਾਂ ਖੁਲ੍ਹ ਜਾਣੀਆਂ ;
ਠੂੰਗਾ ਲਾਉਣਾ—ਘੱਟ ਤੋਲਣਾ, ਧੋਖਾ ਦੇਣਾ ;
ਸੁਹਾਗਾ ਫੇਰਨਾ—ਆਸ਼ਾ ਖਤਮ ਕਰ ਦੇਣਾ ।
ਸੋਨੇ ਤੇ ਸੁਹਾਗੇ ਦਾ ਕੰਮ—ਵਧ ਚਮਕਾ ਦੇਣਾ ;
ਠੋਕ ਵਜਾ ਕੇ ਵੇਖਣਾ—ਪਰਖਣਾ ;
ਡੰਡੇ ਵਜਾਉਣੇ—ਕੋਈ ਕੰਮ ਨਾ ਕਰਨਾ (ਸੁਥਰਿਆਂ ਵਾਂਗ) ;
ਨਾਚ ਨਚਾਉਣਾ—ਤੰਗ ਕਰਨਾ ;
ਬਰ ਮਿਚਣਾ—ਬਣ ਆਉਣੀ ।

**(*vi*) ਮਨੁੱਖੀ ਸਰੀਰ :**

ਸਭ ਤੋਂ ਵਧ ਮੁਹਾਵਰੇ ਕੇਵਲ ਮਨੁੱਖੀ ਅੰਗਾਂ ਤੇ ਨਿਰਭਰ ਹਨ ; ਜਿਵੇਂ ਸਿਰ, ਲੱਤ, ਦਿਲ, ਅੱਖ, ਬਾਂਹ, ਹੱਥ ਆਦਿ ਤੇ । ਇਸੇ ਮੁਖਬੰਧ ਵਿਚ ਅੱਗੇ ਇਨ੍ਹਾਂ ਮੁਹਾਵਰਿਆਂ ਦਾ ਕੁਝ ਵੇਰਵਾ ਦਿੱਤਾ ਹੋਇਆ ਹੈ । (ਵੇਖੋ ਪੰਨਾ ੨੬)

**(*vii*) ਮਿਥਿਹਾਸ, ਇਤਿਹਾਸ ਤੋਂ ਉਪਜੇ ਮੁਹਾਵਰੇ :**

ਦਰੋਪਤੀ ਵਾਂਗ ਲਾਜ ਰੱਖਣਾ—ਲਾਜ ਰਹਿਣੀ ; ਕ੍ਰਿਸ਼ਨ ਮਹਾਰਾਜ ਨੇ ਦੁਸਾਸਨ ਦੀ ਕਚਹਿਰੀ ਵਿਚ ਦਰੋਪਤੀ ਦੀ ਲਾਜ ਰੱਖੀ ।

ਰਾਵਨ ਵਾਂਗ—ਬੇਵਕੂਫ ਹੋਣਾ; ਵਿਦਵਾਨ ਹੁੰਦਿਆਂ ਸੀਤਾ ਨੂੰ ਚੁੱਕ ਲਿਆਉਣਾ ।

ਸੋਨੇ ਦੀ ਲੰਕਾ—ਬਹੁਤ ਅਮੀਰ ਹੋਣਾ ; ਜਿਵੇਂ ਰਾਵਣ ਦੀ ਲੰਕਾ ਸੀ ।

ਘਰ ਫਿਟਣਾ—ਘਰ ਵਿਚ ਬੇਇਤਫਾਕੀ ਹੋਣੀ ਤੇ ਭੇਤ ਦੇਣਾ, ਜਿਵੇਂ ਭਭੀਖਨ ਨੇ ਦਿੱਤਾ ।

ਨਾਰਦ ਹੋਣਾ—ਲੜਾਈ ਪੁਆਣ ਵਾਲਾ, ਜਿਵੇਂ ਨਾਰਦ ਰਿਸ਼ੀ ਕਰਦਾ ਸੀ ।

(*viii*) **ਰਸਮਾਂ ਤੇ ਆਧਾਰਤ ਮੁਹਾਵਰੇ :**

ਪੰਜਾਬੀ ਵਿਚ (*i*) ਤੋਂ (*vii*) ਤੀਕ ਦੇ ਸਾਰੇ ਪੱਖਾਂ ਤੇ ਕਾਫ਼ੀ ਮੁਹਾਵਰੇ ਹਨ ਪਰ ਹੈਰਾਨੀ ਹੁੰਦੀ ਹੈ ਕਿ ਜਿੰਨਾਂ ਸਾਡਾ ਮਿਥਿਹਾਸ ਬਲਵਾਨ ਹੈ ਤੇ ਇਤਿਹਾਸ ਅਮੀਰ ਹੈ ਤੇ ਜਿੰਨਾਂ ਸਾਡਾ ਕਲਪਤ ਸਹਿਤ 'ਪੰਚ ਤੰਤਰ' ਆਦਿ ਵਾਂਗ ਮਹਾਨ ਹੈ ਤੇ ਜਿੰਨੀ ਸਾਡੇ ਜੀਵਨ ਵਿਚ ਰਸਮਾਂ ਦੀ ਭਰਮਾਰ ਹੈ, ਉਨੇ ਮੁਹਾਵਰੇ ਅਸੀਂ ਇਨ੍ਹਾਂ ਪੱਖਾ ਤੋਂ ਬਣਾਏ ਨਹੀਂ। ਬਹੁਤ ਹੀ ਘੱਟ ਮੁਹਾਵਰੇ ਇਨ੍ਹਾਂ ਪੱਖਾਂ ਤੋਂ ਬਣੇ ਹਨ। ਸੰਭਾਵਨਾ ਬੜੀ ਹੈ। ਰਾਮਾਇਣ, ਮਹਾਭਾਰਤ ਤੇ ਪੰਜ ਤੰਤਰ ਦੀਆਂ ਘਟਨਾਵਾਂ ਤੇ ਪਾਤਰਾਂ ਦੇ ਆਧਾਰ ਤੇ ਕਿੰਨੇ ਹੀ ਮੁਹਾਵਰੇ ਬਣ ਸਕਦੇ ਹਨ। ਸਾਡੇ ਜੀਵਨ ਵਿਚ ਜਨਮ ਤੋਂ ਮਰਨ ਤੀਕ ਰਸਮਾਂ ਦੀ ਭਰਮਾਰ ਹੈ, ਹਰ ਰਸਮ ਕਈ ਮੁਹਾਵਰੇ ਦੇ ਸਕਦੀ ਹੈ ਜਿਵੇਂ 'ਬੀੜਾ ਚੁਕਣਾ' ਤੇ 'ਹੱਥ ਸਿਧਉਰਾ ਲੈਣਾ' ਹਨ। ਪੰਜਾਬੀ ਗਲਪ ਦੇ ਪਾਤਰਾਂ ਤੋਂ ਮੁਹਾਵਰੇ ਬਣ ਸਕਦੇ ਹਨ। ਪਰ ਇਸ ਪਾਸੇ ਅਸੀਂ ਧਿਆਨ ਘੱਟ ਦਿੱਤਾ ਹੈ।

ਯੂਰਪ ਦੀਆਂ ਬੋਲੀਆ ਵਿਚ ਸੈਂਕੜੇ ਹੀ ਮੁਹਾਵਰੇ ਅੰਜੀਲ ਵਿਚੋਂ ਹਨ। ਨਾ ਕੇਵਲ ਅੰਜੀਲ ਦੀ ਬੋਲੀ ਵਿਚ ਹੀ ਮੁਹਾਵਰਿਆਂ ਦੀ ਬਹੁਤ ਵਰਤੋਂ ਹੈ; ਸਗੋਂ ਬਹੁਤ ਸਾਰੇ ਮੁਹਾਵਰੇ ਅੰਜੀਲ ਵਿਚ ਆਈਆਂ ਕਹਾਣੀਆਂ ਤੇ ਪਾਤਰਾਂ ਦੇ ਆਧਾਰ ਤੇ ਲੋਕਾਂ ਆਪ ਬਣਾਏ ਹਨ। ਇਸੇ ਤਰ੍ਹਾਂ ਕਿੰਨੇ ਹੀ ਮੁਹਾਵਰੇ ਹੋਮਰ (Homer) ਦੀਆ ਕਹਾਣੀਆ ਦੇ ਪਾਤਰਾਂ ਤੇ ਮੌਕਿਆਂ ਤੋਂ ਬਣੇ ਹੋਏ ਹਨ। ਯੂਨਾਨੀ ਮਿਥਿਹਾਸ ਦੇ ਆਧਾਰ ਤੇ ਕਿੰਨੇ ਹੀ ਮੁਹਾਵਰੇ ਹਨ। ਇਤਿਹਾਸ ਵਿਚ ਆਏ ਕਈ ਮੌਕਿਆ ਤੇ ਪਾਤਰਾ ਤੋਂ ਕਈ ਮੁਹਾਵਰੇ ਉਨ੍ਹਾਂ ਬਣਾਏ ਹਨ। ਰੋਜ਼ਾਨਾ ਜੀਵਨ ਦੀਆ ਘਟਨਾਵਾਂ ਤੇ ਕਹਾਣੀਆਂ ਤੋਂ ਉਹ ਲੋਕ ਕਿੰਨੇ ਹੀ ਮੁਹਾਵਰੇ ਬਣਾਂਦੇ ਰਹਿੰਦੇ ਹਨ ਜਿਵੇਂ 'Axe to grind' 'Cat's paw' ਅਤੇ 'To rob Peter, to pay Paul'।

ਅਸੀਂ ਸ਼ਾਇਦ ਇਸ ਤਰ੍ਹਾਂ ਦੇ ਮੁਹਾਵਰੇ ਕਈ ਕਾਰਨਾ ਕਰਕੇ ਨਹੀਂ ਬਣਾ ਸਕੇ। ਇਕ ਕਾਰਨ ਇਹ ਹੈ ਕਿ ਕੇਵਲ ਵਿਦਵਾਨ ਹੀ ਲਿਖਤੀ ਮਿਥਿਹਾਸ, ਇਤਿਹਾਸ ਤੇ ਸਾਹਿਤ ਦੇ ਅਧਾਰ ਤੇ ਮੁਹਾਵਰੇ ਬਣਾ ਸਕਦੇ ਹਨ। ਸਾਡੇ ਵਿਦਵਾਨ ਮੁਹਾਵਰੇ ਬਨਾਣ ਵੱਲ ਧਿਆਨ ਨਹੀਂ ਦਿੰਦੇ। ਉਹ ਪਰਚੱਲਤ ਮੁਹਾਵਰਿਆਂ ਦੀ ਵੀ ਬੜੀ ਘੱਟ ਵਰਤੋਂ ਕਰਦੇ ਹਨ। ਇਸ ਦਾ ਵੱਡਾ ਕਾਰਨ ਇਹ ਹੈ ਕਿ ਉਨ੍ਹਾ ਦਾ ਭਾਰਤੀ ਮਿਥਿਹਾਸ, ਇਤਿਹਾਸ ਤੇ ਹੋਰ ਬੋਲੀਆਂ ਦੇ ਸਾਹਿਤ ਦਾ ਅਧਿਐਨ ਘੱਟ ਹੈ। ਦੂਜਾ ਕਾਰਨ ਸ਼ਾਇਦ ਇਹ ਹੈ ਕਿ ਅਸੀਂ ਇਨ੍ਹਾਂ ਪੁਸਤਕਾਂ ਨੂੰ ਤੇ ਪਾਤਰਾਂ ਨੂੰ ਬਹੁਤ ਉੱਚਾ ਮੰਨਦੇ ਹਾਂ ਅਤੇ ਉਨ੍ਹਾਂ ਦੇ ਅਧਾਰ ਤੋਂ ਮੁਹਾਵਰੇ ਬਨਾਣ ਤੋਂ ਸੰਕੋਚ ਕਰਦੇ ਹਾਂ। ਐਸਾ ਕਰਨਾ ਉਨ੍ਹਾਂ ਪੁਸਤਕਾਂ ਦਾ ਨਿਰਾਦਰ ਸਮਝਦੇ ਹਾਂ। ਜੀਵਨ ਦੀਆਂ ਰਸਮਾਂ ਵੀ ਧਾਰਮਕ ਪਦਵੀ ਰਖਦੀਆਂ ਹਨ ਤੇ ਅਸੀਂ ਉਨ੍ਹਾਂ ਦੇ ਨਿਰਾਦਰ ਤੋਂ ਡਰਦੇ ਹੋਏ, ਉਨ੍ਹਾਂ ਤੋਂ ਮੁਹਾਵਰੇ ਵੀ ਨਹੀਂ ਘੜਦੇ।

ਬੀੜਾ ਚੁੱਕਣਾ—ਕਿਸੇ ਕੰਮ ਨੂੰ ਕਰਨ ਦੀ ਜ਼ਿੰਮੇਵਾਰੀ ਲੈਣੀ।

ਹੱਥ ਸਿਧਉਰਾ ਲੈਣਾ—ਕਿਸੇ ਕੰਮ ਲਈ ਤਿਆਰ ਹੋ ਜਾਣਾ।

ਅਗਰੇਜ਼ੀ ਤੇ ਪੰਜਾਬੀ ਦੇ ਮੁਹਾਵਰਿਆਂ ਦੀ ਬਨਾਵਟ ਦਾ ਵਿਚਾਰ ਕਰਦਿਆਂ ਇਕ ਹੋਰ ਬੜਾ ਫ਼ਰਕ ਦਿਸ ਪੈਂਦਾ ਹੈ। ਅੰਗਰੇਜ਼ੀ ਵਿਚ ਸਭ ਤੋਂ ਵਧ ਮੁਹਾਵਰੇ ਕਿਰਿਆ ਜਾਂ (infinitive) ਨਾਲ ਸੰਬੰਧਕ (Preposition) ਲੱਗਣ ਨਾਲ ਬਣਦੇ ਹਨ। ਬਹੁਤ ਮੁਹਾਵਰੇ ਅੰਗਰੇਜ਼ੀ ਦੇ ਹਨ ਹੀ ਇਸ ਰੂਪ ਦੇ।

**I (Keep)**

Keep at
Keep back
Keep down
Keep from
Keep in
Keep in with
Keep off
Keep on
Keep out
Keep to
Keep together
Keep under
Keep up
Keep up with

**II (Lay)**

Lay about
Lay aside
Lay away
Lay by
Lay past
Lay a thing before
Lay down
Lay in
Lay on
Lay one's hand on
Lay out
Lay oneself out for
Lay to heart
Lay under obligation
Lay up

**III (Look)**

Look about
Look after
Look at
Look away
Look back
Look down on or upon
Look for
Look forward
Look up
Look forward to
Look in
Look into
Look on or upon
Look at for
Look over
Look through
Look to
Look up to

ਅੰਗਰੇਜ਼ੀ ਦੇ ਬਹੁਤ ਸਾਰੇ ਮੁਹਾਵਰੇ ਬਣਦੇ ਹੀ ਇਸੇ ਰੂਪ ਨਾਲ ਹਨ। ਥੋੜ੍ਹੇ ਜਿੰਨੇ ਸੰਬੰਧਕ (Prepositions) ਹੀ ਉਥੇ ਇਕੋ ਕਿਰਿਆ ਨਾਲ ਲਗ ਕੇ ਅਰਥਾਂ ਵਿਚ ਕਿਹਾ ਦਾ ਫ਼ਰਕ ਪਾ ਛੱਡਦੇ ਹਨ। ਕੇਵਲ ਵਰਤੋਂ ਨੇ ਮੁਹਾਵਰਿਆਂ ਨੂੰ ਉਥੇ ਇਹ ਰੂਪ ਦੇ ਦਿਤਾ ਹੈ। ਕਾਰਨ ਕੋਈ ਨਹੀਂ ਕਿ look in ਤੇ look up ਵਿਚ ਇਹ ਫ਼ਰਕ ਕਿਉਂ ਹੈ

ਤੇ look in ਦਾ ਇਹ ਅਰਥ ਕਿਉਂ ਹੈ ਤੇ 'look up' ਦਾ ਉਹ ਕਿਉਂ ? ਪਰ ਜਿਸ ਗੱਲ ਲਈ ਅਸਾਂ ਇਹ ਸਾਰੀ ਵਿਚਾਰ ਕੀਤੀ ਹੈ, ਉਹ ਇਹ ਹੈ ਕਿ ਪੰਜਾਬੀ ਵਿਚ ਮੁਹਾਵਰੇ ਦੀ ਇਹ ਬਨਾਵਟ ਬਿਲਕੁਲ ਹੈ ਹੀ ਨਹੀਂ। ਇਸ ਤਰ੍ਹਾਂ ਸ਼ਾਇਦ ਪੰਜਾਬੀ ਵਿਚ, ਕੋਈ ਵੀ ਮੁਹਾਵਰਾ ਨਹੀਂ ਬਣਦਾ। ਇਸ ਬੋਲੀ ਵਿਚ ਬਹੁਤੇ ਮੁਹਾਵਰੇ ਨਾਂਵ ਤੇ ਕਿਰਿਆ ਨਾਲ ਹੀ ਬਣਦੇ ਹਨ, ਹੋਰ ਰੂਪ ਸਾਰੇ ਹੀ ਬੜੇ ਘਟ ਹਨ। ਉਰਦੂ, ਫ਼ਾਰਸੀ ਦੇ ਮੁਹਾਵਰਿਆਂ ਦਾ ਵੀ ਇਹੋ ਹਾਲ ਹੈ ; ਸੰਬੰਧਕ (Preposition) ਨਾਲ ਕੋਈ ਮੁਹਾਵਰਾ ਨਹੀਂ ਬਣਦਾ, ਸਾਰੇ ਨਾਂਵ ਤੇ ਕਿਰਿਆ ਆਦਿ ਦੇ ਸੰਬੰਧ ਨਾਲ ਬਣਦੇ ਹਨ ਜਿਵੇਂ : ਆਂਖੋਂ ਮੇਂ ਰਾਤ ਕਾਟਨਾ ; ਆਂਖੇਂ ਮੂੰਦ ਲੇਨਾ (ਮਰ ਜਾਣਾ) ; ਆਂਖ ਮੈਲੀ ਕਰਨਾ (ਗੁੱਸੇ ਵਿਚ ਆਣਾ) ; ਆਂਖ ਮਿਲਾਨਾ (ਸਾਹਮਣੇ ਹੋਣਾ) ; ਬਾਤ ਉਠਾਨਾ ਬੁਰਾ ਭਲਾ ਕਹਨਾ) ; ਬਾਤ ਚਲਾਨਾ (ਜ਼ਿਕਰ ਕਰਨਾ) ; ਬਾਤ ਰਹਿਨਾ (ਇੱਜ਼ਤ ਰਹਿਣੀ) ; ਬਾਗ਼ ਬਾਗ਼ ਹੋਨਾ (ਖੁਸ਼ ਹੋਣਾ) ; ਬਾਲ ਬਾਲ ਬਚਨਾ (ਸਾਫ਼ ਬਚ ਜਾਣਾ) ; ਬਾਲ ਬੀਕਾ ਨਾ ਹੋਨਾ (ਕੋਈ ਦੁਖ ਨਾ ਹੋਣਾ) ; ਤਾਰੇ ਤੋੜਨਾ (ਔਖਾ ਕੰਮ ਕਰਨਾ) ; ਤਿੰਨਕਾ ਭੀ ਨਾ ਤੋੜ ਸਕਨਾ (ਬਹੁਤ ਕਮਜ਼ੋਰ ਹੋਣਾ) ; ਟਾਂਗ ਪਸਾਰ ਕਰ ਸੋਨਾ (ਬੇ ਫ਼ਿਕਰ ਹੋ ਕੇ ਸੌਣਾ) ; ਛੱਟੀ ਕਾ ਦੂਧ ਯਾਦ ਆਨਾ (ਮੁਸੀਬਤ ਵਿਚ ਸੁਖ ਦੇ ਦਿਨ ਯਾਦ ਆਣੇ) ਆਦਿ।

ਹਿੰਦੀ ਦੇ ਮੁਹਾਵਰੇ ਵੀ ਪੰਜਾਬੀ ਦੇ ਮੁਹਾਵਰਿਆਂ ਦੀ ਤਰ੍ਹਾਂ ਹੀ ਬਣਦੇ ਹਨ ; ਸੰਬੰਧਕਾਂ ਨਾਲ ਨਹੀਂ ਬਣਦੇ। ਜਿਵੇਂ :—

| **ਹਿੰਦੀ ਮੁਹਾਵਰੇ ਦਾ ਰੂਪ** | **ਪੰਜਾਬੀ ਮੁਹਾਵਰੇ ਦਾ ਰੂਪ** |
|---|---|
| दाँत खट्टे करना | ਦੰਦ ਖੱਟੇ ਕਰਨੇ। |
| दाल न गलना | ਦਾਲ ਨਾ ਗਲਣੀ। |
| नाक चने चबाना | — |
| नाक काटना | ਨੱਕ ਵੱਢਣਾ। |
| पापड़ बेलना | ਪਾਪੜ ਵੇਲਣੇ। |
| पानी पानी होना | ਪਾਣੀ ਪਾਣੀ ਹੋਣਾ। |
| पीठ दिखाना | ਕੰਡ ਦੇਣੀ। |
| फूल कर कुप्पा होना | ਮੂੰਹ ਸੁਜਾ ਬਹਿਣਾ। |
| बट्टा लगना | ਵੱਟਾ ਲੱਗਣਾ। |
| बायें हाथ का खेल होना | ਖੱਬੇ ਹੱਥ ਦੀ ਖੇਡ ਜਾਂ ਖੱਬੇ ਹੱਥ ਦਾ ਕਰਤਵ। |
| मुट्ठी गरम करना | ਮੁੱਠ ਗ਼ਰਮ ਕਰਨੀ। |
| लकीर पीटना | ਲਕੀਰ ਪਿੱਟਣੀ। |
| काम तमाम करना | — |
| उँगली उठाना | ਉਂਗਲੀ ਉਠਾਣੀ। |
| टका सा जवाब देना | ਟਕੇ ਵਰਗਾ ਜਵਾਬ ਦੇਣਾ। |

ਇਸ ਲਈ ਇਹ ਗੱਲ ਕੁਝ ਵਿਚਾਰ ਦੀ ਮੰਗ ਕਰਦੀ ਹੈ ਕਿ ਕਿਸੇ ਕਿਰਿਆ ਨਾਲ ਸੰਬੰਧਕ ਲਾ ਕੇ ਉਸ ਦੀ ਕੋਈ ਕੀਮਤ ਮੁਕਰਰ ਕਰ ਲੈਣੀ, ਕੇਵਲ ਇਕ ਬੋਲੀ ਦੀ ਸਾਸ਼ਨ ਸਮਰਥਾ ਵਧਾਣ ਦਾ ਯਤਨ ਹੈ ਜਾਂ ਸਚਮੁਚ ਇਹ ਮੁਹਾਵਰੇ ਦਾ ਠੋਸ ਰੂਪ ਹੈ। ਸਾਡੇ ਵਿਚਾਰ ਅਨੁਸਾਰ ਤੇ ਦੋ, ਘਟੋ ਘਟ, ਪੂਰਨ ਸ਼ਬਦ ਚਾਹੀਦੇ ਹਨ ਜਿਨ੍ਹਾਂ ਦੇ ਆਪਣੇ ਆਪ ਵਿਚ ਕੋਈ ਅਰਥ ਹੋਣ ਤੇ ਉਹ ਰਲ ਕੇ ਇਕ ਨਵਾਂ ਚਮਤਕਾਰ ਪੈਦਾ ਕਰ ਦੇਣ, ਤਾਂ ਮੁਹਾਵਰਾ ਬਣੇ। ਕੇਵਲ ਸੰਬੰਧਕ ਲਾਣ ਨਾਲ ਇਕ ਨਵਾਂ ਅਰਥ ਪੈਦਾ ਕਰਨਾ ਇਕ ਤਰ੍ਹਾਂ ਦੀ **ਸੰਕੇਤ ਬੋਲੀ** ਹੈ। ਪਰ ਇਹ ਕਿਉਂ ਨਹੀਂ ਹੋਣਾ ਚਾਹੀਦਾ, ਇਸ ਦਾ ਠੋਸ ਉੱਤਰ ਵੀ ਸਾਡੇ ਪਾਸ ਨਹੀਂ। ਸਾਡੀ ਬੋਲੀ ਵਿਚ ਕੇਵਲ ਸੰਬੰਧਕ ਦੇ ਲਗਾ ਨਾਲ ਮੁਹਾਵਰਾ ਪੈਦਾ ਕਰਨ ਦੀ ਸਮਰਥਾ ਨਹੀਂ, ਸਾਡਾ ਫਿਕਰੇ ਦਾ ਪ੍ਰਬੰਧ ਇਸ ਤਰ੍ਹਾਂ ਹੁੰਦਾ ਹੈ। ਪਰ ਅੰਗਰੇਜ਼ੀ ਬੋਲੀ ਦਾ ਕਮਾਲ ਹੈ ਕਿ ਕਿਰਿਆ ਤੇ ਸੰਬੰਧਕ ਦੇ ਮਿਲਾਪ ਤੋਂ ਹਜ਼ਾਰਾਂ ਮੁਹਾਵਰੇ ਬਣ ਗਏ ਹਨ।

ਸਾਡੇ ਮੁਹਾਵਰੇ ਤਾਂ ਵਿਸ਼ੇਸ਼ ਕਰਕੇ **ਨਾਂਵ ਤੇ ਕਿਰਿਆ** ਨਾਲ ਬਣੇ ਹਨ। ਇਹ ਇਸ ਪੁਸਤਕ ਦੇ ਵੇਖਣ ਤੋਂ ਸੁਤੇ ਸਿੱਧ ਹੀ ਪ੍ਰਗਟ ਹੈ।

ਇਹ ਮੁਹਾਵਰੇ ਕਦੋਂ ਬਣੇ ? ਇਸ ਦਾ ਸਿੱਧਾ ਉੱਤਰ ਤੇ ਇਹ ਹੈ ਕਿ ਇਨ੍ਹਾਂ ਦੀ ਟਕਸਾਲ ਕਦੇ ਬੰਦ ਨਹੀਂ ਹੋਵੀ ਤੇ ਜਦੋਂ ਹੀ ਮਨੁੱਖ ਨੂੰ ਸੂਝ ਆਈ ਓਦੋਂ ਤੋਂ ਇਹ ਬਣਨੇ ਸ਼ੁਰੂ ਹੋ ਗਏ। ਮੁਹਾਵਰਿਆਂ ਦਾ ਅਤਿ ਪੁਰਾਤਨ ਹੋਣਾ ਵੇਖਣ ਲਈ, ਇਹ ਗੱਲ ਸਹਾਇਕ ਹੁੰਦੀ ਹੈ ਕਿ ਜੇ ਅਸੀਂ ਵੱਖੋ ਵੱਖ ਬੋਲੀਆਂ ਦੇ ਰੋਜ਼ਾਨਾ ਜੀਵਨ ਬਾਰੇ ਮੁਹਾਵਰੇ ਵੇਖੀਏ ਤਾਂ ਉਨ੍ਹਾਂ ਵਿਚ ਇਕ ਬੜੀ ਵੱਡੀ ਸਾਂਝ ਦਿਸ ਪੈਂਦੀ ਹੈ। ਉਨ੍ਹਾਂ ਦੇ ਬਨਾਣ ਦਾ ਢੰਗ ਇਕੋ ਹੈ। ਉਨ੍ਹਾਂ ਰਾਹੀਂ ਪ੍ਰਗਟ ਹੋਣ ਵਾਲਾ ਜਜ਼ਬਾ ਇਕੋ ਹੈ। ਇਹ ਗੱਲ ਸਾਨੂੰ ਇਸੇ ਸਿੱਟੇ ਤੇ ਪੁਜਾਂਦੀ ਹੈ ਕਿ ਕਦੇ ਸਾਰੀਆਂ ਕੌਮਾਂ ਇਕੋ ਸਨ ਤੇ ਇਕੋ ਹੀ ਬੋਲੀ ਬੋਲਦੀਆਂ ਸਨ। ਜਿਉਂ ਜਿਉਂ ਨਖੇੜ ਪਿਆ, ਬੋਲੀ ਵਟਦੀ ਗਈ ਤੇ ਮੁਹਾਵਰੇ ਵੀ ਨਿਖੜਦੇ ਗਏ, ਪਰ ਕਈ ਪੁਰਾਣੇ ਮੁਹਾਵਰਿਆਂ ਦੀ ਸਾਂਝ ਬਣੀ ਰਹੀ। ਜਿਵੇਂ ਰੋਜ਼ਾਨਾ ਸ਼ਬਦਾਂ ਵਿਚੋਂ ਮਾਤਾ-ਪਿਤਾ, ਪੁੱਤਰ ਆਦਿ ਬਾਰੇ ਸ਼ਬਦ ਬਹੁਤ ਬੋਲੀਆਂ ਦੇ ਸਾਂਝੇ ਹਨ ਤਿਵੇਂ ਹੀ ਅਤਿ ਸਾਦੇ ਤੇ ਰੋਜ਼ਾਨਾ ਜੀਵਨ ਵਿਚ ਆਣ ਵਾਲੇ ਮੁਹਾਵਰੇ ਵੀ ਸਾਂਝੇ ਹਨ। ਗੱਲ ਕੀ, ਮੁਹਾਵਰੇ ਉਦੋਂ ਹੀ ਬਣਨੇ ਸ਼ੁਰੂ ਹੋ ਗਏ, ਜਦੋਂ ਮਨੁੱਖ ਨੂੰ ਸੋਝੀ ਆਈ ਤੇ ਉਹ ਆਪਣੇ ਭਾਵ ਪ੍ਰਗਟ ਕਰਨ ਸਿਖਿਆ। ਮੁਹਾਵਰੇ, ਇਹ ਗੱਲ ਨਹੀਂ ਦੱਸਦੇ ਕਿ ਕਿਸੇ ਬੋਲੀ ਦਾ ਸ਼ਬਦ ਭੰਡਾਰ ਕਿੱਡਾ ਵੱਡਾ ਹੈ, ਸਗੋਂ ਇਹ ਇਸ ਗੱਲ ਦੇ ਸੂਚਕ ਹਨ ਕਿ ਸ਼ਬਦ-ਭੰਡਾਰ ਥੋੜਾ ਹੁੰਦਿਆਂ ਭੀ ਉਸ ਵਿਚ ਸਾਸ਼ਨ ਦੀ ਸਮਰਥਾ ਕਿੰਨੀ ਹੈ। ਅਰਥਾਂ ਦੇ ਕਈ ਰੰਗ ਦੱਸਣ ਲਈ ਇਕੋ ਸ਼ਬਦ ਨੂੰ ਨਵੇਂ ਰੂਪਾਂ ਵਿਚ ਵਰਤ ਲੈਣਾ ਗੁਜ਼ਾਰਾ ਕਰਨ ਵਾਲੀ ਗੱਲ ਹੈ। ਹੋਰ ਬਿਲਕੁਲ ਵੱਖਰਾ ਸ਼ਬਦ ਨਹੀਂ ਮਿਲਿਆ ਤਦ ਹੀ ਇਸ ਤਰ੍ਹਾਂ ਕੰਮ ਸਾਰਿਆ ਗਿਆ ਹੈ। ਇਹ ਉਦੋਂ ਹੀ ਲੋੜ ਸੀ ਜਦੋਂ ਬੋਲੀਆਂ ਦਾ ਵਿਕਾਸ ਘਟ ਹੋਇਆ ਸੀ ਤੇ ਉਨ੍ਹਾਂ ਦਾ ਸ਼ਬਦ-ਭੰਡਾਰ ਸੀਮਤ ਸੀ, ਭਾਵ, ਬਹੁਤ ਪੁਰਾਣੇ ਸਮੇਂ। ਮੁਹਾਵਰੇ ਬਹੁਤ ਪੁਰਾਤਨ ਸਮੇਂ ਬਣਨੇ ਸ਼ੁਰੂ ਹੋਏ। ਬੋਲੀਆਂ ਵਿਚ ਮੁਹਾਵਰਿਆਂ ਦੀ ਸਾਂਝ ਵੇਖੋ :—

## ਮੁਹਾਵਰਿਆਂ ਵਿਚ ਸਾਂਝ–

| ਪੰਜਾਬੀ | ਅੰਗਰੇਜ਼ੀ | ਹਿੰਦੀ-ਉਰਦੂ |
|---|---|---|
| ਪੀਲਾ ਪੈਣਾ | To turn pale | ਮੂੰਹ ਜ਼ਰਦ ਹੋਨਾ |
| ਅੱਖ ਭਰ ਕੇ ਦੇਖਣਾ | To cast an eye upon | ਆਂਖ ਭਰ ਕਰ ਦੇਖਨਾ |
| ਸਿਰ ਸਿਰ ਆ ਜਾਣਾ (ਪਾਣੀ) | To come to a head | ਸਿਰ ਸਿਰ ਆ ਜਾਨਾ |
| ਪਾਗਲ ਹੋ ਜਾਣਾ | To go mad | ਪਾਗਲ ਹੋ ਜਾਨਾ |
| ਪੋਟਿਆਂ ਤੇ ਹੋਣਾ | To have a thing at one's finger ends | ਉਂਗਲੋਂ ਪਰ ਹੋਨਾ |
| ਸਿਰ ਜੋੜਨਾ | To lay heads together | ਸਿਰ ਜੋੜਨਾ |
| ਮੂੰਹ ਬਨਾਣਾ | To make mouths or faces | ਮੂੰਹ ਬਨਾਨਾ |
| ਮੂੰਹ ਵਿਚ ਪਾਣੀ ਭਰਨਾ | To make one's mouth water | ਮੂੰਹ ਮੇਂ ਪਾਨੀ ਭਰਨਾ |
| ਤਲਵਾਰ ਦੀ ਭੇਟਾ ਕਰਨਾ | To put to the sword | ਤਲਵਾਰ ਕੇ ਘਾਟ ਉਤਾਰਨਾ |
| ਆਪਣੇ ਸਿਰ ਲੈਣਾ | To take upon oneself | ਆਪਨੇ ਸਿਰ ਲੈਣਾ |
| ਖੁਰੀ ਕਰ ਜਾਣਾ | To take to one's heels | — |
| ਚਿੱਕੜ ਉਛਾਲਣਾ | To throw mud or dirt | ਕੀਚੜ ਉਛਾਲਨਾ |
| ਮਨ ਵਿਚ ਗੀਟੀਆਂ ਗਿਣਨਾ | To turn a matter over in one's mind | ਗੀਟੀਆਂ ਗਿਨਨਾ |
| ਨੱਕ ਵੱਟਣਾ | To turn up one's nose at | ਨਾਕ ਚੜ੍ਹਾਨਾ |
| ਸਿਰ ਫਿਰਨਾ | Turning of one's head or brain | ਸਿਰ ਫਿਰਨਾ |
| ਦਾੜ੍ਹੀ ਖਿੱਚਣਾ | To beard a man | ਦਾਹੜੀ ਖਿੱਚਨਾ |
| ਮੂੰਹੋਂ ਨਿਕਲਣਾ | To escape one's lips | ਮੂੰਹ ਸੇ ਨਿਕਲਣਾ |
| ਆਪਣੇ ਪੈਰੀਂ ਖੜਾ ਹੋਣਾ | To fall on one's feet | ਆਪਨੇ ਪਾਉਂ ਪਰ ਖੜਾ ਹੋਣਾ |
| ਥਾਪੜਾ ਦੇਣਾ, ਪਿਠ ਠੋਕਣਾ | To pat on the back | ਪੀਠ ਠੋਂਕਨਾ |
| ਸਿਰ ਖਪਾਣਾ | To rack one's brain | ਸਿਰ ਖਪਾਨਾ |
| ਕੰਨ ਭਰਨਾ | To poison one's ears | ਕਾਨ ਭਰਨਾ |

ਪੰਜਾਬੀ ਬੋਲੀ ਦੇ ਮੁਹਾਵਰੇ ਵੀ ਬਹੁਤ ਪੁਰਾਤਨ ਸਮੇਂ ਤੋਂ ਬਣਨੇ ਸ਼ੁਰੂ ਹੋਏ। ਉਦੋਂ ਹੀ ਜਦੋਂ ਸਭਿਅਤਾ ਵਿਚ ਮਾੜਾ ਮੋਟਾ ਵਿਕਾਸ ਸ਼ੁਰੂ ਹੋਇਆ। ਸਭਿਅਤਾ ਦੀ ਪਹਿਲੀ ਲੋੜ 'ਭੁਖ ਦਾ ਗਿਆਨ' ਹੈ ਤੇ ਭੁਖ ਨੂੰ ਮਿਟਾਣ ਦੇ ਸਾਧਨਾਂ ਦਾ ਗਿਆਨ ਹੈ। ਇਨ੍ਹਾਂ ਦੋ ਪੱਖਾਂ ਤੇ ਪੰਜਾਬੀ ਵਿਚ ਮੁਹਾਵਰੇ ਕਾਫ਼ੀ ਹਨ ਪਰ ਇੰਨੇ ਨਹੀਂ ਕਿਉਂਕਿ ਉਦੋਂ ਬੋਲੀ ਦਾ ਵਿਕਾਸ਼ ਉਨਾ ਨਹੀਂ ਹੋਇਆ ਸੀ। ਜਿਉਂ ਜਿਉਂ ਗਿਆਨ ਜ਼ੋਰ ਫੜਿਆ, ਮਨੁੱਖ ਨੂੰ ਆਪਣੇ ਸਰੀਰ ਦੀ ਸੋਝੀ ਹੁੰਦੀ ਗਈ। ਸਰੀਰਕ ਅੰਗਾਂ ਦਾ ਗਿਆਨ ਹੋਇਆ, ਇਨ੍ਹਾਂ ਦੇ ਉਸਨੇ ਨਾਂ ਮਿੱਥੇ। ਇਨ੍ਹਾਂ ਦੇ ਆਧਾਰ ਤੇ ਮੁਹਾਵਰੇ ਬਣਨੇ ਸ਼ੁਰੂ ਹੋਏ। ਸ਼ਾਇਦ ਪੰਜਾਬੀ ਵਿਚ ਸਭ ਤੋਂ ਵੱਧ ਮੁਹਾਵਰੇ ਸਰੀਰਕ ਅੰਗਾਂ ਦੇ ਆਧਾਰ ਤੇ ਬਣੇ ਹੋਏ ਹਨ। ਸਿਰ, ਅੱਖ, ਪੈਰ, ਨੱਕ, ਹੱਥ ਦੇ ਅਧਾਰ ਤੇ ਹੀ ਕਿੰਨੇ ਮੁਹਾਵਰੇ ਹਨ। ਹਿਕ, ਕੰਨ, ਜ਼ਬਾਨ, ਜਾਨ, ਜੀਭ, ਜਿਗਰ, ਢਿਡ, ਤੇੜ, ਦੰਦ, ਦਮ, ਦਿਲ, ਨਜ਼ਰ, ਪਿੱਠ, ਮਨ, ਮੂੰਹ, ਲਹੂ, ਲਤ ਤੇ ਹੀ ਕਿੰਨੇ ਮੁਹਾਵਰੇ ਹਨ।

**ਸਿਰ–**

ਸਿਰ ਆਉਣਾ—ਲੜਨ ਨੂੰ ਪੈਣਾ।

ਸਿਰ ਸਟ ਪੈ ਜਾਣੀ—ਕੋਈ ਮਨ ਨੂੰ ਨਾ ਭਾਉਂਦੀ ਗੱਲ ਸੁਣ ਕੇ ਵੜ ਵਟ ਲੈਣੀ।

ਸਿਰ ਸੁਆਹ ਪਾਉਣੀ—ਬਦਨਾਮੀ ਕਰਨੀ; ਕਿਸੇ ਮਾੜੀ ਗੱਲ ਦਾ ਧਿਆਨ ਛੱਡ ਦੇਣਾ।

ਸਿਰ ਖਪਣਾ—ਕਿਸੇ ਦੀਆਂ ਗੱਲਾਂ ਸੁਣ ਸੁਣ ਕੇ ਅਕ ਜਾਣਾ।

ਸਿਰ ਚੜ੍ਹ ਕੇ ਮਰਨਾ–ਇਸ ਤਰ੍ਹਾਂ ਦੀ ਮੌਤ ਸਹੇੜਨੀ ਕਿ ਦੋਸ਼ ਕਿਸੇ ਦੂਜੇ ਦੇ ਸਿਰ ਲਗੇ।

ਸਿਰ ਚੜ੍ਹਾਉਣਾ - ਲਾਡ ਕਰ ਕੇ ਸ਼ੋਖ਼ ਕਰ ਲੈਣਾ।

ਸਿਰ ਚਿੱਟਾ ਹੋ ਜਾਣਾ—ਧੌਲੇ ਆ ਜਾਣੇ, ਤਜਰਬਾ ਤੇ ਸਮਝ ਹੋਣੀ।

ਸਿਰ ਤੇ ਹੱਥ ਧਰਨਾ—ਸਹਾਰਾ ਦੇਣਾ।

ਸਿਰ ਤੇ ਲੈਣਾ—ਆਪਣੇ ਜ਼ਿੰਮੇ ਲੈਣਾ।

ਸਿਰ ਨੀਵਾਂ ਕਰਨਾ–ਸ਼ਰਮ ਨਾਲ ਮੂੰਹ ਨੀਵਾਂ ਕਰ ਲੈਣਾ।

ਸਿਰ ਫਿਰਨਾ ਮਤ ਮਾਰੀ ਜਾਣੀ।

ਸਿਰ ਵੇਚਣਾ—ਆਪਣੇ ਆਪ ਨੂੰ ਦੂਜੇ ਦੇ ਵਸ ਕਰ ਦੇਣਾ।

**ਪੈਰ–**

ਪੈਰ ਉਖੜਨੇ—ਹਾਰ ਕੇ ਨੱਠ ਜਾਣਾ।

ਪੈਰ ਚੁਕ ਕੇ ਚਲਣਾ–ਉੱਦਮ ਨਾਲ ਕਾਹਲੀ ਕਾਹਲੀ ਤੁਰਨਾ।

ਪੈਰ ਅੜਾਉਣਾ—ਕਿਸੇ ਕੰਮ ਵਿਚ ਦਖ਼ਲ ਦੇਣਾ।

ਪੈਰ ਕਬਰ ਵਿਚ ਧਰਨਾ—ਮਰਨ ਦੇ ਨੇੜੇ ਹੋਣਾ।

ਪੈਰ ਚੁੰਮਣਾ–ਬੜਾ ਆਦਰ ਭਾਅ ਕਰਨਾ।

ਪੈਰ ਜੰਮਣੇ—ਕੰਮ ਚੰਗਾ ਤੁਰ ਪੈਣਾ ।
ਪੈਰ ਜ਼ਮੀਨ ਤੇ ਨਾ ਰੱਖਣੇ—ਆਪਣੇ ਆਪ ਨੂੰ ਵੱਡਾ ਜਤਾਣਾ ।
ਪੈਰ ਧੋ ਧੋ ਕੇ ਪੀਣਾ—ਸੇਵਾ ਕਰਨੀ, ਬਹੁਤ ਆਦਰ ਭਾਅ ਕਰਨਾ ।
ਪੈਰ ਪਸਾਰ ਕੇ ਸੌਣਾ—ਨਿਸਚਿੰਤ ਹੋ ਕੇ ਸੌਣਾ ।
ਪੈਰ ਭਾਰੇ ਹੋਣੇ—ਗਰਭਵਤੀ ਹੋਣਾ (ਇਸਤ੍ਰੀ ਦਾ) ।

**ਅੱਖ—**

ਅੱਖ ਉੱਚੀ ਨਾ ਕਰ ਸਕਣਾ—ਲਜਿਆ ਦੇ ਕਾਰਣ ਕਿਸੇ ਦੇ ਸਾਹਮਣੇ ਨਾ ਹੋ ਸਕਣਾ ।
ਅੱਖ ਚੁਰਾਉਣਾ—ਕਿਸੇ ਵਲੋਂ ਅੱਖ ਫੇਰ ਲੈਣੀ ਸ਼ਰਮ ਦੇ ਕਾਰਣ ਜਾਂ ਜਿਵੇਂ ਉਸ ਨੂੰ ਪਛਾਣਿਆ ਹੀ ਨਹੀਂ ।
ਅੱਖਾਂ ਵਿਖਾਉਣਾ—ਕਿਸੇ ਨੂੰ ਡਰਾਉਣਾ, ਧਮਕੀ ਦੇਣੀ ।
ਅੱਖ ਖੋਲ੍ਹ ਕੇ ਵੇਖਣਾ—ਚੰਗੀ ਤਰ੍ਹਾਂ ਨੀਝ ਲਾ ਕੇ ਵੇਖਣਾ ।
ਅੱਖਾਂ ਬਦਲ ਲੈਣਾ—ਕਿਸੇ ਨਾਲ ਪਹਿਲਾ ਵਾਲੇ ਪਿਆਰ ਦਾ ਸਲੂਕ ਛੱਡ ਦੇਣਾ ।
ਅੱਖਾਂ ਉੱਤੇ ਪਰਦਾ ਪੈਣਾ—ਮਤ ਮਾਰੀ ਜਾਣੀ ।
ਅੱਖਾਂ ਵਿਚ ਲਾਲੀ ਉਤਰਨੀ—ਗੁੱਸੇ ਨਾਲ ਅੱਖਾਂ ਲਾਲ ਹੋ ਜਾਣਾ ।
ਅੱਖਾਂ ਵਿਚ ਚਰਬੀ ਆ ਜਾਣੀ—ਗੁਮਾਨ ਕਰਨਾ ।

ਲਗਭਗ ਸਾਰੇ ਸਰੀਰਕ ਅੰਗਾਂ ਤੇ ਮੁਹਾਵਰੇ ਹਨ ਤੇ ਸ਼ਾਇਦ ਹੋਰ ਕਿਸੇ ਚੀਜ਼ ਤੇ ਇੰਨੇ ਮੁਹਾਵਰੇ ਨਹੀਂ ਜਿੰਨੇ ਸਰੀਰਕ ਅੰਗਾਂ ਤੇ । ਇਹ ਗੱਲ ਮੁਹਾਵਰਿਆਂ ਦੀ ਪੁਰਾਤਨਤਾ ਵੀ ਦਰਸਾਂਦੀ ਹੈ, ਤੇ ਮਨੁੱਖ ਦਾ ਮਨੋਵਿਗਿਆਨਕ ਗਿਆਨ ਵੀ ; ਰੋਜ਼ਾਨਾ ਜੀਵਨ ਦਾ ਤਜਰਬਾ ਵੀ ।

ਰੋਜ਼ਾਨਾ ਤਜਰਬੇ ਬਾਰੇ ਮੁਹਾਵਰੇ ਬਣਦੇ ਗਏ :—
ਥਾਂ (ਅਗਾ ਪਿਛਾ)—ਅਗਾ ਪਿਛਾ ਵੇਖਣਾ ; ਅਗਾ ਸੁਆਰਨਾ ;
ਅਨ੍ਹੇਰ—ਅਨ੍ਹੇਰ ਖਾਤਾ ਹੋਣਾ ; ਅਨ੍ਹੇਰ ਮਚਾਣਾ, ਅਨ੍ਹੇਰਾ ਹੋਣਾ ;
ਇੱਟ—ਇੱਟ ਇੱਟ ਕਰਨੀ ; ਇੱਟ ਨਾਲ ਇੱਟ ਵਜਾਣੀ ;
ਹਕ—ਹਕ ਹੋਣਾ ; ਹਕ ਮਾਰਨਾ ; ਹਕ ਕਰਨਾ ;
ਹੱਡ—ਹੱਡ ਭੰਨਣਾ, ਹਡ ਹਰਾਮ ਹੋਣਾ ; ਹੱਡ ਮੋਟਾ ਹੋਣਾ ;
ਕੁੱਤਾ—ਕੁੱਤੇ ਦਾ ਜੀਵਨ ਜੀਣਾ ; ਕੁੱਤੇ ਵਰਗੀ ਹੋਣੀ ;
ਖੁੰਬ—ਖੁੰਬ ਵਾਂਗ ਸਿਰ ਕਢਣਾ ;
ਕਲਮ—ਕਲਮ ਨੂੰ ਹੱਥ ਲਾਉਣਾ ।
ਆਦਿ ਤੇ ਮੁਹਾਵਰੇ ਬਣੇ ।

ਫੁਟਕਲ ਮੁਹਾਵਰੇ ਬੇਅੰਤ ਹਨ—

ਚੀਂ ਪੀਂ ਕਰਨਾ (ਨਾਂਹ ਨੁਕਰ ਕਰਨੀ) ; ਚਟਣੀ ਹੋ ਜਾਣਾ (ਬਹੁਤ ਤਕਲੀਫ ਹੋਣੀ) ; ਚੰਮ ਉਧੇੜਨਾ (ਬਹੁਤ ਮਾਰਨਾ) ; ਹਾਂ ਵਿਚ ਹਾਂ ਮਿਲਾਉਣਾ (ਸਤ-ਬਚਨੀਏ ਹੋਣਾ) ; ਹੌਲਿਆਂ ਪੈਣਾ (ਕੁਝ ਸ਼ਰਮਿੰਦਾ ਜਿਹਾ ਹੋਣਾ) ; ਕੰਡ ਲਾ ਦੇਣੀ (ਹਰਾ ਦੇਣਾ) ; ਜ਼ਹਿਰ ਲਗਣਾ (ਕੋਈ ਗੱਲ ਦਿਲ ਨੂੰ ਬੜੀ ਮਾੜੀ ਲਗਣੀ) ; ਜੰਗਾਲੀ ਜੰਦਰੇ ਖੋਲ੍ਹਣੇ (ਵਿਆਹ ਹੋ ਕੇ ਘਰ ਵੱਸ ਪੈਣਾ) ; ਛਜ ਵਿਚ ਪਾ ਕੇ ਛੱਟਣਾ (ਬਹੁਤ ਭੰਡਣਾ) ਆਦਿ।

ਮੁਹਾਵਰਿਆ ਦੀ ਪੂਰੀ ਤਰ੍ਹਾਂ ਐਸੀ ਵੰਡ ਕਰ ਸਕਣਾ ਤੇ ਅਸੰਭਵ ਹੈ ਜਿਹੜੀ ਸਾਰਿਆਂ ਨੂੰ ਪਰਵਾਨ ਹੋਵੇ। ਪਰ ਇਕ ਤਰੀਕਾ ਵੰਡ ਦਾ ਇਹੋ ਹੈ ਜਿਹੜਾ ਉਪਰ ਦੱਸਿਆ ਗਿਆ ਹੈ। ਭਾਵ :

ਸਰੀਰਕ ਅੰਗਾਂ ਦੇ ਮੁਹਾਵਰੇ ;
ਰੰਗਾਂ ਦੇ ਮੁਹਾਵਰੇ ;
ਦੁਖ ਸੁਖ ਦੇ ਮੁਹਾਵਰੇ ;
ਪਸ਼ੂ ਪੰਛੀਆਂ ਦੇ ਮੁਹਾਵਰੇ ;
ਕਪੜਿਆਂ ਦੇ ਮੁਹਾਵਰੇ ;
ਫੁਲਾਂ ਦੇ ਮੁਹਾਵਰੇ ;
ਫਲਾਂ ਦੇ ਮੁਹਾਵਰੇ ;
ਸਮੇਂ ਥਾਂ ਦੇ ਮੁਹਾਵਰੇ ;
ਨਿਰੋਲ ਕਿਰਿਆ ਦੇ ਮੁਹਾਵਰੇ ;
ਨਿਰੋਲ ਨਾਵਾਂ ਦੇ ਮੁਹਾਵਰੇ ;
ਵਿਸ਼ੇਸ਼ਣਾਂ ਦੇ ਮੁਹਾਵਰੇ।

ਸਰੀਰਕ ਅੰਗਾਂ ਦੇ ਮੁਹਾਵਰਿਆਂ ਬਾਰੇ ਪਹਿਲਾਂ ਦੱਸਿਆ ਜਾ ਚੁਕਾ ਹੈ ਤੇ ਉਨ੍ਹਾਂ ਦੀਆਂ ਕਾਫ਼ੀ ਉਦਾਹਰਨਾ ਇਥੇ ਵੀ ਦਿੱਤੀਆਂ ਗਈਆਂ ਹਨ ਤੇ ਵੱਖੋ ਵੱਖ ਥਾਵਾਂ ਤੇ ਕੋਸ਼ ਵਿਚ ਵੀ ਹਨ। ਬਾਕੀ ਵੰਡ ਦੀਆਂ ਵੀ ਕੁਝ ਉਦਾਹਰਨਾਂ ਇਥੇ ਦਿੰਦੇ ਹਾਂ ਤਾਂ ਜੋ ਵਿਚਾਰ ਸਪਸ਼ਟ ਹੋ ਸਕੇ :—

**ਰੰਗ**

ਰੰਗ ਪੀਲਾ ਪੈਣਾ ;
ਮੂੰਹ ਲਾਲ ਹੋਣਾ ;
ਅੱਖਾਂ ਲਾਲ ਕਰਨਾ ;
ਹੱਥ ਪੈਰ ਨੀਲੇ ਹੋਣੇ ;
ਲਹੂ ਚਿੱਟਾ ਹੋਣਾ ;
ਕਾਲੇ ਦਿਲ ਵਾਲਾ ਹੋਣਾ ;
ਚਿੱਟੀ ਚਾਦਰ ਤੇ ਦਾਗ਼ ਲੱਗਣਾ।

**ਪਸ਼ੂ**

ਖੋਤੇ ਦਾ ਖੁਰ ਹੋਣਾ ;
ਨਿਰਾ ਖੋਤਾ ਹੋਣਾ ;
ਨਿਰਾ ਗਊ ਹੋਣਾ ;
ਕੁੱਤੇ ਦੀ ਪੂਛ ;
ਕੁੱਤੇ ਦਾ ਜੀਵਨ ;
ਭੇਡ ਚਾਲ ਕਰਨੀ।

### ਪੰਛੀ

ਚਿੜੀ ਨਾ ਫੜਕਣੀ ;
ਤੋਤੇ ਵਾਂਗ ਅੱਖਾਂ ਪਰਤਣਾ ;
ਬਨੇਰੇ ਤੇ ਕਾਂ ਬੋਲਣਾ ;
ਅੰਨ੍ਹੇ ਦੇ ਪੈਰ ਥੱਲੇ ਬਟੇਰਾ ਆਣਾ ;
ਸੁਸਰੀ ਵਾਂਗ ਸਉਣਾ ;
ਦਿੱਲ ਦੀ ਅੱਖ ਵਾਲਾ ਹੋਣਾ ;
ਤਿੱਤਰ ਹੋ ਜਾਣਾ ;
ਭੂੰਨੇ ਤਿੱਤਰ ਉਡਾਣਾ ।

### ਕਪੜੇ

ਸਤੀਂ ਕਪੜੀ ਅੱਗ ਲਗਣੀ ;
ਚਾਦਰ ਪਾਣੀ ;
ਪਗ ਵਟਾਣੀ ;
ਪਗ ਲਾਹੁਣੀ ;
ਪਗ ਬਨ੍ਹਾਉਣੀ ;
ਸਿਰੋਂ ਨੰਗੀ ਹੋਣਾ ।

### ਫੁੱਲ

ਫੁੱਲਾਂ ਵਾਂਗ ਖਿੜਨਾ ;
ਮੂੰਹ ਖਿੜਨਾ ;
ਫੁੱਲ ਦੀ ਨਾ ਲਾਣੀ ;
ਫੁੱਲਾਂ ਦੀ ਸੇਜ ਹੋਣੀ ।

### ਦੁਖ

ਦੁਖ ਲਗਣਾ ;
ਦੁਖ ਪਾਉਣਾ ;
ਦੁਖ ਵੰਡਣਾ ;
ਦੁਖ ਰੋਣਾ ;
ਦੁਖ ਫੋਲਣਾ ;
ਦੁਖ ਜਾਣਾ ।

ਪੰਜਾਬੀ ਬੋਲੀ ਦੀਆਂ ਕਈ ਉਪਭਾਖਾਵਾਂ ਵੀ ਹਨ ਜਿਵੇਂ ਲਹਿੰਦੀ, ਪੁਠੋਹਾਰੀ, ਦੁਆਬੀ, ਪਹਾੜੀ ਆਦਿ । ਪਰ ਜਿਥੋਂ ਤੀਕ ਮੁਹਾਵਰਿਆਂ ਦਾ ਸੰਬੰਧ ਹੈ, ਸਾਰੀਆਂ ਉਪ-ਬੋਲੀਆਂ ਵਿਚ ਵੀ ਮੁਹਾਵਰੇ ਇਕੋ ਹੀ ਹਨ । ਕੋਈ ਵਿਸ਼ੇਸ਼ ਫ਼ਰਕ ਦਿਸ ਨਹੀਂ ਪਿਆ । ਇਸ ਲਈ ਹਰ ਉਪ-ਬੋਲੀ ਦੇ ਮੁਹਾਵਰਿਆਂ ਦੀ ਵਖਰਿਤ ਇਥੇ ਨਹੀਂ ਦਰਸਾਈ ਗਈ ।

ਪੰਜਾਬੀ ਬੋਲੀ ਤੇ ਸਮੇਂ ਸਮੇਂ ਕਈ ਪ੍ਰਭਾਵ ਪੈਂਦੇ ਰਹੇ ਹਨ । ਮੁਸਲਮਾਨਾਂ ਦੇ ਆਣ ਨਾਲ ਇਸ ਤੇ ਅਰਬੀ-ਫ਼ਾਰਸੀ ਦਾ ਪ੍ਰਭਾਵ ਪਿਆ । ਕਈ ਸ਼ਬਦ ਉਨ੍ਹਾਂ ਬੋਲੀਆਂ ਦੇ ਇਸ ਵਿਚ ਪਰਵੇਸ਼ ਕਰ ਗਏ ਤੇ ਕਈ ਮੁਹਾਵਰੇ ਵੀ ; ਜਿਵੇਂ ਕਿ

| ਫ਼ਾਰਸੀ, ਉਰਦੂ ਦੇ ਮੁਹਾਵਰੇ | ਪੰਜਾਬੀ ਦੇ ਮੁਹਾਵਰੇ |
|---|---|
| ਅਪਨੇ ਗਰੀਬਾਨ ਮੇਂ ਮੂੰਹ ਡਾਲਨਾ । | ਆਪਣੇ ਗ਼ਰੀਬਾਨ ਵਿਚ ਸਿਰ ਨੀਵਾਂ ਕਰ ਕੇ ਵੇਖਣਾ ਜਾਂ ਝਾਤ ਮਾਰਨਾ । |
| ਗੇਹੂੰ ਕੇ ਸਾਥ ਘੁਨ ਪਿਸਨਾ । | ਕਣਕ ਨਾਲ ਘੁਣ ਪੀਸਣਾ । |
| ਈਦ ਕਾ ਚਾਂਦ ਹੋਨਾ । | ਈਦ ਦਾ ਚੰਨ ਹੋ ਜਾਣਾ । |
| ਅਸਮਾਨ ਪਰ ਦਿਮਾਗ਼ ਹੋਨਾ । | ਦਿਮਾਗ਼ ਅਕਾਸ਼ ਚੜ੍ਹਨਾ । |
| ਆਂਖੇਂ ਦਿਖਾਨਾ । | ਅੱਖਾਂ ਕਢਣੀਆਂ ਜਾਂ ਵਿਖਾਣੀਆਂ । |
| ਹਥੇਲੀ ਪਰ ਸਰਸੋਂ ਜਮਾਨਾ । | ਤਲੀ ਤੇ ਸਰ੍ਹੋਂ ਉਗਾ ਦੇਣੀ । |
| ਬਾਲ ਕੀ ਖਾਲ ਉਤਾਰਨਾ । | ਵਾਲ ਦੀ ਖਲ ਲਾਹਣੀ । |
| ਪਾਣੀ ਪਾਣੀ ਕਰਨਾ । | ਪਾਣੀਓਂ ਪਾਣੀ ਕਰ ਦੇਣਾ । |
| ਜਾਨ ਸੇ ਹਾਥ ਧੋ ਬੈਠਨਾ । | ਜਾਨ ਤੋਂ ਹੱਥ ਧੋ ਬੈਠਣਾ । |

ਪੰਜਾਬੀ ਬੋਲੀ ਦਾ ਵਾਹ ਅੰਗਰੇਜ਼ਾਂ ਨਾਲ ਵੀ ਰਿਹਾ। ਪਰ ਇਉਂ ਜਾਪਦਾ ਹੈ ਜਿਵੇਂ ਅੰਗਰੇਜ਼ਾਂ ਦਾ ਇਸ ਬੋਲੀ ਦੇ ਮੁਹਾਵਰਿਆਂ ਤੇ ਕੋਈ ਅਸਰ ਨਹੀਂ ਪਿਆ। ਕੋਈ ਇਕ ਵੀ ਮੁਹਾਵਰਾ ਐਸਾ ਦਿਸ ਨਹੀਂ ਪਿਆ ਜਿਸ ਵਿਚ ਅੰਗਰੇਜ਼ੀ ਦਾ ਕੋਈ ਸ਼ਬਦ ਹੋਵੇ ਜਾਂ ਹੋਰ ਕਿਸੇ ਤਰ੍ਹਾਂ ਉਸ ਬੋਲੀ ਦਾ ਕੋਈ ਪ੍ਰਭਾਵ ਦਿਸ ਪੈਂਦਾ ਹੋਵੇ। ਅਸਲ ਵਿਚ ਮੁਹਾਵਰੇ ਇੰਨੇ ਥੋੜੇ ਸਮੇਂ ਵਿਚ ਜਿੰਨਾਂ ਕਿ ਸਾਡਾ ਅੰਗਰੇਜ਼ਾਂ ਨਾਲ ਵਾਹ ਰਿਹਾ, ਬਹੁਤ ਬਣ ਹੀ ਨਹੀਂ ਸਕਦੇ ਤੇ ਫਿਰ ਅੰਗਰੇਜ਼ੀ ਜ਼ਬਾਨ ਦਾ ਮੁਹਾਵਰਾ ਪੰਜਾਬੀ ਵਿਚ ਜਜ਼ਬ ਨਹੀਂ ਹੋ ਸਕਦਾ। ਉਸ ਦੇ ਕੁਝ ਥੋੜੇ ਜਿਹੇ ਸ਼ਬਦ ਹੁਣ ਪੰਜਾਬੀ ਵਿਚ ਆਣ ਕੇ ਜਜ਼ਬ ਹੋਏ ਹਨ। ਇਹ ਸ਼ਬਦ ਉਹ ਹੀ ਹੋ ਸਕਦੇ ਹਨ ਜਿਹੜੇ ਰੋਜ਼ ਬੋਲੇ ਜਾਂਦੇ ਹਨ, ਕਚਹਿਰੀਆਂ, ਦਫ਼ਤਰਾਂ ਆਦਿ ਵਿਚ ਜਿਥੇ ਪਿੰਡ ਦੇ ਲੋਕਾਂ ਦਾ ਵਾਹ ਰਹਿੰਦਾ ਹੈ। ਇਹ ਥੋੜੇ ਜਿਹੇ ਸ਼ਬਦ ਪੰਜਾਬੀਆਂ ਨੇ ਉਨ੍ਹਾਂ ਦੇ ਆਪਣੀ ਬੋਲੀ ਵਿਚ ਦਾਖ਼ਲ ਕਰ ਲਏ ਹਨ ਪਰ ਕਿਤੇ ਅੰਗਰੇਜ਼ੀ ਮੁਹਾਵਰੇ ਪਿੰਡਾਂ ਦੇ ਲੋਕੀ ਸੁਣ ਹੀ ਨਹੀਂ ਸਕਦੇ, ਜੇ ਸੁਣਨ ਵੀ ਤਾਂ ਸਮਝ ਨਹੀਂ ਆ ਸਕਦੀ। ਇਸ ਲਈ ਅੰਗਰੇਜ਼ਾਂ ਦੇ ਕਿਸੇ ਮੁਹਾਵਰੇ ਦਾ ਪੰਜਾਬੀ ਤੇ ਅਸਰ ਨਹੀਂ।

ਅੰਗਰੇਜ਼ੀ ਬੋਲੀ ਦੇ ਮੁਹਾਵਰਿਆਂ ਵਿਚੋਂ ਪੰਜਾਬੀ ਬੋਲੀ ਵਿਚ ਮੁਹਾਵਰੇ ਤੇ ਨਹੀਂ ਆ ਸਕੇ ਪਰ ਅੰਗਰੇਜ਼ੀ ਲਿਖਣ ਸ਼ੈਲੀ ਨੇ ਜਿੰਨਾ ਪੰਜਾਬੀ ਲਿਖਣ ਸ਼ੈਲੀ ਨੂੰ ਪਰਭਾਵਤ ਕਰ ਦਿੱਤਾ ਹੈ ਇੰਨਾਂ ਹੋਰ ਕੋਈ ਸ਼ੈਲੀ ਨਹੀਂ ਪਰਭਾਵਤ ਕਰ ਸਕੀ। ਇਹ ਗੱਲ ਗੁਰਬਖ਼ਸ਼ ਸਿੰਘ ਵਿਚ ਸਭ ਤੋਂ ਵੱਧ ਪਰਤੱਖ ਹੈ ਜੋ ਪੰਜਾਬੀ ਬੋਲੀ ਦਾ ਮਾਹਿਰ ਸ਼ੈਲੀਕਾਰ ਹੈ। ਹੋਰ ਵੀ ਅੰਗਰੇਜ਼ੀ ਪੜ੍ਹੇ ਲਿਖੇ ਪੰਜਾਬੀ ਲੇਖਕਾਂ ਵਿਚ ਇਹ ਪਰਭਾਵ ਪਰਤੱਖ ਹੈ; ਜਿਵੇਂ ਸੰਤ ਸਿੰਘ ਸੇਖੋਂ, ਕਰਤਾਰ ਸਿੰਘ ਦੁੱਗਲ ਆਦਿ ਵਿਚ। ਕਾਰਨ ਸਪਸ਼ਟ ਹੈ। ਇਨ੍ਹਾਂ ਲੇਖਕਾਂ ਦੀ ਸਾਰੀ ਸਿਖਲਾਈ ਅੰਗਰੇਜ਼ੀ ਰਾਹੀਂ ਹੋਈ ਹੈ। ਅੰਗਰੇਜ਼ੀ ਬੋਲ ਚਾਲ ਤੇ ਲਿਖਾ ਪੜ੍ਹੀ ਨਾਲ ਹੀ ਇਨ੍ਹਾਂ ਦਾ ਵਾਹ ਹੈ। ਇਹ ਵਾਕ ਨੂੰ ਉਸ ਤਰ੍ਹਾਂ ਵੰਡਦੇ ਹਨ ਜਿਵੇਂ ਅੰਗਰੇਜ਼ੀ ਵਾਲੇ ਅਤੇ ਅਧੀਨ ਵਾਕਾਂ (clauses) ਨੂੰ ਖ਼ਾਸ ਕਰਕੇ ਵਿਸ਼ੇਸ਼ਣ (clause) ਨੂੰ ਉਸ ਤਰ੍ਹਾਂ ਜੋੜਦੇ ਹਨ ਜਿਵੇਂ ਅੰਗਰੇਜ਼ੀ ਵਾਲੇ ਅਤੇ ਅੰਗਰੇਜ਼ੀ ਵਾਕ ਅੰਸ਼ਾਂ (phrases) ਨੂੰ ਇਕ ਬਿਨ ਪੰਜਾਬੀ ਵਿਚ ਉਲਥਾ ਕੇ ਲਿਖਦੇ ਹਨ, ਆਦਿ।

–੪–

## ਮੁਹਾਵਰੇ ਕਿਥੋਂ ਇਕੱਠੇ ਕੀਤੇ ਜਾ ਸਕਦੇ ਹਨ ?

ਜਿਵੇਂ ਕਿ ਪਹਿਲਾਂ ਸੰਕੇਤ ਕੀਤਾ ਗਿਆ ਹੈ, ਪੰਜਾਬੀ ਮੁਹਾਵਰਿਆਂ ਦੀ ਵਿਸ਼ੇਸ਼ ਵਰਤੋਂ ਕਰਨ ਵਾਲੇ ਉਹ ਲੋਕ ਹਨ ਜਿਹੜੇ ਪੰਜਾਬ ਦੇ ਪਿੰਡਾਂ ਵਿਚ ਰਹਿੰਦੇ ਹਨ। ਉਨ੍ਹਾਂ ਵਿਚੋਂ ਵੀ ਵਿਸ਼ੇਸ਼ ਕਰ ਕੇ ਇਸਤ੍ਰੀਆਂ, ਅਨਪੜ੍ਹ ਇਸਤ੍ਰੀਆਂ ਮੁਹਾਵਰਿਆਂ ਦੀ ਵਰਤੋਂ ਕਰਦੀਆਂ ਹਨ। ਇਹ ਵਰਤੋਂ ਉਹ ਰੋਜ਼ ਦੀ ਬੋਲ ਚਾਲ ਵਿਚ ਕਰਦੀਆਂ ਹਨ। ਕਈ ਵਾਰੀ ਜਦੋਂ ਉਹ ਲੜਦੀਆਂ ਹਨ ਉਹ ਇਨ੍ਹਾਂ ਦੀ ਹੋਰ ਵੀ ਜ਼ੋਰਦਾਰ ਵਰਤੋਂ ਕਰਦੀਆਂ ਹਨ। ਕਿਸੇ ਸੰਗ ਸਿਆਪੇ ਜਾਂ ਮੇਲ-ਗੇਲ ਤੇ ਹੋਣ ਤਾਂ ਉਨ੍ਹਾਂ ਇਕੱਠਾਂ ਵਿਚ ਮੁਹਾਵਰਿਆਂ ਦੀ ਭਰਮਾਰ ਹੁੰਦੀ ਹੈ। ਪਿੰਡ ਦੀਆਂ ਬੁੱਢੀਆਂ ਇਸਤ੍ਰੀਆਂ ਮੁਹਾਵਰਿਆਂ ਦੀ ਵਧੇਰੇ ਵਰਤੋਂ ਕਰਦੀਆਂ ਹਨ। ਪਿੰਡਾਂ ਦੇ ਮਰਦ ਵੀ ਮੁਹਾਵਰੇ ਬਹੁਤ ਵਰਤਦੇ ਹਨ। ਉਨ੍ਹਾਂ ਦੀ ਗੱਲ-ਬਾਤ ਵਿਚ ਇਹ

ਮੁਹਾਵਰੇ ਮਿਲਦੇ ਹਨ। ਜਿੰਨਾ ਕੋਈ ਬਜ਼ੁਰਗ ਹੋਵੇਗਾ, ਉਨਾਂ ਹੀ ਉਹ ਸਿਆਣਾ ਹੋਵੇਗਾ ਤੇ ਉਸ ਦੀ ਬੋਲ ਚਾਲ ਸੰਕੋਚਵੀਂ, ਜ਼ੋਰਦਾਰ, ਮੁਹਾਵਰਾ ਰੂਪ ਵਿਚ ਹੋਏਗੀ। ਇਹੋ ਜਿਹੇ ਸੈਂਕੜੇ ਮੁਹਾਵਰੇ ਹੋਣਗੇ ਜਿਹੜੇ ਕੇਵਲ ਬੋਲ ਚਾਲ ਵਿਚ ਹੀ ਹਨ ਤੇ ਕਿਸੇ ਪੁਸਤਕ ਵਿਚ ਨਹੀਂ ਆਏ। ਅਸੀਂ ਯਤਨ ਕੀਤਾ ਹੈ ਕਿ ਇਹੋ ਜਿਹੇ ਬੋਲ ਚਾਲ ਦੇ ਮੁਹਾਵਰੇ ਜਿਹੜੇ ਕਿਸੇ ਲਿਖਾਰੀ ਨੇ ਵਰਤ ਨਹੀਂ, ਵੀ ਵਿਸ਼ੇਸ਼ ਗਿਣਤੀ ਵਿਚ ਇਕੱਠੇ ਕੀਤੇ ਜਾਣ। ਜਿਨ੍ਹਾਂ ਵੀ ਮੁਹਾਵਰਿਆਂ ਨਾਲ ਕਿਸੇ ਪੁਸਤਕ ਜਾਂ ਲੇਖਕ ਦਾ ਨਾ ਨਹੀਂ ਦਿੱਤਾ ਹੋਇਆ, ਉਹ ਸਾਰੇ ਆਮ ਬੋਲ ਚਾਲ ਵਿਚ ਆਉਣ ਵਾਲੇ ਮੁਹਾਵਰੇ ਹਨ ਜਾਂ ਕੁਝ ਮੁਹਾਵਰਿਆਂ ਦੀਆ ਪਟਾਰੀਆਂ ਜਾਂ ਵਿਆਕਰਣਾਂ ਵਿਚ ਜਮ੍ਹਾਂ ਹੋਏ ਹੋਏ ਹਨ। ਕਿਉਂਕਿ ਕਿਸੇ ਪ੍ਰਸਿੱਧ ਲੇਖਕ ਦੇ ਫ਼ਿਕਰੇ ਵਿਚ ਇਹ ਮੁਹਾਵਰੇ ਵਰਤੇ ਹੋਏ ਮਿਲੇ ਨਹੀਂ, ਇਸ ਲਈ ਅਸੀਂ ਆਪਣੇ ਫ਼ਿਕਰੇ ਬਨਾਣੇ ਹੀ ਜ਼ਰੂਰੀ ਸਮਝੇ ਹਨ।

ਅਸਲ ਵਿਚ ਉਹ ਲੇਖਕ ਹੀ ਮੁਹਾਵਰਿਆਂ ਦੀ ਵਰਤੋਂ ਕਰ ਸਕੇ ਹਨ ਜਿਹੜੇ ਪਿੰਡਾਂ ਦੇ ਜੰਮ-ਪਲ ਹਨ ਤੇ ਜਿਨ੍ਹਾਂ ਜੀਵਨ ਦਾ ਕਾਫ਼ੀ ਹਿੱਸਾ ਪਿੰਡਾਂ ਵਿਚ ਗੁਜ਼ਾਰਿਆ ਹੈ, ਜਾਂ ਜਿਨ੍ਹਾਂ ਨੇ ਵਿਸ਼ੇਸ਼ ਕਰਕੇ ਪੇਂਡੂ ਜੀਵਨ ਬਾਰੇ ਹੀ ਲਿਖਿਆ ਹੈ ਭਾਵੇਂ ਨਾਟਕ ਲਿਖੇ (ਜਿਵੇਂ ਈਸ਼ਵਰ ਚੰਦ ਨੰਦਾ ਨੇ) ਜਾਂ ਕਵਿਤਾ ਲਿਖੀ ਹੈ (ਜਿਵੇਂ ਧਨੀ ਰਾਮ ਚਾਤ੍ਰਿਕ ਨੇ) ਜਾਂ ਨਾਵਲ ਲਿਖਿਆ ਹੈ (ਜਿਵੇਂ ਮੀਰਾਂ ਬਖ਼ਸ਼ ਮਿਨਹਾਸ ਨੇ)।

ਪੰਜਾਬੀ ਸਾਹਿਤ ਵਿਚ ਮੁਹਾਵਰਿਆ ਦੀ ਵਰਤੋਂ ਵਧਣ ਦੀ ਥਾਂ ਘਟਦੀ ਜਾ ਰਹੀ ਹੈ ਕਿਉਂਕਿ ਲੇਖਕਾਂ ਦਾ ਸੰਬੰਧ ਪਿੰਡਾਂ ਨਾਲੋਂ ਟੁੱਟਦਾ ਜਾ ਰਿਹਾ ਹੈ। ਪੁਰਾਤਨ ਸਾਹਿਤ ਪੰਜਾਬੀ ਮੁਹਾਵਰਿਆ ਦਾ ਚੰਗਾ ਖ਼ਜ਼ਾਨਾ ਹੈ। ਬਾਬਾ ਫ਼ਰੀਦ ਦੇ ਅਤਿ ਮਿੱਠੇ ਸ਼ਲੋਕਾਂ ਵਿਚ ਕਿਤੇ ਕਿਤੇ ਪੰਜਾਬੀ ਮੁਹਾਵਰਿਆਂ ਦੀ ਵਰਤੋਂ ਹੈ। ਗੁਰੂ ਗ੍ਰੰਥ ਸਾਹਿਬ ਵਿਚ ਉਸ ਦੇ ਮਹਾਨ ਆਕਾਰ ਦੇ ਅਨੁਸਾਰ ਆਮ ਮੁਹਾਵਰੇ ਬਹੁਤ ਘੱਟ ਹਨ। ਅਸਲ ਵਿਚ ਉਸ ਵਿਚ ਵਿਸ਼ੇਸ਼ ਪਰਕਾਰ ਦੇ ਮੁਹਾਵਰਿਆਂ ਦੀ ਭਰਮਾਰ ਹੈ ਜਿਨ੍ਹਾਂ ਨੂੰ ਰਹੱਸਵਾਦੀ ਮੁਹਾਵਰੇ ਕਿਹਾ ਜਾਣਾ ਚਾਹੀਦਾ ਹੈ। ਇਹ ਅਧਿਆਤਮਕ ਤੇ ਰਹਸਵਾਦੀ ਕੀਮਤਾਂ ਨੂੰ ਪਰਗਟ ਕਰਦੇ ਹਨ ਪਰ ਆਮ ਬੋਲ ਚਾਲ ਦਾ ਅੰਗ ਨਹੀਂ ਬਣੇ। ਸਾਹਿਤਕਾਰਾਂ ਨੇ ਇਨ੍ਹਾਂ ਮੁਹਾਵਰਿਆਂ ਨੂੰ ਅਪਣਾਇਆ ਨਹੀਂ। ਸੂਫ਼ੀ ਕਵਿਤਾ ਵਿਚ ਵੀ ਸਾਧਾਰਨ ਤਰ੍ਹਾਂ ਦੇ ਮੁਹਾਵਰੇ ਘੱਟ ਹਨ। ਇਸ ਦੇ ਮੁਹਾਵਰੇ ਵੀ ਅਧਿਆਤਮਕ ਤੇ ਰਹਿਸਵਾਦੀ ਹਨ।

**ਅਸਮਾਨਿ ਨ ਮਾਵਣਾ** : ਬਹੁਤ ਹੰਕਾਰੀ ਹੋਣਾ।

ਜੋ ਅਸਮਾਨਿ ਨਾ ਮਾਵਨੀ, ਤਿਨ ਨਕਿ ਨਥਾ ਪਾਇ। (ਪੰ: ੫੯੫)

**ਅਖੀ ਮੀਟਿ ਚਲਣਾ** : ਮਰ ਜਾਣਾ।

ਅਖੀ ਮੀਟਿ ਚਲਿਆ ਅੰਧਿਆਰਾ (ਪੰ : ੫੯੬)

**ਅਗਹੁ ਪਿਛਹੁ ਦੇਖਣਾ** : ਪਾਪ ਕਰਨ ਵੇਲੇ ਅੱਗੇ ਪਿੱਛੇ ਵੇਖਣਾ ਕਿ ਕੋਈ ਦੇਖਦਾ ਤੇ ਨਹੀਂ।

ਅਗਹੁ ਦੇਖੈ ਪਿਛਹੁ ਦੇਖੈ ਤੁਝ ਤੇ ਕਹਾਂ ਛਪਾਵੈ। ( ਪੰ: ੧੫੬)

**ਆਪਨ ਕੰਨੀ ਸੁਣਨਾ** : ਪੂਰੇ ਧਿਆਨ ਨਾਲ ਸੁਣਨਾ, ਪੂਰੀ ਵਿਸਵਾਸ-ਜਨਕ ਗਲ।

ਕੀ ਨ ਸੁਣੇਦੀ ਗੋਰੀਏ, ਆਪਣੇ ਕੰਨੀ ਸੋਇ। (ਪੰ - ੨੩)

**ਅੰਮ੍ਰਿਤ ਛੋਡਣਾ** : ਚੰਗੀ ਚੀਜ਼ ਦਾ ਤਿਆਗ ਕਰਨਾ।

ਅੰਮ੍ਰਿਤੁ ਛੋਡਿ ਕਾਹੇ ਬਿਖੁ ਖਾਹਿ। (ਪੰ : ੭੨੮।

**ਨੋਟ** : **'ਬਿਖੁ ਖਾਣਾ'** ਵੀ ਮੁਹਾਵਰਾ ਹੈ ; ਭਾਵ ਮੰਦੀ ਚੀਜ਼ ਕਬੂਲ ਕਰ ਲੈਣਾ।

**ਇਕ ਮਨਿ** : ਪੂਰੇ ਇਕਾਗਰ ਮਨ ਨਾਲ।

ਆਇਆ ਤਿਨ ਕਾ ਸਫਲ ਭਇਆ ਹੈ ਇਕ ਮਨਿ ਜਿਨੀ ਧਿਆਇਆ।
(ਪੰ : ੫੭੯)

**ਉਚਾ ਕਹਿਣਾ** : ਹੰਕਾਰ ਕਰਨਾ, ਗੁਮਾਨ ਨਾਲ ਕਹਿਣਾ।

ਊਚਾ ਨਹੀ ਕਹਣਾ, ਮਨ ਮਹਿ ਰਹਣਾ। (ਪੰ : ੫੮੦)

**ਉਠਿ ਜਾਹਿ** : ਮਰ ਜਾਣਾ, ਸੰਸਾਰ ਤੋਂ ਤੁਰ ਜਾਣਾ।

ਕੇਤੇ ਕਹਿ ਕਹਿ, ਉਠਿ ਉਠਿ ਜਾਹਿ। (ਜਪੁ ਜੀ)
ਨਾਨਕ ਉਠੀ ਚਲਿਆ, ਸਭਿ ਕੂੜੇ ਤੁਟੇ ਨੇਹ। (ਪੰ: ੧੬)

**ਊਭਿ-ਚੜ੍ਹਨਾ** : ਚੜ੍ਹਦੀ ਕਲਾ ਵਿਚ ਹੋਣਾ, ਆਸ਼ਾਵਾਦੀ ਹੋਣਾ।

ਕਬਹੂ ਜੀਅੜਾ ਊਭਿ ਚੜਤੁ ਹੈ, ਕਬਹੂ ਜਾਇ ਪਇਆਲੇ। (ਪੰ: ੮੭੬)

**ਸਿਆਣਪ ਜਲਣੀ** : ਚਤਰਾਈ ਕਿਸੇ ਕੰਮ ਨਾ ਆਣੀ।

ਜਲੀਆ ਸਭਿ ਸਿਆਣਪਾ, ਉਠੀ ਚਲਿਆ ਰੋਇ। (ਪੰ : ੧੭)

**ਸਬਦਿ ਭੇਦੀਐ** : ਸ਼ਬਦ ਦਾ ਅਸਰ ਹੋਣਾ, ਸ਼ਬਦ ਦੀ ਚੋਟ ਚਿੱਤ ਤੇ ਲਗਣੀ।

ਜਬ ਲਗੁ ਸ਼ਬਦਿ ਨ ਭੇਦੀਐ ਕਿਉ ਸੋਹੈ ਗੁਰਦੁਆਰਿ। (ਪੰ : ੧੯)

**ਹਰਾ ਕਰਨਾ** : ਜੀਵਨ ਪਰਦਾਨ ਕਰਨਾ, ਜੀਵਨ ਦੇਣੇ, ਜੋਬਨ ਤੇ ਲਿਆਣਾ।

ਸੋਈ ਮਉਲਾ ਜਿਨਿ ਜਗੁ ਮਉਲਿਆ, ਹਰਿਆ ਕੀਆ ਸੰਸਾਰੋ। (ਪੰ : ੨੪)

**ਕਉੜਾ ਮੰਗਣਾ** : ਦੁਖ ਮੰਗਣਾ।

ਕਉੜਾ ਕੋਇ ਨ ਮਾਂਗੈ, ਮਿੱਠਾ ਸਭ ਮਾਂਗੈ। (ਪੰ : ੫੬੬)

**ਨੋਟ** : **'ਮਿੱਠਾ ਮੰਗਣਾ'** ਵੀ ਮੁਹਾਵਰਾ ਹੈ ; ਭਾਵ 'ਸੁਖ ਮੰਗਣਾ'।

**ਕਚ ਦਾ ਵਾਪਾਰ** : ਮਾਇਆ ਇਕੱਤਰ ਕਰਨੀ ; ਖੋਟਾ ਵਾਪਾਰ ਕਰਨਾ, ਘਾਟੇ ਵਾਲਾ ਸੌਦਾ ਕਰਨਾ।

ਇਕਿ ਰਤਨ ਪਦਾਰਥ ਵਣਜਦੇ, ਇਕਿ ਕਚੈ ਦੇ ਵਾਪਾਰਾ। (ਪੰ : ੧੪੧)

**ਕਚੀ ਕੰਧ** : ਸਰੀਰ, ਨਾਸ਼ਮਾਨ ਸਰੀਰ।

ਕਚੀ ਕੰਧ, ਕਚਾ ਵਿਚਿ ਰਾਜੁ ; ਮਤਿ ਅਲੂਣੀ, ਫਿਕਾ ਸਾਦ। (ਪੰ: ੨੫)

**ਨੋਟ** : **'ਮਤਿ ਅਲੂਣੀ'** ਵੀ ਮੁਹਾਵਰਾ ਹੈ ; ਭਾਵ 'ਬੇਸਮਝੀ'। **''ਕਚਾ ਰਾਜ'** ਵੀ ਮੁਹਾਵਰਾ ਹੈ ; ਭਾਵ 'ਅਨਜਾਣ ਕਾਰੀਗਰ'।

**ਕੀਟ :** ਮਾੜਾ ਆਦਮੀ, ਘਟੀਆ ਆਦਮੀ ; ਪਾਪੀ ।

੧. ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ ।

੨. ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ । (ਜਪੁਜੀ)

**ਕਮਲਾਣੀ :** ਮਰ ਜਾਣਾ ।

ਬਿਨੁ ਪਿਰ ਧਨ ਕੁਮਲਾਣੀ । (ਪੰ: ੭੬੩)

**ਕਮਲੁ ਪ੍ਰਗਾਸਣਾ :** ਮਨ ਵਿਚ ਪਰਕਾਸ਼ ਹੋਣਾ, ਅਗਿਆਨਤਾ ਦੂਰ ਹੋਣੀ ।

ਅੰਤਰਿ ਕਮਲੁ ਪ੍ਰਗਾਸਿਆ, ਅੰਮ੍ਰਿਤ ਭਰਿਆ ਅਘਾਇ । (ਪੰ: ੨੨)

**ਗੰਢਣ ਗੰਢਣਾ :** ਤਜਵੀਜ਼ਾਂ ਕਰਨਾ ।

ਸੁਣਿ ਸੁਣਿ ਗੰਢਣ ਗੰਢੀਐ (ਪੰ: ੨੦)

**ਗੁਬਾਰਿ ਰਹਿਣਾ :** ਅਗਿਆਨਤਾ ਰਹਿਣੀ, ਮਨ ਵਿਚ ਭਰਮ ਰਹਿਣਾ ।

ਤਾਕੋ ਅੰਤਿ ਨ ਜਾਈ ਲਖਣਾ, ਆਵਤ ਜਾਵਤ ਰਹੈ ਗੁਬਾਰਿ । (ਪੰ: ੪੮੯)

**ਘਰ ਫਿਰਨੇ :** ਆਵਾਗਵਨ ਵਿਚ ਰਹਿਣਾ, ਜੰਮਦੇ ਮਰਦੇ ਰਹਿਣਾ, ਕਈ ਜੂਨਾ ਵਿਚੋਂ ਹੋ ਕੇ ਆਣਾ ।

ਘਰ ਦਰ ਫਿਰਿ ਥਾਕੀ ਬਹੁਤੇਰੇ । (ਪੰ: ੬੩੨)

ਇਸ ਤਰ੍ਹਾਂ ਦੇ ਗੁਰੂ ਗ੍ਰੰਥ ਸਾਹਿਬ ਵਿਚ ਬੇਅੰਤ ਮੁਹਾਵਰੇ ਹਨ ਪਰ ਇਨ੍ਹਾਂ ਦੀ ਬੋਲੀ ਦੀ ਰੰਗਤ ਵੱਖਰੀ ਹੈ, ਇਨ੍ਹਾਂ ਦੇ ਭਾਵ ਅਧਿਆਤਮਕ ਤੇ ਰਹਿਸਮਈ ਹਨ। ਕੇਵਲ ਗੁਰੂ ਨਾਨਕ ਸਾਹਿਬ ਦੀ ਕਵਿਤਾ ਵਿਚੋਂ ਹੀ ਸੈਂਕੜੇ ਮੁਹਾਵਰੇ ਇਕੱਤਰ ਹੋ ਸਕਦੇ ਹਨ। ਹੇਠਾਂ ਉਨ੍ਹਾਂ ਦੀ ਰਚਨਾ ਵਿਚੋਂ ਇਕ ਸੂਚੀ ਦਿੰਦੇ ਹਾਂ। ਉਪਰ ਦਿੱਤੇ ਸਾਰੇ ਮੁਹਾਵਰੇ ਵੀ ਉਨ੍ਹਾਂ ਦੀ ਕਵਿਤਾ ਵਿਚੋਂ ਹੀ ਲਏ ਹੋਏ ਹਨ। ਪਰ ਇਨ੍ਹਾਂ ਮੁਹਾਵਰਿਆਂ ਨੂੰ ਅਸਾਂ ਕੋਸ਼ ਵਿਚ ਨਹੀਂ ਵਰਤਿਆ ਕਿਉਂਕਿ ਆਮ ਬੋਲ ਚਾਲ ਤੇ ਸੰਸਾਰਕ ਲਿਖਤ ਵਿਚ ਵਰਤੇ ਨਹੀਂ ਗਏ। ਤੇ ਕੋਸ਼ ਦਾ ਮੰਤਵ ਬਣੇ ਹੋਏ ਰੂਪ ਨੂੰ ਸੰਗਰਹਤ ਕਰਨਾ ਹੈ, ਨਵਾਂ ਰੂਪ ਕਾਇਮ ਕਰਨਾ ਨਹੀਂ ਤੇ ਨਾ ਹੀ ਨਵੇਂ ਮੁਹਾਵਰੇ ਪਰਚੱਲਤ ਕਰਨਾ ਹੈ। ਕੇਵਲ ਵਰਤੇ ਜਾ ਰਹੇ ਮੁਹਾਵਰਿਆਂ ਨੂੰ ਅਸਾਂ ਇਕੱਤਰ ਕੀਤਾ ਹੈ। ਉਹ ਮੁਹਾਵਰੇ ਜਿਨ੍ਹਾਂ ਨੂੰ ਮੁਹਾਵਰਾ ਮੰਨਿਆਂ ਜਾ ਚੁਕਾ ਹੈ। ਜਿਨ੍ਹਾਂ ਵਾਕ ਅੰਸ਼ਾਂ ਵਿਚ ਮੁਹਾਵਰਾ ਬਣ ਜਾਣ ਦੀ ਸੰਭਾਵਨਾ ਹੈ, ਉਹ ਵੀ ਅਸਾਂ ਕੋਸ਼ ਵਿਚ ਨਹੀਂ ਦਿੱਤੇ, ਵਖਰੇ ਦਿੱਤੇ ਹਨ।

ਚੋਲਾ ਪੁਰਾਨਾ ਹੋਣਾ, ਜੀਅ ਘਾਣਾ, ਜਮ ਜਾਲ, ਜਲ ਮਥਣਾ, ਜੋਰਾਣ ਸਉਣਾ, ਡੂਬਿ ਮੋਏ ਬਿਨ ਪਾਣੀ, ਡੋਬੇ ਪੂਰ, ਡੇਰਾ ਢਾਹੁਣਾ, ਢਹਿ ਢੇਰੀ ਹੋਣਾ, ਤੂਰ ਵਜਾਉਣਾ, ਚਿਤ ਦੇਣਾ, ਦੀਪਕ ਦੇਣਾ, ਦਰਗਹ ਪੈਨਾਣਾ, ਦਿਲ ਹੋਣਾ, ਦਿਵਾਲ ਉਸਾਰਨਾ, ਧੂਏਂ ਦਾ ਧਵਲਹਰੁ, ਨਕਿ ਨੱਥ ਪਾਣੀ, ਨਾਠੀਅੜੇ ਦਿਨ ਚਾਰਿ, ਪਉਣ ਕੀ ਬਾਣੀ, ਪੋਤੇਂ ਪੈਣਾ, ਪਾਪ ਖਾਣੇ, ਪੂਰਬਿ ਕਮਾਇਆ, ਪੂਰੇ ਤੋਲ ਤੁਲਣਾ, ਬੰਨਹਿ ਪੰਡ ਪਰਾਲਿ, ਬਿਖੁ ਮਾਟੁ, ਭਉਜਲੁ ਲੰਘਣਾ, ਭੀੜੀ ਗਲੀ, ਮੁਹੁ ਦੇਣਾ, ਮਨੁ ਮਨੂਰੁ ਹੋਣਾ, ਮਨ ਸਿਉ ਜੂਝਣਾ, ਰਾਹਿ ਪੈ ਚਲਣਾ, ਰਤ ਪੀਣੀ, ਰੁੰਨੀ ਦਰਬਾਰੇ, ਭਰੀਐ ਪਾਈ, ਲੰਘਸਿ ਪਾਰਿ, ਵਿਰਤੀ ਸੰਨਿ,

ਚਾਰੇ ਕੁੰਡਾ ਭਾਲਣੋ, ਰਖਿ ਛੋਡੀ, ਚਰਨਾ ਦੀ ਧੂਰਿ ਹੋਣਾ, ਚਲਤੇ ਠਾਕਿ ਰਖਣਾ, ਚੜ੍ਹਿ ਸਵਾਇਆ, ਨੀਰ ਨਵਾਂ, ਨੀਂਦ ਨ ਆਵੈ, ਨਗਰੁ ਵੁਠਾ, ਵਾੜੀ ਲਾਈ, ਵਾਰੀ ਕਢਣਾ, ਕਾਇਆ ਵਿਗਾੜਨਾ, ਵਿਣੁ ਸਿਰ ਸੇਵ ਕਰਨੀ, ਵੀਗਾ ਜਾਣਾ, ਵਾਟ ਪੈਣਾ, ਵੇਲਿ ਪਰਾਈ ਜੋਹਣਾ, ਵਸਤੁ ਪਛਾਣਨਾ, ਵਸਤੁ ਵੇਸਾਹਣਾ, ਵਾਉ ਹੋਣਾ, ਲਾਜ ਲੋਕਾਨੀ, ਪਾਇ ਲਗਣਾ, ਲਾਗੂ ਹੋਣਾ, ਆਦਿ ਆਦਿ ।

ਗੁਰੂ ਗ੍ਰੰਥ ਸਾਹਿਬ ਦੇ ਮੁਹਾਵਰਿਆਂ ਦਾ ਤੇ ਇਕ ਵੱਖਰਾ ਕੋਸ਼ ਬਣ ਸਕਦਾ ਹੈ । ਸੂਫ਼ੀਆਂ ਦੀ ਬੋਲੀ ਤੇ ਇਸ ਪਾਏ ਦੀ ਨਹੀਂ ਪਰ ਇਸੇ ਰੰਗ ਦੇ ਮੁਹਾਵਰੇ ਉਨ੍ਹਾਂ ਦੀ ਕਵਿਤਾ ਵਿਚੋਂ ਵੀ ਮਿਲ ਸਕਦੇ ਹਨ । ਸਾਡੇ ਲਿਖਾਰੀਆਂ ਦੀ ਆਪਣੇ ਧਾਰਮਕ ਗ੍ਰੰਥਾਂ ਤੋਂ ਅਣਗਹਿਲੀ ਕਰਕੇ ਕਿੰਨੇ ਹੀ ਮੁਹਾਵਰੇ ਲੁਕੇ ਪਏ ਹਨ । ਧਾਰਮਕ ਗ੍ਰੰਥਾਂ ਤੋਂ ਸੈਂਕੜੇ ਨਹੀਂ ਹਜ਼ਾਰਾਂ ਹੀ ਮੁਹਾਵਰੇ ਲਏ ਤੇ ਬਣਾਏ ਜਾ ਸਕਦੇ ਹਨ । ਚੇਤੰਨ ਯਤਨ ਦੀ ਲੋੜ ਹੈ । ਪਿੰਡ ਵਿਚ ਅਚੇਤ ਤੌਰ ਤੇ ਹੀ ਮੁਹਾਵਰੇ ਬਣੇ ਹਨ ਤੇ ਬਣ ਰਹੇ ਹਨ । ਪਰ ਸੁਚੇਤ ਯਤਨ ਇਸ ਪੱਖ ਤੋਂ ਬੋਲੀ ਨੂੰ ਬਹੁਤ ਅਮੀਰ ਬਣਾ ਸਕਦਾ ਹੈ ।

ਪੰਜਾਬੀ ਕਿੱਸਿਆਂ ਵਿਚ ਮੁਹਾਵਰੇ ਆਮ ਮਿਲਦੇ ਹਨ । ਵਰਤਮਾਨ ਲਿਖਾਰੀਆਂ ਵਿਚੋਂ ਭਾਈ ਸਾਹਿਬ ਵੀਰ ਸਿੰਘ ਜੀ, ਲਾਲਾ ਧਨੀ ਰਾਮ ਜੀ ਚਾਤ੍ਰਿਕ, ਈਸ਼ਵਰ ਚੰਦਰ ਨੰਦਾ, ਨਾਨਕ ਸਿੰਘ ਤੇ ਮੀਰਾਂ ਬਖ਼ਸ਼ ਮਿਨਹਾਸ ਤੇ ਪ੍ਰਿੰ: ਜੋਧ ਸਿੰਘ ਮੁਹਾਵਰੇ ਦੀ ਵਰਤੋਂ ਕਰ ਸਕੇ ਹਨ । ਇਨ੍ਹਾਂ ਵਿਚੋਂ ਹਰ ਇਕ ਦੀ ਆਪਣੀ ਰੰਗਤ ਹੈ । ਭਾਈ ਵੀਰ ਸਿੰਘ ਜੀ ਦੇ ਮੁਹਾਵਰੇ ਪੇਂਡੂ ਨਹੀਂ, ਉਹ ਪੜ੍ਹੇ ਲਿਖੇ ਲੋਕਾਂ ਦੇ ਮੁਹਾਵਰੇ ਹਨ । ਬਹੁਤ ਕਰਕੇ ਉਹ ਛਿੱਲੀ ਤਰਾਸ਼ੀ ਹੋਈ ਕੋਮਲ ਜਿਹੀ ਪੰਜਾਬੀ ਵਿਚ ਹਨ । ਜਿੱਥੇ ਪੇਂਡੂ ਜੀਵਨ ਹੈ ਜਿਵੇਂ ਬਾਬਾ ਨੌਧ ਸਿੰਘ ਵਿਚ, ਉਥੇ ਮੁਹਾਵਰੇ ਵਧੇਰੇ ਹਨ ਪਰ ਉਨ੍ਹਾਂ ਦੀ ਵਰਤੋਂ ਇਸ ਤਰ੍ਹਾਂ ਹੈ ਤੇ ਉਨ੍ਹਾਂ ਦਾ ਰੂਪ ਐਸਾ ਹੈ ਕਿ ਉਹ ਪਿੰਡ ਦੇ ਲੋਕਾਂ ਦੇ ਨਹੀਂ ਜਾਪਦੇ । ਬਹੁਤ ਮੁਹਾਵਰੇ ਉਨ੍ਹਾਂ ਨੇ ਸ਼ਬਦਾਂ ਦੇ ਚਮਤਕਾਰ ਨਾਲ ਆਪ ਹੀ ਬਣਾ ਲਏ ਹਨ । ਧਨੀ ਰਾਮ ਚਾਤ੍ਰਿਕ ਇਕੋ ਇਕ ਪੰਜਾਬੀ ਦਾ ਕਵੀ ਹੈ ਜਿਸ ਨੇ ਪੰਜਾਬੀ ਦੇ ਮੁਹਾਵਰਿਆਂ ਦੀ ਆਪਣੀ ਕਵਿਤਾ ਵਿਚ ਬੜੀ ਹੀ ਸਫ਼ਲ ਵਰਤੋਂ ਕੀਤੀ ਹੈ । ਜਿੰਨੇ ਮੁਹਾਵਰੇ ਆਪਣੀ ਕਵਿਤਾ ਵਿਚ ਇਹ ਕਵੀ ਬੀੜ ਸਕਿਆ ਹੈ, ਹੋਰ ਕੋਈ ਵੀ ਕਵੀ ਨਹੀਂ ਬੀੜ ਸਕਿਆ—ਨਾ ਹੀ ਆਧੁਨਿਕ, ਨਾ ਹੀ ਪੁਰਾਤਨ । ਭਾਵੇਂ ਇਸ ਦੇ ਮੁਹਾਵਰਿਆਂ ਦੀ ਸਾਰੀ ਗਿਣਤੀ ਵੀ ਤਿੰਨ ਚਾਰ ਸੌ ਤੋਂ ਵਧ ਨਹੀਂ ਹੋਣੀ, ਪਰ ਹੋਰ ਕਿਸੇ ਵੀ ਲਿਖਾਰੀ ਦੀ ਇਸਦੇ ਲਾਗੇ ਚਾਗੇ ਵੀ ਨਹੀਂ ਪਹੁੰਚਦੀ । ਕਵਿਤਾ ਵਿਚ ਮੁਹਾਵਰੇ ਨੂੰ ਬੀੜਨਾ, ਵਾਰਤਿਕ ਵਿਚ ਬੀੜਨ ਨਾਲੋਂ ਬਹੁਤ ਕਠਨ ਹੈ : ਭਾਵੇਂ ਪ੍ਰਭਾਵ ਵਿਚ ਲਾਭ ਵੀ ਉਨਾਂ ਹੀ ਵਧ ਹੈ । ਮੁਹਾਵਰੇ ਵਿਚ ਆਈ ਕਵਿਤਾ ਹੋਰ ਵੀ ਪ੍ਰਭਾਵ-ਸ਼ਾਲੀ ਹੋ ਜਾਂਦੀ ਹੈ । ਧਨੀ ਰਾਮ ਚਾਤ੍ਰਿਕ ਦੇ ਵਿਸ਼ੇ ਵੀ ਬਹੁਤੇ ਪੇਂਡੂ ਹਨ ਤੇ ਮੁਹਾਵਰੇ ਦੀ ਵਰਤੋਂ ਵੀ ਪੇਂਡੂ ਹੈ । ਪਰ ਫਿਰ ਵੀ ਉਸ ਦੇ ਮੁਹਾਵਰੇ ਖੋਹਰੇ ਤੇ ਕੁਰਖ਼ਤ ਨਹੀਂ । ਨੰਦਾ ਵਿਚ ਇਹ ਗੱਲ ਨਹੀਂ, ਉਸਦੇ ਮੁਹਾਵਰਿਆਂ ਵਿਚ ਪੇਂਡੂ ਰੰਗ ਹੈ ਤੇ ਉਸ ਵਿਚ ਕਿਧਰੇ ਕਿਧਰੇ ਪੇਂਡੂ ਬੋਲੀ ਦਾ ਖੋਹਰਾਪਨ ਵੀ ਹੈ । ਪਰ ਧਨੀ ਰਾਮ

ਚਾਤ੍ਰਿਕ ਵਿਚ ਇਹ ਗੱਲ ਮੂਲੋਂ ਹੀ ਨਹੀਂ। ਈਸ਼ਵਰ ਚੰਦਰ ਨੰਦਾ ਨਾਟਕ-ਕਾਰ ਹੈ ਤੇ ਹੈ ਵੀ ਪੇਂਡੂ ਜੀਵਨ ਦਾ। ਉਸਦੇ ਪੇਂਡੂ ਪਾਤਰ ਮੁਹਾਵਰਿਆਂ ਦੀ ਭਰਮਾਰ ਕਰਦੇ ਹਨ। ਜਿਵੇਂ ਅਸੀਂ ਕਿਹਾ ਹੈ ਕਿ ਪੇਂਡੂ ਇਸਤ੍ਰੀਆਂ ਪੰਜਾਬੀ ਮੁਹਾਵਰਿਆਂ ਦੀਆਂ ਅਸਲ ਰਾਖੀਆਂ ਹਨ। ਉਸ ਦੇ ਨਾਟਕਾਂ ਵਿਚੋਂ ਇਹ ਗੱਲ ਸਪਸ਼ਟ ਹੈ।

ਨੰਦਾ ਨੇ ਪੇਂਡੂ ਲੋਕਾਂ ਨੂੰ ਉਨ੍ਹਾਂ ਦੇ ਬਿਲਕੁਲ ਹੀ ਅਸਲ ਰੂਪ ਵਿਚ ਦੇ ਦਿੱਤਾ ਹੈ, ਭਾਈ ਵੀਰ ਸਿੰਘ ਵਾਂਗ (ਬਾਬਾ ਨੌਧ ਸਿੰਘ) ਉਨ੍ਹਾਂ ਵਿਚ ਉਚੇਰੇ ਆਦਰਸ਼ਾਂ ਦੀ ਰੰਗਣ ਤੇ ਸਭਿਅਤਾ ਤੇ ਸਭਿਆਚਾਰ ਦਾ ਰੰਗ ਨਹੀਂ ਭਰਿਆ। ਇਸ ਲਈ ਉਸਦੇ ਪਾਤਰ ਪੇਂਡੂ ਰੂਪ ਵਿਚ ਹੀ ਮੁਹਾਵਰੇ ਵਰਤਦੇ ਹਨ ਜਿਹੜੇ ਕਈ ਵਾਰੀ ਖੌਹਰੇ ਵੀ ਲਗਦੇ ਹਨ। ਪਰ ਨੰਦੇ ਦਾ ਪੰਜਾਬੀ ਮੁਹਾਵਰਿਆਂ ਤੇ ਐਸਾ ਕਾਬੂ ਹੈ ਜਿਹੜਾ ਹੋਰ ਕਿਸੇ ਵੀ ਪੰਜਾਬੀ ਨਾਟਕ-ਕਾਰ ਦਾ ਨਹੀਂ। ਦੁਆਬੇ ਦੇ ਮੁਹਾਵਰੇ, ਗੁਰਦਿਆਲ ਸਿੰਘ ਫੁੱਲ ਨੇ ਵੀ ਆਪਣੇ ਨਾਟਕਾਂ ਵਿਚ ਚੰਗੇ ਵਰਤੇ ਹਨ ; ਵੇਖੋ ਡੋਲਦੀ ਲਾਟ। ਇਸ ਦੇ ਮੁਹਾਵਰਿਆਂ ਤੇ ਦੁਆਬੀ ਦੀ ਰੰਗਤ ਪਰਤੱਖ ਹੁੰਦੀ ਹੈ।

ਨਾਨਕ ਸਿੰਘ ਦੇ ਨਾਵਲਾਂ ਵਿਚ ਮੁਹਾਵਰਿਆਂ ਦੀ ਚੰਗੀ ਗਿਣਤੀ ਹੈ ਭਾਵੇਂ ਉਹ ਸ਼ਹਿਰੀ ਜੀਵਨ ਦਾ ਨਾਵਲਕਾਰ ਹੈ। ਮੀਰਾਂ ਬਖਸ਼ ਮਿਨਹਾਸ ਦਾ ਨਾਵਲ (ਸੋਧਕ ਪ੍ਰਿੰ: ਜੋਧ ਸਿੰਘ) ਨਵਾਬ ਖਾਂ ਮੁਹਾਵਰਿਆਂ ਦੀ ਪੂਰੀ ਖਾਣ ਹੈ। ਇਹ ਨਿਰਨਾ ਕਰਨਾ ਕਠਨ ਹੈ ਕਿ ਇਸ ਵਿਚ ਨਵਾਬ ਖਾਂ ਦੇ ਨਾਵਲ ਲਿਖਾਰੀ ਦਾ ਕਿੰਨਾਂ ਹਿੱਸਾ ਹੈ ਪਰ ਜੇ ਦੋਵਾਂ ਨੇ ਰਲ ਕੇ ਵੀ ਇਕ ਛੋਟੀ ਜਿਹੀ ਪੁਸਤਕ ਵਿਚ ਇੰਨੀ ਮੁਹਾਵਰਿਆਂ ਦੀ ਵਰਤੋਂ ਕਰ ਲਈ ਹੈ ਤਾਂ ਵੀ ਕਮਾਲ ਹੈ। ਇਸ ਪੁਸਤਕ ਦੀ ਸਤਰ ਸਤਰ ਵਿਚੋਂ ਮੁਹਾਵਰਾ ਮਿਲ ਜਾਂਦਾ ਹੈ।

ਕਿਸੇ ਪੁਸਤਕ ਵਿਚ ਮੁਹਾਵਰੇਦਾਰ ਬੋਲੀ ਲਿਖਣ ਦੀ ਇੱਛਾ ਨਾਲ ਐਸੀ ਬੋਲੀ ਨਹੀਂ ਲਿਖੀ ਜਾ ਸਕਦੀ। ਇਹ ਉਸ ਲਿਖਾਰੀ ਦੀ ਸ਼ਖਸੀਅਤ ਦੇ ਅਨੁਸਾਰ ਹੀ ਹੋ ਸਕਦਾ ਹੈ। ਜੇ ਸੁਤੇ ਸਿੱਧ ਉਸਨੂੰ ਮੁਹਾਵਰੇ ਚੋਖੇ ਆਂਦੇ ਹਨ ਤੇ ਸਾਧਾਰਨ ਹਾਲਾਤ ਵਿਚ ਇਨ੍ਹਾਂ ਦੀ ਵਰਤੋਂ ਕਰਦਾ ਹੈ, ਤਾਂ ਤੇ ਭਾਵੇਂ ਉਹ ਪੁਸਤਕ ਵਿਚ ਵੀ ਵਰਤ ਲਏ, ਪਰ ਯਤਨ ਨਾਲ ਨਹੀਂ। ਗੁਰਬਖਸ਼ ਸਿੰਘ ਨੂੰ ਪੰਜਾਬੀ ਦਾ ਇਕ ਮਾਹਰ ਸ਼ੈਲੀ-ਕਾਰ ਕਿਹਾ ਜਾਂਦਾ ਹੈ ਪਰ ਉਸ ਦੀ ਲਿਖਤ ਵਿਚ ਮੁਹਾਵਰਾ ਕੋਈ ਨਹੀਂ ; ਪ੍ਰਿੰ: ਤੇਜਾ ਸਿੰਘ ਆਪਣੇ ਆਪ ਵਿਚ ਇਕ ਬਹੁਤ ਚੰਗਾ ਬੋਲੀ ਦਾ ਜਾਣਕਾਰ ਹੈ ਤੇ ਸਰਲ ਪੰਜਾਬੀ ਉਸ ਵਰਗੀ ਘਟ ਹੀ ਲਿਖ ਸਕਦੇ ਹਨ ਪਰ ਮੁਹਾਵਰੇ ਦੀ ਵਰਤੋਂ ਉਸ ਵਿਚ ਨਹੀਂ। ਲਾਲ ਸਿੰਘ ਕਮਲਾ ਅਕਾਲੀ ਵਿਚ ਵੀ ਘਟ ਹੈ।

ਆਧੁਨਿਕ ਲਿਖਾਰੀ ਬਹੁਤ ਘਟ ਮੁਹਾਵਰੇ ਦੀ ਵਰਤੋਂ ਕਰ ਰਹੇ ਹਨ। ਪੰਜਾਬੀ ਦੇ ਰਸਾਲਿਆਂ ਵਿਚ ਵੀ ਮੁਹਾਵਰੇ ਦੀ ਵਰਤੋਂ ਬਹੁਤ ਘਟ ਹੈ।

—੫—

ਮੁਹਾਵਰੇ ਦਾ ਵਿਕਾਸ਼ ਕਈ ਪੜਾਵਾਂ ਵਿਚੋਂ ਲੰਘਣ ਨਾਲ ਹੁੰਦਾ ਹੈ । ਇਕ ਮੁਹਾਵਰਾ ਬਣਨ ਤੇ ਕਈ ਸਦੀਆਂ ਲੱਗਦੀਆਂ ਹਨ । ਕਿਸੇ ਵਿਸ਼ੇਸ਼ ਮੁਹਾਵਰੇ ਦੇ ਸਾਰੇ ਵਿਕਾਸੀ-ਪੜਾ ਤੇ ਅਸੀਂ ਨਹੀਂ ਜਾਣ ਸਕਦੇ ਤੇ ਨਾ ਹੀ ਦਸ ਸਕਦੇ ਹਾਂ ਕਿ ਕਿਸੇ ਮੁਹਾਵਰੇ ਨੂੰ ਬਣਨ ਤੇ ਕਿੰਨਾ ਸਮਾਂ ਲੱਗਾ ਹੈ ਜਾਂ ਅਮਕੀ ਸਦੀ ਵਿਚ ਇਸ ਦਾ ਕੀ ਰੂਪ ਸੀ ਤੇ ਅਮਕੀ ਵਿਚ ਕੀ। ਪਰ ਇਹ ਗੱਲ ਪਰਤੱਖ ਹੈ ਕਿ ਹਰ ਮੁਹਾਵਰੇ ਨੇ ਵਿਕਾਸ਼ ਕੀਤਾ ਹੈ । ਗੁਰੂ ਗ੍ਰੰਥ ਸਾਹਿਬ ਵਿਚ ਵਰਤੇ ਮੁਹਾਵਰਿਆਂ ਦੇ ਰੂਪ ਦਾ ਅਜ ਕਲ੍ਹ ਦੇ ਉਨ੍ਹਾਂ ਦੇ ਪ੍ਰਚਲਤ ਰੂਪ ਨਾਲ ਮੁਕਾਬਲਾ ਕਰਨ ਤੋਂ ਵੀ ਇਹ ਗੱਲ ਸਪਸ਼ਟ ਹੋ ਸਕਦੀ ਹੈ । ਜਿਵੇਂ :

| **ਗੁਰੂ ਗ੍ਰੰਥ ਸਾਹਿਬ ਵਿਚ ਰੂਪ** | **ਅੱਜ ਕਲ੍ਹ ਪ੍ਰਚਲਤ ਰੂਪ** |
|---|---|
| ਜਲ ਮਥਣਾ | ਪਾਣੀ ਰਿੜਕਣਾ । |
| ਡੂਬਿ ਮੁਏ ਬਿਨੁ ਪਾਨੀ | ਚੂਲੀ ਵਿਚ ਪਾਣੀ ਪਾ ਕੇ ਡੁੱਬ ਮਰਨਾ |
| ਚਿਤ ਦੇਣਾ | ਦਿਲ ਦੇਣਾ ਜਾਂ ਦਿਲ ਦੀਆਂ ਦੇਣਾ । |
| ਢਹਿ ਢੇਰੀ ਹੋਣਾ | ਢਹਿ ਢੇਰੀ ਹੋਣਾ । |
| ਧੂਏਂ ਕਾ ਧਵਲਹਰੁ | ਧੂੰਏਂ ਦਾ ਪਹਾੜ । |
| ਨਕਿ ਨੱਥ ਪਾਣੀ | ਨੱਕ ਨੱਥ ਪਾਣੀ । |
| ਨਾਠੀਅੜੇ ਦਿਨ ਚਾਰਿ | ਚਾਰ ਦਿਨ ਦਾ ਪਰਾਹੁਣਾ ਹੋਣਾ । |
| ਪੱਤੈ ਪੈਣਾ | ਪੱਲੇ ਪੈਣਾ । |
| ਮੁਹੁ ਦੇਣਾ | ਮੂੰਹ ਦੇਣਾ ਜਾਂ ਦਿਖਾਣਾ । |
| ਰਤ ਪੀਣੀ | ਲਹੂ ਪੀਣਾ । |

ਇਉਂ ਜਾਪਦਾ ਹੈ ਕਿ ਸ਼ਬਦ (words) ਤੋਂ ਵਾਕ-ਅੰਸ਼ (phrases) ਦਾ ਰੂਪ ਬਣਦਾ ਹੈ ਤੇ ਸਹਿਜੇ ਸਹਿਜੇ ਵਾਕ-ਅੰਸ਼ਾਂ ਤੋਂ ਮੁਹਾਵਰੇ (idioms) ਬਣ ਜਾਂਦੇ ਹਨ। ਪੰਜਾਬੀ ਵਿਚ ਹੁਣ ਵੀ ਕਈ ਵਾਕ ਅੰਸ਼ ਹਨ ਜਿਨ੍ਹਾਂ ਵਿਚ ਸੰਭਾਵਨਾ ਹੈ ਕਿ ਸਮੇਂ ਦੇ ਗੁਜ਼ਰਨ ਨਾਲ ਉਹ ਮੁਹਾਵਰੇ ਦਾ ਰੂਪ ਧਾਰਨ ਕਰ ਲੈਣ । ਜਿਵੇਂ :

**ਉਂਕਾ ਪੁੱਕਾ**—ਉੱਚਕਾ ਮੁਕਾਣਾ ।

**ਉਤੋ ਥਲੀ**—ਇਕ ਦੂਜੇ ਦੇ ਪਿੱਛੋਂ ।

**ਉਰਲਾ ਪਰਲਾ ਕੰਮ**—ਫਾਲਤੂ ਨਿੱਕੇ ਨਿੱਕੇ ਕੰਮ ।

**ਓਹੜ ਪੋਹੜ**—ਮਾੜਾ ਮੋਟਾ ਇਲਾਜ ।

**ਊਲ ਜਲੂਲ ਗੱਲਾਂ**—ਬੇਸ਼ਰਮੀ ਤੇ ਬੇਵਕੂਫ਼ੀ ਦੇ ਬਚਨ, ਆਦਿ ।

ਐਸੇ ਵਾਕ-ਅੰਸ਼ ਇਸ ਕੋਸ਼ ਵਿਚ (ਅੰਤਕਾ ਨੰ: ੨) ਜਮ੍ਹਾਂ ਕੀਤੇ ਗਏ ਹਨ । ਸੁਚੇਤ ਤੌਰ ਤੇ ਮੁਹਾਵਰੇ ਘੜਨ ਵਿਚ ਇਹ ਲਾਭਦਾਇਕ ਹੋ ਸਕਦੇ ਹਨ ।

–੬–

ਪੰਜਾਬੀ ਬੋਲੀ ਵਿਚ ਇਕ ਬੜਾ ਤਕੜਾ ਮੁਹਾਵਰਿਆਂ ਦਾ ਭੰਡਾਰ ਹੈ। ਪਰ ਜਿੱਥੋਂ ਤੀਕ ਸਾਡੀ ਸੋਝੀ ਦਾ ਸੰਬੰਧ ਹੈ, ਨਿਰੋਲ ਪੰਜਾਬੀ ਮੁਹਾਵਰਿਆਂ ਦਾ ਅਜ ਤੀਕ ਕੋਈ ਕੋਸ਼ ਨਹੀਂ ਲਿਖਿਆ ਗਿਆ। ਪੰਜਾਬੀ ਅਖਾਣਾਂ ਦੇ ਤੇ ਛੋਟੇ ਛੋਟੇ ਕੋਸ਼ ਕਈ ਮਿਲਦੇ ਹਨ ਪਰ ਨਿਰੋਲ ਪੰਜਾਬੀ ਮੁਹਾਵਰਿਆਂ ਦਾ ਕੋਈ ਕੋਸ਼ ਸਾਡੇ ਦੇਖਣ ਵਿਚ ਨਹੀਂ ਆਇਆ। ਮੁਹਾਵਰਿਆਂ ਦਾ ਥੋੜ੍ਹਾ ਜਾਂ ਵੱਡਾ ਸੰਗਰਹਿ ਕਈ ਹੋਰ ਪਰਕਾਰ ਦੀਆਂ ਪੁਸਤਕਾਂ ਦਾ ਹਿੱਸਾ ਵੇਖਿਆ ਗਿਆ ਹੈ। ਇਹ ਪੁਸਤਕਾਂ ਤਿੰਨ ਪਰਕਾਰ ਦੀਆਂ ਹਨ :—

(ੳ) ਪੰਜਾਬੀ ਅਖਾਣਾਂ ਤੇ ਮੁਹਾਵਰਿਆਂ ਆਦਿ ਦੇ ਸੰਗ੍ਰਹ। ਇਹੋ ਜਹੀਆਂ ਪੁਸਤਕਾਂ ਵਿਚ ਅਖਾਣ, ਮੁਹਾਵਰੇ, ਬੋਲੇ (Slangs), ਵਾਕ-ਅੰਸ਼ (phrases), ਬਹੁ-ਅਰਥਕ ਸ਼ਬਦ ਆਦਿ ਕਈ ਚੀਜ਼ਾਂ ਇਕੱਠੀਆਂ ਕੀਤੀਆਂ ਹੋਈਆਂ ਹਨ। ਇਸ ਸ੍ਰੇਣੀ ਦੀਆਂ ਹੇਠ ਲਿਖੀਆਂ ਪੁਸਤਕਾਂ ਸਾਡੇ ਅਧਿਐਨ ਵਿਚ ਆਈਆਂ ਹਨ :—

(*i*) ਸੋਹਜ ਪਰਕਾਸ਼—ਪ੍ਰੋ: ਸਾਹਿਬ ਸਿੰਘ ਤੇ ਮਹਿਤਾਬ ਸਿੰਘ ਲਾਹੌਰ। ਇਸ ਪੁਸਤਕ ਵਿਚ ਪੰਜਾਬੀ ਅਖਾਣ, ਮੁਹਾਵਰੇ ਤੇ ਬੋਲੇ ਇਕੱਤਰ ਕੀਤੇ ਗਏ ਹਨ।

(*ii*) "A Collection of Punjabi Proverbs and Idiomatic Sentences in Roman Punjabi" compiled by Rev. Canon W. P. Hares. B.A. Gojra (Lyallpur). ਇਸ ਪੁਸਤਕ ਵਿਚ ਕੁਝ ਮੁਹਾਵਰੇ ਵੀ ਜ਼ਰੂਰ ਆ ਗਏ ਹਨ। ਪਰ ਬਹੁਤ ਕਰ ਕੇ ਮੁਹਾਵਰੇਦਾਰ ਵਾਕ-ਅੰਸ਼ ਹਨ। ਇਹ ਰੋਮਨ ਲਿਪੀ ਵਿਚ ਲਿਖੀ ਹੋਈ ਹੈ।

(ਅ) ਸਕੂਲੀ ਵਿਆਕਰਣ ਤੇ ਲੇਖਾਂ ਦੀਆ ਪੁਸਤਕਾਂ।

ਐਸੀਆਂ ਪੁਸਤਕਾਂ ਵਿਚ ਥੋੜ੍ਹੇ ਥੋੜ੍ਹੇ ਮੁਹਾਵਰੇ ਇਕੱਤਰ ਕੀਤੇ ਗਏ ਹਨ। ਇਹੋ ਜਹੀਆਂ ਪੁਸਤਕਾਂ ਬਹੁਤ ਹੋਣਗੀਆਂ। ਜਿਵੇਂ :—

ਵਿਆਕਰਣ ਸਿੱਖਿਆ—ਕ੍ਰਿਤ ਪ੍ਰੋ: ਬਲਦੇਵ ਸਿੰਘ ਤੇ ਗਿਆਨੀ ਕਰਤਾਰ ਸਿੰਘ, ਅੰਮ੍ਰਿਤਸਰ ੧੯੪੮। ਇਸ ਵਿਆਕਰਣ ਦੇ ਤੀਜੇ ਭਾਗ ਵਿਚ ਕੋਈ ੧੨੦੦ ਮੁਹਾਵਰੇ ਇਕੱਤਰ ਕੀਤੇ ਹੋਏ ਹਨ।

(ੲ) ਪੰਜਾਬੀ ਦੇ ਕੋਸ਼।

ਜਿਵੇਂ ਸਾਧਾਰਨ ਹੁੰਦਾ ਹੈ। ਹਰ ਬੋਲੀ ਦੇ ਕੋਸ਼ ਵਿਚ ਉਸ ਬੋਲੀ ਦੇ ਕੁਝ ਨਾ ਕੁਝ ਮੁਹਾਵਰੇ ਵੀ ਆ ਜਾਂਦੇ ਹਨ, ਇਵੇਂ ਹੀ ਪੰਜਾਬੀ ਬੋਲੀ ਦੇ ਕੁਝ ਕੋਸ਼ਾਂ ਵਿਚ ਮੁਹਾਵਰੇ ਵੀ ਹਨ। ਇਹ ਕੋਸ਼ ਅਸੀਂ ਵੇਖੇ ਹਨ।

(*i*) ਭਾਈ ਬਿਸ਼ਨ ਦਾਸ ਪੁਰੀ ਦਾ ਕੋਸ਼।

(*ii*) ਭਾਈ ਮਈਆ ਸਿੰਘ ਦਾ ਕੋਸ਼।

ਇਨ੍ਹਾਂ ਪੁਸਤਕਾਂ ਵਿਚੋਂ ਕਿਸੇ ਨੂੰ ਪੰਜਾਬੀ ਮੁਹਾਵਰਿਆਂ ਦਾ ਕੋਸ਼ ਨਹੀਂ ਕਿਹਾ ਜਾ ਸਕਦਾ। ਹਰ ਇਕ ਵਿਚ ਮੁਹਾਵਰਿਆਂ ਦੀ ਬੜੀ ਥੋੜ੍ਹੀ ਥੋੜ੍ਹੀ ਗਿਣਤੀ ਹੈ। ਕਿਸੇ ਵਿਚ ਵੀ ਪੂਰੇ ਪੈਂਤੀ ਦੇ ਕ੍ਰਮ ਅਨੁਸਾਰ ਮੁਹਾਵਰੇ ਨਹੀਂ ਜਮ੍ਹਾਂ ਕੀਤੇ ਗਏ। ਲਗ ਭਗ ਕਿਸੇ ਵਿਚ ਵੀ ਮੁਹਾਵਰਿਆਂ ਦੀ ਸਪਸ਼ਟਤਾ ਲਈ ਵਰਤੋਂ (ਵਾਕਾਂ ਵਿਚ) ਨਹੀਂ ਦੱਸੀ ਗਈ। ਇਨ੍ਹਾਂ ਵਿਚੋਂ ਕਿਸੇ ਪੁਸਤਕ ਵਿਚ ਮੁਹਾਵਰਿਆਂ ਦੀ ਬਣਤਰ ਵਿਕਾਸ ਵੰਡ ਆਦਿ ਬਾਰੇ ਕੋਈ ਵਿਚਾਰ ਨਹੀਂ ਕੀਤੀ ਗਈ। ਕਿਸੇ ਪੁਸਤਕ ਵਿਚ ਇਹ ਵੀ ਨਹੀਂ ਦੱਸਿਆ ਗਿਆ ਕਿ ਮੁਹਾਵਰਾ ਕੀ ਹੈ। ਇਸ ਲਈ ਇਕ ਨਿਰੋਲ ਪੰਜਾਬੀ ਮੁਹਾਵਰਿਆਂ ਦੇ ਵੱਧ ਤੋਂ ਵੱਧ ਪੂਰਨ ਕੋਸ਼ ਦੀ ਲੋੜ ਪਰਤੱਖ ਸੀ। ਜਿੱਥੇ ਤੀਕ ਸਾਡੇ ਪਾਸੋਂ ਸੰਭਵ ਹੋ ਸਕਿਆ ਹੈ, ਅਸੀਂ ਇਸ ਥੁੜ੍ਹ ਨੂੰ ਪੂਰਾ ਕਰਨ ਦਾ ਯਤਨ ਕੀਤਾ ਹੈ।

ਇਸ ਕੋਸ਼ ਨੂੰ ਤਿਆਰ ਕਰਨ ਲਈ ਅਸਾਂ ਉਪਰ ਦੱਸੀਆਂ ਪੁਸਤਕਾਂ ਤੋਂ ਕੁਝ ਸਹਾਇਤਾ ਲਈ ਹੈ। ਪਰ ਬਹੁਤ ਸਾਰੇ ਮੁਹਾਵਰੇ ਤੇ ਉਨ੍ਹਾਂ ਦੀ ਵਰਤੋਂ ਅਸ਼ਾਂ ਸਿੱਧੇ ਤੌਰ ਤੇ ਪੰਜਾਬੀ ਸਾਹਿਤ ਵਿਚੋਂ ਇਕੱਠੇ ਕੀਤੇ ਹਨ। ਪੰਜਾਬੀ ਦੇ ਵਿਸ਼ੇਸ਼ ਧਿਆਨ ਯੋਗ ਲੇਖਕਾਂ ਦੀਆਂ ਪੁਸਤਕਾਂ ਪੜ੍ਹੀਆਂ ਹਨ ਜਿਵੇਂ ਕਿ ਗੁਰੂ ਸਾਹਿਬਾਨ ਦੀ ਬਾਣੀ, ਦਮੋਦਰ, ਵਾਰਸ ਹਾਮਦ (ਕਿੱਸਾਕਾਰ 'ਹੀਰ'), ਤੇ ਅਧੁਨਿਕ ਲਿਖਾਰੀ ਭਾਈ ਵੀਰ ਸਿੰਘ, ਧਨੀ ਰਾਮ ਚਾਤ੍ਰਿਕ, ਈਸ਼ਵਰ ਚੰਦਰ ਨੰਦਾ, ਤੇਜਾ ਸਿੰਘ, ਗੁਰਬਖਸ਼ ਸਿੰਘ, ਸੰਤ ਸਿੰਘ ਸੇਖੋਂ, ਮੀਰਾ ਬਖਸ਼ ਮਿਨਹਾਸ, ਬਲਵੰਤ ਗਾਰਗੀ, ਮੋਹਨ ਸਿੰਘ ਮਾਹਿਰ, ਈਸ਼ਰ ਸਿੰਘ ਈਸ਼ਰ, ਕਰਤਾਰ ਸਿੰਘ ਦੁੱਗਲ, ਲਾਲ ਸਿੰਘ, ਕਮਲਾ ਅਕਾਲੀ, ਦਰਸ਼ਨ ਸਿੰਘ ਅਵਾਰਾ, ਜਸਵੰਤ ਸਿੰਘ ਕੰਵਲ, ਗੁਰਮੁਖ ਸਿੰਘ ਮੁਸਾਫਰ, ਮਹਿੰਦਰ ਸਿੰਘ ਸਰਨਾ, ਗੁਰਦਿਆਲ ਸਿੰਘ ਖੋਸਲਾ, ਗੁਰਦਿਆਲ ਸਿੰਘ ਫੁਲ, ਸਾਹਿਬ ਸਿੰਘ, ਮਾਸਟਰ ਤਾਰਾ ਸਿੰਘ, ਨਿਰੰਜਨ ਸਿੰਘ। ਇਨ੍ਹਾਂ ਦੀਆਂ ਪੁਸਤਕਾਂ ਵਿਚੋਂ ਫਿਕਰੇ ਇਕੱਠੇ ਕੀਤੇ ਜਿਨ੍ਹਾਂ ਵਿਚ ਕਿਸੇ ਮੁਹਾਵਰੇ ਦੀ ਵਰਤੋਂ ਸੀ। ਲੋਕ ਗੀਤਾਂ, ਪਰਚੱਲਤ ਸਿੱਠਾਂ ਤੇ ਅਖਾਣਾਂ ਦਾ ਵੀ ਇਸੇ ਪੱਖ ਤੋਂ ਅਧਿਐਨ ਕੀਤਾ ਹੈ। ਪਿੰਡਾਂ ਦੇ ਲੋਕਾਂ ਦੀ ਰੋਜ਼ਾਨਾ ਗੱਲ ਬਾਤ ਵਿਚ ਕੁਝ ਦਿਲਚਸਪੀ ਲਈ ਤੇ ਇਸ ਤਰ੍ਹਾਂ ਕੁਝ ਮੁਹਾਵਰੇ ਇਕੱਠੇ ਕੀਤੇ। ਪਰ ਹਰ ਤਰ੍ਹਾਂ ਸਾਡੇ ਸਾਧਨ ਅਧੂਰੇ ਤੇ ਅਪੂਰਨ ਸਨ। ਨਾ ਪੁਸਤਕਾਂ ਦਾ ਭੰਡਾਰ ਸੀ, ਨਾ ਹੋਰ ਸਾਧਨ ਸਨ। ਕੇਵਲ ਦੋ ਹੀ ਆਦਮੀ ਅਸੀਂ ਕੰਮ ਤੇ ਲਗੇ ਹੋਏ ਸਾਂ। ਇਸ ਲਈ ਇਹ ਕਹਿਣਾ ਬੜਾ ਕਠਨ ਹੈ ਕਿ ਅਸੀਂ ਪੰਜਾਬੀ ਦੇ ਸਾਰੇ ਮੁਹਾਵਰੇ ਇਕੱਤਰ ਕਰ ਸਕੇ ਹਾਂ। ਤਾਂ ਵੀ ਇਹ ਗੱਲ ਨਿਝੱਕ ਕਹੀ ਜਾ ਸਕਦੀ ਹੈ ਕਿ ਕੀ ਗਿਣਤੀ ਤੇ ਕੀ ਵਿਉਂਤ ਦੇ ਪੱਖ ਤੋਂ ਇਹ ਕੋਸ਼ ਹੋਰ ਪੰਜਾਬੀ ਦੇ ਸਾਰੇ ਮੁਹਾਵਰਾ ਸੰਗ੍ਰਹਿਾਂ ਤੋਂ ਵੱਧ ਪੂਰਨ ਤੇ ਚੰਗੇਰਾ ਹੈ। ਪਰ ਸਭ ਤੋਂ ਵੱਡੀ ਗੱਲ ਇਹ ਹੈ ਕਿ ਇਸ ਕੋਸ਼ ਨੂੰ ਤਿਆਰ ਕਰਨ ਲਈ ਜੋ ਢੰਗ ਅਸਾਂ ਵਰਤਿਆ ਹੈ ਉਹ ਪਹਿਲਾਂ ਪੰਜਾਬੀ ਕੋਸ਼ਕਾਰੀ ਵਿਚ ਕਦੇ ਨਹੀਂ ਵਰਤਿਆ ਗਿਆ। ਭਾਵ ਸਿੱਧੇ ਲਿਖਤੀ ਸਾਹਿੱਤ ਵਿਚੋਂ ਮੁਹਾਵਰੇ ਇਕੱਤਰ ਕਰਨੇ ਤੇ ਹਰ ਮੁਹਾਵਰੇ ਦੀ ਉਹ ਵਰਤੋਂ ਦੇਣੀ ਜਿਹੜੀ ਕਿਸੇ ਵੱਧ ਤੋਂ ਵੱਧ ਪਰਮਾਣੀਕ ਲੇਖਕ ਨੇ ਕੀਤੀ ਹੈ।

ਇਸ ਕੋਸ਼ ਵਿਚ ਇਹ ਕੁਝ ਕੀਤਾ ਗਿਆ ਹੈ।

(1) ਇਸ ਕੋਸ਼ ਵਿਚ ਕੋਈ ੪੫੦੦ ਪੰਜਾਬੀ ਦੇ ਮੁਹਾਵਰੇ ਇਕੱਤਰ ਕੀਤੇ ਗਏ ਹਨ। ਜੋ ਆਮ ਵਰਤੇ ਜਾਂਦੇ ਹਨ। ਇਨ੍ਹਾਂ ਵਿਚੋਂ ਘਟੋ ਘੱਟ ੬੦% ਤੇ ਸਾਹਿਤ ਵਿਚ ਵੀ ਵਰਤੇ ਹੋਏ ਹਨ ਤੇ ਬਾਕੀ ਆਮ ਬੋਲ ਚਾਲ ਵਿਚ ਸੁਣੇ ਜਾਂਦੇ ਹਨ। ਅਸੀਂ ਕੋਈ ਮਰ ਭੁਲ ਚੁਕਿਆ (fossilized) ਮੁਹਾਵਰਾ ਇਸ ਕੋਸ਼ ਵਿਚ ਨਹੀਂ ਦਿੱਤਾ।

(2) ਹਰ ਮੁਹਾਵਰਾ ਪੈਂਤੀ ਦੇ ਕ੍ਰਮ-ਅਨੁਸਾਰ ਦਰਜ ਕੀਤਾ ਗਿਆ ਹੈ। ਇਸ ਕ੍ਰਮ ਵਿਚ ਲਗਾਂ ਮਾਤਰਾਂ ਦਾ ਪੂਰਾ ਧਿਆਨ ਰੱਖਿਆ ਗਿਆ ਹੈ।

(3) ਹਰ ਮੁਹਾਵਰੇ ਨੂੰ ਤਿੰਨ ਹਿੱਸਿਆਂ ਵਿਚ ਨਿਭਾਇਆ ਹੈ। ਪਹਿਲਾਂ ਮੁਹਾਵਰੇ ਦਾ ਮੂਲ ਰੂਪ ਲਿਖਿਆ ਗਿਆ ਹੈ; ਫਿਰ ਉਸਦਾ ਅਰਥ ਜਾਂ ਉਸ ਦੇ ਅਰਥ ਤੇ ਭਾਵ ਲਿਖੇ ਹਨ; ਫਿਰ ਉਸ ਦੇ ਅਰਥ ਨੂੰ ਹੋਰ ਸਪਸ਼ਟ ਕਰਨ ਲਈ ਕਿਸੇ ਪਰਮਾਣੀਕ ਲੇਖਕ ਦਾ ਜਾਂ ਜਿੱਥੇ ਐਸਾ ਵਾਕ ਨਹੀਂ ਮਿਲਿਆ, ਆਪਣਾ ਫ਼ਿਕਰਾ ਲਿਖਿਆ ਹੈ। ਫਿਰ ਜੇ ਕਿਸੇ ਲੇਖਕ ਦਾ ਫ਼ਿਕਰਾ ਲਿਖਿਆ ਹੈ ਤਾਂ ਉਸ ਦੀ ਪੁਸਤਕ ਦਾ ਹਵਾਲਾ (ਬ੍ਰੈਕਟ ਵਿਚ) ਦਿੱਤਾ ਹੈ ਜਾਂ ਜੇ ਆਪਣਾ ਫ਼ਿਕਰਾ ਲਿਖਿਆ ਹੈ ਤਾਂ ਸੰਪਾਦਕ (=ਸੰ.) ਦੀ ਟੂਕ ਦਿੱਤੀ ਹੈ।

(4) ਇਸ ਕੋਸ਼ ਵਿਚ ਵਿਸਰਾਮ ਚਿੰਨ੍ਹ ਵਿਗਿਆਨਕ ਕੋਸ਼ਕਾਰੀ ਦੇ ਨੇਮਾਂ ਅਨੁਸਾਰ ਲਾਏ ਗਏ ਹਨ। ਮੁਹਾਵਰੇ ਦੇ ਮੂਲ ਰੂਪ ਤੋਂ ਮਗਰੋਂ ਡੈਸ਼ (–) ਹੈ; ਫਿਰ ਉਸ ਦਾ ਆਮ ਪਰਚੱਲਤ ਅਰਥ ਜਾਂ ਭਾਵ ਹੈ ਐਸੇ ਭਾਵ ਨੂੰ ਸਪਸ਼ਟ ਕਰਨ ਲਈ ਕਈ ਵਾਰੀ ਦੋ ਤਿੰਨ ਜਾਂ ਵੱਧ ਸ਼ਬਦ ਵਰਤੇ ਹਨ: ਐਸੇ ਹਰ ਸ਼ਬਦ ਨੂੰ ਕਾਮੇ (,) ਨਾਲ ਨਖੇੜਿਆ ਹੈ। ਫਿਰ ਸੈਮੀ ਕੋਲਨ (;) ਦੇ ਕੇ ਮੁਹਾਵਰੇ ਦਾ ਕੋਈ ਦੂਜਾ ਭਾਵ ਜੇ ਹੋਵੇ ਤਾਂ ਲਿਖਿਆ ਹੈ; ਨਹੀਂ ਤੇ ਡੰਡੀ ਦੇ ਕੇ ਸਮਾਪਤੀ ਕੀਤੀ ਹੈ।

(5) ਮੁਖਬੰਧ ਵਿਚ ਪੂਰੇ ਵਿਸਥਾਰ ਨਾਲ ਮੁਹਾਵਰੇ ਦੇ ਰੂਪ ਤੇ ਬਣਤਰ ਤੇ ਵਿਚਾਰ ਕੀਤੀ ਹੈ। ਅਖਾਣਾਂ, ਮੁਹਾਵਰਿਆਂ ਤੇ ਵਾਕ-ਅੰਸ਼ਾਂ ਦਾ ਨਿਰਣਾ ਕੀਤਾ ਹੈ। ਪੰਜਾਬੀ ਮੁਹਾਵਰਿਆਂ ਦੀ ਹੋਰ ਬੋਲੀਆਂ ਦੇ ਮੁਹਾਵਰਿਆਂ ਨਾਲ ਤੁਲਨਾਤਮਕ ਵਿਚਾਰ ਕੀਤੀ ਹੈ। ਪੰਜਾਬੀ ਮੁਹਾਵਰਿਆਂ ਦੀ ਕਈ ਪੱਖਾਂ ਤੋਂ ਵੰਡ ਕੀਤੀ ਹੈ। ਪੰਜਾਬੀ ਮੁਹਾਵਰਿਆਂ ਦੀ ਪੰਜਾਬੀ ਸਾਹਿਤ ਵਿਚ ਸਮੁੱਚੇ ਤੌਰ ਤੇ ਵਰਤੋਂ ਦਾ ਵਿਚਾਰ ਕੀਤਾ ਹੈ। ਮੁਹਾਵਰਿਆਂ ਦੀ ਸਿੱਖਿਆ ਵਧਾਣ ਲਈ ਕੁਝ ਸੁਝਾ ਦਿੱਤੇ ਹਨ, ਆਦਿ।

(6) ਇਸ ਕੋਸ਼ ਦੇ ਅੰਤਕਿਆਂ ਦੇ ਰੂਪ ਵਿਚ ਕੁਝ ਐਸੇ ਬੋਲਿਆਂ (slangs) ਤੇ ਵਾਕਅੰਸ਼ਾਂ (phrases) ਨੂੰ ਇਕੱਤਰ ਕੀਤਾ ਹੈ ਜਿਹੜੇ ਮੁਹਾਵਰਿਆਂ ਦੇ ਰੂਪ ਦੇ ਨੇੜੇ ਨੇੜੇ ਪੁੱਜੇ ਹੋਏ ਹਨ। ਕਿਸੇ ਸਮੇਂ ਮੁਹਾਵਰਿਆਂ ਦਾ ਰੂਪ ਧਾਰਨ ਕਰ ਸਕਦੇ ਹਨ।

(7) ਗੰਦੇ ਤੇ ਅਸਭਯ ਮੁਹਾਵਰੇ ਇਸ ਕੋਸ਼ ਵਿਚ ਇਕੱਤਰ ਨਹੀਂ ਕੀਤੇ ਗਏ। ਕੇਵਲ ਸਥਾਨਕ ਮੁਹਾਵਰੇ ਜਿਵੇਂ 'ਛੋਹਰਟੇ ਤੀਕ ਪੜ੍ਹਿਆ ਹੋਣਾ' ਵੀ ਇਕੱਤਰ ਨਹੀਂ ਕੀਤੇ ਗਏ। ਕੇਵਲ ਇਕ ਫ਼ਿਰਕੇ ਦੇ ਮੁਹਾਵਰੇ ਜਿਵੇਂ 'ਕੀਰਤਨ ਸੋਹਿਲਾ ਪੜ੍ਹਿਆ ਜਾਣਾ' ਆਦਿ ਵੀ ਇਕੱਤਰ ਨਹੀਂ ਕੀਤੇ ਗਏ। ਐਸੇ ਮੁਹਾਵਰੇ ਜੋ ਕੇਵਲ ਸਾਹਿਤ ਦੀ ਇਕ ਵਿਸ਼ੇਸ਼ ਵੰਨਗੀ ਵਿਚ ਹੀ ਵਰਤੇ ਗਏ ਹਨ ਤੇ ਆਮ ਪਰਚੱਲਤ ਨਹੀਂ ਹ ਸਕੇ, ਵੀ ਇਕੱਤਰ ਨਹੀਂ ਕੀਤੇ ਗਏ।

—ਤਾਰਨ ਸਿੰਘ

# ਧੰਨਵਾਦ

ਅਸੀਂ ਉਨ੍ਹਾਂ ਸਭ ਕੋਸ਼ਕਾਰਾਂ ਦੇ ਧੰਨਵਾਦੀ ਹਾਂ ਜਿਨ੍ਹਾਂ ਨੇ ਸਾਡੇ ਤੋਂ ਪਹਿਲਾਂ ਕਿਸੇ ਰੂਪ ਵਿਚ ਮੁਹਾਵਰੇ ਇਕੱਤਰ ਕੀਤੇ ਹਨ ਤੇ ਜਿਨ੍ਹਾਂ ਦੀਆਂ ਪੁਸਤਕਾਂ ਤੋਂ ਅਸੀਂ ਸਿੱਧੇ ਜਾਂ ਅਸਿੱਧੇ ਰੂਪ ਵਿਚ ਕਿਸੇ ਪ੍ਰਕਾਰ ਦੀ ਸਹਾਇਤਾ ਲਈ ਹੈ ; ਉਨ੍ਹਾਂ ਸਾਰੇ ਲੇਖਕਾਂ ਦੇ ਤੇ ਉਨ੍ਹਾਂ ਦੇ ਕਾਪੀ-ਰਾਈਟ ਰੱਖਣ ਵਾਲਿਆਂ ਦੇ ਜਿਨ੍ਹਾਂ ਦੀਆਂ ਰਚਨਾਵਾਂ ਵਿਚੋਂ ਅਸਾਂ ਮੁਹਾਵਰਿਆਂ ਦੀ ਵਰਤੋਂ ਦੱਸਣ ਲਈ ਫ਼ਿਕਰੇ ਲਏ ਹਨ । ਅਸੀਂ ਆਪਣੇ ਕਈ ਨਿਕਟ-ਵਰਤੀ ਮਿੱਤਰਾਂ, ਨਾਲ ਕੰਮ ਕਰਨ ਵਾਲੇ ਸਾਥੀਆਂ, ਬਜ਼ੁਰਗ ਇਸਤ੍ਰੀ ਪੁਰਸ਼ਾਂ, ਵਿਦਿਆਰ-ਥੀਆਂ* ਤੇ ਅਣਜਾਣੇ ਅਣਪਛਾਣੇ ਸੱਜਣਾਂ ਜਿਨ੍ਹਾਂ ਦੀ ਗੱਲ ਬਾਤ ਵਿਚੋਂ ਅਸਾਂ ਕਈ ਮੁਹਾਵਰੇ ਪ੍ਰਾਪਤ ਕੀਤੇ, ਦੇ ਵੀ ਧੰਨਵਾਦੀ ਹਾਂ । ਅਸੀਂ ਡਾ: ਭਾਈ ਜੋਧ ਸਿੰਘ ਦੇ ਵਿਸ਼ੇਸ਼ ਧੰਨਵਾਦੀ ਹਾਂ ਜਿਨ੍ਹਾਂ ਨੇ ਕੋਸ਼ ਦੇ ਸਾਰੇ ਖਰੜੇ ਨੂੰ ਬੜੇ ਧਿਆਨ ਨਾਲ ਸੋਧਿਆ ਤੇ ਕਈ ਵੱਡਮੁੱਲੇ ਸੁਝਾ ਦਿੱਤੇ । ਅਸੀਂ ਪ੍ਰੋ: ਹਰਨਾਮ ਸਿੰਘ ਸ਼ਾਨ ਤੇ ਸ: ਬਚਨ ਸਿੰਘ ਮੁੰਦਰਾ ਦੇ ਵੀ ਧੰਨਵਾਦੀ ਹਾਂ ਜਿਨ੍ਹਾਂ ਨੇ ਕੋਸ਼ਕਾਰੀ ਲਈ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਕਈ ਕੀਮਤੀ ਸੁਝਾ ਦਿੱਤੇ ।

—ਸੰਪਾਦਕ

---

* ਕਈ ਵਿਦਿਆਰਥੀ, ਸਾਡੀ ਬੇਨਤੀ ਤੇ, ਪਿੰਡਾਂ ਵਿਚੋਂ, ਆਪਣੇ ਬਜ਼ੁਰਗਾਂ ਪਾਸੋਂ ਪੁਛ ਪੁਛਾ ਕੇ, ਮੁਹਾਵਰੇ ਲਿਖ ਕੇ ਲਿਆਂਦੇ ਰਹੇ, ਕਈ ਪਿੰਡਾਂ ਦੇ ਲੋਕਾਂ ਦੀ ਗੱਲ ਬਾਤ ਹੂ-ਬਹੂ ਲਿਖ ਕੇ ਲਿਆਂਦੇ ਰਹੇ ਤੇ ਇਸ ਤਰ੍ਹਾਂ ਵੀ ਕਈ ਮੁਹਾਵਰੇ ਸਾਨੂੰ ਪ੍ਰਾਪਤ ਹੋਏ । ਪਰ ਕਈ ਔਖਿਆਈਆਂ ਕਰ ਕੇ, ਸਾਡਾ ਇਹ ਤਜਰਬਾ ਸਫ਼ਲ ਨ ਹੋ ਸਕਿਆ । ਤਾਂ ਵੀ ਸਾਨੂੰ ਵਿਸ਼ਵਾਸ ਹੈ ਕਿ ਇਸ ਤਰ੍ਹਾਂ ਦੇ ਬਹੁਤ ਸਾਰੇ ਸਹਿਯੋਗ ਨਾਲ ਹੀ ਪੰਜਾਬੀ ਬੋਲੀ ਦੇ ਸਾਰੇ ਮੁਹਾਵਰੇ ਇਕੱਤਰ ਹੋ ਸਕਦੇ ਹਨ । ਕੋਈ ਦੋ ਚਾਰ ਕੋਸ਼ਕਾਰ, ਘਰ ਬੈਠੇ, ਕਿਤਾਬਾਂ ਪੜ੍ਹ ਕੇ, ਸਾਰੇ ਮੁਹਾਵਰੇ ਨਹੀਂ ਇਕੱਤਰ ਕਰ ਸਕਦੇ ।

# ਪੁਸਤਕਾਵਲੀ

ਜਿਨ੍ਹਾਂ ਪੁਸਤਕਾਂ, ਰਸਾਲਿਆਂ ਤੇ ਅਖ਼ਬਾਰਾਂ ਵਿਚੋਂ ਬਹੁਤੇ ਮੁਹਾਵਰੇ ਲਏ ਗਏ ਹਨ ਅਤੇ ਉਨ੍ਹਾਂ ਦੀ ਵਰਤੋਂ ਦੱਸਣ ਲਈ ਫ਼ਿਕਰੇ ਆਦਿ ਲਏ ਗਏ ਹਨ, ਉਨ੍ਹਾਂ ਦੀ ਸੂਚੀ ਹੇਠ ਦਿੱਤੀ ਜਾਂਦੀ ਹੈ।

**ਅ**

ਅਣਵਿਆਹੀ ਮਾਂ—ਗੁਰਬਖ਼ਸ਼ ਸਿੰਘ।
ਆਦਰਾਂ—ਕਰਤਾਰ ਸਿੰਘ ਦੁੱਗਲ।

**ਸ**

ਸਾਹਿਤ ਸਮਾਚਾਰ (ਮਾਸਕ)।
ਸਾਵੇ ਪੱਤਰ—ਮੋਹਨ ਸਿੰਘ ਮਾਹਰ।
ਸ਼ਾਮੂ ਸ਼ਾਹ—ਈਸ਼ਵਰ ਚੰਦਰ ਨੰਦਾ।
ਸਿਲ ਵੱਟੇ—ਕਰਤਾਰ ਸਿੰਘ ਦੁੱਗਲ।
ਸੁਭਦ੍ਰਾ—ਈਸ਼ਵਰ ਚੰਦਰ ਨੰਦਾ।
ਸੰਤ ਸਿਪਾਹੀ (ਮਾਸਕ)।

**ਹ**

ਹਉਕੇ—ਗੁਰਦਿਆਲ ਸਿੰਘ ਫੁੱਲ
ਹੀਰ—ਹਾਮਦ।
ਹੀਰ—ਕਾਹਨ ਸਿੰਘ।
ਹੀਰ—ਕਿਸ਼ਨ ਸਿੰਘ।
ਹੀਰ—ਕੁਸ਼ਤਾ
ਹੀਰ—ਦਮੋਦਰ।
ਹੀਰ—ਵਾਰਸ।

**ਕ**

ਕੇਸਰ ਕਿਆਰੀ ਧਨੀ ਰਾਮ ਚਾਤ੍ਰਿਕ।
ਕੰਵਲ (ਮਾਸਕ)

**ਖ**

ਖ਼ਾਲਸਾ ਸਮਾਚਾਰ (ਸਪਤਾਹਕ)।
ਖ਼ੂਨ ਦੇ ਸੋਹਲੇ—ਨਾਨਕ ਸਿੰਘ।

**ਗ**

ਗਰੀਬ ਦੀ ਦੁਨੀਆਂ—ਨਾਨਕ ਸਿੰਘ।
ਗੁਸਤਾਖ਼ੀਆਂ—ਗੁਰਮੁਖ ਸਿੰਘ ਮੁਸਾਫ਼ਰ।
ਗੁਰਦੁਆਰਾ ਗਜ਼ਟ (ਮਾਸਕ)।
ਗੁਰੂ ਗ੍ਰੰਥ ਸਾਹਿਬ।
ਗੰਗਾਜਲੀ ਵਿਚ ਸ਼ਰਾਬ—ਨਾਨਕ ਸਿੰਘ।

**ਚ**

ਚਿੱਖਾ—ਅਵਤਾਰ ਸਿੰਘ।
ਚਿਤ੍ਰਕਾਰ—ਨਾਨਕ ਸਿੰਘ।
ਚੰਦਨ ਵਾੜੀ—ਧਨੀ ਰਾਮ ਚਾਤ੍ਰਿਕ।

**ਜ**

ਜੀਵਨ ਸੰਗਰਾਮ—ਨਾਨਕ ਸਿੰਘ।
ਜੀਵਨ ਗੁੰਝਲ—ਸ. ਸ. ਅਮੋਲ
ਜੀਵਨ ਨੀਤੀ—ਲਾਲ ਸਿੰਘ ਕਮਲਾ ਅਕਾਲੀ।

**ਝ**

ਝੋਲਦੀ ਲਾਟ—ਗੁਰਦਿਆਲ ਸਿੰਘ ਫੁੱਲ।

**ਦ**

ਦਸਵੰਧ—ਬਲਵੰਤ ਗਾਰਗੀ।
ਦੋ ਪਾਸੇ—ਬਲਵੰਤ ਗਾਰਗੀ।

**ਧ**

ਧਰਮੀ ਭਾਈਆ—ਈਸ਼ਰ ਸਿੰਘ ਈਸ਼ਰ।
ਧਾਰਮਿਕ ਲੇਖ—ਸਾਹਿਬ ਸਿੰਘ।

# ਪੰਜਾਬੀ ਮੁਹਾਵਰਾ ਕੋਸ਼

**ਉਸਤਤਿਆਂ ਦੀ ਮਾਲਾ**—ਦੁੱਖਾਂ ਦੀ ਖਾਣ।

ਅੱਜ ਦੇ ਜ਼ਮਾਨੇ ਵਿਚ ਰੋਜ਼ਾਨਾ ਅਖ਼ਬਾਰ ਚਲਾਣਾ ਨਿਰੀ ਪੁਰੀ ਉਸਤਤਿਆਂ ਦੀ ਮਾਲਾ ਤੇ ਸੂਲਾਂ ਦੀ ਸੇਜ ਹੈ। [ਮ. ਸ.

**ਉਸਤਾਦੀ ਕਰਨੀ**—ਚਲਾਕੀ ਕਰਨੀ, ਧੋਖਾ ਕਰ ਜਾਣਾ।

ਤੁਹਾਡਾ ਭਰਾ ਤੇ ਸਾਡੇ ਨਾਲ ਬੜੀ ਉਸਤਾਦੀ ਕਰ ਗਿਆ ਹੈ। ਅਸਾਂ ਤੇ ਉਸਨੂੰ ਆਪਣਾ ਸਮਝ ਕੇ ਘਰ ਵਾੜਿਆ ਸੀ ਪਰ ਜਾਂਦੀ ਵਾਰ ਉਹ ਮੇਰੀਆਂ ਦੋ ਕਮੀਜ਼ਾਂ ਖਿਸਕਾ ਕੇ ਲੈ ਗਿਆ ਹੈ। [ਸੈ.

**ਉਸਰ ਉਸਰ ਕੇ ਬਹਿਣਾ**—ਆਪਣੇ ਆਪ ਨੂੰ ਵੱਡਾ ਦੱਸਣਾ।

ਤੇਰੀ ਉਥੇ ਉਕੀ ਕੋਈ ਪੁੱਛ ਨਹੀਂ, ਐਵੇਂ ਸਾਡੇ ਸਾਹਮਣੇ ਉਸਰ ਉਸਰ ਕੇ ਨਾ ਬੈਠ ਕਿ ਮੈਂ ਇਹ ਕਰ ਦਿਆਂਗਾ ਤੇ ਉਹ ਕਰਾ ਦਿਆਂਗਾ। [ਸੈ.

**ਉਸਲ ਵੱਟੇ ਭੰਨਣੇ**—ਪਾਸੇ ਮਾਰਦੇ ਰਹਿਣਾ, ਸੌਂ ਨ ਸਕਣਾ।

ਮੈਂ ਰਾਤੀਂ ਫ਼ਿਕਰ ਵਿਚ ਸੌਂ ਨਹੀਂ ਸਕਿਆ। ਸਾਰੀ ਰਾਤ ਉਸਲ ਵੱਟੇ ਭੰਨਦਿਆਂ ਲੰਘੀ। [ਸੈ.

**ਉਸਾਰਾ ਉਸਾਰਨਾ** — ਖਿਆਲੀ-ਪੁਲਾ ਪਕਾਉਣਾ।

ਉਹ ਬਸ ਉਸਾਰੇ ਉਸਾਰਨ ਨੂੰ ਹੀ ਸ਼ੇਰ ਹੈ, ਹੱਥੀਂ ਕੁਝ ਨਹੀਂ ਕਰ ਸਕਦਾ। [ਸੈ.

**ਉਹ ਜਾਣੇ**—ਸਾਨੂੰ ਕੀ, ਸਾਡਾ ਕੀ ਵਿਗੜਿਆ, ਜਾਣ ਦਿਓ।

ਤੁਸੀਂ ਚਿੰਤਾ ਨ ਕਰੋ। ਉਹ ਜਾਣੇ ਜੇ ਵੀਹ ਰੁਪਏ ਗੁੰਮ ਹੋ ਗਏ ਹਨ ਤਾਂ। [ਸੈ.

**ਉੱਕਤਾ ਜਾਣਾ**—ਉਦਾਸ ਹੋ ਜਾਣਾ, ਅੱਕ ਜਾਣਾ।

ਤੁਹਾਡੀ ਚਿੱਠੀ ਪੜ੍ਹ ਕੇ ਦਿਲ ਨੂੰ ਦੁੱਖ ਵੀ ਹੋਇਆ ਤੇ ਖੁਸ਼ੀ ਵੀ, ਦੁੱਖ ਇਸ ਗੱਲ ਦਾ ਕਿ ਤੁਸੀਂ ਆਪਣੇ ਮੌਜੂਦਾ ਕੰਮ ਧੰਧੇ ਤੋਂ ਇਤਨਾ ਉੱਕਤਾ ਗਏ ਹੋ ਕਿ ਆਪਣੀ ਹੋਂਦ ਤੁਹਾਨੂੰ ਵਬਾਲ ਮਲੂਮ ਹੋਣ ਲਗ ਪਈ ਹੈ। [ਗੈ. ਸ.

**ਉਕਾਈ ਖਾ ਜਾਣਾ**—ਖੁੰਝ ਜਾਣਾ, ਗ਼ਲਤੀ ਲਗ ਜਾਣੀ।

ਠੇਕੇਦਾਰ ਸਾਹਿਬ ਨੇ ਭਾਂਵੇਂ ਆਪਣੇ ਵਲੋਂ ਉਪਰੋਕਤ ਸ਼ਬਦਾਂ ਨੂੰ ਖੂਬ ਕੰਠ ਕਰ ਕੇ ਲਿਆਂਦਾ ਹੋਇਆ ਸੀ, ਫਿਰ ਵੀ ਥੋੜੀ ਜਿੰਨੀ ਉਕਾਈ ਖਾ ਹੀ ਗਏ। [ਮ. ਸ.

**ਉਕਾਈ ਲਗਣੀ**—ਖੁੰਝ ਜਾਣਾ, ਭੁੱਲ ਜਾਣਾ।

ਮੈਨੂੰ ਬੜੀ ਉਕਾਈ ਲੱਗੀ ਹੈ। ਜੇ ਮੈਂ ਕਲ੍ਹ ਉਥੇ ਚਲਾ ਜਾਂਦਾ ਤਾਂ ਇਹ ਕੰਮ ਹੋ ਜਾਣਾ ਸੀ। [ਸੈ.

**ਉੱਖਲੀ ਛੜਨਾ**—ਚੰਗੀ ਤਰ੍ਹਾਂ ਮਾਰ ਕੁਟਾਈ ਕਰਨੀ।

ਜਿਹੜਾ ਪੁਲਸ ਦੇ ਕਾਬੂ ਆ ਜਾਏ, ਇੱਕ ਵਾਰੀ ਉਸਨੂੰ ਉੱਖਲੀ ਵਿਚ ਛੜ ਦੇਂਦੇ ਹਨ ਤੇ ਕਸੂਰ ਮੰਨਵਾ ਕੇ ਹੀ ਛੱਡਦੇ ਹਨ। [ਸੈ.

**ਉੱਖਲੀ ਵਿਚ ਸਿਰ ਦੇਣਾ**—ਔਖਾ ਕੰਮ ਸਹੇੜਨਾ, ਮੁਸੀਬਤ ਵਿਚ ਪੈਣਾ।

ਉੱਖਲੀ ਵਿਚ ਸਿਰ ਦਿੱਤਾ ਤਾਂ ਮੁਹਲਿਆਂ ਦਾ ਕੀ ਡਰ। [ਅਖਾਣ

**ਉੱਖੜ ਜਾਣਾ**—ਬਿਰਤੀ ਨ ਟਿਕਣੀ, ਉਚਾਟ ਹੋ ਜਾਣਾ; ਆਪਣੇ ਥਾਂ ਤੋਂ ਪੁੱਟਿਆ ਜਾਣਾ।

ਉਸ ਦਾ ਜੀਅ ਕੰਮ ਵਿਚ ਨਹੀਂ ਲੱਗਾ; ਤੇ ਉਹ ਉੱਖੜਿਆ ਉੱਖੜਿਆ ਜਾਪਦਾ ਹੈ। [ਸੈ.

੧੯੪੭ ਦੇ ਘੱਲੂਘਾਰੇ ਵਿਚ ਲੱਖਾਂ ਲੋਕਾਂ ਨੂੰ ਘਰੋਂ ਉਖੜ ਕੇ ਇਧਰ ਉਧਰ ਜਾਣਾ ਪਿਆ। [ਸੰ.

**ਉਖੇੜ ਦੇਣੀ**—ਪੁੱਟ ਸੁੱਟਣਾ, ਨਸ਼ਟ ਕਰਨਾ, ਕਾਰੀ ਚੋਟ ਲਾਉਣੀ।

ਇਸ ਆਜ਼ਾਦੀ ਨੇ ਭਾਵੇਂ ਲੱਖਾਂ ਨੂੰ ਉਖੇੜ ਦਿੱਤੀ ਹੈ ਪਰ ਇਸ ਵਸਤੂ ਦਾ ਮੁੱਲ ਤਾਰਨਾ ਹੀ ਪੈਂਦਾ ਹੈ। [ਸੰ.

**ਉਂਗਲ ਕਰਨੀ**—ਤੁਹਮਤ ਲਾਉਣੀ, ਕਿਸੇ ਵਿਚ ਨੁਕਸ ਦੱਸਣਾ।

ਉਹ ਇੰਨੀ ਪਵਿੱਤਰ ਆਤਮਾ ਹੈ ਕਿ ਕਿਸੇ ਨੂੰ ਉਸ ਵਲ ਉਂਗਲ ਕਰਨ ਦੀ ਦਲੇਰੀ ਨਹੀਂ। ਉਸ ਪਾਸ ਕਈ ਸਭਾਵਾਂ ਦੇ ਹਿਸਾਬ ਹਨ ਪਰ ਕਦੇ ਕਿਸੇ ਵਿਚ ਕਸਰ ਨਹੀਂ ਵੇਖੀ ਗਈ। [ਸੰ.

**ਉਂਗਲ ਧਰਨੀ**—ਦੋਸ਼ ਮੱਥੇ ਮੜ੍ਹਨਾ, ਊਜ ਲਾਉਣੀ; ਪਸੰਦ ਕਰਨਾ।

ਲੋਕ ਹੈਰਾਨ ਸਨ ਕਿ ਇਹ ਕੀ ਕੌਤਕ ਵਰਤਿਆ ਹੈ। ਕਿਸੇ ਨੂੰ ਕਿਸੇ ਤੇ ਸ਼ੱਕ ਸੀ, ਕਿਸੇ ਨੂੰ ਕਿਸੇ ਤੇ। ਪਰ ਮੀਆਂ ਮੀਰਾਂ ਬਖਸ਼ ਤੇ ਉਸ ਦੇ ਸਰਦਾਰ ਉੱਤੇ ਕੋਈ ਭੁਲ ਕੇ ਵੀ ਉਂਗਲ ਨਹੀਂ ਸੀ ਧਰ ਸਕਦਾ। [ਕੰਵਲ

ਤੂੰ ਬਜ਼ਾਰ ਤੇ ਚਲ, ਜਿਸ ਕਪੜੇ ਉੱਤੇ ਉਂਗਲ ਧਰੇਂਗਾ, ਉਹ ਹੀ ਲੈ ਦਿਆਂਗੀ। [ਸੰ.

**ਉਂਗਲ ਮੂੰਹ ਪਾਉਣੀ**—ਅਫ਼ਸੋਸ ਕਰਨਾ, ਕੋਈ ਮਾੜੀ ਗੱਲ ਸੁਣ ਕੇ ਹੈਰਾਨ ਹੋ ਜਾਣਾ।

ਸੁਣ ਕੇ ਦੇਸ਼ ਸਾਰਾ ਉਂਗਲ ਮੂੰਹ ਪਾਵੇ,
ਮੌਜ਼ਮ ਖਾਨ ਦਾ ਲਾਡਲਾ ਧੀੜ ਚਾਰੇ।
[ਹੀਰ—ਹਾਮਦ

**ਉਂਗਲ ਰੱਖਣਾ**—ਨਸ਼ਰ ਕਰਨਾ, ਨੁਕਸ ਦੱਸਣਾ।

ਲੋੜ ਇਹ ਹੈ ਕਿ ਪਖੰਡੀ ਸਾਧੂਆਂ ਸੰਤਾਂ ਦੇ ਖਤਰਨਾਕ ਅਸਰ ਹੇਠੋਂ ਨੌਜਵਾਨ ਇਸਤਰੀਆਂ ਨੂੰ ਕੱਢਿਆ ਜਾਵੇ। ਇਹ ਮੁਹਲਕ ਅਸਰ ਸਾਡੀ ਇੱਕ ਨਸਲ ਨਹੀਂ; ਕਈ ਨਸਲਾਂ ਖ਼ਰਾਬ ਕਰ ਰਿਹਾ ਹੈ। ਨਾਨਕ ਸਿੰਘ ਜੀ ਨੇ ਇਸ ਪਲੇਗ ਦੀ ਗਿਲਟੀ ਉਤੇ ਜ਼ੋਰ ਦੀ ਉਂਗਲ ਰੱਖੀ ਹੈ। [ਪਿ. ਝੂ.

**ਉਂਗਲਾਂ ਟੁਕਣਾ**—ਹੈਰਾਨ ਹੋਣਾਂ।

ਸਾਰੇ ਇਹੋ ਜਾਣਦੇ ਸਨ ਕਿ ਨਵਾਬ ਖਾਨ ਮਿਠੂ ਰਾਮ ਨੂੰ ਕੱਖ ਦਿਵਾਲ ਨਹੀਂ। ਪਰ ਜਦੋਂ ਉਸ ਨੇ ਰੁਪਿਆ ਮੋੜ ਦਿੱਤਾ ਤਾਂ ਸਾਰੇ ਇਸ ਇਮਾਨਦਾਰੀ ਤੇ ਉਂਗਲਾਂ ਟੁਕਣ ਲਗੇ। [ਖ. ਨ.

**ਉਂਗਲਾਂ ਤੇ ਨਚਣਾ**—(ਕਿਸੇ ਦੇ) ਪੂਰੇ ਅਸਰ ਹੇਠ ਹੋਣਾ; ਜਿਵੇਂ ਕੋਈ ਕਹੇ ਬਿਨਾਂ ਸੋਚੇ ਵਿਚਾਰੇ ਉਸੇ ਤਰ੍ਹਾਂ ਕਰਨਾ।

ਸਾਧੂ ਸਿੰਘ ਤਾਂ ਮੀਰਾਂ ਬਖਸ਼ ਦੀਆਂ ਉਂਗਲਾਂ ਤੇ ਨੱਚਦਾ ਹੈ। ਜੋ ਕੰਮ ਆਖੇ ਉਹੋ ਕਰਨ ਲਗ ਪੈਂਦਾ ਹੈ। [ਸੰ.

**ਉਂਗਲਾਂ ਤੇ ਨਚਾਉਣਾ**—ਆਪਣੇ ਪਿੱਛੇ ਲਾ ਲੈਣਾ, ਮਨ-ਮਰਜ਼ੀ ਕਰਾਉਣੀ।

ਦੇਵ ਰਾਜ ਨੂੰ ਉਸ ਨੇ ਇਸ ਤਰ੍ਹਾਂ ਮੁੱਠੀ ਵਿਚ ਕੀਤਾ ਹੋਇਆ ਸੀ ਕਿ ਉਹ ਆਪਣੇ ਮਾਲਕ ਨੂੰ ਜਿਸ ਤਰ੍ਹਾਂ ਚਾਹੇ ਉਂਗਲਾਂ ਤੇ ਨਚਾ ਸਕਦਾ ਸੀ। [ਜ਼ੀ. ਸੰ.

**ਉਂਗਲੀ ਉਠਾਣੀ**—ਕੈਰੀ ਅੱਖੀਂ ਵੇਖਣਾ, ਨੁਕਸਾਨ ਪੁਚਾਣ ਦੀ ਕਰਨਾ।

ਮੁੰਡੇ ਵਲ ਜ਼ਰਾ ਉਂਗਲ ਉਠਾ ਕੇ ਤੇ ਵੇਖ, ਝਗ ਵਾਂਗ ਨਾ ਬਿਠਾ ਦਿੱਤਾ ਤਾਂ ਕਹੀਂ! [ਸੰ.

**ਉੱਘ ਸੁੱਘ ਮਿਲਣੀ**—ਪਤਾ ਲਗਣਾ, ਸੂਹ ਮਿਲਣੀ।

ਰਾਏ ਸਾਹਿਬ ਦਰਿਆ ਉੱਤੇ ਗਏ। ਸਭ ਪਾਸੀਂ ਆਦਮੀ ਦੁੜਾਏ। ਜੰਗਲ ਬੀੜਾਂ ਛਾਣ ਮਾਰੀਆਂ। ਲਾਸ਼ ਲਈ ਪਹਿਰੇ ਲਾਏ। ਪਰ ਕਿਤੇ ਉੱਘ ਸੁੱਘ ਨ ਮਿਲੀ। [ਅ. ਮ.

**ਉੱਘਰ ਉੱਘਰ ਪੈਣਾ**—ਕਿਸੇ ਨੂੰ ਉਛਲ ਉਛਲ ਕੇ ਮਾਰਨ ਨੂੰ ਪੈਣਾ।

ਬੱਚਾ ਜਦੋਂ ਰੋਂਦਾ ਘਰ ਆਇਆ ਤਾਂ ਮੈਂ ਮੋਹਨ ਦੀ ਮਾਂ ਨੂੰ ਗਿਲਾ ਦੇਣ ਗਈ। ਆਪਣੇ ਬੱਚੇ ਨੂੰ ਸਮਝਾਣ ਦੀ ਥਾਂ ਉਹ ਮੈਨੂੰ ਉੱਘਰ ਉੱਘਰ ਪਈ। [ਸੰ.

**ਉੱਚੜ ਪੈੜੇ ਲੱਗਣੇ**—ਟਿਕ ਕੇ ਨਾ ਬਹਿਣਾ।

ਤੈਨੂੰ ਉੱਚੜ ਪੈੜੇ ਹੀ ਲਗੇ ਰਹਿੰਦੇ ਹਨ; ਕਿਸੇ ਥਾਂ ਟਿਕ ਕੇ ਵੀ ਬੈਠਿਆ ਕਰ। [ਸੰ.

**ਉੱਚਾ ਸਾਹ ਨ ਕੱਢਣਾ**—ਸਹਮਿਆਂ ਰਹਿਣਾ, ਡਰ ਤੇ ਸਤਿਕਾਰ ਵਿੱਚ ਰਹਿਣਾ ।

ਜੇ ਧੀ ਪੁੱਤ ਬੋਲੇ ਤਾਂ ਆਪ ਚੁੱਪ ਹੋ ਰਹੀਦੇ । ਤੇਰੀਆਂ ਗੱਲਾਂ ਨੇ ਈ ਤਾਂ ਉਹਦੀ ਜੀਭ ਖੁਲ੍ਹਵਾਈ ਏ, ਨਹੀਂ (ਤਾਂ) ਮਜਾਲ ਸੀ ਉਸ ਦੀ ਉੱਚਾ ਸਾਹ ਵੀ ਕਢਦੀ । [ਲੋਹਾ-ਕੁੱਟ

**ਉੱਚਾ ਦੁਆਰਾ ਵੇਖਣਾ**—ਅਮੀਰ ਵਰ-ਘਰ ਦੀ ਢੂੰਡ ਕਰਨੀ ।

ਓੜਕ ਪੱਕ ਸਲਾਹ ਠਰ੍ਹਾਈ,
ਨਾਈ, ਬਾਹਮਣ ਕਰੇ ਤਿਆਰ,
ਮੈਂ ਭਿਛਕ ਦੇ ਮੰਗਣ ਕਾਰਣ,
ਵੇਖਣ ਕੋਈ ਉੱਚ ਦੁਆਰ । [ਚ. ਵ.

**ਉੱਚਾ ਨੀਵਾਂ ਬੋਲਣਾ**—ਵੱਧ ਘੱਟ ਆਖਣਾ ।

ਮੇਰਾ ਅਫ਼ਸਰ ਬਹੁਤ ਲਾਲ ਪੀਲਾ ਹੋਇਆ, ਬਹੁਤ ਉੱਚਾ ਨੀਵਾਂ ਬੋਲਿਆ ਪਰ ਮੈਂ ਚੁੱਪ ਰਿਹਾ । [ਦਸਵੰਧ

**ਉਚਾਂਵਾ ਚੁੱਲ੍ਹਾ ਹੋਣਾ**—ਇਕ ਥਾਂ ਟਿਕ ਕੇ ਨਾ ਰਹਿਣ ਵਾਲਾ ਆਦਮੀ ।

ਉਸ ਦੀ ਗਲ ਛੱਡੋ ! ਉਹ ਤੇ ਉਚਾਂਵਾ ਚੁੱਲ੍ਹਾ ਹੈ । ਅਜ ਇਥੇ ਹੈ ਤੇ ਕਲ੍ਹ ਉਥੇ । [ਸੰ.

**ਉੱਚੀ ਦੁਕਾਨ ਹੋਣੀ**—ਦਿਖਾਵਾ ਬਹੁਤ ਹੋਣਾ, ਕੇਵਲ ਨਾਂ ਹੀ ਵੱਡਾ ਹੋਣਾ ਤੇ ਅਸਲੀਅਤ ਘੱਟ ਹੋਣੀ ।

ਉੱਚੀ ਦੁਕਾਨ, ਫਿੱਕਾ ਪਕਵਾਨ । [ਅਖਾਣ

**ਉੱਚੀ ਨੀਵੀਂ ਕਰਨੀ ਜਾਂ ਹੋਣੀ**—ਮਾੜੀ ਚੰਗੀ ਜਾਂ ਖਰ੍ਹਵੀ ਗਲ ਹੋ ਜਾਣੀ, ਝਗੜਾ ਹੋ ਜਾਣਾ, ਰੌਲਾ ਪੈ ਜਾਣਾ ।

ਜੇ ਤੂੰ ਜ਼ਰਾ ਵੀ ਉੱਚੀ ਨੀਵੀਂ ਕੀਤੀ ਤਾਂ ਮੈਂ ਤੈਨੂੰ ਥਾਂ ਮਾਰ ਦੇਵਾਂਗਾ । ਚੁੱਪ ਕਰਕੇ ਜੋ ਕੁਝ ਤੇਰੇ ਪਾਸ ਹੈ, ਸਾਡੇ ਹਵਾਲੇ ਕਰ ਦੇਹ । [ਸੰ.

**ਉੱਚੇ ਨੱਕਾਂ ਵਾਲੇ**—ਅਮੀਰ ਲੋਕ ।

ਗਰੀਬ ਗੁਰਬਾ ਤੇ ਅੱਜ ਖਰਚੀਲੀਆਂ ਰਸਮਾਂ ਦੀ ਬੰਦਸ਼ ਮੰਨ ਲਏ ਪਰ ਵੱਡੀਆਂ ਵੱਡੀਆਂ ਪੱਗਾਂ ਤੇ ਉੱਚਿਆਂ ਉੱਚਿਆਂ ਨੱਕਾਂ ਵਾਲੇ ਦਿਨ ਚੜ੍ਹਨ ਤੋਂ ਪਹਿਲੋਂ ਪਿੰਡੋਂ ਕੱਢ ਆਉਣ । [ਨ. ਖ.

**ਉਛਲ ਉਛਲ ਕਰਨਾ**—ਬਹੁਤ ਸ਼ੇਖੀ ਤੇ ਅਮੀਰੀ ਦੱਸਣੀ ।

ਇਹ ਮੁੰਡਾ ਕਮਾਊ ਐਸਾ ਏ ਪਈ ਸੱਪ ਦੇ ਸਿਰੋਂ ਕੌਡੀ ਲਿਆਉਂਦਾ ਏ, ਪਰ ਫਿਰ ਵੀ ਬਹੁਤੀ ਉਛਲ ਉਛਲ ਨਹੀਂ ਕਰਦਾ । [ਸ਼. ਸ਼.

**ਉਜਾੜ ਮੱਲਣੀ**—ਘਰ-ਘਾਟ ਤਿਆਗ ਕੇ ਫ਼ਕੀਰ ਹੋ ਜਾਣਾ ।

ਜੇ ਉਜਾੜ ਮੱਲਣਾ ਹੀ ਫ਼ਕੀਰੀ ਤੇ ਮੁਕਤੀ ਦਾ ਸਾਧਨ ਹੈ ਤਾਂ ਉੱਲੂ ਤੇ ਗਿੱਦੜ ਆਦਿ ਸਭ ਤੋਂ ਵੱਡੇ ਫ਼ਕੀਰ ਹਨ ਤੇ ਸਭ ਤੋਂ ਪਹਿਲਾਂ ਮੁਕਤੀ ਦੇ ਹੱਕਦਾਰ ਹਨ । [ਸੰ.

**(ਕਿਸੇ ਇਸਤ੍ਰੀ ਦਾ ਕਿਸੇ ਨਾਲ) ਉਠ ਜਾਣਾ**—(ਖਾਸ ਕਰ ਕੇ) ਵਿਧਵਾ ਦਾ ਕਿਸੇ ਨਾਲ ਵਿਆਹ ਕਰ ਲੈਣਾ ਜਾਂ ਨਿਕਲ ਜਾਣਾ ।

ਮਾਸੀ ! ਮੇਰੀ ਭੈਣ ਫੁਲਾਂ ਵਾਲੀ ਈ ਏ, ਤੂੰ ਰੱਖ ਨਹੀਂ ਜਾਤੀ । ਜਿੱਡੀ ਦੁਖੀ ਉਹ ਰਹੀ ਏ, ਕੋਈ ਹੋਰ ਐਸੀ ਵੈਸੀ ਹੁੰਦੀ ਤਾਂ ਕਦੇ ਦੀ ਉਠ ਜਾਂਦੀ ਤੇ ਮਾਪਿਆਂ, ਸਹੁਰਿਆਂ ਸਾਰਿਆਂ ਦੇ ਸਿਰ ਸਵਾਹ ਪਾ ਜਾਂਦੀ । [ਸੁ.

**ਉਠਦੀ ਜੁਆਨੀ**—ਚੜ੍ਹਦੀ ਜੁਆਨੀ, ਜੁਵਾਨੀ ਵਲ ਵਧਣਾ ।

(ਮੁੰਡੇ ਦੀ) ਉਠਦੀ ਜੁਆਨੀ ਚੋਂ ਫੁੱਟਦਾ ਪਿਆਰ ਮਾਪਿਆਂ ਤੋਂ ਦੂਰ ਦੌੜਦਾ ਹੈ, ਚੋਟੀ ਦੀ ਬਰਫ਼ ਤੋਂ ਬਣੇ ਪਾਣੀ ਵਾਂਗ । [ਡੋਲਦੀ ਲਾਟ

**ਉੱਠਣ ਬਹਿਣ ਹੋਣਾ**—ਸੰਗਤ ਬੈਠਕ ਹੋਣੀ ।

ਤੇ ਜਦ ਇੱਕ ਦਿਨ ਮਿਸ਼ਰਾਣੀ ਨੇ ਉਸ ਨੂੰ ਪ੍ਰਕਾਸ਼ ਦੀ ਦੱਸ ਪਾਈ, ਤਾਂ ਪ੍ਰਭਾ ਦੇਵੀ ਦੇ ਦਿਲ ਦਾ ਸਾਰਾ ਧਿਆਨ ਇਸੇ ਪਾਸੇ ਲੱਗ ਗਿਆ । ਬਹੁਤੀ ਤਸੱਲੀ ਉਸ ਨੂੰ ਇਹ ਜਾਣ ਕੇ ਹੋਈ ਕਿ ਉਰਵਸ਼ੀ ਦੇ ਮਾਸਟਰ ਮਦਨ ਨਾਲ ਉਸ ਮੁੰਡੇ ਦਾ ਕਾਫ਼ੀ ਉੱਠਣ ਬਹਿਣ ਹੈ । [ਸੰ. ਬ.

**ਉਠਾ ਉਠਣਾ**—ਸਰੀਰ ਤੇ ਕੋਈ ਫੋੜਾ ਆਦਿ ਨਿਕਲਣਾ ।

ਕੁਝ ਦਿਨਾਂ ਤੋਂ ਉਸ ਨੂੰ ਕੰਡ ਤੇ ਐਸਾ ਉਠਾ ਉਠਿਆ ਹੈ ਕਿ ਦਿਨੇ ਰਾਤ ਉਸ ਦੀ ਕੁਰਲਾਂਦਿਆਂ ਹੀ ਲੰਘਦੀ ਹੈ । [ਸੰ.

**ਉੱਡ ਉੱਡ ਪੈਣਾ**—ਅਗਾਂਹ ਵਧ ਕੇ ਲੜਾਈ ਕਰਨੀ ।

ਦੋਹਾਂ ਧਿਰਾਂ ਦੇ ਜਵਾਨ ਇਕ ਦੂਜੇ ਤੇ ਉੱਡ ਉੱਡ ਪੈਂਦੇ ਸਨ । ਪਲੋ ਪਲੀ ਧਰਤੀ ਲਹੂ ਨਾਲ ਲਾਲ ਹੋ ਗਈ । [ਸੰ.

**ਉੱਡ ਜਾਣੀ**—ਮੁੱਕ ਜਾਣੀ, ਖ਼ਤਮ ਹੋ ਜਾਣੀ ।

(ੳ) ਦੋ ਚਾਰ ਵਾਰ ਧੋਤਿਆਂ ਹੀ ਇਸ ਕੱਪੜੇ ਦੀ ਆਬ ਉਡ ਗਈ ਹੈ ।

(ਅ) ਪੁਲਸ ਨੂੰ ਵੇਖਦਿਆਂ ਹੀ ਕਸੂਰਵਾਰ ਦੇ ਮੂੰਹ ਦੀ ਆਬ ਉੱਡ ਜਾਂਦੀ ਹੈ । [ਸੰ.

**ਉਡਦਾ ਛਾਪਾ ਚੰਬੜਨਾ**—ਰਾਹ ਜਾਂਦੀ ਬਦਨਾਮੀ ਆਉਣੀ ।

ਮੇਰਾ ਇਸ ਗਲ ਵਿਚ ਕੋਈ ਦਖ਼ਲ ਹੀ ਨਹੀਂ ਸੀ । ਮੈਂ ਨਾਂ ਚੰਗੇ ਵਿਚ ਨਾਂ ਮੰਦੇ ਵਿਚ ਸਾਂ ਪਰ ਇਹ ਤੇ ਉਡਦਾ ਛਾਪਾ ਹੀ ਆ ਚੰਬੜਿਆ ਹੈ । ਸਾਨੂੰ ਤਾਂ ਨਸ਼ਰ ਕਰ ਦਿੱਤਾ ਹੈ । [ਸੰ.

**ਉਡੀਕ ਉਡੀਕ ਬੁੱਢੇ ਹੋ ਜਾਣਾ**—ਬਹੁਤ ਉਡੀਕਣਾ, ਉਡੀਕਦਿਆਂ ਉਡੀਕਦਿਆਂ ਅੱਕ ਥੱਕ ਜਾਣਾ ।

"ਬਾਬਾ ਜੀ" । ਸ਼ਿਕਵੇ ਭਰੀ ਮੁਸਕਰਾਹਟ ਨਾਲ ਗੁਲਾਬ ਸਿੰਘ ਕੋਹਲੀ ਬੋਲਿਆ—"ਅੱਜ ਤੇ ਤੁਹਾਨੂੰ ਉਡੀਕ ਉਡੀਕ ਬੁੱਢੇ ਹੋ ਗਏ ਆਂ । ਕਿਥੋਂ ਦੀ ਵਗਾਰ ਆ ਪਈ ਸੀ ?" [ਖ਼ੁ. ਸੇ.

**ਉਤ ਖਤੂਤ ਹੋਣਾ**—ਚੀਜ਼ਾਂ ਦਾ ਹੇਠਾਂ ਉਤੇ ਹੋਣਾ ।

ਅਜ ਤੇ ਉਹ ਕਿਤਾਬ ਨਹੀਂ ਲੱਭਣ ਲਗੀ ਕਿਉਂਕਿ ਮੇਰਾ ਸਾਰਾ ਸਾਮਾਨ ਉਤ ਖਤੂਤ ਹੋਇਆ ਪਿਆ ਹੈ । ਟਿਕਾਣੇ ਸਿਰ ਕਰਾਂਗਾ ਤਾਂ ਲੱਭੇਗੀ । [ਸੰ.

**ਉਤਸਾਹ ਠੰਢਾ ਪੈ ਜਾਣਾ**—ਹੌਸਲਾ ਢਹਿ ਜਾਣਾ ।

"ਤਾਂ ਅਜੇ ਤੱਕ ਤੇਰੀ ਚੋਰੀ ਦੀ ਆਦਤ ਨਹੀਂ ਗਈ ? ਐ ਲੈ ਫੜ–ਮੈਂ ਨਹੀਂ ਲੈਂਦੀ" ਤੇ ਅੰਬ ਉਸਨੇ ਮੁੰਡੇ ਦੇ ਹੱਥ ਫੜਾ ਦਿੱਤਾ । ਮੁੰਡੇ ਦਾ ਸਾਰਾ ਉਤਸਾਹ ਠੰਢਾ ਪੈ ਗਿਆ ਤੇ ਸ਼ਰਮਿੰਦਗੀ ਨਾਲ ਅੱਖਾਂ ਝੁਕ ਗਈਆਂ । [ਖ਼ੁ. ਸੇ.

**ਉਤਸ਼ਾਹ ਭਰਦਾ ਜਾਣਾ**—ਹੁਲਾਰਾ ਆਉਂਦਾ ਜਾਣਾ ।

ਜਿਉਂ ਜਿਉਂ ਊਸ਼ਾ ਦੀ ਸਿਤਾਰ ਗੂੰਜਦੀ ਗਈ, ਚੰਪਾ ਦੀ ਅਵਾਜ਼ ਵਿਚ ਨਵਾਂ ਉਤਸ਼ਾਹ ਭਰਦਾ ਗਿਆ ਤੇ ਜਦ ਉਹ ਅੰਤਰੇ ਦੀ ਤੁਕ ਤੇ ਪਹੁੰਚੀ, ਤਾਂ ਐਉਂ ਜਾਪਦਾ ਸੀ ਜਿਵੇਂ ਉਹ ਸਾਰੀ ਦੀ ਸਾਰੀ ਇਹਨਾਂ ਸ਼ਬਦਾਂ ਦੀ ਗੂੰਜ ਵਿੱਚ ਗਵਾਚ ਗਈ । [ਜੀ. ਸੰ.

**ਉਤਸ਼ਾਹ ਭਰਨਾ**—ਹੌਸਲਾ ਵਧਾਣਾ, ਕਿਸੇ ਕੰਮ ਲਈ ਖਿੱਚ ਪੈਦਾ ਕਰਨਾ ।

ਫ਼ਿਲਮ ਦਵਾਰਾ ਦੇਸ਼ ਦਾ ਬੜਾ ਸੁਧਾਰ ਤੇ ਉਪਕਾਰ ਕੀਤਾ ਜਾ ਸਕਦਾ ਹੈ । ਨਾਲੇ ਦੇਸ਼ ਦੇ ਕੋਮਲ ਹੁਨਰ ਵਿੱਚ ਵੀ ਚੋਖੇਰਕ ਵਾਧੇ ਹੁੰਦੇ ਹਨ ਤੇ ਪੁਰਾਣੇ ਇਤਹਾਸ ਨੂੰ ਮੁੜ ਜੀਉਂਦੀ ਜਾਗਦੀ ਸ਼ਕਲ ਵਿੱਚ ਪੇਸ਼ ਕਰ ਕੇ ਨੌਜਵਾਨਾਂ ਦੇ ਦਿਲਾਂ ਵਿੱਚ ਨਵਾਂ ਜੀਵਨ ਤੇ ਨਵਾਂ ਉਤਸ਼ਾਹ ਭਰਿਆ ਜਾ ਸਕਦਾ ਹੈ । [ਫ. ਫੂ.

**ਉਤਰਸਾਹੀ ਲੱਗ ਜਾਣੀ**—

ਜਮਾਤ ਵਿੱਚ ਜਾਂਦਿਆਂ ਹੀ ਉਸ ਨੇ ਮੁੰਡਿਆਂ ਪਾਸੋਂ ਸੁਣਿਆ ਕਿ ਚਪੜਾਸੀ ਉਸ ਨੂੰ ਸੱਦਣ ਲਈ ਦੋ ਵੇਰਾਂ ਫਿਰ ਗਿਆ ਹੈ । ਸੁਣਦਿਆਂ ਹੀ ਮਦਨ ਦੀ ਖਾਨਿਓਂ ਗਈ । ਉਸ ਨੂੰ ਉਤਰਸਾਹੀ ਜਿਹੀ ਲੱਗ ਗਈ—"ਅੱਜ ਹੈਡਮਾਸਟਰ ਸਾਹਿਬ ਦੀ ਕਰੋਪੀ ਤੋਂ ਮੈਂ ਨਹੀਂ ਬਚ ਸਕਾਂਗਾ" । [ਗੀ: ਸ਼:

**ਉਤਲੀ ਹੇਠ ਤੇ ਹੇਠਲੀ ਉੱਤੇ ਕਰਨਾ**—ਤਰਥੱਲੀ ਮਚਾ ਦੇਣੀ, ਸਭ ਕੁਝ ਉਲਟ ਪੁਲਟ ਦੇਣਾ ।

ਕੌਣ ਕਹਿ ਸਕਦਾ ਹੈ ਕਿ ਇਤਨੇ ਵੱਡੇ ਤਿਆਗ, ਏਡੀ ਹਠੀਲੀ ਤਪੱਸਿਆ, ਤੇ ਇਸ ਕਦਰ ਤੇਰੇ ਸ੍ਵੈ ਵਿਸ਼ਵਾਸ ਦੇ ਅੰਬਾਰਾਂ ਹੇਠ ਵੀ ਕਿਤੇ 'ਲੋਭ' ਦਾ ਲਾਵਾ ਦਬਿਆ ਰਹਿ ਜਾਂਦਾ ਹੈ, ਜੋ ਜਦ ਕਦੀ ਆਪਣੇ ਉਭਾਰ ਤੇ ਆ ਜਾਵੇ ਤਾਂ ਸਭ ਉਤਲੀ ਹੇਠ ਤੇ ਹੇਠਲੀ ਉੱਤੇ ਕਰ ਦੇਂਦਾ ਹੈ । [ਮ. ਸ.

**ਉਤਲੀਆਂ ਹੇਠਲੀਆਂ ਮਾਰਨੀਆਂ**—ਇਧਰ ਉਧਰ ਦੀਆਂ ਗੱਪਾਂ ਮਾਰਨੀਆਂ ।

ਜਦ ਸ਼ਾਹ ਹੋਰੀਂ ਲੇਖਾ ਜੋੜ ਬੈਠੇ ਤਾਂ ਹੁਣ ਨਾਵਾਂ ਲਿਖਾਣਾ ਬਾਕੀ ਸੀ । ਸੋ ਸ਼ਾਹ ਹੋਰਾਂ ਹੁਣ ਵਡਿਆਈਆਂ ਕਰਕੇ ਜੱਟ ਨੂੰ ਫੁਲਾਣਾ ਅਰੰਭਿਆ । ਆਣ ਉਤਲੀਆਂ ਹੇਠਾਂ ਤੇ ਹੇਠਲੀਆਂ ਉਤਾਂ ਮਾਰਨ ਲਗੇ । [ਨ. ਖਾ

**ਉਤਲੇ ਮੂੰਹੋਂ ਕਹਿਣਾ**—ਦਿਲੋਂ ਗਲ ਨਾ ਕਹਿਣੀ ; ਉਪਰੋਂ ਉਪਰੋਂ ਮੂੰਹ ਰੱਖਣੀ ਕਰਨੀ ।

ਉਸ ਨੇ ਇਕ ਦੋ ਵਾਰੀ ਰੋਟੀ ਲਈ ਕਿਹਾ ਪਰ ਉਤਲੇ ਮੂੰਹੋਂ । ਇਸ ਲਈ ਮੈਂ ਉਥੇ ਰੋਟੀ ਨਹੀਂ ਖਾਧੀ। ਮੈਨੂੰ ਕਿਹੜੀ ਰੋਟੀ ਦੀ ਭੁੱਖ ਪਈ ਸੀ । ਅਸੀਂ ਤੇ ਪਿਆਰ ਦੇ ਭੁੱਖੇ ਹਾਂ । [ਸ੍ਰੀ.

**ਉਤਾਰੂ ਹੋਏ ਹੋਣਾ** – ਤਿਆਰ ਹੋਣਾ ।

ਇਨਸਾਨੀ ਮਨ ਦਾ ਝੁਕਾਉ ਵੀ ਅਜੀਬ ਚੀਜ਼ ਹੈ । ਕਿੱਥੇ ਤਾਂ ਉਹ ਹੁਣੇ ਹੁਣੇ ਬਨੇਰੇ ਤੋਂ ਛਾਲ ਮਾਰ ਕੇ ਆਤਮ ਹੱਤਿਆ ਕਰਨ ਤੇ ਉਤਾਰੂ ਹੋਈ ਹੋਈ ਸੀ, ਤੇ ਕਿਥੇ ਉਸ ਥੀਨਿਓਂ ਉੱਕਾ ਹੀ ਅਵੇਸਲੀ ਹੋ ਕੇ ਇਸ ਨਿਗੂਣੀ ਜੇਹੀ ਚੀਜ਼ ਦੇ ਫੇਰ ਵਿਚ ਪੈ ਗਈ । [ਚਿਤ੍ਰਕਾਰ

**ਉਤਾਵਲੇ ਹੋਣਾ**— ਕਾਹਲੇ ਪੈਣਾ ।

"ਉਹਨਾਂ ਕਿਹਾ ਏ ਕਿ ਰਾਤ ਵਾਲੀ ਚਿੱਠੀ ਦਾ ਜਵਾਬ ਨਹੀਂ ਭੇਜਣਾ ਯੂਸਫ ਨੂੰ" "ਨਸੀਮ ਦਾ ਸੁਣ ਕੇ ਤ੍ਰਾਹ ਨਿਕਲ ਗਿਆ—ਉਹ ਪੁੱਛਣਾ ਚਾਹੀ, "ਕਿਉਂ"? ਪਰ ਪੁਛ ਨਹੀਂ ਸਕੀ । ਬੂਟੇ ਸ਼ਾਹ ਸਮਝ ਗਿਆ ਕਿ ਨਸੀਮ ਇਸ ਪਾਬੰਦੀ ਦਾ ਕਾਰਣ ਸੁਣਨ ਲਈ ਕਿੰਨੀ ਉਤਾਵਲੀ ਹੋ ਰਹੀ ਹੈ । [ਖ਼ੁ. ਸ.

**(ਕਿਸੇ) ਉਤੇ ਜਾਣਾ**—ਸ਼ਕਲ ਮਿਲਣੀ, ਸੁਭਾ ਮਿਲਣਾ ।

ਉਹ (ਪੁੱਤ) ਤਾਂ ਮੇਰੇ ਉਤੇ ਗਿਆ ਹੈ, ਮੈਂ ਜੁ ਆਪਣੇ ਮਾਪਿਆਂ ਬਿਨਾਂ ਨਹੀਂ ਸਾਂ ਰਹਿ ਸਕਦਾ, ਉਹ ਵੀ ਸਾਡੇ ਬਿਨਾਂ ਨਹੀਂ ਰਹਿ ਸਕਦਾ । ਮਾਂ ਪੁਰ ਧੀ ਪਿਤਾ ਪੁਰ ਘੋੜਾ ; ਬਹੁਤ ਨਹੀਂ ਤਾਂ ਥੋੜ੍ਹਾ ਥੋੜ੍ਹਾ । [ਡੋਲਦੀ ਲਾਟ

**ਉੱਤੇ ਡਿਗਦੇ ਫਿਰਨਾ**—ਆਪਣਾ ਸਭ ਕੁਝ ਵਾਰਨੇ ਕਰਨ ਨੂੰ ਤਿਆਰ ਹੋ ਪੈਣਾ, ਬਹੁਤ ਖ਼ੁਸ਼ਾਮਦ ਕਰਨੀ ।

ਬੰਦੇ ਨੂੰ ਚਾਹੀਦਾ ਏ ਪਈ ਸਾਰੇ ਪਾਸੇ ਰੱਖੇ। ਇਹ ਵੀ ਕੀ ਹੋਇਆ ਜੁ ਅਖੇ ਤਾਂ ਕਿਸੇ ਦੇ ਗਾਹੋਂ ਨ ਲੰਘੇ, ਤੇ ਅਖੇ ਕਿਸੇ ਦੇ ਉੱਤੇ ਈ ਡਿਗਦਾ ਫਿਰੇ । [ਮ. ਧ.

**ਉਥਲ ਪੁੱਥਲ ਮਚਾ ਦੇਣੀ**—ਗੜ-ਬੜ ਪੈਦਾ ਕਰ ਦੇਣੀ ।

ਉਸ ਦੀਆਂ ਅੱਖਾਂ ਸਾਹਮਣੇ ਸਿਨੇਮਾਂ ਦੀ ਉਪ੍ਰੋਕਤ ਨਾਇਕਾ ਫਿਰ ਰਹੀ ਸੀ, ਜਿਸ ਨੇ ਉਸ ਦੇ ਭਾਵਾਂ ਵਿੱਚ ਅਜਬ ਤਰ੍ਹਾਂ ਦੀ ਉਥਲ ਪੁੱਥਲ ਮਚਾ ਦਿੱਤੀ ਸੀ । [ਫ਼. ਫ਼.

**ਉੱਧੜ ਧੁੰਮੀ ਚੁੱਕ ਲੈਣੀ**—ਹੇਠਲੀ ਉਤੇ ਲੈ ਆਉਣੀ, ਬਹੁਤ ਰੌਲਾ ਮਚਾਣਾ ।

ਤੇ ਅਖੀਰ ਜਦ ਲੋਹੜੀ ਵਿੱਚ ਕੁੱਲ ਇੱਕ ਹਫਤਾ ਹੀ ਰਹਿ ਗਿਆ, ਤਾਂ ਪਿੰਡ ਦੇ ਮੁੰਡਿਆਂ ਨੇ ਉੱਧੜ ਧੁੰਮੀ ਚੁੱਕ ਲਈ । ਸੰਧਿਆ ਪੈਣ ਦੀ ਵਿੱਲ ਹੁੰਦੀ ਕਿ ਉਧਰ ਮੁੰਡਿਆਂ ਦੇ ਜੱਥੇ "ਸੁੰਦਰ ਮੁੰਦਰੀਏ" ਤੇ "ਢੇਰਨੀ ਮੇਰੀ ਹੰਗ ਬਰੰਗੀ" ਸੰਘ ਪਾੜ ਪਾੜ ਕੇ ਗਾਉਂਦੇ ਹੋਏ ਲੱਕੜਾਂ ਪਾਥੀਆਂ ਉਗਰਾਹੁਣ ਤੁਰ ਪੈਂਦੇ । [ਖ਼ੁ. ਸੋ.

**ਉੱਧੜ ਧੁੰਮੀ ਪਾਣੀ**—ਬਹੁਤ ਰੌਲਾ ਪਾਣਾ ।

ਇਸ ਸਫ਼ਰ ਦੇ ਅਜੇ ਪੂਰੇ ਚੋ ਮੀਲ ਵੀ ਨਹੀਂ ਮੁੱਕੇ ਕਿ ਪਿਛਲੇ ਪਾਸਿਓਂ ਆ ਰਹੀ ਕਿਸੇ ਲਿਸ਼ਕ ਨੇ ਸਭਨਾਂ ਦੇ ਸੌਤਰ ਸੁੱਕਾ ਦਿੱਤੇ । ਸਭ ਨੂੰ ਯਕੀਨ ਹੋ ਗਿਆ ਕਿ ਭਾਵੇਂ ਮਗਰੋਂ ਓਹੀ ਗੁੰਡਿਆਂ ਦੀ ਧਾੜ ਆ ਪਹੁੰਚੀ ਹੈ ਜਿਸ ਨੂੰ ਉਹ 'ਢੇਰੀ', 'ਚੱਕਰੀ' ਤੇ 'ਕੋਲੀਆਂ' ਵਿੱਚ ਉਧੜ ਧੁੰਮੀ ਪਾਂਦਿਆਂ ਵੇਖ ਆਏ ਸਨ । [ਖ਼ੁ. ਸੋ.

**ਉਧੜ ਧੁੰਮੀ ਮਚਾਉਣਾ**—ਰੌਲਾ ਪਾਉਣਾ ।

ਤੂੰ ਜਿਸ ਵੇਲੇ ਘਰ ਵਿਚ ਆਂਦਾ ਹੈਂ, ਉੱਧੜ ਧੁੰਮੀ ਮਚਾ ਦਿੰਦਾ ਹੈਂ । ਕਦੇ ਇਕ ਨੂੰ ਛੇੜਦਾ ਹੈਂ, ਕਦੇ ਦੂਜੇ ਨੂੰ । [ਸ੍ਰੀ.

**(ਆਪੇ ਆਪ) ਉੱਧੜ ਪੈਣਾ**—ਫਿਸ ਪੈਣਾ; ਦੁਖ ਨਾਲ ਚੀਸਾਂ ਨਿਕਲਣੀਆਂ ।

ਤੂੰ ਮੇਰੀ ਹਾਨਣ ਏਂ, ਬਚਨੀ ! ਤੈਥੋਂ ਕੀ ਲੁੱਕਾ । ਅਜ ਤੂੰ ਪੁਰਾਣੇ ਫੋਲਣੇ ਫੋਲਣ ਬਹਿ ਗਈ ਏਂ—ਤਾਂ ਪਤਾ ਨਹੀਂ ਕਿਉਂ ਮੈਂ ਆਪੇ ਆਪ ਉਧੜ ਪਈ ਜਿਵੇਂ ਕਿਸੇ ਮੇਰੀਆਂ ਚੀਸਾਂ ਉਤੇ ਦੁਧ ਨਚੋੜ ਦਿੱਤਾ ਹੋਵੇ ।
[ਲੋਹਾ ਕੁੱਟ

**ਉਧੇੜ ਬੁਣ ਵਿਚ ਗਰਕ ਹੋਣਾ**—ਸੋਚਾਂ ਵਿਚ ਗ੍ਰੀਮ ਹੋ ਜਾਣਾ ; ਵਿਚਾਰ ਬਣਾਣਾ ਤੇ ਢਾਹੁਣਾ ।

ਇਹ ਨਿਰਾਸਤਾ ਦੀ ਖ਼ਬਰ ਸੁਣ ਕੇ ਉਹ ਉਧੇੜ ਬੁਣ ਵਿਚ ਗਰਕ ਹੋ ਗਿਆ । ਉਸ ਨੂੰ ਹੁਣ ਔਹੜਦਾ ਕੁਝ ਨਹੀਂ ਸੀ ਕਿ ਕੀ ਕਰੇ ਤੇ ਕੀ ਨ ਕਰੇ । [ਸਿੰ:

**ਉਧੇੜ ਪੁਧੇੜ ਕਰਨਾ**—ਕਿਸੇ ਚੀਜ਼ ਨੂੰ ਢਾਹ ਕੇ ਫੇਰ ਬਣਾਉਣਾ ।

ਉਹ ਹਰ ਵੇਲੇ ਉਧੇੜੇ ਪੁਧੇੜ ਵਿਚ ਹੀ ਲਗਾ ਰਹਿੰਦਾ ਹੈ, ਵੇਹਲਾ ਕਦੇ ਨਹੀਂ ਬੈਠਦਾ । [ਸੰ.

**ਉੱਨ ਲਾਹੁਣੀ**—ਧੋਖਾ ਕਰਨਾ ।

ਸ਼ਾਹੂਕਾਰਾਂ ਜੱਟਾਂ ਦੀ ਉਨ ਲਾਹੁਣ ਦੀ ਕੀਤੀ । ਉਨ੍ਹਾਂ ਦਾ ਸਭ ਕੁਝ ਕੁਰਕ ਕਰਾ ਲਿਆ ਤੇ ਉਨ੍ਹਾਂ ਨੂੰ ਨੰਗ ਕਰ ਦਿੱਤਾ । [ਸੰ.

**ਉੱਨੀ ਇਕੀ ਹੋਣਾ**—ਥੋੜਾ ਫਰਕ ਪੈ ਜਾਣਾ ।

ਸਰਕਾਰ ਮੇਰੀ ਅਰਜ ਮੰਨੋ ਤੇ ਕਾਨੂੰਨ ਨੂੰ ਰਹਿਣ ਦਿਓ ਇਕ ਪਾਸੇ, ਤੇ ਧਰਮ ਨਿਆਂ ਤੇ ਚਲੋ । ਏਡਾ ਪਰਉਪਕਾਰ ਕਰਦਿਆਂ ਜੇ ਕਾਨੂੰਨ ਜ਼ਰਾ ਉੱਨੀ ਇਕੀ ਹੋ ਵੀ ਜਾਏ ਤੇ ਕਿਹੜੀ ਆਖਰ ਆ ਜਾਇਗੀ ।
[ਸ਼. ਬ.

**ਉਪੱਦਰ ਤੋਲਣਾ**—ਵੱਡਾ ਝੂਠ ਮਾਰਨਾ, ਅਨਹੋਣਾ ਦੂਸ਼ਨ ਲਾਣਾ ।

ਕਿਉਂ ਨੀ ਲੁਤੀਏ ! ਲਾ ਦਿੱਤਾ ਈ ਲੂੰਬਾ, ਮੇਰੇ ਆਉਂਦਿਆਂ ਆਉਂਦਿਆਂ । ਪੈ ਗਈ ਉ ਠੰਢ ਤੱਤ ਭਲੱਤੀਏ । ਖਬਰੇ ਕੀ ਕੁਝ ਉਪਦਰ ਤੋਲਿਆ ਈ । ਮੇਰੇ ਪਿਓ ! ਹੇ ਮੇਰੇ ਰਾਮ ! [ਸ੍ਰੁ.

**ਉਪਮਾ ਦੇ ਪੁਲ ਬੰਨ੍ਹਣੇ**—ਬੜੀਆਂ ਸਿਫਤਾਂ ਕਰਨੀਆਂ ।

...ਤਦ ਅੱਠਵੇਂ ਸ਼ਰਾਬੀ ਨੇ ਸੋਚਿਆ ਬਈ ਭਰਾਵਾਂ ਨੇ ਸ਼ਰਾਬ ਦੀ ਉਪਮਾ ਦੇ ਉਹ ਪੁਲ ਬੰਨ੍ਹ ਦਿੱਤੇ ਕਿ ਭਾਈ ਸਾਹਿਬ ਅਲੁੱਤ੍ਰ ਹੋ ਕੇ ਸ਼ਰਾਬ ਪੀ ਜਾਣਗੇ, ਪਰ ਸਾਨੂੰ ਇਹ ਸਾਰੇ ਮਖੌਲ ਕਰਨਗੇ ਕਿ ਅਸਾਂ ਨਵਾਂ ਮੁਰਗਾ ਫਾਹ ਲਿਆ ਤੇ ਤੂੰ ਘੁੱਗੂ ਮੱਟ ਹੋ ਕੇ ਬੈਠਾ ਰਿਹਾ ।
[ਚ. ਵ

**ਉਪਮਾ ਦੇਣੀ**—ਕਿਸੇ ਵਰਗਾ ਦੱਸਣਾ ।

'ਫੁਲ' ਭਾਵੇਂ ਅਸਲ ਵਿਚ ਪੁਲਿੰਗ ਹੈ, ਪਰ ਇਸ ਨੂੰ ਹਮੇਸ਼ਾ ਇਸਤ੍ਰੀ ਨਾਲ ਹੀ ਉਪਮਾ ਦਿੱਤੀ ਜਾਂਦੀ ਹੈ । ਕਿਉਂਕਿ ਫੁੱਲ ਵਿਚ ਸਾਰੇ ਗੁਣ—ਕੋਮਲਤਾ, ਸੁੰਦਰਤਾ, ਵਾਸ਼ਨਾ, ਆਦਿ—ਇਸਤ੍ਰੀ ਵਾਲੇ ਹਨ । [ਫ਼. ਫ਼.

**ਉਪਰੋਂ ਨਾ ਤਕ ਸਕਣਾ**—ਸ਼ਰਮਸਾਰ ਹੋਣਾ, ਘੁਮੰਡ ਨਾ ਕਰ ਸਕਣਾ ।

ਅੱਜ ਅੱਲਾ ਦੇ ਫ਼ਜ਼ਲ ਨਾਲ ਸਾਰੇ ਲਤ ਹੇਠੋਂ ਲੰਘ ਗਏ ਹਨ । ਹੁਣ ਇਹ ਉਪਰੋਂ ਨਹੀਂ ਤਕ ਸਕਦੇ । ਇਨ੍ਹਾਂ ਸਾਡੀ ਬਰਾਬਰੀ ਕੀ ਕਰਨੀ ਏ । [ਸੰ.

**ਉਪਰੋਂ ਪਾਣੀ ਪੈਣਾ**—ਨਿਰਾਸਤਾ ਵਧ ਜਾਣੀ ।

ਬਿਮਾਰਾਂ ਦਾ ਦੁੱਖ ਡਾਕਟਰ ਦੇ ਆਉਣ ਨਾਲ ਅੱਧਾ ਹੋ ਜਾਂਦਾ ਹੈ, ਫੇਰ ਜਿਹੜੇ ਮਲੇਰੀਏ ਨਾਲ ਤਪੇ, ਭੁੱਜੇ ਬਿਮਾਰ ਹੋਣ, ਉਹ ਤਾਂ ਇਸੇ ਆਸ ਤੇ ਹੁੰਦੇ ਹਨ ਕਿ ਡਾਕਟਰ ਆਵੇ ਤੇ ਕੋਈ ਨਵੀਂ ਕਲਾ ਵਰਤਾਵੇ ਤੇ ਉਨ੍ਹਾਂ ਦੀ ਬੰਦ ਖਲਾਸ ਹੋਵੇ । ਸਰਦਾਰ ਸਾਹਿਬ ਦੀ ਗੱਲ ਸੁਣ ਕੇ ਕਿ ਡਾਕਟਰ ਘਰ ਨਹੀਂ, ਅੱਗੇ ਹੀ ਵਿਚਾਰੇ ਉਹੋ ਜਿਹੇ ਸਨ ਉਪਰੋਂ ਹੋਰ ਪਾਣੀ ਪੈ ਗਿਆ । [?

**ਉਫ਼ ਨਾ ਕਰਨੀ**—ਮੂੰਹੋਂ ਰਤਾ ਭਰ ਨਾ ਉਭਾਸਰਨਾ ।

ਧਰਮ ਦੀ ਖਾਤਰ ਹਜ਼ਾਰਾਂ ਲੋਕਾਂ ਬੰਦ ਬੰਦ ਕਟਵਾ ਦਿੱਤੇ ਪਰ ਉਫ਼ ਤਕ ਨਾ ਕੀਤੀ । [ਸੰ.

**ਉਬਾਲ ਉੱਠਣਾ**—ਜੋਸ਼ ਆਉਣਾ, ਤਤਖਣਤ ਕੋਈ ਪਰਬਲ ਖਿਆਲ ਹਿਰਦੇ ਵਿਚ ਪੈਦਾ ਹੋਣਾ ।

ਜਦੋਂ ਇਹ ਸਭ ਕੁਝ ਮੈਂ ਵੇਖਿਆ ਤਾਂ ਇਕ ਵਾਰੀ ਤੇ ਮੇਰੇ ਹਿਰਦੇ ਵਿਚ ਇਹੋ ਉਬਾਲ ਉੱਠਿਆ ਕਿ ਸਭ ਕੁਝ ਛੱਡ ਛਡਾ ਕੇ ਜੰਗਲ ਵਿਚ ਜਾ ਬੈਠਾਂ । [ਸੰ.

**ਉਬਾਲ ਆਉਣਾ**—ਦੁੱਖ ਚੇਤੇ ਆਣਾ।

ਜਦੋਂ ਇਹ ਬੱਚਾ ਮੇਰੇ ਸਾਹਮਣੇ ਆਉਂਦਾ ਹੈ ਤਾਂ ਇਸ ਦੀ ਮਰ ਚੁਕੀ ਮਾਂ ਮੈਨੂੰ ਯਾਦ ਆਉਂਦੀ ਹੈ ਤੇ ਮੇਰੇ ਮਨ ਵਿਚ ਐਸਾ ਉਬਾਲ ਆਉਂਦਾ ਹੈ ਕਿ ਮੈਂ ਦੁਖ ਸਹਾਰ ਨਹੀਂ ਸਕਦਾ। [ਮੈਂ.

**ਉਬਾਲ ਕੱਢਣੇ**—ਦਿਲ ਦਾ ਗੁੱਸਾ ਕੱਢਣਾ।

ਜਿੰਨੇ ਤੀਕ ਮੁਸਲਮਾਨ ਥਾਣੇਦਾਰ ਰਿਹਾ, ਮੁਸਲਮਾਨ ਸਿੱਖਾਂ ਤੇ ਵਧੀਕੀਆਂ ਕਰਦੇ ਰਹੇ। ਫਿਰ ਜਦੋਂ ਸਿੱਖ ਥਾਣੇਦਾਰ ਆ ਗਿਆ ਤਾਂ ਪਿੰਡ ਦੇ ਸਿੱਖਾਂ ਨੇ ਆਪਣੇ ਉਬਾਲ ਕੱਢੇ। [ਸਿ.

**ਉਬਾਲੇ ਖਾ ਰਿਹਾ ਹੋਣਾ**—ਜੋਸ਼ ਵਿਚ ਆਉਣਾ।

ਸ਼ੁਕਲ ਜੀ ਬਾਬਤ ਤਾਂ ਪਹਿਲਾਂ ਤੋਂ ਹੀ ਗੁੱਸੇ ਤੇ ਨਫ਼ਰਤ ਨਾਲ ਉਸ ਦਾ ਦਿਲ ਉਬਾਲੇ ਖਾ ਰਿਹਾ ਸੀ, ਫਿਰ ਉਹੀ ਇਸ ਵੇਲੇ ਇਸ ਮਜਮੇ ਦਾ ਕਰਤਾ ਹਰਤਾ ਬਣ ਕੇ–ਵਧ ਵਧਾ ਕੇ ਹੱਥ ਮਾਰ ਰਿਹਾ ਸੀ। [ਮ, ਸ.

**ਉਭਰੇ ਫਿਰਨਾ**—ਉਤਾਵਲੇ ਹੋਣਾ, ਕਾਹਲੇ ਪੈਣਾ।

ਗਿਆਨੀ ਜੀ ਦੀ ਅਗਵਾਈ ਵਿਚ ਪੰਥਕ ਮੈਂਬਰਾਂ ਨੇ ਤਾਂ ਫੈਸਲਾ ਕਰ ਛੱਡਿਆ ਹੈ ਕਿ ਉਹ ਸ਼ਿਰੋਮਣੀ ਅਕਾਲੀ ਦਲ ਦੇ ਪਾਬੰਦ ਹੀ ਨਹੀਂ ਹਨ। ਫਿਰ ਮੁਹਲਤ ਕਿਸ ਨੂੰ ਦੇਂਦੇ ਹੋ ? ਫਿਰ ਤਾਂ ਇਹੋ ਭਾਵ ਨਿਕਲਦਾ ਹੈ ਕਿ ਤਿੰਨ ਮਹੀਨੇ ਚੁਪ ਕਰ ਜਾਵੋ, ਤੇ ਆਪੇ ਗੱਲ ਠੰਢੀ ਪੈ ਜਾਏਗੀ। ਇਹ ਚਾਲ ਅਸਲ ਵਿਚ ਫੈਸਲੇ ਦੀ ਵਿਰੋਧਤਾ ਹੀ ਹੈ, ਮੁਹਲਤ ਦੇਣ ਦਾ ਸਵਾਲ ਉਠਾਣਾ ਕੇਵਲ ਦੂਜਿਆਂ ਦੀਆਂ ਅੱਖਾਂ ਵਿਚ ਘੱਟਾ ਪਾਣ ਦਾ ਯਤਨ ਹੈ। ਅਜਬ ਤਮਾਸ਼ਾ ਹੈ! ਮੁਹਲਤ ਕੋਈ ਮੰਗਦਾ ਹੀ ਨਹੀਂ, ਤੇ ਮੁਹਲਤ ਦੇਣ ਵਾਲੇ ਉਭਰੇ ਫਿਰਦੇ ਹਨ। [ਸੰਤ ਸਿਪਾਹੀ

**ਉੱਭੇ ਸਾਹ ਲੈਣਾ**—ਠੰਡੇ ਹਾਉਕੇ ਭਰਨੇ, ਆਪਣੇ ਦੱਬੇ ਅਰਮਾਨ ਹਉਕਿਆਂ ਵਿਚ ਪ੍ਰਗਟ ਕਰਨੇ।

ਨੀਂ ਕੀ ਹੋਇਆ ਈ ਜੋ ਐਡੇ ਉੱਭੇ ਸਾਹ ਲੈਣ ਲੱਗੀ ਏਂ, ਮੈਂ ਤੈਨੂੰ ਮਾੜੀ ਗੱਲ ਆਖੀ ਏ, ਪਈ ਉਠ ਕੰਮ ਕਰ। [ਸੁ.

**ਉਮਰ ਪਕੇਰੀ ਹੋਣਾ**—ਉਮਰ ਵੱਡੀ ਹੋ ਜਾਣੀ।

ਲੜਕਾ ਸਿੱਖ ਸੀ ਤੇ ਉਸ ਦੀ ਉਮਰ ਜ਼ਰਾ ਪਕੇਰੀ ਸੀ, ਤੀਹਾਂ ਇਕੱਤੀਆਂ ਵਰ੍ਹਿਆਂ ਦੀ, ਪਰ ਵੇਖਣ ਚਾਖਣ ਵਿਚ ਉਹ ਪੰਝੀਆਂ ਤੋਂ ਵੱਧ ਦਾ ਨਹੀਂ ਸੀ ਜਾਪਦਾ, ਕਿਉਂਕਿ ਉਸਦੀ ਸੇਹਤ ਬਹੁਤ ਵਧੀਆ ਸੀ। [ਮੰਝਧਾਰ

**ਉਮਰਾਂ ਬੱਧੀ**—ਸਾਰੀ ਸਾਰੀ ਉਮਰ।

ਭਾਵੇਂ ਅਸੀਂ ਇਸ ਛੱਬੀ ਜਨਵਰੀ ਦੇ ਜਸ਼ਨਾਂ ਵਿਚ ਉਹਨਾਂ ਹਜ਼ਾਰਾਂ ਮਤਵਾਲਿਆਂ ਨੂੰ ਨਹੀਂ ਵੇਖ ਰਹੇ, ਜਿਨ੍ਹਾਂ ਨੇ ਆਜ਼ਾਦੀ ਦੇ ਨਾਮ ਉਤੇ ਹੱਸ ਹੱਸ ਕੇ ਮੌਤ ਨੂੰ ਜੱਫੀਆਂ ਪਾਈਆਂ, ਫਾਂਸੀ ਦੇ ਰੱਸਿਆਂ ਨਾਲ ਝੂਟੇ ਲਏ, ਤੇ ਉਮਰਾਂ ਬੱਧੀ ਕਾਲ ਕੋਠੜੀਆਂ ਵਿਚ ਬੰਦ ਰਹਿ ਕੇ ਆਪਣੇ ਹੱਡਾਂ ਨੂੰ ਖੋਰਿਆ। ਪਰ ਉਹਨਾਂ ਦੀਆਂ ਅਮਰ ਤੇ ਅਮਿੱਟ ਰੂਹਾਂ ਆਪਣੀ ਮੁਰਾਦ ਪੂਰੀ ਹੋਈ ਵੇਖ ਕੇ ਜ਼ਰੂਰ ਅੱਜ ਅਨੰਤ ਵਿਚੋਂ ਝਾਕਦੀਆਂ ਹੋਈਆਂ ਖ਼ੁਸ਼ੀ ਨਾਲ ਝੂਮ ਰਹੀਆਂ ਹੋਣਗੀਆਂ। [ਲੋਕ ਸਾਹਿੱਤ

**ਉਮੀਦਾਂ ਦਿਵਾਈਆਂ ਜਾਣੀਆਂ**—ਆਸਾਂ ਬਨ੍ਹਾਣੀਆਂ।

ਪਰ ਮੇਰੇ ਅੱਗੇ ਤੇ ਊਸ਼ਾ ਨੇ ਕਦੀਂ ਜ਼ਿਕਰ ਨਹੀਂ ਕੀਤਾ ਏਸ ਗੱਲ ਦਾ। ਇਹ ਤੇ ਵਾਕਿਆ ਈ ਬੜੀ ਫ਼ਿਕਰ ਵਾਲੀ ਗੱਲ ਹੈ ਬਖਸ਼ੀ ਜੀ। ਮੈਨੂੰ ਤੇ ਬੜੀਆਂ ਉਮੀਦਾਂ ਦਿਵਾਈਆਂ ਗਈਆਂ ਸਨ।

[ਜੀਵਨ ਸੰਗਰਾਮ

**ਉਰੇ ਪਰੇ ਕਰਨਾ**—ਕੋਈ ਚੀਜ਼ ਛੁਪਾ ਲੁਕਾ ਛੱਡਣੀ।

ਨੀ ਮੈਂ ਪਿਟ ਪਿਟ ਕੇ ਘਾਇਲ ਹੋ ਜਾਸਾਂ,
ਇਕੋ ਮਰਾਂਗੀ ਮਾਰ ਕੇ ਛੁਰੇ ਮਾਏ,
ਮੇਰੇ ਚਾਂਝਨੇ ਚੰਦ ਨੂੰ ਜੇ ਕੀਤੇ,
ਮੇਰੀ ਅੱਖੀਆਂ ਥੀਂ ਪਰੇ ਉਰੇ ਮਾਏ।

[ਹੀਰ–ਕੁਸ਼ਤਾ

**ਉਰੇ ਪਰੇ ਟੱਪਣਾ**—ਹੈਂਕੜ ਦੱਸਣਾ।

ਬਲੇ! ਬਲੇ! ਇਹ ਜਿਹੜੀ ਲੰਡੀ ਬੁਚੀ ਉਰੇ ਪਰੇ ਟੱਪਦੀ ਫਿਰਦੀ ਸੀ, ਭਲਾ ਇਤਨਾ ਖਰਚ ਕਰਨ ਦਾ ਕਿਸੇ ਦਾ ਪੇਟਾ ਹੈ। ਯਾਰਾਂ ਹਜ਼ਾਰ ਦਾ ਨਾਂ ਸੁਣ ਤੇ ਗਸ਼ ਪੈ ਜਾਏ। [ਨਵਾਬ ਖਾਨ

**ਉਲਟੇ ਕਾਨੂੰਨ ਪੜ੍ਹਨਾ**—ਉਲਟੀਆਂ ਗੱਲਾਂ ਕਰਨਾ, ਨਿਰਮੂਲ ਬਹਿਸਾਂ ਕਰਨੀਆਂ।

ਚੁੱਪ ਕਰ ਜਾਹ, ਤੇ ਚਲਿਆ ਜਾਹ ਮਿਰੇ ਲਾਗੋਂ, ਉਲਟੇ ਕਹੂੰਨ ਨਾ ਪਤੂ। ਕੋਈ ਕੁੜੀਆਂ ਨੂੰ ਵੀ ਇਦਾਂ ਪੁੱਛਦਾ ਫਿਰਦਾ ਏ (ਪਈ ਤੂੰ ਸਹੁਰੇ ਜਾਏਂਗੀ ਕਿ ਨਹੀਂ)। ਅਲੋਕੀਆ ਜ਼ਮਾਨੇ ਬਾਹਰੀਆਂ ਗੱਲਾਂ ਨਾ ਕਰਿਆ ਕਰ। [ਸੁ.

**ਉਲਾਂਘਾਂ ਭਰਦੇ ਵਧਣਾ**—ਛਾਲਾਂ ਮਾਰ ਮਾਰ ਵਧਣਾ, ਬੜੀ ਤੇਜ਼ੀ ਨਾਲ ਅਗੇ ਵਧਣਾ।

ਕੌਮੀ ਪਿੜ ਵਿਚ ਕਾਂਗਰਸੀ ਸਰਕਾਰ ਕੋਈ ਨੇਕ-ਸੁਧਾਰ ਨਹੀਂ ਕਰ ਸਕੀ। ਦੇਸ਼ ਵਿਚ ਕਿਸੇ ਭੀ ਚੀਜ਼ ਦੀ ਤੋਟ ਇਸ ਪਾਸੋਂ ਨਹੀਂ ਮੁਕ ਸਕੀ। ਗ਼ਰੀਬ ਮਿਹਨਤੀ ਜਨਤਾ ਵਿਚ ਇਸ ਦੇ ਵਿਰੁਧ ਬੜਾ ਰੋਸ ਹੈ। ਲੋਕ ਇਸ ਦੇ ਖੋਟੇ ਪਰਬੰਧ ਨੂੰ ਖ਼ਤਮ ਕਰਨ ਲਈ ਕੁਝ ਕਰਨਾ ਚਾਹੁੰਦੇ ਹਨ। ਕਾਂਗਰਸ ਸਰਕਾਰ ਸਾਰੇ ਦਾ ਸਾਰਾ ਜਬਰ ਤੇ ਹੀ ਨਿਰਭਰ ਕਰਦੀ ਹੈ। ਇਹੋ ਜਿਹੀ ਕੌਮੀ ਹਾਲਤ ਵਿਚ ਮਜ਼ਦੂਰਾਂ ਦੀ ਪਾਰਟੀ ਦੀ ਅਗ-ਵਾਈ ਹੇਠ ਕਿਰਤੀ ਜੁਗ-ਗਰਦੀ ਦੀ ਲਹਿਰ ਆਪਣੇ ਨਿਸ਼ਾਨੇ ਵਲ ਉਲਾਂਘਾਂ ਭਰਦੀ ਵਧ ਰਹੀ ਹੈ ਤੇ ਵਧੇਗੀ। [ਨਵੀਆਂ ਕੀਮਤਾਂ

**ਉਲਾਰ ਤੱਕੜੀ**—ਬੇਇਨਸਾਫ਼ੀ, ਧਕਾ ਕਰਨਾ।

ਹਰ ਤੱਕੜੀ ਉਲਰੀ ਦਿਸਦੀ ਹੈ।
ਹਰ ਪਾਲਿਸੀ ਦੋ ਰੰਗੀ ਹੈ।
ਹੈ ਪਾਪ ਇਕ ਦੀ ਮਾਹਸੂਮੀਅਤ,
ਇਕ ਦੀ ਨਿਰਲੱਜਤਾ ਚੰਗੀ ਹੈ।
[ਗੁਸਤਾਖ਼ੀਆਂ

**ਉੱਲੂ ਸਿੱਧਾ ਹੋਣਾ**—ਆਪਣੀ ਗ਼ਰਜ਼ ਪੂਰੀ ਕਰਨੀ, ਕੰਮ ਕਢਣਾ, ਸਵਾਰਥ ਪੂਰਾ ਹੋਣਾ।

ਤੇਰੇ ਉੱਲੂ ਹੋਣ ਨਾਲ ਉੱਲੂ ਸਿੱਧਾ ਹੋ ਰਿਹਾ ਏ,
ਦੇ ਦੇ ਕੇ ਫੁਲੌਣੀਆਂ ਨਚਾਉਣ ਵਾਲੇ ਯਾਰਾਂ ਦਾ।
ਸਜਣ ਤੇ ਵੈਰੀ ਦੀ ਪਛਾਣ ਕਰ ਹੋਸ਼ ਨਾਲ,
ਵੇਖ ਕਿੱਧਰ ਜਾ ਰਿਹਾ ਏ ਪਾਣੀ ਇਨ੍ਹਾਂ ਧਾਰਾਂ ਦਾ।
[ਕੈ. ਕਿ.

**ਉੱਲੂ ਸਿੱਧਾ ਕਰਨਾ**—ਆਪਣੀ ਗ਼ਰਜ਼ ਪੂਰੀ ਕਰਨੀ।

ਉਹ ਆਪਣੇ ਮਾਲਕ ਨੂੰ ਜਿਸ ਉਂਗਲ ਤੇ ਚਾਹੇ ਨਚਾ ਸਕਦਾ ਸੀ। ਤਾਂ ਵੀ ਉਹ ਦੇਵਰਾਜ ਨੂੰ ਬਰਬਾਦ ਨਹੀਂ ਸੀ ਕਰਨਾ ਚਾਹੁੰਦਾ, ਉਸ ਨੂੰ ਜੋ ਲੋੜ ਸੀ ਤਾਂ ਆਪਣਾ ਉੱਲੂ ਸਿੱਧਾ ਕਰਨ ਦੀ। [ਜੀਵਨ ਸੰਗਰਾਮ

**ਉੱਲੂ ਬਣਾਉਣਾ**—ਮੂਰਖ ਬਣਾਣਾ, ਕਿਸੇ ਨਾਲ ਕੋਈ ਐਸੀ ਚਾਲ ਵਰਤਣੀ ਕਿ ਉਹ ਉਸ ਚਾਲ ਵਿਚ ਫਸ ਜਾਏ।

ਉਹ ਦਿਨ ਚੜ੍ਹਨ ਦੀ ਉਡੀਕ ਕਰਦਾ ਰਿਹਾ, ਜਦ ਉਹ ਬੜੀ ਸ਼ਾਨ ਨਾਲ ਆਪਣੇ ਮਾਲਕ ਪਾਸ ਜਾ ਕੇ ਖਰੀਆਂ ਖਰੀਆਂ ਉਸ ਦੇ ਮੂੰਹ ਉਤੇ ਸੁਣਾਏਗਾ "ਪੰਡਤ ਜੀ, ਤੁਸਾਂ ਮੈਨੂੰ ਉੱਲੂ ਬਣਾਣ ਦੀ ਕੋਸ਼ਸ਼ ਕੀਤੀ ਹੈ। ਮੈਨੂੰ ਤੁਹਾਡੀ ਦਿੱਤੀ ਹੋਈ ਤਰੱਕੀ ਤੇ ਇਨਾਮ ਨਹੀਂ ਮਨਜ਼ੂਰ...।" [ਮ. ਸ.

**ਉੱਲੂ ਬੋਲਣੇ**—ਬੇ ਰੌਣਕੀ ਹੋਣੀ; ਚੁਪ ਚਾਂ ਤੇ ਉਦਾਸੀ ਹੋਣੀ।

ਦੌਲਤ ਆਖੇ ਜੱਗ ਦੀ ਮੈਂ ਕਾਰ ਚਲਾਵਾਂ,
ਜਿਧਰ ਜਾਵਾਂ, ਹੁੰਦੀਆਂ ਨੇ ਹੱਥੀਂ ਛਾਵਾਂ।
ਦਿਸੱਣ ਸੱਤੇ ਬਰਕਤਾਂ, ਜਦ ਜਾਇ ਖਲੋਵਾਂ,
ਉੱਲੂ ਬੋਲਣ ਲੱਗਦੇ, ਜੇ ਮੈਂ ਨਾ ਹੋਵਾਂ।
[ਚੋ. ਵਾ.

**ਉੜਾ ਲੈ ਜਾਣਾ**—ਠੱਗ ਲੈਣਾ।

ਗਿਣਤੀ ਦੇ ਸਰਮਾਏਦਾਰ ਤੇ ਅਹਿਲਕਾਰ ਲੋਕਾਂ ਦੀ ਕਮਾਈ ਦਾ ਅਧਿਉਂ ਬਹੁਤਾ ਹਿੱਸਾ ਉਹਨਾਂ ਦੇ ਬਚਾਉ ਦਾ ਪਖੰਡ ਰਚ ਕੇ, ਕੁਝ ਸਾੜ ਫੂਕ ਦੇਂਦੇ ਤੇ ਕੁਝ ਆਪ ਉੜਾ ਲੈ ਜਾਂਦੇ ਹਨ। ਲੋਕਾਂ ਦੇ ਸਾਹ ਲੜਾਈ ਦੇ ਸਹਿਮ ਨਾਲ ਸੁਕਾਈ ਰੱਖਦੇ ਹਨ। [ਪ੍ਰੀਤ ਲੜੀ

**ਊਜ ਲਾਉਣਾ**—ਬਦਨਾਮੀ ਦੇਣੀ।

ਪ੍ਰਭਾ ਨੇ ਸੰਖੇਪ ਜੇਹੀ ਵਾਰਤਾ ਆਪਣੀ ਸੁਣਾਈ, ਕਿ ਸਕੂਲ ਵਿੱਚੋਂ ਉਹਨੂੰ ਊਜ ਲਾ ਕੇ ਕੱਢਿਆ ਗਿਆ ਹੈ—(ਪਰ) ਪਰਧਾਨ ਦੀ ਉਸ ਕੋਈ ਗੱਲ ਨ ਕੀਤੀ। [ਅ.ਮ

**ਊਟ ਪਟਾਂਗ**—ਬੇ-ਥਵੀ ਗੱਲ, ਐਸੀ ਗੱਲ ਜਿਸ ਦਾ ਭਾਵ ਸਾਫ਼ ਪਰਤੱਖ ਨਾਹ ਹੋਵੇ।

ਪ੍ਰਕਾਸ਼ ਨੂੰ ਪਤਾ ਹੀ ਸੀ ਕਿ ਉਸ ਦਾ ਦੋਸਤ ਹੀਰਿਆਂ ਵਾਲੀ ਮੁੰਦਰੀ ਦੇ ਜਵਾਬ ਵਿੱਚ ਕੋਈ ਏਹੋ ਜੇਹੀ ਊਟ ਪਟਾਂਗ ਬੋਲੀ ਬੋਲੇਗਾ। [ਗੰ. ਸ਼.

**ਊਟ ਪਟਾਂਗ ਮਾਰਨਾ**—ਫ਼ਜ਼ੂਲ ਗੱਲਾਂ ਕਰਨੀਆਂ, ਬੇ-ਥਵੀਆਂ ਗੱਲਾਂ ਕਰਨੀਆਂ।

ਮੈਨੂੰ ਹੁਣ ਕੋਈ ਪਤਾ ਨਹੀਂ ਕਿ ਉਸ ਵੇਲੇ ਮੈਂ ਕੀ ਊਟ ਪਟਾਂਗ ਮਾਰਦਾ ਰਿਹਾ ਹਾਂ। ਮੈਨੂੰ ਉਸ ਵੇਲੇ ਕੋਈ ਹੋਸ਼ ਨਹੀਂ ਸੀ। ਕੇਵਲ ਏਨਾਂ ਹੀ ਪਤਾ ਹੈ ਕਿ ਮੈਂ ਉਨ੍ਹਾਂ ਨਾਲ ਗੱਲਾਂ ਕਰਦਾ ਰਿਹਾ ਹਾਂ। [ਸੈ.

**ਊਠ ਤੋਂ ਛਾਨਣੀ ਲਾਹੁਣੀ**—ਅਸਹਿ ਖ਼ਰਚ ਹੇਠ ਨੱਪੇ ਹੋਏ ਦੀ ਥੋੜੀ ਕੁ ਨਾਮ-ਮਾਤਰ ਸਹਾਇਤਾ ਕਰ ਦੇਣੀ।

ਮਜਬੂਰਨ ਵਿਚਾਰੇ ਨੂੰ ਤੈਣ ਦਾ ਨੱਕ ਰੱਖਣ ਲਈ ਆਪਣਾ ਕੂੰਡਾ ਕਰਵਾਣਾ ਹੀ ਪੈ ਗਿਆ। ਵਿਆਹ ਹੋ ਗਿਆ, ਪਰ ਸਰਦਾਰ ਹੋਰਾਂ ਨੂੰ ਸ਼ਾਹ ਦਾ ਨਾਵਾਂ ਵੇਖ ਕੇ ਖਾਣਾ ਪੀਣਾ ਭੁੱਲ ਗਿਆ। ਉਹ ਸੋਚ ਰਹੇ ਸਨ, ਬਿਗਾਨੀ ਛਾਹ ਪਿਛੇ ਮੁੱਛਾਂ ਮੁਨਾਣੀਆਂ ਕੇਹੜੀ ਦਨਾਈ ਹੈ? ਮੰਨਿਆ, ਕੁੜਮ ਨੇ ਵਿਤ ਮੂਜਬ ਚੰਗਾ ਦਿੱਤਾ ਲਿਆ ਏ, ਪਰ ਊਠ ਤੋਂ ਛਾਨਣੀ ਲਾਹਿਆਂ ਕੇਹੜਾ ਭਾਰ ਹੌਲਾ ਹੋ ਜਾਂਦਾ ਹੈ? ਸਵਾਇਆਂ, ਡਿਉਢਿਆਂ ਤੇ ਦੂਣਿਆਂ ਦੇ ਰਗੜੇ ਤਾਂ ਮੈਨੂੰ ਹੀ ਲਗਣੇ ਹਨ। ਵਿਆਹ ਵਿਚ ਵਜਿਆ ਬਾਜਾ ਉਸ ਨੂੰ ਕੁਰਕੀ ਵਾਲਿਆਂ ਦਾ ਵਜਦਾ ਢੋਲ ਸੁਣਾਈ ਦੇ ਰਿਹਾ ਸੀ। ਕਰਜ਼ੇ ਦੀਆਂ ਪੰਡਾਂ ਦੀਆਂ ਪੰਡਾਂ ਚੜ੍ਹ ਗਈਆਂ ਸਨ। [ਕੰਵਲ

**ਊਠ ਦੇ ਮੂੰਹ ਜੀਰਾ ਦੇਣਾ**—ਕਿਸੇ ਬਹੁਤ ਖਾਣ ਵਾਲੇ ਨੂੰ ਥੋੜ੍ਹਾ ਜਿਹਾ ਦੇਣਾ।

ਉਸ ਦਾ ਦੋ ਫੁਲਕਿਆਂ ਨਾਲ ਕੀ ਬਣ ਸਕਦਾ ਸੀ। ਉਹ ਤੇ ਥਾਂ ਤੇ ਬੈਠ ਕੇ ਹੀ ਅੱਠ ਸੇਰ ਦੁੱਧ ਪੀ ਲੈਂਦਾ ਹੈ। ਬਸ ਤੁਸਾਂ ਵੀ ਊਠ ਦੇ ਮੂੰਹ ਜੀਰਾ ਦੇਣ ਵਾਲੀ ਗੱਲ ਕੀਤੀ ਹੈ। ਉਹ ਵਿਚਾਰਾ ਸ਼ਰਮ ਕਰਕੇ ਬੋਲਿਆ ਨਹੀਂ। [ਸੈ.

**ਓਤ ਪੋਤ ਹੋਣਾ**—ਇਕ-ਮਿਕ ਹੋਣਾ, ਬਹੁਤ ਗੂੜ੍ਹਾ ਸੰਬੰਧ ਹੋਣਾ, ਤਾਣੇ ਪੇਟੇ ਵਾਂਗ ਆਪੋ ਵਿਚ ਮਿਲੇ ਹੋਣਾ।

ਡਾਕਟਰ ਆਨੰਦ ਦੀ ਜ਼ਬਾਨੀ ਉਹ ਏਹ ਭੀ ਸੁਣ ਚੁੱਕੇ ਹਨ ਕਿ ਮਿਸ ਪੁੰਨਿਆ ਇੱਕ ਪੜ੍ਹੀ ਲਿਖੀ, ਤੇ ਦੇਸ਼-ਭਗਤੀ ਦੇ ਭਾਵਾਂ ਨਾਲ ਓਤ ਪੋਤ ਲੜਕੀ ਹੈ। ਤੇ ਹੋਰ ਇਹ ਕਿ ਪੁੰਨਿਆਂ ਬੜੀਆਂ ਮੁਸੀਬਤਾਂ ਝਾਗਕੇ ਤੋਂ ਬਾਹਰ ਪੱਛਮੀ ਪੰਜਾਬ ਚੋਂ ਆਈ ਹੈ। [ਮ. ਧ.

**ਓਪਰੀਂ ਪੈਰੀਂ ਖਲੋਣਾ**—ਕਿਸੇ ਦੀ ਮਦਦ ਦਾ ਮੁਥਾਜ ਹੋਣਾ; ਪੱਕੇ ਪੈਰੀਂ ਨਾ ਹੋਣਾ।

ਇਸ ਮੁੰਡੇ ਨਾਲ ਅਸਾਂ ਕੁੜੀ ਦਾ ਨਾਤਾ ਨਹੀਂ ਕਰਨਾ; ਇਹ ਓਪਰੀਂ ਪੈਰੀਂ ਖੜੋਤਾ ਹੈ। ਕੀ ਪਤਾ ਹੈ ਕਲ ਇਸ ਦਾ ਕੰਮ ਰਹੇ ਜਾਂ ਨਾ ਰਹੇ। [ਸੈ.

ਤੁਸੀਂ ਕਹਿੰਦੇ ਹੋ ਕਿ ਉਹਦਾ ਕੰਮ ਚੰਗਾ ਚਲ ਪਿਆ ਹੈ ਪਰ ਮੈਨੂੰ ਤੇ ਹਾਲੀ ਇਉਂ ਭਾਸਦਾ ਹੈ ਕਿ ਉਹ ਓਪਰੀਂ ਪੈਰੀਂ ਹੀ ਖਲੋਤਾ ਹੋਇਆ ਹੈ। [ਸੈ.

**ਓੜਾ ਨਾ ਰਹਿਣਾ**—ਕਿਸੇ ਚੀਜ਼ ਦਾ ਹਦ ਬੰਨਾ ਨਾ ਹੋਣਾ।

ਇਸ ਵਾਰੀ ਇਨੀ ਕਪਾਹ ਹੋਈ ਹੈ ਕਿ ਕੋਈ ਓੜਾ ਨਹੀਂ ਰਿਹਾ ਪਰ ਭਾਉ ਵੀ ਇੰਨਾ ਨਰਮ ਰਿਹਾ ਹੈ ਕਿ ਪੱਲੇ ਕੁਝ ਨਹੀਂ ਪਿਆ। [ਸੈ.

**ਅਸ਼ ਅਸ਼ ਕਰ ਉੱਠਣਾ**—ਬਹੁਤ ਸਿਫ਼ਤਾਂ ਕਰਨੀਆਂ।

ਉਹ ਕਿਤਨੇ ਖੁਸ਼ ਹੋਣਗੇ—ਬਲਕਿ ਹੱਕਰਾ ਹੀ ਜਾਣਗੇ ਕਿ ਏਡੀ ਕੀਮਤੀ ਚੀਜ਼ ਸੀ ਇਹ ਚੀਤਾ ਚੋਰ? ਤੇ ਫੇਰ ਜਦ ਉਸੇ ਚੀਤੇ ਦੇ ਮੂੰਹੋਂ ਸੁਣਨਗੇ ਕਿ ਉਸ ਨੂੰ ਕੇਹੜੇ ਹੱਥਾਂ ਨੇ ਉਥੋਂ ਚੁਕ ਕੇ ਇੱਥੇ ਪੁਚਾਇਆ, ਤਾਂ ਖੁਸ਼ੀ ਨਾਲ ਉਹਨਾਂ ਦੀਆਂ ਵਰਾਛਾਂ ਖਿੜ ਪੈਣਗੀਆਂ ਤੇ ਜਦ ਉਹ ਮੇਰੇ ਮਾਸਟਰ ਦਾ ਹੁਨਰ ਵੇਖਣਗੇ, ਫੇਰ ਤਾਂ ਅਸ਼ ਅਸ਼ ਕਰ ਉੱਠਣਗੇ। [ਜੀਵਨ ਸੰਗਰਾਮ

**ਅਸੱਤਾ ਜਾਣਾ**—ਦਮ ਲੈਣਾ, ਆਰਾਮ ਕਰਨਾ।

ਤੁਸੀਂ ਹੁਣ ਕੰਮ ਦਾ ਖਿਆਲ ਰੱਖਣਾ, ਮੈਂ ਘੰਟਾ ਅੱਧਾ ਘੰਟਾ ਅਸੱਤਾ ਲਵਾਂ। [ਸੈ.

**ਅਸਥਾਪਨ ਕਰਨਾ**—ਮੰਦਰ ਵਿਚ ਮੂਰਤੀ ਪੂਜਾ ਲਈ ਦੱਸੀ ਵਿਧੀ ਅਨੁਸਾਰ ਰੱਖਣੀ।

ਇਹ ਮੰਦਰ ਅਜੇ ਨਵਾਂ ਹੀ ਬਣਿਆ ਹੈ। ਮੂਰਤੀਆਂ ਅਜੇ ਅਸਥਾਪਨ ਨਹੀਂ ਹੋਈਆਂ। [ਸੈ.

**ਅਈਂ ਅਈਂ ਕਰਨਾ**—ਤਰਲੇ ਲੈਣੇ।

ਤੈਨੂੰ ਇਵੇਂ ਅਈਂ ਅਈਂ ਕਰਨ ਦੀ ਆਦਤ ਹੈ। ਜੋ ਕੁਝ ਮੈਂ ਤੇਰੇ ਲਈ ਕਰ ਸਕਦਾ ਸਾਂ। ਕਰ ਦਿੱਤਾ ਹੈ, ਹੋਰ ਕੁਝ ਨਹੀਂ ਕਰ ਸਕਦਾ। [ਸੈ.

**ਅਸਮਾਨ ਸਿਰ ਤੇ ਚੁੱਕ ਲੈਣਾ**—ਇਤਨਾ ਰੌਲਾ ਪਾਉਣਾ ਕਿ ਹੋਰ ਕੁਝ ਸੁਣਾਈ ਹੀ ਨਾ ਦੇਵੇ।

ਤਨਖ਼ਾਹ ਤੇ ਮੈਂ ਕਦੇ ਰੋਕੀ ਈ ਨਹੀਂ। ਬਾਕੀ ਇਹ ਤੁਸੀਂ ਜਾਣਦੇ ਹੋ ਕਿ ਅੱਜ ਕੱਲ੍ਹ ਮੰਦੇ ਮੰਦਵਾੜੇ ਦੇ ਦਿਨ ਨੇ, ਜੇ ਚਾਰ ਦਿਨ ਲੇਟ ਵੀ ਹੋ ਜਾਵੇ ਤਾਂ ਕਿਧਰ ਦਾ ਹਨੇਰ ਹੈ, ਪਰ ਇਨ੍ਹਾਂ ਲੋਕਾਂ ਨੂੰ ਤੇ ਜ਼ਰਾ ਕੁ ਨਹੀਂ ਅੜਾਨ ਨੂੰ ਥਾਂ ਮਿਲਣੀ ਚਾਹੀਦੀ ਏ, ਬਸ ਅਸਮਾਨ ਸਿਰ ਤੇ ਚੁਕ ਲੈਂਦੇ ਨੇ। [ਗ਼ਰੀਬ ਦੀ ਦੁਨੀਆਂ

**ਅਸਮਾਨ ਤੇ ਚੜ੍ਹਾਉਣਾ**—ਬਹੁਤ ਵਡਿਆਈ ਕਰਨੀ ਤੇ ਫੁਲਾ ਦੇਣਾ।

ਪੁੱਤਰ ਦੀਆਂ ਕਰਤੂਤਾਂ ਇਹ ਨੇ ਪਰ ਮਾਂ ਪਿਉ ਜਦੋਂ ਵਡਿਆਈ ਕਰਨ ਲਗਦੇ ਹਨ ਤਾਂ ਉਸਨੂੰ ਅਸਮਾਨ ਤੇ ਹੀ ਚੜ੍ਹਾ ਦਿੰਦੇ ਨੇ। [ਸੰ.

**ਅਸਮਾਨ ਦੇ ਤਾਰੇ ਤੋੜਨੇ**—ਬਹੁਤ ਚਤਰਾਈ ਵਿਖਾਉਣੀ, ਫੜਾਂ ਮਾਰਨੀਆਂ।

ਗੱਲਾਂ ਨਾਲ ਤੇ ਤੂੰ ਅਸਮਾਨ ਦੇ ਤਾਰੇ ਤੋੜਦਾ ਸੈਂ ਤੇ ਜਦੋਂ ਨਤੀਜਾ ਨਿਕਲਿਆ ਤੇ ਤਿੰਨੇ ਕਾਣੇ। ਕਿਸੇ ਮਜ਼ਮੂਨ ਵਿਚੋਂ ਪਾਸ ਹੋਇਆ ਵੀ ਏਂ ? [ਸੰ.

**ਅਸਮਾਨ ਨਾਲ ਗੱਲਾਂ ਕਰਨੀਆਂ**—ਬਹੁਤ ਉੱਚੀ ਚੀਜ਼, ਬ੍ਰਿਛ ਜਾਂ ਇਮਾਰਤ ਆਦਿ।

ਦਿੱਲੀ ਦਾ ਕੁਤਬ ਲਾਠ ਅਸਮਾਨ ਨਾਲ ਗੱਲਾਂ ਕਰਦਾ ਹੈ। ਜੇ ਉਸ ਦੀ ਚੋਟੀ ਤੋਂ ਦੇਖਿਆ ਜਾਏ ਤਾਂ ਥੱਲੇ ਖੜੋਤੇ ਮਨੁੱਖ ਛੋਟੇ ਛੋਟੇ ਬੱਚੇ ਜਾਪਦੇ ਹਨ। [ਸੰ.

**ਅਸਮਾਨ ਨੂੰ ਟਾਕੀਆਂ ਲਾਉਣੀਆਂ**—ਬੜੀ ਚਤਰਾਈ ਦੀਆਂ ਗੱਲਾਂ ਕਰਨੀਆਂ।

ਮੇਰੀ ਉਸ ਨਾਲ ਮਿੱਤਰਤਾ ਹੋ ਸਕਣੀ ਅਸੰਭਵ ਹੈ। ਉਹ ਹੱਥੀਂ ਕੁਝ ਕਰਨਾ ਨਹੀਂ ਜਾਣਦਾ ਤੇ ਜ਼ਬਾਨੀ ਜ਼ਬਾਨੀ ਅਸਮਾਨ ਨੂੰ ਟਾਕੀਆਂ ਲਾਉਂਦਾ ਹੈ। ਮੈਨੂੰ ਇਸ ਗੱਲ ਤੇ ਬੜਾ ਗੁੱਸਾ ਚੜ੍ਹਦਾ ਹੈ ਤੇ ਉਸ ਨਾਲ ਝਪਟ ਹੋ ਜਾਂਦੀ ਹੈ। [ਸੰ.

**ਅਸਮਾਨ ਵਿਚ ਚਮਕਣਾ**—ਬਹੁਤ ਪ੍ਰਸਿੱਧਤਾ ਜਾਂ ਵਡਿਆਈ ਪਰਾਪਤ ਕਰ ਜਾਣਾ।

ਏਸ ਦੀਵੇ ਦੀ ਲੋ ਵਿਚ ਤੁਰਨ ਵਾਲੇ,
ਅੱਜ ਵਿਚ ਅਸਮਾਨ ਦੇ ਚਮਕ ਰਹੇ ਨੇ ;
ਐਪਰ, ਹਾਇ ! ਕਿਸਮਤ ਐਸਾ ਗੇੜ ਖਾਧਾ,
ਤੇਰੇ ਆਪਣੇ ਚੀਥੜੇ ਲਮਕ ਰਹੇ ਨੇ।
[ਚੰ. ਵਾ.

**ਅਸਮਾਨੀ ਗੋਲਾ ਪੈਣਾ**—ਕੋਈ ਰੱਬੋਂ ਬਿਪਤਾ ਪੈਣੀ।

ਸਾਰਾ ਟੱਬਰ ਖ਼ੁਸ਼ੀ ਨਾ ਵੱਸਦਾ ਰਸਦਾ ਸੀ। ਕਿਸੇ ਨੂੰ ਖ਼ਿਆਲ ਤਕ ਨਹੀਂ ਸੀ ਕਿ ਉਨ੍ਹਾਂ ਦੀ ਖ਼ੁਸ਼ੀ ਕਦੇ ਭੰਗ ਹੋ ਸਕੇਗੀ ਪਰ ਉਨ੍ਹਾਂ ਦੇ ਪਿਤਾ ਦੀ ਮੌਤ ਦਾ ਐਸਾ ਅਸਮਾਨੀ ਗੋਲਾ ਉਨ੍ਹਾਂ ਤੇ ਪਿਆ ਕਿ ਮੁੜ ਉਹ ਆਪਣੇ ਪੈਰੀਂ ਖੜੇ ਨਹੀਂ ਹੋ ਸਕੇ। [ਸੰ.

**ਅਸਰ ਹੇਠ ਦੱਬੇ ਹੋਣਾ**—ਸਹਮੇ ਰਹਿਣਾ।

ਫਿਰ ਉਸ ਖਿਆਲ ਕੀਤਾ, ਸਦਲਾ ਅਜੇ ਤੀਕ ਮਤ੍ਰੇਈ ਮਾਂ ਦੀ ਕੱਲ੍ਹ ਵਾਲੀ ਮਾਰ ਦੇ ਹੀ ਅਸਰ ਹੇਠ ਦੱਬੀ ਹੋਈ ਹੈ। [ਫ਼. ਫ਼.

**ਅਸਲਾ ਵਿਖਾਉਣਾ**—ਆਪਣਾ ਸੁਭਾ ਦੱਸਣਾ।

ਤੁਸੀਂ ਆਪਣਾ ਅਸਲਾ ਵਿਖਾਉਣੋਂ ਨਹੀਂ ਰਹਿੰਦੇ। ਹਰ ਥਾਂ ਤੁਹਾਡੀਆਂ ਓਹੋ ਹੀ ਕਮੀਨੀਆਂ ਗੱਲਾਂ ਹੁੰਦੀਆਂ ਹਨ। [ਸੰ.

**ਅਸੀਲ ਧੀ ਜਾਂ ਪੁੱਤ**—ਆਗਿਆਕਾਰ ਤੇ ਚੰਗਾ ਸੁਚੱਜਾ ਬੱਚਾ।

ਕੁੜੀ ਨੇ ਉਥੇ ਜਾਣ ਤੋਂ ਇਨਕਾਰ ਕਿਉਂ ਕਰਨਾ ਏ ? ਓਹਦੇ ਵਰਗੀ ਤੇ ਕੋਈ ਅਸੀਲ ਧੀ ਈ ਨਹੀਂ ਹੋਣੀ। [ਸੰ.

**ਅਹੰਕਾਰ ਟੁੱਟਣਾ**—ਤਬਾਹ ਹੋ ਜਾਣਾ, ਭੁੰਜੇ ਡਿਗਣਾ।

ਹੇ ਪ੍ਰਮਾਤਮਾਂ ! ਸ਼ਾਇਦ ਮੇਰਾ ਅਹੰਕਾਰ ਟੁੱਟ ਰਿਹਾ ਹੈ। ਦਸ ਸਾਲ ਦੀ ਤਪੱਸਿਆ ਕਰਕੇ ਮੈਂ ਤਾਂ ਐਉਂ ਸਮਝਦਾ ਸਾਂ, ਜਿਸ ਤਰ੍ਹਾਂ ਮੈਂ ਰੱਬ ਹੀ ਬਣ ਗਿਆ ਹਾਂ। [ਪ੍ਰੇਮ ਕਵੀ

**ਅਹਿਸਾਨਮੰਦੀ ਹੇਠ ਦੱਬਿਆ ਹੋਣਾ**—ਕਿਸੇ ਦਾ ਰਿਣੀ ਹੋਣਾ, ਕਿਸੇ ਦੀ ਕੀਤੀ ਭਲਾਈ ਭੁਲਾ ਨਾ ਸਕਣਾ।

ਉਪਕਾਰੀ ਦੀ ਮੌਜੂਦਗੀ ਵਿੱਚ ਉਹ ਚਾਹੁੰਦਾ ਹੋਇਆ ਭੀ ਕੁਝ ਨਾ ਕਹਿ ਸਕਿਆ। ਸਿਰਫ਼ ਉਸ ਦੀਆਂ ਅੱਖਾਂ ਦੱਸ ਰਹੀਆਂ ਸਨ ਕਿ ਉਹ ਪੈਰ ਦੇ ਅੰਗੂਠੇ ਤੋਂ ਲੈ ਕੇ ਸਿਰ ਦੀ ਚੋਟੀ ਤੱਕ ਉਹਨਾਂ ਦੀ ਅਹਿਸਾਨਮੰਦੀ ਹੇਠ ਦੱਬਿਆ ਹੋਇਆ ਹੈ। [ਜੀਵਨ ਸੰਗਰਾਮ

**ਅਹੂਤੀ ਹੋ ਚੁੱਕਨਾ**—ਖਰਚ ਹੋ ਜਾਣਾ ਪਰ ਲਾਭ ਕੁਝ ਨ ਨਿਕਲਣਾ ।

ਮੁੱਸਵਰੀ ਵਿੱਚੋਂ ਮਾਇਆ ਦਾ ਮੀਂਹ ਵਰ੍ਹਨਾ ਤਾਂ ਕਿਤੇ ਰਿਹਾ, ਨਵੇਂ ਸਟੂਡੀਓ ਦੇ ਹਵਨ ਕੁੰਡ ਵਿੱਚ ਉਸਦਾ ਅੱਧੇ ਤੋਂ ਬਹੁਤਾ ਗਹਿਣਾ ਗੱਟਾ ਵੀ ਹਾਲ ਦੀ ਘੜੀ ਅਹੂਤੀ ਹੋ ਚੁੱਕਾ ਸੀ । ਪਰ ਫਿਰ ਵੀ ਬਿਆਸਾ ਆਸ਼ਾ ਭਰਪੂਰ ਸੀ । [ਚਿਤ੍ਰਕਾਰ

**ਅਕਲ ਖ਼ਰਚ ਕਰਨਾ**—ਸੋਚ ਵਿਚਾਰ ਕਰਨੀ ।

ਹੁਣ ਸੋਚਾਂ ਸੋਚਣਾ ਕੇਵਲ ਅਕਲ ਖ਼ਰਚ ਕਰਨ ਵਾਲੀ ਗਲ ਹੈ, ਬਣ ਕੁਝ ਨਹੀਂ ਸਕਦਾ । [ਸੰ.

**ਅਕਲ ਖਾਤੇ ਸੁੱਟਣਾ**—ਬੇਅਕਲੀ ਵਿਖਾਣੀ ।

ਸਿਆਣਿਆਂ ਠੀਕ ਆਖਿਆ ਏ 'ਅਕਲਾਂ ਬਾਝੋਂ ਖੂਹ ਖਾਲੀ' । (ਮੇਰੇ ਪੁੱਤਰ ਨੇ ਕੀਤਾ ਕੀ) ਸ਼ਾਹਾਂ ਪਾਤਸ਼ਾਹਾਂ ਨੂੰ ਛੱਡ ਕੇ ਜੱਟਾਂ ਦੀ ਨੌਕਰੀ (ਜਾ ਕੀਤੀ ਸੂ) ! ਅਕਲ ਕਿਹੜੇ ਖਾਤੇ ਸੁੱਟੀ ਸੂ ? (ਸ਼. ਸ਼.)

**ਅਕਲ ਖੁੰਢੀ ਹੋਣਾ**—ਚੱਜ ਦੀ ਗੱਲ ਨਾ ਸੁੱਝਣੀ ; ਦਿਮਾਗ਼-ਸ਼ਕਤੀ ਕਮਜ਼ੋਰ ਪੈਣੀ ।

ਜਿਉਂ ਜਿਉਂ ਸਬਕ ਪੜ੍ਹਾਵੇ ਮੁੱਲਾਂ !
(ਸਾਨੂੰ) ਪਿਛਲਾ ਭੁਲਦਾ ਜਾਵੇ ;
ਚੜ੍ਹਿਆਂ ਸਾਣ ਅਕਲ ਹੋਈ ਖੁੰਢੀ
(ਸਾਨੂੰ) ਭਰਮਾਂ ਦੇ ਵਿਚ ਪਾਵੇ । [ਕਿ. ਕਿ.

**ਅਕਲ ਗਿੱਟਿਆਂ ਵਿਚ ਹੋਣੀ**—ਅਕਲ ਘੱਟ ਹੋਣੀ ।

ਪੁਰਾਣੇ ਲੋਕਾਂ ਦਾ ਇਹ ਵਿਚਾਰ ਸੀ ਕਿ ਇਸਤ੍ਰੀ ਦੀ ਤੇ ਲੰਮੇ ਮਨੁੱਖ ਦੀ ਅਕਲ ਗਿੱਟਿਆਂ ਵਿਚ ਹੁੰਦੀ ਹੈ ਪਰ ਹੁਣ ਇਸਤ੍ਰੀ ਮਨੁੱਖ ਨਾਲ ਪੂਰਾ ਮੋਢਾ ਡਾਹ ਰਹੀ ਹੈ ਤੇ ਹਰ ਕੰਮ ਵਿਚ ਪੂਰਨ ਯੋਗਤਾ ਦਿਖਾ ਰਹੀ ਹੈ । [ਸੰ.

**ਅਕਲ ਗੁੰਮ ਹੋ ਜਾਣੀ**—ਹੋਸ਼ ਭੁੱਲ ਜਾਣੀ ।

ਜਦੋਂ ਉਸ ਨੂੰ ਤਾਰ ਦਾ ਮਜ਼ਮੂਨ ਸਮਝਾਇਆ, ਉਸ ਦੀ ਹੋਸ਼ ਗੁੰਮ ਹੋ ਗਈ ਤੇ ਉਸ ਨੂੰ ਹੱਥਾਂ ਪੈਰਾਂ ਦੀ ਪੈ ਗਈ । [ਸੰ.

**ਅਕਲ ਚੱਕਰ ਖਾ ਜਾਣੀ**—ਸਿਰ ਭੌਂ ਜਾਣਾ ।

ਤੇਰੀ ਅਕਲ ਚੱਕਰ ਖਾ ਗਈ ਏ ਜੋ ਇਹੋ ਜਹੀਆਂ ਸ਼ੁਦਾਈਆਂ ਵਾਲੀਆਂ ਗੱਲਾਂ ਪਿਆ ਕਰਦਾ ਏਂ; ਏਹੋ ਪੜ੍ਹਾਈ ਕੀਤੀ ਉ ? ਸਿਰ ਸਵਾਹ ਏਹੋ ਜਹੀ ਪੜ੍ਹਾਈ ਦੇ ! [ਸੰ.

**ਅਕਲ ਤੇ ਪੱਥਰ ਪੈ ਜਾਣੇ**—ਅਕਲ ਮਾਰੀ ਜਾਣੀ ।

ਦੁਖ ਤੇ ਇਸ ਗੱਲ ਦਾ ਹੈ ਕਿ ਅੱਜ ਕਲ੍ਹ ਮਾਪਿਆਂ ਦੀ ਅਕਲ ਤੇ ਵੀ ਪੱਥਰ ਪੈ ਗਏ ਹਨ, ਜੋ ਮੁੰਡੇ ਕੁੜੀਆਂ ਨੂੰ ਵਿਆਹ ਤੋਂ ਪਹਿਲਾਂ ਹੀ ਖੁਲ੍ਹੀ ਮੇਲ ਮੁਲਾਕਾਤ ਦੀ ਆਗਿਆ ਦੇ ਦਿੰਦੇ ਹਨ । [ਸੰ.

**ਅਕਲ ਤੇ ਪਰਦਾ ਪਾ ਦੇਣਾ**—ਅਕਲ ਮਾਰ ਦੇਣੀ, ਮੂਰਖ ਬਣਾ ਦੇਣਾ ।

(ਉਹ) ਸਾਡੇ ਤੁਹਾਡੇ ਲਈ ਹੀ ਜੱਫਰ ਜਾਲ ਰਿਹਾ ਏ । ਪਰ ਅੰਗਰੇਜ਼ ਦੀ ਗੁਲਾਮੀ ਨੇ ਸਾਡੇ ਲੋਕਾਂ ਦੀ ਅਕਲ ਤੇ ਪਰਦਾ ਪਾ ਦਿੱਤਾ ਏ । [ਖੂ. ਸੋ.

**ਅਕਲ ਤੇ ਪੜਦਾ ਪੈਣਾ**—ਦਿਮਾਗ਼ ਕੰਮ ਨਾ ਕਰਨਾ ; ਮੱਤਿ ਮਾਰੀ ਜਾਣੀ ।

ਵੇਖੋ ਨਾਂ, ਇਨ੍ਹਾਂ (ਪਿੰਡ ਦੇ ਲੋਕਾਂ) ਦੀ ਅਕਲ ਉੱਤੇ ਕੇਹਾ ਪੜਦਾ ਪਿਆ ਹੋਇਆ ਏ । ਜਿਸ ਕੁੜੀ ਦਾ ਵਿਆਹ ਹੋਵੇ, ਉਹਨੂੰ ਸੱਤ ਅੱਠ ਦਿਨ ਬੜਾ ਗੰਦਾ ਤੇ ਮੈਲਾ ਰੱਖਦੇ ਨੇ । [ਨ. ਖ.

**ਅਕਲ ਦਾ ਅੰਨ੍ਹਾਂ**—ਮਹਾਂ ਮੂਰਖ ।

"ਬਜਾਜ ਵਿਚਾਰੇ ਦੀ ਡਾਕਟਰ ਜੀ, ਕੀਹ ਕਰਨ ! ਮੰਦੇ ਮੰਦਵਾੜੇ ਦੇ ਦਿਨ ਹੋਏ, ਉਨ੍ਹਾਂ ਨੂੰ ਵੀ ਕੋਈ ਅਕਲ ਦਾ ਅੰਨ੍ਹਾਂ ਤੇ ਗੰਢ ਦਾ ਪੂਰਾ ਗਾਹਕ ਵਰ੍ਹੇ ਛਿਮਾਹੀ ਪਿਛੋਂ ਈ ਟੱਕਰਦਾ ਏ ਨਾ !..." [ਫ. ਫ.

**ਅਕਲ ਦਾ ਕੋਟ**—ਬਹੁਤ ਅਕਲ ਵਾਲਾ, ਸਿਆਣਾ ;

ਮੰਨ ਲਿਆ ਵਿਦਵਾਨ ਤੇ ਚਤੁਰ ਭਾਰਾ,
ਖੋਜੀ ਇਲਮ ਦਾ, ਅਕਲ ਦਾ ਕੋਟ ਹੈਂ ਤੂੰ । [ਚੰ.ਵ.

**ਅਕਲ ਦਾ ਪੂਰਾ**—ਮਹਾਂ ਮੂਰਖ, ਉੱਲੂ ।

ਪਿੱਛੇ ਜਿਹੇ ਸਰਕਾਰ ਹਿੰਦ ਨੂੰ ਕਿਹਾ ਗਿਆ ਕਿ ਅੰਮ੍ਰਿਤ ਪ੍ਰਚਾਰ ਰੋਕਣ ਲਈ ਕੋਈ ਕਾਰਵਾਈ ਕਰੋ । ਦੋਸ਼ ਇਹ ਲਾਇਆ ਗਿਆ ਕਿ ਅਛੂਤਾਂ ਨੂੰ ਬਦੋ ਬਦੀ ਅੰਮ੍ਰਿਤ ਛਕਾਇਆ ਜਾ ਰਿਹਾ ਹੈ । ਅਖ਼ਬਾਰਾਂ ਵਿਚ ਭੀ ਸਵਰਨ ਜਾਤੀ ਦੇ ਹਿੰਦੂਆਂ ਵਲੋਂ ਬੜਾ ਰੌਲਾ ਪਾਇਆ ਗਿਆ । ਹੁਣ ਇਹਨਾਂ ਅਕਲ ਦੇ ਪੂਰਿਆਂ ਨੂੰ ਕੌਣ ਸਮਝਾਏ ਕਿ ਅੰਮ੍ਰਿਤ ਛਕਣ ਲਈ ਕੇਸ ਰੱਖਣੇ ਜ਼ਰੂਰੀ ਹਨ ਜੋ ਕੱਟੇ ਤਾਂ ਜ਼ਬਰਦਸਤੀ ਜਾ ਸਕਦੇ ਹਨ, ਪਰ ਬਦੋਬਦੀ ਰਖਾਏ ਨਹੀਂ ਜਾ ਸਕਦੇ । ਹੋਰ ਭੀ ਕੜਾ, ਕ੍ਰਿਪਾਨ, ਕੰਘਾ, ਕੱਛਾ ਆਦਿ ਦੀ ਧਾਰਨਾ ਤੇ ਬਾਣੀ ਦਾ ਪਾਠ ਜ਼ਰੂਰੀ ਨਿਯਮ ਹਨ, ਜੋ ਕਿਸੇ ਪਾਸੋਂ ਬਦੋ ਬਦੀ ਨਹੀਂ ਕਰਾਏ ਜਾ ਸਕਦੇ । [ਸੰਤ ਸਿਪਾਹੀ

**ਅਕਲ ਦੀ ਮਾਰ ਹੋਣੀ**—ਮੱਤ ਮਾਰੀ ਜਾਣੀ।

ਇਸ ਕੋਲੋਂ ਕੋਈ ਪੁੱਛੇ, ਬਈ ਅਕਲ ਦੀ ਮਾਰ ਤੈਨੂੰ, ਜੇ ਗਾਣਾ ਈ ਸਿਖਾਣਾ ਏ ਤਾਂ ਕੋਈ ਢੱਜ ਦਾ ਤਾਂ ਸਿਖਾਲ ਵਿਚਾਰੀ ਨੂੰ। [ਗੀ. ਸ਼.

**ਅਕਲ ਦੇ ਡੰਭ ਲਾਉਣੇ**—ਅੰਦਾਜ਼ਾ ਲਗਾਉਣਾ।

ਅਕਲ ਦੇ ਡੰਭ ਹਰ ਇਕ ਲਾ ਰਿਹਾ ਹੈ ਪਰ ਅੰਦਰ ਖਾਨੇ ਕੀ ਹੋ ਰਿਹਾ ਹੈ ਇਸ ਦਾ ਕਿਸੇ ਨੂੰ ਠੀਕ ਪਤਾ ਨਹੀਂ। [ਸੰ.

**ਅਕਲ ਦੇ ਨਹੁੰ ਲੁਹਾਉਣੇ**—ਹੋਸ਼ ਕਰਨੀ; ਵਧੇਰੇ ਸੋਚ ਸਮਝ ਵਰਤਣੀ।

ਮੈਂ ਤੁਹਾਨੂੰ ਸਾਫ਼ ਦੱਸਦਾ ਹਾਂ ਕਿ ਜੇ ਤੁਸੀਂ ਜ਼ਰਾ ਅਕਲ ਦੇ ਨਹੁੰ ਲੁਹਾ ਕੇ ਵੇਖੋ ਤਾਂ ਤੁਹਾਨੂੰ ਪਤਾ ਲਗ ਜਾਏਗਾ ਕਿ ਤੁਸੀਂ ਗ਼ਲਤੀ ਤੇ ਗ਼ਲਤੀ ਕਰੀ ਜਾ ਰਹੇ ਹੋ। ਸੰਭਲ ਜਾਉ! [ਸੰ.

**ਅਕਲ ਦੁੜਾਉਣੀ**—ਸੋਚ ਵਿਚਾਰ ਕਰਨੀ; ਕੋਈ ਔਕੜ ਦਾ ਹੱਲ ਲੱਭਣ ਦਾ ਯਤਨ ਕਰਨਾ।

ਉਸ ਤੋਂ ਇਹ ਗ਼ਲਤੀ ਹੋ ਚੁਕੀ ਸੀ ਤੇ ਉਸਨੂੰ ਪਤਾ ਸੀ ਕਿ ਇਹਦੀ ਸਜ਼ਾ ਇਸਤੋਂ ਘੱਟ ਨਹੀਂ ਹੋ ਸਕਦੀ ਕਿ ਉਸਨੂੰ ਨੌਕਰੀ ਤੋਂ ਕਢ ਦਿੱਤਾ ਜਾਏ। ਆਪਣੇ ਬਚਾਉ ਲਈ ਉਸ ਨੇ ਬਥੇਰੀ ਅਕਲ ਦੁੜਾਈ ਪਰ ਤੀਰ ਕਮਾਨੋਂ ਨਿਕਲ ਚੁਕਾ ਸੀ। [ਸੰ.

**ਅਕਲ ਨੂੰ ਜੰਦਰਾ ਮਾਰ ਦੇਣਾ**—ਕੋਈ ਸਮਝ ਨਾ ਪੈ ਸਕਣੀ।

ਡਾਕਟਰ—ਮਾਮਾ ਜੀ, ਤੁਸੀਂ ਗਵਾਹੀ ਦਿਓਗੇ? ਵਕੀਲ ਨਾਲ ਕੋਈ ਸਲਾਹ ਕਰ ਲਈ ਜੇ?

ਸੇਠ—ਮੈਂ ਕੀਹ ਸਲਾਹ ਕਰਨੀ ਏ? ਮੇਰੇ ਪਾਸ ਤਾਂ ਆਹ ਇਕ ਚਾਬੀ ਹੈ, ਇਹ ਮੈਂ ਮਜਿਸਟ੍ਰੇਟ ਦੇ ਹਵਾਲੇ ਕਰ ਦੇਣੀ ਹੈ।

ਡਾਕਟਰ—ਪਰ ਇਹ ਕਾਹਦੀ ਚਾਬੀ ਏ?

ਸੇਠ—ਮੈਨੂੰ ਕੀਹ ਪਤਾ? ਮੈਂ ਅੱਜ ਤਕ ਉਹ ਜੰਦਰਾ ਵੇਖਿਆ ਹੀ ਨਹੀਂ ਜਿਸ ਨੂੰ ਇਹ ਲੱਗਦੀ ਏ।

ਡਾਕਟਰ—ਹੋਰ ਕੋਈ ਜੰਦਰਾ ਖੁਲ੍ਹੇਗਾ ਜਾਂ ਨਹੀਂ, ਇਹ ਰੱਬ ਜਾਣੇ। ਪਰ ਹਾਲੀ ਤਾਂ ਇਸ ਨੇ ਸਾਡੀ ਅਕਲ ਨੂੰ ਜੰਦਰਾ ਮਾਰ ਦਿੱਤਾ ਏ। ਹੱਛਾ, ਦੱਸੋ ਤਾਂ ਸਹੀ ਇਹ ਚਾਬੀ ਕਿਸ ਜੰਦਰੇ ਦੀ ਹੈ।

ਸੇਠ—ਭਾਈ, ਕਚਹਿਰੀ ਵਿਚ ਜਾ ਕੇ ਦੱਸਾਂਗਾ। [ਜੀਵਨ ਗੁੰਝਲ

**ਅਕਲ ਫਿਰਨਾ**—ਬੇਵਕੂਫ਼ੀ ਦੀਆਂ ਗੱਲਾਂ ਕਰਨਾ, ਕਮਲਿਆਂ ਵਾਂਗ ਗੱਲਾਂ ਕਰਨਾ।

ਤੂੰ ਬੇਬੇ, ਇਹਦੀ ਗੱਲ ਦਾ ਧਿਆਨ ਨਾ ਕਰ। ਏਹਦੀ ਅਕਲ ਅੱਜ ਕਲ੍ਹ ਫਿਰੀ ਹੋਈ ਏ। ਏਹਨੂੰ ਵਾਧਾ ਘਾਟਾ ਕੁਝ ਨਹੀਂ ਸੁੱਝਦਾ। [ਸ਼ੁ.

**ਅਕਲ ਲੈਣੀ**—ਮੱਤ ਸਿੱਖਣੀ।

ਸਿਆਣੇ ਆਖਦੇ ਹਨ—ਜੇ ਆਪਨੂੰ ਕਿਸੇ ਕੰਮ ਦੀ ਸਮਝ ਨਾ ਹੋਵੇ ਤਾਂ ਗਵਾਂਢੀ ਤੋਂ ਅਕਲ ਲੈ ਲੈਣੀ ਚਾਹੀਦੀ ਹੈ। [ਸੰ.

**ਅਕਲ (ਦਨਾਈ) ਵਿਚ ਪਥੱਰ ਪੈਣੇ**—ਅਕਲ ਮਾਰੀ ਜਾਣੀ; ਮੂਰਖਤਾ ਦੀ ਗੱਲ ਕਰਨੀ।

ਭਰਾ ਭਰਾਵਾਂ ਦੀਆਂ ਸੰਘੀਆਂ ਘੁੱਟਦੇ ਹੋ,
ਪੱਥਰ ਪੈ ਗਏ ਸਾਡੀ ਦਨਾਈ ਦੇ ਵਿਚ;
ਭੁੱਲੇ ਵੈਰਾਂ ਦਾ ਅਜੇ ਕੀ ਵਿਗੜਿਆ ਹੈ?
ਬੜਾ ਮਜ਼ਾ ਹੈ ਦਿਲ ਦੀ ਸਫ਼ਾਈ ਦੇ ਵਿਚ।
[ਚੰ. ਵ.

**ਅੱਕਾਂ ਨੂੰ ਵਾੜ ਕਰਨੀ**—ਬੇ ਲੋੜੀ ਚੀਜ਼ ਦੀ ਰਾਖੀ, ਕਦਰ ਕਰਨੀ।

ਨਹੀਂ ਬਾਬਾ! ਸੁਣ ਤਾਂ ਲੈ। ਪਹਿਲੀ ਗੱਲ ਤਾਂ ਇਹ ਹੈ ਕਿ ਓਹ ਅਰਾਈਂ ਮੁਸਲਮਾਨ, ਤੂੰ ਸਿੱਖ ਅਸੀਂ ਸਿੱਖ, ਤੂੰ ਅੰਬਾਂ ਨੂੰ ਵਢ ਕੇ ਅੱਕਾਂ ਨੂੰ ਵਾੜ ਕਰਦਾ ਹੈਂ, ਇਹ ਕੀ ਗੱਲ? [ਬਾਬਾ ਨੌਧ ਸਿੰਘ

**ਅਕਾਸ਼ ਨਾਲ ਗੱਲਾਂ ਕਰਨੀਆਂ**—ਹੈਂਕੜ ਵਿਚ ਹੋਣਾ;

ਹਾਂ ਜੀ, ਇਕ ਰੱਬ ਦੇ ਬੰਦੇ ਨੇ ਮੈਨੂੰ ਸਾਰੇ ਹੀਜ ਪਿਆਜ ਖੋਲ੍ਹ ਕੇ ਦੱਸ ਦਿੱਤੇ ਸਨ, ਪਰ ਮੈਂ ਓਦੋਂ ਅਕਾਸ਼ ਨਾਲ ਗੱਲਾਂ ਕਰਦਾ ਸਾਂ, ਇਕ ਨਾਂ ਦਿਲ ਤੇ ਲਾਈ ਤੇ ਇਸ ਦੁਰਦਸ਼ਾ ਤੀਕ ਪੁੱਜਾ ਹਾਂ। [ਨ. ਖ.

**ਅਕਾਸ਼ੋਂ ਹੇਠਾਂ ਵਗਾਣਾ**—ਖ਼ੁਸ਼ੀ ਤੋਂ ਉਦਾਸੀ ਵਿਚ ਪਾ ਦੇਣਾ, ਉੱਚੀ ਪਦਵੀ ਤੇ ਡੇਗਣਾ।

ਉਜਾੜ ਨੂੰ ਵਸਾਇ ਕੇ, ਬਹਾਰ ਲਾਣ ਵਾਲਿਆ!
ਬਹਾਰ ਫੇਰ ਆਪ ਹੀ ਉਜਾੜ ਜਾਣ ਵਾਲਿਆ!
ਅਤੀਤਣੀ ਨਦਾਨ ਨਾਲ ਪ੍ਰੀਤ ਪਾਣ ਵਾਲਿਆ!
ਅਕਾਸ਼ ਚਾੜ੍ਹ ਪੌੜੀਓਂ, ਹਿਠਾਂ ਵਗਾਣ ਵਾਲਿਆ!
[ਚੰ. ਵ.

**ਅੱਕੀਂ ਪਲਾਹੀਂ ਹੱਥ ਮਾਰਨੇ ਜਾਂ ਪਾਣੇ**—ਤਰਲੇ ਲੈਣੇ ; ਹਰ ਜਤਨ ਕਰਨਾ ।

ਮੌਕਾ ਲੰਘ ਚੁਕਿਆ ਹੈ । ਹੁਣ ਅਕੀਂ ਪਲਾਹੀਂ ਹਥ ਮਾਰਿਆਂ ਕੀ ਬਣਦਾ ਹੈ ? [ਸੰ.

**ਅੱਖ ਉੱਚੀ ਕਰਨਾ**—ਤੱਕਣਾ, ਤੱਕਣ ਦਾ ਹੌਸਲਾ ਕਰਨਾ ।

ਕੀਹ ਲੁਕਾਵਾਂ ਬਖਸ਼ੀ ਜੀ, ਮੈਂ ਜਿਸ ਵੇਲੇ ਤੋਂ ਉਸ ਨੂੰ ਵੇਖਿਆ ਹੈ, ਦਿਲ ਅੰਦਰ ਇਕ ਬੇ-ਕਰਾਰੀ ਜਿਹੀ ਪੈਦਾ ਹੋ ਗਈ ਹੈ ਰਾਤੀ ਸੁੱਤਿਆਂ ਵੀ ਮੈਂ ਉਸੇ ਦੇ ਖ਼ਾਬ ਵੇਖਦਾ ਰਹਿੰਦਾ ਹਾਂ, ਪਰ ਉਸ ਦੀਆਂ ਅੱਖਾਂ ਵਿੱਚ ਖ਼ਬਰੇ ਕਿਹੋ ਜਿਹਾ ਰੋਹਬ ਹੈ ਕਿ ਮੈਂ ਉਸ ਵਲ ਅੱਖ ਉੱਚੀ ਕਰਨ ਦੀ ਜੁਰਤ ਨਹੀਂ ਕਰ ਸਕਦਾ । [ਜੀਵਨ ਸੰਗਰਾਮ

**ਅੱਖ ਖੁਲ੍ਹ ਜਾਣਾ**—ਜਾਗ ਆਉਣੀ ।

ਸਵੇਰੇ ਅਜੇ ਮੂੰਹ ਝਾਖੜਾ ਹੀ ਸੀ ਕਿ ਰੋਸ਼ਮਾਂ ਦੀ ਅਚਾਨਕ ਅੱਖ ਖੁਲ੍ਹ ਗਈ । ਉਹਦੇ ਨਾਲ ਦੇ ਪਲੰਘ ਤੇ ਨੌਕਾਂ ਵੀ ਇਕ ਦਮ ਉਠ ਖਲੋਤੀ ਤੇ ਰੋਸ਼ਮਾਂ ਆਪਣੇ ਪਿਤਾ ਦੀ ਬਾਬਤ ਕਈ ਗੱਲਾਂ ਉਸ ਤੋਂ ਪੁੱਛਣ ਲਗ ਪਈ । [ਅੰਦਰਾਂ

**ਅੱਖ ਚੁੱਕ ਕੇ ਵੇਖਣਾ**—ਦਲੇਰੀ ਨਾਲ ਵੇਖਣਾ, ਵੇਖਣ ਦਾ ਹੌਸਲਾ ਕਰਨਾ ।

ਦਫ਼ਤਰ ਤੋਂ ਆਕੇ ਪੂਰਨ ਦਾ ਇਕ ਘੰਟਾ ਤਾਂ ਨੂੰਹ ਸੱਸ ਦਾ ਝਗੜਾ ਨਿਬੇੜਨ ਵਿਚ ਲਗਦਾ ਹੈ । ਦਿਮਾਗ਼ ਕਾਹਲਾ ਪੈ ਜਾਂਦਾ ਹੈ । ਦੋਵੇਂ ਬੱਚੇ ਵੱਖ ਤੰਗ ਕਰਦੇ ਹਨ । ਕੌੜੀ ਵੇਲ ਵਾਂਗ ਵਧਦੀ ਹੋਈ ਜੁਆਨ ਭੈਣ ਵਲ ਅੱਖ ਚੁੱਕ ਕੇ ਵੇਖਣ ਦੀ ਹਿੰਮਤ ਨਹੀਂ ਹੁੰਦੀ । ਉਹਦਾ ਵਿਆਹ ਕਰਨਾ ਹੈ । ਬੜੀ ਲਾਡਲੀ ਭੈਣ ਹੈ । ਉਹ ਉਸ ਨੂੰ ਸਭ ਨਾਲੋਂ ਵਧ ਪਿਆਰ ਕਰਦਾ ਹੈ । ਜੁਆਨ ਭੈਣ ਦੇ ਸਰੀਰ ਤੇ ਪਾਟੇ ਪੁਰਾਣੇ ਕਪੜੇ ਹਨ । ਪੂਰਨ ਕਈ ਵਾਰੀ ਉਹਦੀ ਬਾਬਤ ਸੋਚਦਾ ਹੈ । ਪਰ ਪੱਲੇ ਪੈਸਾ ਨਹੀਂ, ਕਰੇ ਭੀ ਕੀਹ ? [ਕੰਵਲ

**ਅੱਖ ਚੁਰਾਣਾ**—ਉਹਲੇ ਹੋਣਾ, ਪਰੇ ਨੱਸਣਾ, ਸਾਹਮਣੇ ਨਾ ਆਣਾ ।

ਨੈਣ ਲੜਾ ਕੇ, ਜਿੰਦ ਅੜਾ ਕੇ,
ਸੀਨੇ ਪ੍ਰੇਮ ਮੁਆਤਾ ਲਾ ਕੇ ;
ਲਿਸ਼ਕ ਦਿਖਾ ਕੇ, ਧੂਹਾਂ ਪਾ ਕੇ,
ਹੁਣ ਕਿਉਂ ਅੱਖ ਚੁਰਾਂਦੇ ਹੋ । [ਚੰ. ਵਾ.

**ਅੱਖ-ਤਿਣ ਹੋ ਜਾਣਾ**—ਚੁੱਭਣ ਲਗ ਜਾਣਾ, (ਜਿਵੇਂ ਅੱਖ ਵਿਚ ਪਿਆ ਤੀਲਾ ਚੁੱਭਦਾ ਹੈ), ਨਫ਼ਰਤ ਹੋ ਜਾਣੀ ।

ਜਿਉਣੇ ਨੂੰ ਪਤਾ ਸੀ ਇਹ ਸਾਰੀ ਗੱਲ ਬਚਨੋ ਦੇ ਪੈਰੋਂ ਵਿਗੜੀ ਹੈ । ਇਸ ਲਈ ਬਚਨੋ ਉਸ ਦੇ ਅੱਖ-ਤਿਣ ਹੋ ਗਈ । ਉਸ ਆਪਣੀ ਬਚਨੋ ਨਾਲ ਯਾਰੀ ਸਬੰਧੀ ਝੂਠੀਆਂ ਸੱਚੀਆਂ ਗੱਲਾਂ ਫਲ੍ਹੇ ਵਿੱਚ ਜੋੜਨੀਆਂ ਸ਼ੁਰੂ ਕਰ ਦਿੱਤੀਆਂ ਅਤੇ ਹਰ ਤਰ੍ਹਾਂ ਬਦਨਾਮ ਕਰਨਾ ਸ਼ੁਰੂ ਕਰ ਦਿੱਤਾ । [ਪੂਰਨਮਾਸ਼ੀ

**ਅੱਖ ਦਾ ਤਾਰਾ ਹੋਣਾ**—ਬਹੁਤ ਪਿਆਰਾ ਹੋਣਾ ।

ਸਿੱਖ ਸਨਾਤਨ ਆਰੀਏ ਇਕ ਬਿਰਛ ਦੇ ਡਾਲ,
ਤਾਰੇ ਇੱਕੋ ਅੱਖ ਦੇ, ਹੀਰੇ ਪੰਨੇ ਲਾਲ । [ਚੰ. ਵਾ.

**ਅੱਖ ਦਾ ਤਿਨਕਾ**—ਦੁੱਖ ਦਾ ਕਾਰਨ ।

ਸਰਲਾ ਦਾ ਜੀਵਨ ਕੀਹ ਸੀ, ਖੁਦਰੂ ਗੁਲਾਬ ਵਾਂਗ ਇੱਕ ਬੇਲੋੜਵੀਂ ਚੀਜ਼, ਸਗੋਂ ਇਉਂ ਕਹੋ, ਕਿ ਉਸ ਦਾ ਜੀਵਨ, ਕਿਸੇ ਹੋਰ ਲਈ ਅੱਖ ਦਾ ਤਿਨਕਾ, ਰਾਹ ਦਾ ਕੰਡਾ, ਤੇ ਦਿਲ ਦਾ ਬੋਝ ਸੀ । [ਫ. ਫ.

**ਅੱਖ ਦਾ ਪਾਣੀ ਮਰਨਾ**—ਸ਼ਰਮ ਨਾ ਹੋਣੀ ।

ਜਾ ਕੇ ਆਪਣੀ ਮਾਂ ਨਾਲ ਕੰਮ ਕਰ—ਸ਼ਰਮ ਨਹੀਂ ਆਉਂਦੀ ਬੇਸ਼ਰਮ ਨੂੰ । ਅੱਖ ਦਾ ਪਾਣੀ ਮਰ ਗਿਆ ਏ । ਲੱਜ ਹਯਾ ਮੁਕ ਗਈ ਏ । [ਲੋਹਾ ਕੁੱਟ

**ਅੱਖ ਦਾ ਫਰਕਾਰਾ**—ਬਹੁਤ ਥੋੜ੍ਹਾ ਸਮਾਂ ।

ਨੀ ਕਿਹੜਾ ਚਿਰ ਲਗਣਾ ਏ, ਅੱਖ ਦੇ ਫਰਕਾਰੇ ਵਿਚ ਮੁੰਡਾ ਲੱਭਦਾ ਹੈ, ਹੁਣੇ ਵੇਹਲੀਆਂ ਹੋ ਜਾਂਦੀਆਂ ਹਾਂ । [ਸੁ.

**ਅੱਖ ਦਾ ਲਿਹਾਜ਼**—ਪਿਆਰ ਮੁਹੱਬਤ ਦਾ ਲਿਹਾਜ਼ ਸਤਿਕਾਰ, ਵਾਕਫ਼ੀ ਦਾ ਲਿਹਾਜ਼, ਮੂੰਹੀਂ ਦੂੰਹੀਂ ਲਿਹਾਜ਼ ।

ਜੇ ਪੰਜਾਹ ਸੱਠ ਉਤੇ ਖ਼ਰਚ ਹੋਣ ਤੇ ਕਿਸੇ ਕਲਰਕ ਨੂੰ ਕੁਝ ਦੇਣਾ ਪਵੇ ਤਾਂ ਦੇ ਦੇਣਾ । ਅੱਖ ਦੀ ਲਿਹਾਜ਼ ਹੋਰ ਚੀਜ਼ ਏ ਤੇ ਰੁਪੈ ਦੀ ਲਿਹਾਜ਼ ਹੋਰ, ਤੁਸੀਂ ਸੌ ਪੰਜਾਹ ਦਾ ਮੂੰਹ ਨਾ ਵੇਖਣਾ । [ਦੋ ਪਾਸੇ

**ਅੱਖ ਦੇ ਫੋਰ ਵਿਚ**—ਤੁਰਤ, ਬਹੁਤ ਛੇਤੀ, (ਜਿਤਨੇ ਚਿਰ ਵਿਚ ਅੱਖ ਝਮਕੀ ਦੀ ਹੈ) ।

ਮੋਹਨ ਨੇ ਬਥੇਰੀਆਂ ਆਵਾਜ਼ਾਂ ਦਿੱਤੀਆਂ, ਪਰ ਉਹ ਅੱਖ ਦੇ ਫੋਰ ਵਿੱਚ ਹੀ ਪੌੜੀਆਂ ਉਤਰ ਗਈ । [ਫ. ਫ.

**ਅੱਖ ਨਾ ਚੁੱਕ ਸਕਣਾ**—ਰੋਹਬ ਥੱਲੇ ਰਹਿਣਾ।

ਜ਼ਿਮੀਂਦਾਰ ਬੜਾ ਸਖ਼ਤ ਬੀਮਾਰ ਸੀ। ਉਹਦੀਆਂ ਲੱਤਾਂ ਵਿਚ ਕੀੜੇ ਪੈ ਗਏ ਸਨ। ਉਹ ਰਾਤ ਦਿਨ ਤੜਫ਼ ਤੜਫ਼ ਕੇ ਗੁਜ਼ਾਰਦਾ। ਉਹ ਸੋਚਦਾ ਜਿਹਦੇ ਅੱਗੇ ਸਾਰੀ ਉਮਰ ਕੋਈ ਅੱਖ ਨਹੀਂ ਸੀ ਚੁੱਕ ਸਕਿਆ, ਜਿਸ ਦੇ ਜ਼ੁਲਮਾਂ ਨੂੰ ਕਦੀ ਕਿਸੇ ਪਰਤਾਲਣ ਤੱਕ ਦੀ ਦਲੇਰੀ ਨਹੀਂ ਸੀ ਕੀਤੀ। ਉਹ ਅੱਜ ਹਰ ਆਪਣੀ ਕਰਤੂਤ ਲਈ ਦਸ ਦਸ ਵਾਰ ਭੁਗਤ ਰਿਹਾ ਸੀ। [ਆਂਦਰਾਂ

**(ਕਿਸੇ ਨਾਲ) ਅੱਖ ਨਾਂਹ ਮਿਲਾਣੀ**—ਕਿਸੇ ਵਲ ਤੱਕਣਾ ਭੀ ਨਾਂਹ, ਕਿਸੇ ਦੀ ਗੱਲ ਨਾ ਗੌਲਣੀ।

ਕੋਮਿਊਨਿਜ਼ਮ ਹਿੰਦੁਸਤਾਨ ਵੱਲ ਬਿੱਲੀ ਵਾਂਗ ਛਹਿ ਲਾਈ ਤੱਕ ਰਿਹਾ ਹੈ। ਇਸ ਨੂੰ ਇਥੇ ਸੱਦਣ ਲਈ ਹੇਠ-ਲਿਖੇ ਮਹਾਂਪੁਰਖ ਆਪਣੀਆਂ ਕਰਤੂਤਾਂ ਰਾਹੀਂ ਇਸ਼ਾਰੇ ਕਰ ਰਹੇ ਹਨ:—

ਉਹ ਸਰਕਾਰੀ ਮੁਲਾਜ਼ਮ ਜੋਹੜੇ ਟਕਾ ਲੈ ਕੇ ਹੀ ਟਕੇ ਚਾਲ ਤੁਰਨ ਗਿੱਝ ਗਏ ਹਨ। ਬਿਨ ਟਕਾ ਲਏ ਦੇ ਕਿਸੇ ਨਾਲ ਅੱਖ ਨਹੀਂ ਮਿਲਾਂਦੇ, ਤੇ ਏਦਾਂ ਜਨਤਾ ਅੰਦਰ ਸਰਕਾਰ ਦੇ ਵਿਰੁੱਧ ਨਫ਼ਰਤ ਦਾ ਬੀ ਬੀਜ ਰਹੇ ਹਨ। [ਕੰਵਲ

**ਅੱਖ ਨਾਲ ਅੱਖ ਰਲਾਣਾ**—ਸਾਹਮਣੇ ਹੋਣਾ, ਬਰਾਬਰੀ ਕਰਨੀ, ਕਿਸੇ ਦੇ ਰੋਹਬ ਦਾਬ ਕਰਕੇ ਉਸ ਨਾਲ ਅੱਖ ਨਾ ਮਿਲਾਣਾ।

ਅੱਲਾ ਦੇ ਰੰਗ ਨੇ, ਕਦੀ ਇਹ ਗੱਲ ਸੀ, ਕਿ ਕੋਈ ਰਾਣੀ ਖਾਨ ਦਾ ਬੱਚਾ ਭੀ ਅੱਖ ਨਾਲ ਅੱਖ ਨਹੀਂ ਸੀ ਰਲਾ ਸੱਕਦਾ, ਅੱਜ ਇਹ ਹਾਲ ਏ, ਕਿ ਸਾਨੂੰ ਇਥੇ ਬਹਿਣ ਦੀ ਵੀ ਥਾਂ ਨਹੀਂ। [ਨ. ਖਾ.

**ਅੱਖ ਨੀਵੀਂ ਹੋਣੀ**—ਸ਼ਰਮਿੰਦਾ ਹੋਣਾ, ਘਟੀਆ-ਪਨ ਦਾ ਅਹਿਸਾਸ, ਅਹਿਸਾਨ ਥੱਲੇ ਦਬਿਆ ਹੋਣਾ।

ਸਵੈਮਾਨ ਲਈ, ਆਪਣੀ ਅਪਣੱਤ ਲਈ, ਹੁਣ ਫ਼ੁਰਮਾਨ ਨੂੰ ਇੰਜ ਮਹਿਸੂਸ ਹੁੰਦਾ ਕਿ ਲੋਕੀ ਮਰ ਸਕਦੇ ਸਨ ਪਰ ਆਪਣੇ ਗੁਆਂਢੀ ਨੂੰ ਖੱਜਲ ਹੁੰਦਾ ਵੇਖ ਹੁਣ ਕੋਈ ਅੱਖ ਨੀਵੀਂ ਨਹੀਂ ਸੀ ਪਾ ਸਕਦਾ। ਇਕ ਬਰਾਦਰੀ ਜਹੀ, ਇਕ ਭਰੱਪਣ ਜਿਹਾ, ਸਭ ਵਿਚ ਆ ਰਿਹਾ ਸੀ। [ਆਂਦਰਾਂ

**ਅੱਖ ਨੂੰ ਜਚ ਜਾਣਾ**—ਪਸੰਦ ਆ ਜਾਣਾ, ਸੋਹਣਾ ਲੱਗਣਾ।

ਉਹਦੀ ਪਹਿਲੀ ਬੀਵੀ ਜਿਸਦਾ ਭੇਦ ਅਜੇ ਤੀਕ ਕਿਸੇ ਨੂੰ ਨਹੀਂ ਸੀ ਪਤਾ, ਦਰ ਅਸਲ ਜ਼ਿਮੀਂਦਾਰ ਦੀ ਅੱਖ ਨੂੰ ਜਚ ਗਈ ਤੇ ਉਸ ਉਹਨੂੰ ਸ਼ੇਰੇ ਕੋਲੋਂ ਖੋਹ ਲਿਆ। ਅੱਠ ਦਸ ਦਿਨ ਆਪਣੇ ਕੋਲ ਰੱਖ ਕੇ ਪਤਾ ਨਹੀਂ ਉਹਦੇ ਨਾਲ ਕੀ ਕੀਤਾ। ਫੇਰ ਕਦੀ ਉਹਦੀ ਸੋ ਬੋ ਨਹੀਂ ਸੀ ਇਹਨੂੰ ਪਹੁੰਚੀ। [ਆਂਦਰਾਂ

**ਅੱਖ ਪੁੱਟਣੀ**—ਅੱਖਾਂ ਖੋਲ੍ਹਣੀਆਂ; ਨੀਂਦ ਤੋਂ ਉਠਣਾ;

ਹੇ ਅਮਨਾਬਾਦੀ ਲੋਕੋ ਵੇ!
ਅੱਖ ਪੁੱਟੋ ਪਾਸਾ ਮੋੜੋ ਵੇ,
ਇਹ ਲੰਮਾ ਰੋਸਾ ਕਾਹਦਾ ਹੈ!
ਹੁਣ ਮੁਹਰਾਂ ਮੂੰਹ ਤੋਂ ਤੋੜੋ ਵੇ।
ਤਾਰੇ ਹੋ ਕਿਦ੍ਹੀਆਂ ਅੱਖਾਂ ਦੇ?
ਹੋ ਲਾਲ ਤੁਸੀਂ ਕਿਸ ਮਾਈ ਦੇ?
ਵਾਲੀ ਹੋ ਕਿਨ੍ਹਾਂ ਵਲੈਤਾਂ ਦੇ?
ਮਾਲਕ ਕਿਸ ਹੂਰਾਂ ਜਾਈ ਦੇ। [ਹੈ. ਵ.

**ਅੱਖ ਪਰਤ ਕੇ ਵੇਖਣਾ**—ਮਾੜੀ ਨਜ਼ਰ ਨਾਲ ਵੇਖਣਾ, ਰੁਹਬ ਪਾਣ ਦਾ ਜਤਨ ਕਰਨਾ।

ਜਦ ਤੋੜੀ ਮੇਰੇ ਜੁੱਸੇ ਵਿਚ ਜਾਨ ਏ, ਮੈਂ ਤੇਰਾ ਹੱਥ ਬੱਧੀ ਗੋਲਾ ਹਾਂ। ਕਿਸੇ ਦੀ ਮਜਾਲ ਨਹੀਂ ਜੋ ਤੇਰੇ ਵਲ ਅੱਖ ਪਰਤ ਕੇ ਵੇਖੇ? [ਨ. ਖ.

**ਅੱਖ ਪੁੱਟ ਕੇ ਤੱਕਣਾ**—ਉੱਚੀ ਅੱਖ ਕਰਕੇ ਵੇਖਣਾ; ਬੇਸ਼ਰਮੀ ਨਾਲ ਵਖਣਾ।

ਤ੍ਰਿਵਣ ਦੀਆਂ ਕੁੜੀਆਂ ਜਹਾਨੇ ਦੀ ਵਹੁਟੀ ਤੇ ਸ਼ੇਰੇ ਜ਼ਿਮੀਂਦਾਰ ਦੇ ਅਹਿਲਕਾਰ ਦੀਆਂ ਗੱਲਾਂ ਕਰਦੀਆਂ ਸਨ। ਕਈ ਕਹਿੰਦੀਆਂ ਔਰਤ ਨੂੰ ਬਰੇ ਮਿਲ ਜਾਣ, ਖਸਮ ਭਾਵੇਂ ਉਹਦਾ ਕਿਥੇ ਝਖਾਂ ਮਾਰੇ ਔਰਤ ਨੂੰ ਕੋਈ ਪਰਵਾਹ ਨਹੀਂ ਹੁੰਦੀ। ਕਈ ਤ੍ਰਿਵਣ ਦੀਆਂ ਨਵੀਆਂ ਰੰਗਰੂਟ ਹੈਰਾਨ ਹੁੰਦੀਆਂ ਕਿ ਇਹ ਗੱਲਾਂ ਕਿੰਜ ਹੁੰਦੀਆਂ ਸਨ, ਕਿੰਜ ਕਿਸੇ ਦੀ ਔਰਤ ਕਿਸੇ ਦੇ ਮਰਦ ਵਲ ਅੱਖ ਪੁੱਟ ਕੇ ਤਕਦੀ ਹੈ ਤੇ ਬਿਜਲੀ ਨਹੀਂ ਕੜਕਦੀ, ਧਰਤੀ ਨਹੀਂ ਫਟਦੀ, ਦੁਨੀਆਂ ਉਂਜ ਦੀ ਉਂਜ ਖਲੋਤੀ ਰਹਿੰਦੀ ਹੈ। [ਆਂਦਰਾਂ

**ਅੱਖ ਫਰਕਣਾ**—ਆਸ ਬਝਣੀ ; [ਲੋਕ-ਵਿਸ਼ਵਾਸ ਹੈ ਕਿ ਇਸਤ੍ਰੀ ਦੀ ਖੱਬੀ ਅੱਖ ਤੇ ਪੁਰਸ਼ ਦੀ ਸੱਜੀ ਅੱਖ ਫਰਕੇ ਤਾਂ ਚੰਗਾ ਹੁੰਦਾ ਹੈ, ਕਾਰਜ ਰਾਸ ਹੁੰਦਾ ਹੈ] ।

ਅੱਜ ਵੀਰ ਜ਼ਰੂਰ ਆਊ ; ਮੇਰੀ ਖੱਬੀ ਅੱਖ ਫਰਕਦੀ ਹੈ, ਨਾਲੇ ਆਟਾ ਵੀ ਡੁੜਕਿਆ ਸੀ । ਹੋਰ ਕੇਹੜਾ ਸਾਡੇ ਪਰਾਹੁਣਾ ਆਉਣ ਵਾਲਾ ਏ ! [ਸੁਭਦ੍ਰਾ

**ਅੱਖ ਫਰੱਕਾ**—ਅੱਖ ਦਾ ਝਮਕਣਾ, ਅੱਖ ਦੀ ਝਮਕਣ ।

ਉਸ ਦੇ ਚੌੜੇ ਮੱਥੇ ਤੇ ਹਰ ਵੇਲੇ ਕੋਈ ਅਜੀਬ ਜੇਹੀ ਲਿਸ਼ਕ ਰਹਿੰਦੀ ਹੈ, ਉਸ ਦਾ ਹਰ ਬੋਲ ਥੋੜੀ ਜਿਹੀ ਮੁਸਕਰਾਹਟ ਨਾਲ ਜ਼ਬਾਨੋਂ ਨਿਕਲਦਾ ਹੈ । ਉਸ ਦੀ ਤੋਰ ਵਿਚ ਇਕ ਖਾਸ ਤਰ੍ਹਾਂ ਦੀ ਲਚਕ ਹੈ । ਉਸ ਦੇ ਹਰ ਕਦਮ, ਹਰ ਬੋਲ ਤੇ ਹਰ ਅੱਖ-ਫਰੱਕੇ ਵਿੱਚੋਂ ਬਹੁਰੰਗੀ ਟਪਕਦੀ ਹੈ । [ਗ਼ਰੀਬ ਦੀ ਦੁਨੀਆਂ

**ਅੱਖ ਬਚਾਉਣੀ**—ਅਜੇਹਾ ਢੰਗ ਵਰਤਣਾ ਕਿ ਕੋਈ ਵੇਖੇ ਨਾਹ, ਅਡੋਲ ਜਿਹੇ ਖਿਸਕ ਜਾਣਾ ।

"ਤਾਇਆ ਮੈਨੂੰ ਵੇਈਂ । ਚਾਚਾ ਮੈਨੂੰ । ਵੀਰਦੇ ਹੱਥਾਂ ਵਾਲਿਆ ਖੁਲ੍ਹੇ ਜੇਰੇ ਨਾਲ ਵੰਡ । ਨੀ ਇਹ ਤੇ ਭੁਠਿਆ ਪਿਆ ਏ ।" ਇਤਿਆਦੀ ਆਵਾਜ਼ਾਂ ਨੇ ਸਾਰਿਆਂ ਦੇ ਸਿਰ ਦੁੱਖਣ ਲਾ ਦਿੱਤੇ ਸਨ ।

ਇਸ ਅਤਿ ਦੇ ਰੌਲੇ ਅਤੇ ਹੱਥੋ ਪਾਈ ਵਿੱਚ ਚੰਗਾ ਮੌਕਾ ਤਾੜ ਕੇ, ਬਚਨੋ ਸਭ ਦੀ ਅੱਖ ਬਚਾ ਕੇ ਖਿਸਕ ਗਈ । [ਪੂਰਨਮਾਸ਼ੀ

**ਅੱਖ ਭਰ ਕੇ ਵੇਖਣਾ**—ਪੂਰੇ ਧਿਆਨ ਨਾਲ, ਪੂਰੀ ਤਰ੍ਹਾਂ ਵੇਖਣਾ ।

ਮਹਾਤਮਾ ਜੀ ਨੇ ਅੱਖ ਭਰ ਕੇ ਵੇਖਿਆ ਤੇ ਪੁਛਿਆ 'ਕਿਉਂ ਭਾਈ ਸ਼ਾਮ ਸਿੰਘ । ਰੋਂਦਾ ਕਿਉਂ ਹੈ ?' ਸ਼ਾਮੇ ਨੂੰ ਗੱਚ ਆ ਗਿਆ । [ਪ੍ਰੇਮ ਕਣੀ

**ਅੱਖ-ਮਚੋਲੀ ਕਰ ਜਾਣਾ**—ਅੱਖ ਮਾਰਨੀ, ਲਿਸ਼ਕ ਵਿਖਾਣੀ ।

ਮੀਂਹ ਦੀ ਕਿਣ ਮਿਣ ਨੇ ਸ਼ੀਸ਼ਿਆਂ ਉੱਤੇ ਪਾਣੀ ਦੀ ਤਹਿ ਜਮਾ ਦਿੱਤੀ ਸੀ । ਊਸ਼ਾ ਨੇ ਆਕਾਸ਼ ਵੱਲ ਤਕਿਆ ਕਾਲੇ ਸ਼ਾਹ ਬੱਦਲਾਂ ਵਿੱਚੋਂ ਬਿਜਲੀ ਦੀ ਮੱਧਮ ਜਿਹੀ ਚਮਕ ਕਿਸੇ ਕਿਸੇ ਵੇਲੇ ਅੱਖ ਮਚੋਲੀ ਕਰ ਜਾਂਦੀ ਸੀ । [ਜੀਵਨ ਸੰਗਰਾਮ

**ਅੱਖ ਮਾਰਨੀ**—ਅੱਖ ਨਾਲ ਇਸ਼ਾਰਾ ਕਰਨਾ ।

ਰੂਪ ਆਪਣੇ ਨਾਨਕੀਂ ਦਾਤੇ ਪਿੰਡ ਨੂੰ ਚਲਿਆ ਗਿਆ ਅਤੇ ਓਹ ਦੋਵੇਂ ਖੇਤਾਂ ਨੂੰ ਸਾਗ ਤੋੜਨ ਲਈ ਮੁੜ ਪਈਆਂ । ਉਨ੍ਹਾਂ ਨੂੰ ਵੇਖ ਕੇ, ਖੇਤ ਕੂ ਦੀ ਵਿੱਥ ਤੇ ਆਉਂਦਾ ਰਾਹੀ ਆਪਣੀ ਘਰ ਵਾਲੀ ਨੂੰ ਅੱਖ ਮਾਰ ਕੇ ਮੁਸਕਾ ਪਿਆ । ਜਵਾਨੀ, ਜਵਾਨੀ ਤੇ ਰਸ਼ਕ ਕਰਦੀ ਹੈ, ਜਾਂ ਜੋ ਕੁਝ ਉਹ ਆਪ ਮੰਗਦੀ ਹੈ ਦੂਜੇ ਕੋਲ ਸਹਾਰ ਨਹੀਂ ਸਕਦੀ । [ਪੂਰਨਮਾਸ਼ੀ

**ਅੱਖ ਮਾਰੀ ਜਾਣੀ**—ਕਿਸੇ ਸੱਟ ਜਾਂ ਬੀਮਾਰੀ ਨਾਲ ਕਾਂਣਾ ਹੋ ਜਾਣਾ ।

ਚੀਚਕ ਕਰਕੇ ਮਹਾਰਾਜ ਰਣਜੀਤ ਸਿੰਘ ਦੀ ਛੋਟੇ ਹੁੰਦਿਆਂ ਇਕ ਅੱਖ ਮਾਰੀ ਗਈ ਸੀ । [ਸੰ.

**ਅੱਖ ਮਿਲਾਉਣੀ**—ਕਿਸੇ ਦੀ ਨਜ਼ਰ ਨਾਲ ਨਜ਼ਰ ਰਲਾਣੀ ।

"ਉਰਵਸ਼ੀ ਸੋਰ ਮੁਚ ਹੀ ਤਾਂ ਬੁਝਾਰਤ ਹੈ, ਇਕ ਪਾਸੇ ਬੇ-ਰੁਖੀ ਦੀ ਇਤਨੀ ਇੰਤਹਾ ਕਿ ਅੱਖ ਤੀਕ ਮਿਲਾਉਣ, ਜ਼ਬਾਨ ਤੀਕ ਸਾਂਝੀ ਕਰਨ ਦੀ ਰਵਾਦਾਰ ਨਹੀਂ, ਤੇ ਦੂਜੇ ਪਾਸੇ ਉਸ ਦੀ ਮਾਂ ਦੇ ਮੂੰਹੋਂ ਸੁਣੋ ਤਾਂ ਹੋਰ ਹੀ ਕੁਝ ਸੁਣਾਈ ਦੇਂਦਾ ਹੈ…" [ਗੀ. ਸ਼.

**ਅੱਖ ਮੀਟ ਲੈਣਾ ਜਾਂ ਅੱਖ ਮੁੰਦ ਲੈਣਾ**—ਨਜ਼ਰ ਅੰਦਾਜ਼ ਕਰਨਾ, ਅਣਗਹਿਲੀ ਕਰਨਾ ।

ਜਦੋਂ ਕਿਸੇ ਮਾਤਹਿਤ ਨੂੰ ਸੁਸਤੀ ਕਰਦਾ ਵੇਖੋ ਤਾਂ ਅੱਖ ਮੀਟ ਨਹੀਂ ਲੈਣੀ ਚਾਹੀਦੀ, ਸਗੋਂ ਉਸ ਨੂੰ ਤਾੜਨਾ ਕਰਨੀ ਚਾਹੀਦੀ ਹੈ । [ਸੰ.

**ਅੱਖ ਰੱਖਣੀ**—ਧਿਆਨ ਰੱਖਣਾ, ਹਰ ਹਰਕਤ ਦਾ ਖਿਆਲ ਰੱਖਣਾ ।

ਸ਼ੇਰੇ ਨੇ ਨਵਾਬ ਨੂੰ ਤੇ ਉਸ ਦੇ ਮੁਸ਼ਟੰਡਿਆਂ ਨੂੰ ਆਪਣੀ ਫੁਰਮਾਨ ਦੇ ਸਾਥੀਆਂ ਤੋਂ ਮਾਰ ਖਾਣ ਦੀ ਕਹਾਣੀ ਸੁਣਾਈ ਤੇ ਸਭ ਨੇ ਮਿਲ ਕੇ ਸਲਾਹ ਪਕਾਈ ਕਿ ਅਗਲੇ ਇਤਵਾਰ ਫੁਰਮਾਨ ਤੇ ਅੱਖ ਰੱਖੀ ਜਾਏ ਤੇ ਰਾਤ ਨੂੰ ਸੁੱਤਿਆਂ ਸੁੱਤਿਆਂ ਉਸ ਨੂੰ ਚੁੱਕ ਕੇ ਅੱਗੋ ਪਿੱਛੇ ਕਰ ਦਿੱਤਾ ਜਾਏ । [ਆਂਦਰਾਂ

**ਅੱਖ ਲਗ ਜਾਣੀ**—ਨੀਂਦ ਆ ਜਾਣੀ, ਸੌਂ ਜਾਣਾ ।

ਮੈਂ ਸੋਚਾਂ ਵਿਚ ਪੈ ਗਿਆ । ਕਿੱਧਰ ਜਾਵਾਂ ? ਕਿਸ ਨੂੰ ਵਾਜ ਮਾਰਾਂ ? ਕੁੱਝ ਨਹੀਂ ਸੀ ਸੁੱਝ ਰਿਹਾ ਹਾਰ ਕੇ ਘੋੜੇ ਨੂੰ ਟਾਹਲੀ ਨਾਲ ਬੰਨ੍ਹ ਦਿੱਤਾ, ਤੇ ਆਪ ਹੇਠਾਂ ਚੁ-ਤਹੀ ਵਿਛਾ ਕੇ ਲੱਕ ਸਿੱਧਾ ਕਰਨ ਲਈ ਲੰਮਾ ਪੈ ਗਿਆ । ਦੁਪਹਿਰ ਢਾਲੇ ਪੈ ਚੱਕੀ ਸੀ । ਟਾਹਲੀ ਦੀ

ਛਾਂ ਤੇ ਚੁਮਕ ਰਹੀ ਹਵਾ ਦੇ ਕਾਰਨ ਮੇਰੀ ਅੱਖ ਲੱਗ ਗਈ। [ਕੰਵਲ

**ਅੱਖ ਲੜਾਣੀ**—ਪਿਆਰ-ਇਸ਼ਕ ਕਰਨਾ, ਮੋਹਿਤ ਹੋਣਾ।

ਫਿਕਰ ਨਾ ਕਰ, ਸੁਰਜੀਤ ਹਾਰਨ ਵਾਲਾ ਬੰਦਾ ਨਹੀਂ। ਜਿਹੜੀ ਕੁੜੀ ਨਾਲ ਅੱਖ ਲੜਾਈ ਸੂ, ਉਸੇ ਨੂੰ ਵਿਆਹ ਕੇ ਛੱਡਿਆ ਸੂ। [ਬੂਹੇ ਬੈਠੀ ਧੀ

**ਅੱਖ ਲਿਸ਼ਕਣੀ**—ਅੱਖ ਵਿਚੋਂ ਖੁਸ਼ੀ ਤੇ ਤਸੱਲੀ ਪਰਗਟ ਹੋਣੀ।

ਬੁੱਢੀ ਫਾਫਾਂ ਨੇ ਕੁੜੀ ਨੂੰ ਡਰਾ ਲਿਆ, ਉਸਦੀ, ਇਸ ਲਈ, ਅੱਖ ਲਿਸ਼ਕੀ। ਉਸ ਸਮਝਿਆ ਮੇਰਾ ਤੀਰ ਕਾਰੀ ਪਿਆ ਹੈ। [ਪ੍ਰੇਮ ਕਣੀ

**ਅੱਖ ਵਿਚ ਨਾ ਰੜਕਣਾ**—ਰਤਾ ਭੀ ਮਾੜਾ ਨਾਂਹ ਲੱਗਣਾ।

"ਤੇਰੇ ਕੋਲ ਨਹੀਂ ਸੀ ਤੇ ਫਿਰ ਹੋਰ ਕਿੱਥੇ ਰਿਹਾ? ਬਸ ਲੱਗ ਗਿਆ ਪਤਾ। ਇਹ ਮੁੰਡਾ ਹੁਣ ਹੱਥੋਂ ਨਿਕਲਦਾ ਜਾਂਦਾ ਏ। ਪਰ ਕਰਾਂ ਕੀ ਸ਼ਿੱਬੂ, ਝਰਦੀ ਮਾਰੀ ਹੂੰਤ ਨਹੀਂ ਕੱਢਦੀ। ਇਹੋ ਚੇਤੂ ਏ ਜੇ ਅੱਖ 'ਚ ਪਾਇਆਂ ਨਹੀਂ ਸੀ ਰੜਕਦਾ, ਖਬਰੇ ਹੁਣ ਤੇ ਅੱਖਾਂ ਈ ਮੱਥੇ ਤੇ ਰੱਖ ਲਈਆਂ ਸੂ।..." [ਮ. ਪ.

**ਅਖਾੜਾ ਬਣਿਆ ਹੋਣਾ**—ਐਸੀ ਦਸ਼ਾ ਬਣ ਜਾਣੀ ਕਿ ਕਈ ਕਿਸਮ ਦੇ ਪਰਸਪਰ ਝਗੜੇ ਬਣ ਜਾਣ।

ਕਦੀ ਕਦੀ ਮੈਨੂੰ ਅਚਾਨਕ ਇਸ ਤਰ੍ਹਾਂ ਜਾਪਣ ਲੱਗਦਾ ਹੈ ਜਿਵੇਂ ਮਨਸੂਰ ਦਾ ਦਿਲ ਕਿਸੇ ਮਾਨਸਿਕ ਕੱਸ਼ ਮਕੱਸ਼ ਦਾ ਅਖਾੜਾ ਬਣਿਆ ਹੋਇਆ ਹੈ। [ਮ. ਪ.

**ਅੱਖਾਂ ਉੱਘੜ ਆਉਣੀਆਂ**—ਸਮਝ ਆ ਜਾਣੀ।

ਜਿਉਂ ਹੀ ਪਿਛਲੇ ਦਿਨਾਂ ਦੇ ਉਰਵਸ਼ੀ ਦੇ ਰੰਗ ਢੰਗ ਤੋਂ ਪ੍ਰਭਾ ਦੇਵੀ ਦਾ ਇਹ ਭੁਲੇਖਾ ਉੱਘੜਿਆ (ਕਿ ਉਰਵਸ਼ੀ ਅੱਜ ਵੀ ਦੁੱਧ-ਮੂੰਹੀਂ ਬੱਚੀ ਹੈ), ਨਾਲ ਹੀ ਉਸ ਦੀਆਂ ਅੱਖਾਂ ਵੀ ਉੱਘੜ ਆਈਆਂ। ਉਮਡਦੀ ਆ ਰਹੀ ਉਰਵਸ਼ੀ ਦੀ ਜੋਬਨ ਨਦੀ ਅੱਗੇ ਉਹ ਜੋਹੜੀਆਂ ਰੇਤ ਦੀਆਂ ਬੰਨ੍ਹੀਆਂ ਬੰਨ੍ਹਦੀ ਆ ਰਹੀ ਸੀ, ਉਸ ਨੂੰ ਢਹਿੰਦੀਆਂ ਦਿਖਾਈ ਦੇਣ ਲੱਗੀਆਂ। [ਗੰ. ਸ਼.

**ਅੱਖਾਂ ਉਤੇ ਪਰਦਾ ਪੈ ਜਾਣਾ**—ਮੱਤ ਮਾਰੀ ਜਾਣੀ।

ਮੇਰੀਆਂ ਅੱਖਾਂ ਤੇ ਐਸਾ ਪਰਦਾ ਪਿਆ ਕਿ ਚੰਗੇ ਮੰਦੇ ਦੀ ਮੈਨੂੰ ਪਹਿਚਾਨ ਹੀ ਨਾ ਰਹੀ। [ਸੰ.

**ਅੱਖਾਂ ਅੱਖਾਂ ਵਿਚ**—ਇਸ਼ਾਰਿਆਂ ਨਾਲ ਹੀ। ਸਮਝਾਣਾ।

ਮੋਟਰ ਦਾ ਇਕ ਟਾਇਰ ਪਾਟ ਚੁੱਕਾ ਸੀ, ਪੈਟਰੋਲ ਸਾਰਾ ਹੀ ਡੁੱਲ੍ਹ ਗਿਆ ਸੀ। ਹੁਣ ਕੀਹ ਹੋਵੇ? ਉਥੋਂ ਅਸਟੇਸ਼ਨ ਘੱਟ ਤੋਂ ਘੱਟ ਅਠਾਈ ਮੀਲ ਸੀ। ਉੱਤੋਂ ਸੜਕ ਭੀ ਕੱਚੀ ਤੇ ਉਜਾੜ ਦਾ ਪੈਂਡਾ। ਥੋੜ੍ਹੇ ਚਿਰ ਪਿਛੋਂ ਦੂਰ ਤੋਂ ਅਸਾਂ ਇਕ ਯੱਕਾ ਆਉਂਦਾ ਵੇਖਿਆ। ਅਸੀਂ ਕਦੇ ਇਕ ਦੂਜੇ ਵਲ ਵੇਖਦੇ ਸਾਂ ਤੇ ਕਦੇ ਯੱਕੇ ਵੱਲ। ਇੰਨੇ ਨੂੰ ਉਹ ਯੱਕਾ ਅਗਾਂਹ ਲੰਘ ਗਿਆ, ਪਰ ਅਸੀਂ ਚੁਪ ਚਾਪ ਖੜੇ ਸਾਂ। ਇਸੇ ਵੇਲੇ ਬੇਦੀ ਜੀ ਨੇ ਸ੍ਰੀਮਤੀ ਜੀ ਨੂੰ ਅੱਖਾਂ ਅੱਖਾਂ ਵਿਚ ਕੁਝ ਸਮਝਾਇਆ, ਤੇ ਸ੍ਰੀ ਮਤੀ ਜੀ ਨੇ ਮੇਰੇ ਵੱਲ ਵੇਖਿਆ। ਔਕੜ ਇਹ ਸੀ ਕਿ ਮੇਰੇ ਸਿਵਾ ਕਿਸੇ ਹੋਰ ਨੂੰ ਯੱਕੇ ਵਾਲੇ ਨੂੰ ਵਾਜ ਮਾਰਨੀ ਨਹੀਂ ਸੀ ਆਉਂਦੀ। [ਕੰਵਲ

**ਅੱਖਾਂ ਅੱਗੇ ਆਉਣੀ**—ਚੇਤਾ ਆਉਣਾ।

ਰਾਤੀਂ ਸੁੱਤਾ, ਸੁੱਤਾ ਵੀ ਉਹ ਕਿੰਨਾ ਚਿਰ ਇਹਨਾਂ ਹੀ ਸੋਚਾਂ ਵਿਚ ਗਲਤਾਨ ਰਿਹਾ ਸੀ। ਜਦ ਨਸੀਮ ਦੀ ਉਸ ਵੇਲੇ ਦੀ ਹਾਲਤ ਬੂਟੇ ਸ਼ਾਹ ਦੀਆਂ ਅੱਖਾਂ ਅੱਗੇ ਆਉਂਦੀ, ਜੋ ਸ਼ਾਮੀਂ ਯੂਸਫ ਦਾ ਜ਼ਿਕਰ ਛਿੜਦਿਆਂ ਹੀ ਉਸ ਨੇ ਤੱਕੀ ਸੀ, ਤਾਂ ਉਸ ਨੂੰ ਆਪਣੀ ਕਰਨੀ ਉਤੇ ਪਛਤਾਵੇ ਦੇ ਥਾਂ ਫ਼ਖਰ ਹੋਣ ਲੱਗਦਾ। [ਖ਼ੂਨ ਦੇ ਸੋਹਲੇ

**ਅੱਖਾਂ ਅੱਗੇ ਸਰ੍ਹੋਂ ਫੁੱਲਣੀ**—ਹੱਥ ਪੈਰ ਪੈ ਜਾਣੇ, ਬਹੁਤ ਘਬਰਾ ਜਾਣਾ।

ਉਸ ਦੇ ਮਨ ਵਿਚ ਚੋਰ ਤੇ ਸੀ ਹੀ। ਪੁਲਸ ਨੂੰ ਘਰ ਆਇਆਂ ਦੇਖ ਕੇ ਉਸ ਦੀਆਂ ਅੱਖਾਂ ਅੱਗੇ ਸਰ੍ਹੋਂ ਫੁੱਲ ਗਈ। ਜ਼ਰਾ ਡਾਂਟ ਪੈਣ ਤੇ ਸਾਰਾ ਮਾਲ ਕੱਢ ਕੇ ਪੁਲਸ ਦੇ ਹਵਾਲੇ ਕਰ ਦਿੱਤਾ। [ਸੰ.

**ਅੱਖਾਂ ਅੱਗੇ ਹਨੇਰਾ ਆ ਜਾਣਾ**—ਘਬਰਾ ਜਾਣਾ, ਸੁੱਧ-ਬੁੱਧ ਮਾਰੀ ਜਾਣੀ, ਕੁਝ ਨਾਂਹ ਸੁੱਝਣਾ।

ਜਿਉਂ ਹੀ ਉਸ ਨੇ ਸੁਣਿਆ ਕਿ ਉਸ ਦੇ ਜੀਵਨ ਦਾ ਇੱਕੋ ਸਹਾਰਾ ਸਦਾ ਲਈ ਇਸ ਘਰ ਨਾਲੋਂ ਨਾਤਾ ਤੋੜ ਕੇ ਗਰੀਬਾਂ ਦੀ ਦੁਨੀਆਂ ਵਿੱਚ ਜਾ ਵਸਿਆ ਹੈ, ਉਸ ਦੀਆਂ ਅੱਖਾਂ ਅੱਗੇ ਹਨੇਰਾ ਆ ਗਿਆ—ਹੱਥਾਂ ਦੇ ਤੋਤੇ ਉੱਡ ਗਏ। [ਗਰੀਬ ਦੀ ਦੁਨੀਆਂ

**ਅੱਖਾਂ ਅੱਗੇ ਖੋਪੇ ਚਾੜ੍ਹ ਦੇਣੇ**—ਮੱਤ ਮਾਰ ਦੇਣੀ, ਮੂਰਖ ਬਣਾ ਦੇਣਾ ।

ਕੋਈ ਫ਼ਿਕਰ ਨ ਕਰ ਚਾਚੀ, ਸਭ ਕੁਝ ਠੀਕ ਹੋ ਜਾਏਗਾ । ਚੇਤੂ ਦਾ ਕਸੂਰ ਨਹੀਂ, ਏਹ ਉਹਨਾਂ ਰੁਪਈਆਂ ਦੀ ਮਸੱਤੀ ਏ, ਜਿਨ੍ਹਾਂ ਨੇ ਉਸ ਦੀਆਂ ਅੱਖਾਂ ਅੱਗੇ ਖੋਪੇ ਚਾੜ੍ਹ ਦਿੱਤੇ ਹੋਏ ਨੇ । [ਮ: ਧ:

**ਅੱਖਾਂ ਅਗੇ ਤਾਰਿਆਂ ਦੇ ਗੁੱਛੇ ਆਉਣੇ**—ਬਹੁਤ ਘਬਰਾ ਜਾਣਾ ।

ਮਾਮੂ ਟੂਟਣੇ ਨੂੰ ਲਤਾ ਬੜੀ ਚੰਗੀ ਲਗਦੀ ਸੀ । 'ਲਤਾ ਬੀਬੀ ਨਮਸਤੇ !' ਦੂਜੇ ਰੋਜ਼ ਸਵੇਰੇ ਜਦੋਂ ਉਹ ਉਸ ਨੂੰ ਮਿਲਿਆ, ਉਸ ਨੇ ਹੱਥ ਜੋੜਕੇ ਕਿਹਾ, ਪਰ ਲਤਾ ਨੇ ਹਮੇਸ਼ਾ ਵਾਂਗ ਮੁਸਕ੍ਰਾ ਕੇ ਜਵਾਬ ਨਾ ਦਿੱਤਾ । ਮਾਮੂ ਟੂਟਣਾ ਉਥੇ ਦਾ ਉਥੇ ਹੀ ਖੜਾ ਰਿਹਾ । ਪਸੀਨੇ ਨਾਲ ਉਸ ਦਾ ਪਿੰਡਾ ਤਰ-ਬਤਰ ਹੋ ਗਿਆ, ਉਸ ਦੀਆਂ ਅੱਖਾਂ ਅਗੇ ਤਾਰਿਆਂ ਦੇ ਗੁੱਛੇ ਦੇ ਗੁੱਛੇ ਆਣ ਲਗੇ, ਉਸ ਦਾ ਦਮ ਘੁਟਣ ਲਗਾ । [ਸਿਲ ਵੱਟੇ

**ਅੱਖਾਂ ਅੱਗੇ ਫਿਰਨਾ**—ਦਿੱਸਣਾ ; ਚੇਤਾ ਆ ਜਾਣਾ ।

ਉਸ ਸੋਹਣੇ ਛਬੀਲੇ ਗਭਰੂ ਦੀਆਂ ਪਿਆਰ ਤਕਣੀ ਤਕਦੀਆਂ ਅੱਖਾਂ ਤੇ ਸੂਛੱਤਾ ਦੀਆਂ ਕਿਰਨਾਂ ਛਿਟਕਾਉਂਦਾ ਮੁਖੜਾ ਮਾਲਤੀ ਦੀਆਂ ਅੱਖਾਂ ਅੱਗੇ ਫਿਰਨ ਲੱਗਾ, ਤੇ ਅੱਖਾਂ ਚੋਂ ਉਤਰਦਾ ਹੋਇਆ ਉਸ ਦੇ ਦਿਲ ਦੀ ਤਹਿ ਤੀਕ ਪਹੁੰਚ ਗਿਆ ।

[ਗਰੀਬ ਦੀ ਦੁਨੀਆਂ

ਉਸ ਦੀਆਂ ਅੱਖਾਂ ਅੱਗੇ ਅੱਜ ਤੋਂ ਕਈ ਵਰ੍ਹੇ ਪਹਿਲਾਂ ਦਾ ਇੱਕ ਜੁਗ ਫਿਰ ਜਾਂਦਾ ਸੀ । ਉਹ ਅੱਜ ਵੀ ਵਟਾਲੇ ਦੀਆਂ ਇਨ੍ਹਾਂ ਹੀ ਗਲੀਆਂ ਵਿੱਚ ਆਪਣੇ ਆਪ ਨੂੰ ਸਹੇਲੀ ਨਾਲ ਕਿੱਕਲੀ ਪਾਂਦਿਆਂ ਵੇਖ ਰਹੀ ਸੀ । [ਫ਼: ਫ਼:

**ਅੱਖਾਂ ਅੱਗੇ ਬਿਠਾਣਾ**—ਵੇਖਦੇ ਰਹਿਣਾ ।

ਮੈਂ ਡਾਕਟਰ ਪਾਸੋਂ ਮੁੰਡੇ ਨੂੰ ਫੜ ਲਿਆ । ਉਸ ਦੀ ਸ਼ਕਲ ਸੂਰਤ ਵਿੱਚ ਕੋਈ ਐਸੀ ਖਿੱਚ ਸੀ ਕਿ ਦਿਲ ਕਰਦਾ ਸੀ ਹਰ ਵੇਲੇ ਅੱਖਾਂ ਅੱਗੇ ਹੀ ਬਿਠਾਈ ਰੱਖੀਏ । [ਮ: ਧ:

**ਅੱਖਾਂ ਅੱਗੇ ਬਿੰਬਲ ਤਾਰੇ ਫਿਰਨੇ**—ਅੰਦਰੋਂ ਕੰਬ ਜਾਣਾ, ਘਬਰਾ ਜਾਣਾ ।

ਬੰਗਾਲਣ ਦਾ ਨਾਂ ਸੁਣਦਿਆਂ ਹੀ ਜੱਗੇ ਦੀਆਂ ਅੱਖਾਂ ਅੱਗੇ ਬਿੰਬਲ ਤਾਰੇ ਫਿਰਨ ਲਗੇ । ਉਹ ਆਪਣੇ ਸੁਭਾਵਕ ਰੁਹਬ ਦਾ ਆਸਰਾ ਲੈਂਦਾ ਹੋਇਆ ਕੜਕਿਆ, "ਕੇਹੜੀ ਬੰਗਾਲਣ ਮਾਸਟਰ ਜੀ, ਤੁਸੀਂ ਕੇ ਪਏ ਆਖਦੇ ਓ ?" [ਗੀ: ਸ਼:

**ਅੱਖਾਂ ਅੱਗੇ ਲਿਆਉਣਾ**—ਸੋਚਣਾ, ਵਿਚਾਰਨਾ ; ਵਿਚਾਰ ਗੋਚਰਾ ਕਰਨਾ ।

ਜੀਵਨ ਮੰਜ਼ਲ ਦੇ ਜਿਸ ਹਿੱਸੇ ਚੋਂ ਇਸ ਵੇਲੇ ਡਾਕਟਰ ਦੀ ਗੱਡੀ ਲੰਘ ਰਹੀ ਹੈ, ਅਸੀਂ ਉਸੇ ਦੀ ਤਸਵੀਰ ਆਪਣੀਆਂ ਅੱਖਾਂ ਅੱਗੇ ਲਿਆ ਸਕਦੇ ਹਾਂ । ਪਿਛਲੀਆਂ ਬੀਤੀਆਂ ਨਾਲ ਸਾਨੂੰ ਕੀ ਵਾਸਤਾ ।

[ਮ: ਧ:

**ਅੱਖਾਂ ਅੱਗੋਂ ਦੂਰ ਹੋਣਾ**—ਦਫ਼ਾ ਹੋਣਾ ; ਸਾਹਮਣਿਓਂ ਹਟਣਾ ।

ਪਿਤਾ ਨੇ ਗੁੱਸੇ ਵਿਚ ਕਿਹਾ—ਜਾ, ਵੈਰੀਆ, ਮੇਰੀਆਂ ਅੱਖਾਂ ਅਗੋਂ ਦੂਰ ਹੋ ਜਾ । ਤੂੰ ਤੇ ਸਾਰੇ ਖਾਨਦਾਨ ਦੀ ਇੱਜ਼ਤ ਮਿੱਟੀ ਵਿਚ ਰੋਲ਼ ਦਿੱਤੀ ਹੈ ।

[ਸ.

**ਅੱਖਾਂ ਅੱਗੋਂ ਲੰਘ ਜਾਣਾ**—ਦਿੱਸ ਪੈਣਾ ; ਚੇਤਾ ਆਉਣਾ ।

"ਮਾਤਾ ਜੀ, ਮੈਂ ਤੁਹਾਡਾ ਹੀ ਹਾਂ, ਕੇਵਲ ਤੁਹਾਡਾ ਹੀ । ਤੁਸੀਂ ਹੁਕਮ ਕਰੋ ਤਾਂ ਮੈਂ ਸਾਰੀ ਦੁਨੀਆਂ ਨੂੰ ਤਿਆਗ ਦਿਆਂ, ਪੇਮੀ ਦੀ ਤਾਂ ਗੱਲ ਹੀ ਕੀ ਹੈ ?" ਪਰ ਪੇਮੀ ਦਾ ਨਾਮ ਲੈਂਦਿਆਂ ਹੀ ਇੱਕ ਸੁੰਦਰ ਮੂਰਤ ਉਹਦੀਆਂ ਅੱਖਾਂ ਅੱਗੋਂ ਲੰਘ ਗਈ । ਉਹ ਕਮਜ਼ੋਰ ਹੋ ਗਿਆ । ਜਿਹੜੇ ਇਨੇ ਵੱਡੇ ਖਿਆਲ ਉਹਦੇ ਦਿਲ ਵਿੱਚ ਹੁਣੇ ਆਏ ਸੀ, ਉੱਥੇ ਹੀ ਦੱਬੇ ਰਹਿ ਗਏ । [ਬਲੀਦਾਨ

**ਅੱਖਾਂ ਸਜਲ ਹੋ ਜਾਣੀਆਂ**—ਰੋ ਪੈਣਾ ; ਅਥਰੂ ਕਿਰਨੇ ।

ਫੇਰੋ ਨੇ ਦੋ ਵਿਆਹ ਕੀਤੇ ਸਨ ਪਰ ਉਸ ਦੇ ਦੋਹਾਂ ਪਤੀਆਂ ਨੇ ਉਸ ਨੂੰ ਛੱਡ ਦਿੱਤਾ ਤੇ ਹੋਰ ਵਿਆਹ ਕਰਵਾ ਲਏ । ਹੁਣ ਉਹ ਇਕੱਲੀ ਰਹਿੰਦੀ ਸੀ ਤੇ ਇਕ ਉਸ ਦੇ ਪਾਸ ਕੁੱਤਾ (ਮੋਤੀ) ਸੀ । ਉਹ ਚੱਕੀ ਪੀਂਹਦੀ ਗਾਣਾ ਸ਼ੁਰੂ ਕਰ ਦਿੰਦੀ, ਤੇ ਮੁੜ ਮੁੜ ਉਹਦੀਆਂ ਅੱਖਾਂ ਸਜਲ ਹੋ ਹੋ ਜਾਂਦੀਆਂ । [ਅੰਦਰਾਂ

**ਅੱਖਾਂ ਸਾਹਮਣੇ ਫਿਰਨਾ**—ਚੇਤੇ ਆਉਣਾ ।

ਇਕੱਲਾ ਰੂਪ ਮੁੜ ਉਡੀਕਾਂ ਸੋਚਾਂ ਵਿਚ ਗੋਤੇ ਖਾਣ ਲੱਗਾ । ਉਹ ਚਾਹੁੰਦਾ ਸੀ, ਕਿ ਕੇਹੜਾ ਵੇਲਾ ਹੋਵੇ, ਜਦ ਚੰਨੋ ਨੂੰ ਘੋੜੀ ਤੇ ਲੈ ਕੇ ਉਡੰਤਰ ਹੋ ਜਾਂਵਾਂ । ਮਿਰਜ਼ੇ ਦੀ ਕਹਾਣੀ ਉਸ ਦੀਆਂ ਅੱਖਾਂ ਸਾਹਮਣੇ ਫਿਰਨ ਲੱਗੀ । ਉਹ ਵੀ ਕਦੇ ਸਾਹਿਬਾਂ ਨੂੰ ਘੋੜੀ ਤੇ ਲੈ ਕੇ ਨਿਕਲ ਤੁਰਿਆ ਸੀ, ਪਰ ਸਾਹਿਬਾਂ ਦੇ ਭਰਾਵਾਂ ਨੇ ਦੋਵੇਂ ਮਾਰ ਦਿੱਤੇ ਸਨ ।...... [ਪੂਰਨਮਾਸ਼ੀ

**ਅੱਖਾਂ ਸਾਹਵੇਂ ਚੱਕਰ ਖਾਣਾ**—ਮੁੜ ਮੁੜ ਚੇਤੇ ਆਉਣਾ।

......ਤੇ ਇਹ ਛੋਟਾ ਜਿਹਾ ਵਾਕ ਐਂਸ਼ ਫੈਲਦਾ ਫੈਲਦਾ ਉਸ ਦੀਆਂ ਅੱਖਾਂ ਸਾਹਵੇਂ ਸ਼ੁਕਲ ਜੀ ਦੇ ਪ੍ਰੈਸ ਨਾਲੋਂ ਵੀ—ਉਨ੍ਹਾਂ ਦੇ ਇਸ ਵਿਸ਼ਾਲ ਭਵਨ ਨਾਲੋਂ ਵੀ, ਵੱਡਾ ਹੋ ਕੇ ਚੱਕਰ ਖਾਣ ਲੱਗ ਪਿਆ। [ਮ: ਧ:

**ਅੱਖਾਂ ਕਢਣੀਆਂ**—ਗੁੱਸੇ ਵਿਚ ਅੱਖਾਂ ਲਾਲ ਕਰਕੇ ਵੇਖਣਾ।

ਜਦੋਂ ਮੈਂ ਸੱਚੀ ਗਲ ਉਸ ਦੇ ਮੂੰਹ ਤੇ ਮਾਰੀ ਤਾਂ ਉਸਨੂੰ ਬੜੀਆਂ ਮਰਚਾਂ ਲੱਗੀਆਂ ਤੇ ਮੈਨੂੰ ਅੱਖਾਂ ਕਢਣ ਲਗਾ। ਪਰ ਮੈਨੂੰ ਉਸ ਦਾ ਕੀ ਡਰ ਹੈ। [ਸ੍ਰੀ.

**(ਕਿਸੇ ਅੱਗੇ) ਅੱਖਾਂ ਕਰਨ ਜੋਗਾ ਨਾ ਰਹਿਣਾ**—(ਕਿਸੇ ਤੋਂ) ਸ਼ਰਮਸਾਰ ਹੋਣਾ।

ਭਰਾਵਾ! ਮੰਗ ਛੱਡ ਦਿੱਤੀ ਤੇ ਫੇਰ ਜੀਉਣਾ ਈ ਕਾਹਦਾ ਹੋਇਆ? ਚਪਣੀ ਵਿਚ ਪਾਣੀ ਪਾਕੇ ਡੁੱਬ ਨਹੀਂ ਮਰੀਦਾ? ਮਰਦਾਊ ਨਾਂ ਕਰਦਾ ਤੇ ਤੁਸੀਂ ਈ ਦੱਸੋ ਖਾਂ, ਮੈਂ ਤੁਹਾਡੇ ਅੱਗੇ ਅੱਖਾਂ ਕਰਨ ਜੋਗਾ ਸਾਂ? [ਸ੍ਰ: ਸੁ:

**ਅੱਖਾਂ ਖੁਲ੍ਹ ਜਾਣੀਆਂ**—ਸਮਝ ਆ ਜਾਣੀ; ਹਾਲਾਤ ਦਾ ਗਿਆਨ ਹੋਣਾ।

ਆਪਣੇ ਦੇਸ ਦੇ ਪਾਲਿਟਿਕਸ ਨਾਲ ਦਿਲਚਸਪੀ ਤਾਂ ਮੇਰੀ ਪਹਿਲਾਂ ਹੀ ਕਾਫ਼ੀ ਸੀ, ਪਰ ਜਿਸ ਬਰੀਕੀ, ਦੂਰ ਦਰਸ਼ਤਾ ਤੇ ਸਿਆਣਪ ਨਾਲ ਮਨਸੂਰ ਰਾਜਸੀ ਨੁਕਤਿਆਂ ਉੱਤੇ ਕਲਮ ਚਲਾਂਦਾ ਸੀ, ਉਨ੍ਹਾਂ ਨੂੰ ਪੜ੍ਹਕੇ ਤਾਂ ਮੇਰੀਆਂ ਅੱਖਾਂ ਹੀ ਖੁਲ੍ਹ ਗਈਆਂ। [ਮ: ਧ:

**ਅੱਖਾਂ ਖੂਹੇ ਲਹਿ ਜਾਣੀਆਂ**—ਇਉਂ ਜਾਪਣਾ ਜਿਵੇਂ ਚਿੰਤਾ ਆਦਿਕ ਨਾਲ ਅੱਖਾਂ ਦੇ ਆਨੇ ਡੂੰਘੇ ਹੋ ਗਏ ਹਨ।

ਮਾਂ ਨੇ ਸਾਰਾ ਹਾਲ ਰਾਓ ਸਾਹਿਬ ਨੂੰ ਦੱਸਿਆ। ਉਨ੍ਹਾਂ ਨੂੰ ਵੀ ਸਿਰੋਂ ਸੱਟ ਪੈ ਗਈ। ... ... ਦੋਵੇਂ ਪਤੀ ਪਤਨੀ ਮਰਦੇ ਜਾ ਰਹੇ ਸਨ। ਅੱਖਾਂ ਖੂਹੇ ਲਹਿ ਗਈਆਂ। ਰੰਗ ਪੀਲੇ ਪੈ ਗਏ। ਪਰ ਪ੍ਰਭਾ ਦੀ ਏਹ ਗੱਲ ਕਿਸੇ ਦੇ ਮਨ ਨ ਲੱਗੀ ਕਿ ਕੇਹੜਾ ਦਰਗਾਹੋਂ ਪਹਾੜ ਢਹਿ ਪਿਆ ਸੀ, ਜੇਹੜਾ ਠਲ੍ਹਿਆ ਨਹੀਂ ਸੀ ਜਾਂਦਾ। [ਅ. ਮ.

**ਅੱਖਾਂ ਖੋਲ੍ਹ ਦੇਣੀਆਂ**—ਅਸਲੀਅਤ ਵਿਖਾ ਦੇਣੀ, ਭੁਲੇਖਾ ਦੂਰ ਕਰ ਦੇਣਾ।

ਕੋਰੀਆ ਦੀ ਜੰਗ ਨੇ ਸਾਮਰਾਜੀਆਂ ਦੀਆਂ ਅੱਖਾਂ ਖੋਲ੍ਹ ਦਿੱਤੀਆਂ ਹਨ। ਉਹਨਾਂ ਦਾ ਖ਼ਿਆਲ ਸੀ ਕਿ ਉਹ ਕੋਰੀਆ ਨੂੰ ਦਿਨਾਂ ਵਿਚ ਹੀ ਝਫ ਲੈਣਗੇ,' ਪਰ ਜਦੋਂ ਕੋਰੀਆ ਦੀਆਂ ਲੋਕ-ਸੈਨਾ ਤੇ ਉਹਨਾਂ ਦੇ ਗਿਆਰਾਂ ਗਿਆਰਾਂ ਇੰਚ ਮੋਟੀ ਅਸਪਾਤ ਦੀ ਚਾਦਰ ਦੇ ਬਣੇ ਹੋਏ ਟੈਂਕਾਂ ਨਾਲ ਵਾਹ ਪਿਆ, ਤਾਂ ਅਮਰੀਕਾ ਤੇ ਉਸ ਦੇ ਸਾਥੀਆਂ ਨੂੰ ਸੋਚਣ ਉੱਤੇ ਮਜਬੂਰ ਹੋਣਾ ਪਿਆ। [ਪੰਜ ਦਰਿਆ

**ਅੱਖਾਂ ਗਿੱਲੀਆਂ ਹੋਣੀਆਂ**—ਅੱਥਰੂ ਨਿਕਲ ਆਉਣੇ।

ਜਗਤ ਸਿੰਘ ਨੂੰ ਚੇਤਾ ਨਹੀਂ ਸੀ, ਕਿ ਆਪਣੇ ਜੀਵਨ ਵਿੱਚ ਉਹ ਵੱਡੀ ਤੋਂ ਵੱਡੀ ਘਟਨਾ ਹੋਣ ਤੇ ਵੀ ਕਦੇ ਰੋਇਆ ਹੋਵੇ—ਉਸ ਦੀਆਂ ਅੱਖਾਂ ਕਦੇ ਗਿੱਲੀਆਂ ਹੋਈਆਂ ਹੋਣ।... ... ਪਰ ਅਜ ਉਹ ਰੋ ਉੱਠਿਆ ਤੇ ਸ਼ਾਇਦ... ... ਅੱਜ ਪਹਿਲੀ ਵਾਰੀ ਰੋਇਆ। [ਫ਼: ਫ਼.

**ਅੱਖਾਂ ਚਮਕ ਉੱਠਣੀਆਂ**—ਅੱਖਾਂ ਵਿਚ ਖ਼ੁਸ਼ੀ ਜੇਹੀ ਪ੍ਰਤੀਤ ਹੋਣੀ, ਚਾਉ ਚੜ੍ਹ ਜਾਣਾ।

ਪੂਰਨ ਚੰਦ ਨੂੰ ਸੁਪਨੇ ਵਿੱਚ ਭੀ ਖਿਆਲ ਨਹੀਂ ਸੀ ਕਿ ਉਹ ਏਡੀ ਸ਼ਾਨਦਾਰ ਕਿਸਮਤ ਦਾ ਮਾਲਕ ਬਣੇਗਾ। ਖੁਸ਼ੀ ਨਾਲ ਉਸਦੀਆਂ ਅੱਖਾਂ ਚਮਕ ਉੱਠੀਆਂ ਜਦ ਅਚਾਨਕ ਹੀ ਲਾਲਾ ਦੇਵ ਰਾਜ ਦੀ ਲੜਕੀ ਨਾਲ ਉਸ ਦੀ ਕੁੜਮਾਈ ਤੇ ਇਸ ਤੋਂ ਬਾਅਦ ਛੇਤੀ ਹੀ ਵਿਆਹ ਹੋ ਗਿਆ। [ਜੀਵਨ ਸੰਗਰਾਮ

**ਅੱਖਾਂ ਚੜ੍ਹ ਜਾਣੀਆਂ**—ਅੱਖਾਂ ਨਸ਼ੇ ਵਿਚ ਗੁੱਟ ਹੋ ਜਾਣੀਆਂ।

ਇਧਰੋਂ ਚਿਲਮ ਵਿੱਚੋਂ ਧੂਆਂ ਧਾਰ ਲੰਬ ਨਿਕਲੀ, ਉਧਰ ਚਰਸੀ ਹੁਰਾਂ ਦੀਆਂ ਉੱਲੂ ਅੱਖਾਂ ਚੜ੍ਹ ਗਈਆਂ, ਖਿਆਲ ਵੱਡੇ ਵੱਡੇ ਉੱਚੇ ਹੋ ਗਏ। [ਚ: ਵ:

**ਅੱਖਾਂ ਚੁੱਕ ਕੇ ਵੇਖਣਾ**—ਬੜੀ ਬੇ-ਸਬਰੀ ਨਾਲ ਉਡੀਕਣਾ, ਤਾਂਘ ਨਾਲ ਉਡੀਕਣਾ।

ਜ਼ਿਮੀਂਦਾਰ ਸ਼ਰਨਾਰਥੀ ਦੇਰ ਚਿਰ ਤੋਂ ਜ਼ਮੀਨਾਂ ਦੀ ਵੰਡ ਨੂੰ ਚਕੋਰ ਵਾਂਗ ਅੱਖਾਂ ਚੁੱਕੀ ਵੇਖ ਰਹੇ ਸਨ। ਰੱਬ ਦਾ ਸ਼ੁਕਰ ਹੈ ਕਿ ਪਿਛਲੇ ਮਹੀਨੇ ਦੀ ਪੰਙੀ ਤਰੀਕ ਨੂੰ ਆਖ਼ਿਰ ਭੁਇੰ ਵੰਡਣ ਦਾ ਕੰਮ ਸ਼ੁਰੂ ਹੋ ਹੀ ਗਿਆ ਹੈ। [ਕੰਵਲ

**ਅੱਖਾਂ ਚੁੰਧਿਆ ਜਾਣੀਆਂ**—ਅੱਖਾਂ ਖੁਲ੍ਹੀਆਂ ਰੱਖ ਕੇ ਵੇਖ ਨਾ ਸਕਣਾ ।

ਸੰਗ ਮਰਮਰ ਦਾ ਗੋਲ ਡਾਇਨਿੰਗ ਟੇਬਲ, ਤੇ ਉਸ ਦੇ ਦੁਆਲੇ ਅੱਧੀ ਦਰਜਨ ਚਮਕਦਾਰ ਕੁਰਸੀਆਂ ਦਾ ਸੈੱਟ ਵੇਖ ਕੇ ਉਸ ਦੀਆਂ ਅੱਖਾਂ ਚੁੰਧਿਆ ਗਈਆਂ । [ਮ: ਧ:

**ਅੱਖਾਂ ਟੇਡੀਆਂ ਕਰ ਜਾਣਾ**—ਇਕਰਾਰ ਤੋਂ ਖਿਸਕ ਜਾਣਾ ।

ਮਾਘੀ ਆ ਜਾਣ ਤੇ ਵੀ ਉਸ ਕੋਈ ਰੁਪਿਆ ਨ ਮੋੜਿਆ । ਜਿਊਣਾ ਪੰਚਾਇਤ ਵਿੱਚ ਫਿਰ ਅੱਖਾਂ ਫੇਰ ਗਿਆ । ਚਾਰ ਮਹੀਨੇ ਬੀਤ ਜਾਣ ਤੇ ਹਾੜੀ ਵੀ ਆ ਗਈ । ਜਿਊਣੇ ਨੇ ਇੱਕ ਦੋ ਆਦਮੀਆਂ ਦੀ ਸਹਾਇਤਾ ਨਾਲ ਜ਼ਮੀਨ ਫਿਰ ਅੱਲੋਂਜ਼ੋਰੀ ਵਾਹ ਲਈ । ਪੰਚਾਇਤ ਤੋਂ ਕੁਝ ਨਾ ਬਣਿਆ ; ਜਿਨ੍ਹਾਂ ਹੁੰਮਾਂ ਲਿਆ ਸੀ ਓਹ ਵੀ ਅੱਖਾਂ ਟੇਡੀਆਂ ਕਰ ਗਏ । ਸੰਤੀ ਚੁਫੇਰਿਓਂ ਮੁਸ਼ਕਲਾਂ ਨੇ ਘੇਰ ਲਈ । [ਪੂਰਨਮਾਸ਼ੀ

**ਅੱਖਾਂ ਡੁੱਬ ਡੁਬਾਣੀਆਂ**—ਬਹੁਤ ਰੋਣਾ ।

ਰੇਸ਼ਮਾਂ ਨੂੰ ਨੇਕਾਂ ਨੇ ਦਸਿਆ ਕਿ ਉਸਦੇ ਪਿਤਾ ਨੇ ਇਕ ਮੁੰਡੇ ਨੂੰ ਚੋਰੀ ਫਲ ਖਾਣ ਦੇ ਬਦਲੇ ਇਤਨਾਂ ਮਾਰਿਆ ਕਿ ਉਹ ਉਸ ਤੋਂ ਬਾਹਦ ਮੰਜੀ ਤੋਂ ਨ ਉੱਠਿਆ । ਆਪ ਹੀ ਆਪ ਇਹ ਸੁਣ ਕੇ ਰੇਸ਼ਮਾਂ ਦੇ ਮੂੰਹ ਵਿਚੋਂ ਕੁਝ ਸ਼ਬਦ ਨਿਕਲ ਗਏ । ਉਹਦੀਆਂ ਅੱਖਾਂ ਅੱਥਰੂਆਂ ਨਾਲ ਡੁੱਬ ਡੁਬਾ ਰਹੀਆਂ ਸਨ । [ਅੰਦਰਾਂ

**ਅੱਖਾਂ ਤੋਂ ਚਰਬੀ ਲਾਹਣੀ**—ਹੋਸ਼ ਨਾਲ ਸੋਚਣਾ ; ਅਸਲੀਅਤ ਨੂੰ ਪਛਾਨਣਾ ।

ਚਾਲੋਂ ਘੁੱਥਿਆ ! ਕਰ ਹੋਸ਼, ਚਰਬੀ ਅੱਖਾਂ ਤੋਂ ਲਾਹੀਂ,
ਅੱਗੇ ਮੌਤ ਦੀ ਹੈ ਗਾਰ, ਕਿਹੜੇ ਪੈ ਗਿਓਂ ਰਾਹੀਂ ?
ਜੇ ਕਰ ਛਲ ਗਿਆ ਵੇਲਾ, ਏ ਮੁੜ ਹੱਥ ਆਉਣਾ ਨਾਹੀਂ,
'ਚਾਤ੍ਰਿਕ' ਪਾਇੰਗਾ ਫਿਰ ਵੈਣ, ਕਰ ਕਰ ਲੰਮੀਆਂ ਬਾਹੀਂ ।
[ਚੰ: ਵਾ:

**ਅੱਖਾਂ ਤੋਂ ਪੱਟੀ ਉਤਾਰਨੀ**—ਚੰਗੀ ਤਰ੍ਹਾਂ ਵੇਖਣਾ ।

ਪਾਕ ਪ੍ਰੀਤਾਂ ਨੂੰ ਭੰਡਨੀਏਂ ਪਾਪਣੇਂ !
ਅੱਖੀਆਂ ਤੋਂ ਪੱਟੀਆਂ ਉਤਾਰ ।
ਜੇਹੜੇ ਰੰਗ ਰੰਗੀ ਆਂ,
ਮੈਂ ਉਸੇ ਵਿਚ ਚੰਗੀ ਆਂ,
ਮੈਂ ਉਸੇ ਵਿਚ ਚੰਗੀ ਆਂ,
ਏ ਉੱਤਰੇ ਨਾ ਚਾਤ੍ਰਿਕ ਖੁਮਾਰ !
ਨੀ ਮਾਏ ਰੱਬ ਕੋਲੋਂ ਡਰ ਨੀ !
ਮਾਹੀ ਦੇ ਮੇਹਣੇ ਨ ਮਾਰ । [ਚੰ: ਵਾ:]

**ਅੱਖਾਂ ਥੱਲੇ ਆਣਾ**—ਧਿਆਨ ਗੋਚਰੇ ਹੋ ਜਾਣਾ ; ਪਤਾ ਲੱਗਣਾ ।

ਉਸਨੂੰ ਆਪ ਤੇ ਕੋਈ ਗਲ ਕਰਨ ਲਈ ਅਹੁੜੇ ਨਾਂ ; ਬਸ ਜਿਹੜਾ ਗਲ ਕਰੇ ਉਸ ਦੇ ਮੂੰਹ ਵਲ ਬਿਟ ਬਿਟ ਤੱਕੀ ਜਾਵੇ । ਇਸ ਤਰ੍ਹਾਂ ਉਸ ਦੀ ਮੂਰਖਤਾ ਸਾਰਿਆਂ ਦੀਆਂ ਅੱਖਾਂ ਥੱਲੇ ਆ ਗਈ । [ਸਿ:

**ਅੱਖਾਂ ਦੀਆਂ ਪੁਤਲੀਆਂ ਤੇ ਬਿਠਾ ਕੇ ਖਿਡਾਉਣਾ**—ਬਹੁਤ ਪਿਆਰ ਕਰਨਾ, ਹਰੇਕ ਤਰ੍ਹਾਂ ਧਿਆਨ ਰੱਖਣਾ, ਹਰੇਕ ਲੋੜ ਪੂਰੀ ਕਰਨੀ ।

"ਰੂਹ ਨ ਛੱਡੀਂ ਸ਼ੰਕਰਾ, ਅੱਲਾ ਤੇਰੀ ਛੇਤੀ ਬੰਦ ਖਲਾਸ ਕਰੇਗਾ ; ਤੇ ਮਾਲਾਂ ਦਾ ਫਿਕਰ ਨਾ ਕਰੀਂ— ਅਸੀਂ ਇਹਨੂੰ ਅੱਖਾਂ ਦੀਆਂ ਪੁਤਲੀਆਂ ਤੇ ਬਹਾ ਕੇ ਖਿਡਾਵਾਂਗੇ ।" [ਗਰੀਬ ਦੀ ਦੁਨੀਆਂ

**ਅਖਾਂ ਦੋ-ਚਾਰ ਹੋਣੀਆਂ**—ਇਕ ਦੂਜੇ ਨੂੰ ਵੇਖਣਾ : (ਅੱਖਾਂ ਚਾਰ ਹੋਣੀਆਂ) ।

ਤੂੰ ਹੈਂ ਮਾਜੂਦ, ਏਸ ਤੋਂ ਇਨਕਾਰ ਨਹੀਂ,
ਹੋਈਆਂ ਪਰ ਅੱਜ ਤਨਕ ਅੱਖਾਂ ਭੀ ਦੋ-ਚਾਰ ਨਹੀਂ,
ਸਾਹਮਣੇ ਹੋਏ ਬਿਨਾਂ ਕਰ ਕੇ ਵਿਖਾਂਦੇ ਕਿਸ ਨੂੰ,
ਲੱਖਾਂ ਕਲਬੂਤ ਖੜੇ, ਦਿਲ ਦੀ ਸੁਣਾਂਦੇ ਕਿਸ ਨੂੰ ।
[ਚੰ: ਵਾ:

**ਅੱਖਾਂ ਧੁਖਾਣੀਆਂ**—ਅੱਗ ਨਾ ਬਲਣ ਕਰ ਕੇ ਧੂੰਆਂ ਅੱਖਾਂ ਵਿਚ ਪੈਣਾ ।

ਅੱਗ ਸੜ ਜਾਣੀ ਬਲਦੀ ਈ ਨਹੀਂ ; ਮੇਰੇ ਕੋਲੋਂ ਨਹੀਂ ਧੁਖਾਈਆਂ ਜਾਂਦੀਆਂ ਅੱਖਾਂ । ਸੁੱਕੀਆਂ ਲੱਕੜਾਂ ਲਿਆ ਦਿਓ । [ਸਿ:

**ਅਖਾਂ ਨੀਵੀਆਂ ਪਾ ਲੈਣਾ**—ਸ਼ਰਮਿੰਦਾ ਹੋ ਜਾਣਾ ।

ਜਦੋਂ ਉਸ ਦਾ ਕੱਚਾ ਚਿੱਠਾ ਮੈਂ ਉਹਦੇ ਸਾਹਮਣੇ ਪੰਚਾਇਤ ਵਿਚ ਸੁਣਾਇਆ ਤਾਂ ਉਸ ਨੇ ਅੱਖਾਂ ਨੀਵੀਆਂ ਪਾ ਲਈਆਂ ਤੇ ਚੁੱਪ ਵੱਟ ਲਈ । [ਸਿ:

**ਅੱਖਾਂ ਨੂੰ ਸਰੂਰ ਆਉਣਾ**—ਅਨੰਦ, ਮਸਤੀ, ਅੱਖਾਂ ਵਿਚੋਂ ਦ੍ਰਿਸ਼ਟਮਾਨ ਹੋਣੀ ।

ਧੁਰ ਕੋਠੇ ਤੇ ਖੜੋਤਿਆਂ ਖੜੋਤਿਆਂ ਬਹਾਦਰ ਦੀ

ਨਜ਼ਰ ਬਾਹਰ ਵਾਰ ਪੋਠੋਹਾਰ ਦੀ ਧਰਤੀ ਤੇ ਪਈ, ਤੇ ਜਿਸ ਤਰ੍ਹਾਂ ਉਹਦੀਆਂ ਅੱਖਾਂ ਨੂੰ ਇਕ ਸਰੂਰ ਜਿਹਾ ਆ ਗਿਆ, ਉਹਦਾ ਸਿਰ ਨਿਵ ਗਿਆ । [ਆਂਦਰਾਂ

**ਅੱਖਾਂ ਨੂੰ ਖੁਮਾਰੀ ਚੜ੍ਹਨੀ**—ਮਸਤੀ ਆਉਣੀ ; ਅਤਿ ਸੁਆਦ ਦੀ ਅਵਸਥਾ ।

ਫੁੱਲਾਂ ਦੀ ਪਿਟਾਰੀ, ਪੀਲੇ ਭੋਛਣੀ ਸ਼ਿੰਗਾਰੀ,
ਇਹ ਛਲੇਡੇ ਜਿਹੀ ਨਾਰੀ, ਕਿਹੜੀ ਚੰਦਲ ਕੁਮਾਰੀ ਹੈ ?
ਪਾਇਲਾਂ ਕੀ ਪਾਵੇ, ਕਲਾਂ ਮੁੱਤੀਆਂ ਜਗਾਵੇ ਪਈ,
ਚਿਤ ਹੋਇਆ ਚਿੱਤ, ਚੜ੍ਹੀ ਅੱਖਾਂ ਨੂੰ ਖੁਮਾਰੀ ਹੈ ।
[ਚਿੰ: ਵਾ:

**ਅੱਖਾਂ ਪਥਰਾ ਜਾਣੀਆਂ**—ਨਜ਼ਰ ਇਕ ਥਾਂ ਜੰਮ ਜਾਣੀ : ਟਿਕ ਟਿਕੀ ਬੱਝਣੀ ।

ਮਖਮਲ ਦੀ ਮਸਲੰਦ ਤੇ ਡੋਲ੍ਹਿਆ,
ਰੰਗ ਬਿਰੰਗਾ ਸੁਗੰਧਿਤ ਦਾਣਾ,
ਚੁਗੇਂਦਿਆਂ ਜਿਨ੍ਹੂੰ ਰੱਜੇ ਨ ਥੱਕੇ,
ਨਿਗਹ-ਕਬੂਤਰ ਨਿੱਘਰ ਜਾਣਾ,
ਫੁੱਲਾਂ ਤੋਂ ਉੱਠ ਫੁਹਾਰਿਆਂ ਤੇ,
ਤੇ ਫੁਹਾਰੇ ਤੋਂ ਦੌੜ ਕੇ ਫੁੱਲਾਂ ਤੇ ਆਣਾ,
ਤੱਕਦਿਆਂ ਪਥਰਾ ਗਈਆਂ ਅੱਖੀਆਂ,
ਮੁੱਕੇ ਨਾ ਏਸ ਦਾ ਤੰਦਣ ਤਾਣਾ ।
[ਚਿੰ: ਵਾ:

**ਅੱਖਾਂ ਪਰਤ ਲੈਣਾ**—ਦੋਸਤੀ ਛੱਡ ਕੇ ਗੈਰ ਬਣ ਜਾਣਾ ।

ਜਦੋਂ ਮੇਰੇ ਪਾਸ ਧਨ ਸੀ, ਮੇਰੇ ਆਲੇ ਦੁਆਲੇ ਮਿੱਤਰਾਂ ਦਾ ਜਮਘਟਾ ਰਹਿੰਦਾ ਸੀ ; ਜਦੋਂ ਮਾਇਆ ਨੇ ਅੱਖਾਂ ਪਰਤ ਲਈਆਂ ਤਾਂ ਮਿੱਤਰਾਂ ਨੇ ਵੀ ਪਰਤ ਲਈਆਂ । ਹੁਣ ਕੋਈ ਨੇੜੇ ਨਹੀਂ ਢੁੱਕਦਾ । [ਸ੍ਰਿ:

**ਅੱਖਾਂ ਪਾੜ ਪਾੜ ਤੱਕਣਾ**—(੧) ਬੇਹਯਾਈ ਨਾਲ ਕਿਸੇ ਵਲ ਵੇਖਣਾ ।

(੨) ਇਵੇਂ ਵੇਖਣਾ ਜਿਵੇਂ ਉਸਨੂੰ ਖਾਣ ਲੱਗਾ ਹੈ ।

ਰਾਣੀ ਨੇ ਇਕ ਦਿਨ ਆਪਣੇ ਵੀਰ ਨੂੰ ਕਿਹਾ, "ਸਾਡੇ ਸਕੂਲ ਸਾਹਵੇਂ ਬੈਠਦਾ ਹੈ ਨਾ ਜਿਹੜਾ ਛਾਬੜੀ ਵਾਲਾ, ਖੜਾ ਮੈਨੂੰ ਤੰਗ ਕਰਦੈ ਹਰ ਰੋਜ਼ । ਭੈੜਾ ਮੁਸ਼ਟੰਡਾ ਜਿਹਾ ਅੱਖਾਂ ਪਾੜ ਪਾੜ ਤੱਕਦਾ ਹੈ ਮੇਰੇ ਵਲ ਦੋਵੇਂ ਵੇਲੇ । ਨਾਲੇ ਜਦੋਂ ਮੈਂ ਦੂਰੋਂ ਨਜ਼ਰ ਆਂਦੀ ਹਾਂ ਤਾਂ ਗਾਣਾ ਸ਼ੁਰੂ ਕਰ ਦਿੰਦਾ ਹੈ 'ਉੱਚਾ ਤੇ ਲੰਮਾ, ਆਖੇਂ ਤੇ ਛੋਟਾ । ਦੋ ਦੋ ਪੈਸੇ ਗੰਨਾ' । ਗਾਂਦਾ ਜਾਂਦੈ ਗਾਂਦਾ ਜਾਂਦੈ, ਜਦੋਂ ਤਕ ਮੈਂ ਸਕੂਲ ਅੰਦਰ ਨਾ ਲੰਘ ਜਾਵਾਂ । [ਮਿਲ ਵੱਟੇ

**ਅੱਖਾਂ ਫਟਨ ਲੱਗ ਪੈਣੀਆਂ**—ਅਤਿ ਗੁੱਸੇ ਵਿਚ ਹੋਣਾ ।

ਜਹਾਨੇ ਨੇ ਜ਼ਿਮੀਂਦਾਰ ਨੂੰ ਦੱਸਿਆ ਕਿ ਫੁਰਮਾਨ ਅੱਜ ਕਲ੍ਹ ਕਹਿੰਦਾ ਫਿਰਦਾ ਸੀ, "ਜ਼ਿਮੀਂਦਾਰੀ ਮੁਰਦਾਬਾਦ" ਤੇ ਹੋਰ ਕੀ ਨ ਕੀ ਚਵ੍ਹਾਂ ਪਾਸੇ ਜ਼ਹਿਰ ਫੈਲਾ ਰਿਹਾ ਸੀ । ਜਹਾਨੇ ਦੇ ਮੂੰਹੋਂ ਫੁਰਮਾਨ ਦਾ ਨਾਂ ਸੁਣਦਿਆਂ ਹੀ ਜ਼ਿਮੀਂਦਾਰ ਲਾਲ ਪੀਲਾ ਹੋ ਗਿਆ । ਉਹਦੀਆਂ ਅੱਖੀਆਂ ਫਟਣ ਲਗ ਪਈਆਂ ਤੇ ਸ਼ਰਾਬ ਦਾ ਗਲਾਸ ਉਹਦੀਆਂ ਉਂਗਲੀਆਂ ਵਿਚੋਂ ਛੁੜਕ ਗਿਆ । [ਆਂਦਰਾਂ

**ਅੱਖਾਂ ਫਾੜ ਫਾੜ ਵੇਖਣਾ**—ਉਚੇਚੇ ਧਿਆਨ ਨਾਲ ਵੇਖਣਾ ।

ਭੁਮਾ ਤੇ ਰਵੇਲ ਚੀਰ ਪੜਾਂ ਤੇ ਵੇਖਣ ਲਈ ਚੜ੍ਹ ਗਏ । ਭੁਮੇਂ ਪਹਿਲੇ ਉੱਤੋਂ ਝਾਕਿਆ ਫੇਰ ਹੇਠਾਂ ਆ ਕੇ ਚੁਲ੍ਹਿਆ ਦੇ ਅੰਦਰ ਵੜ ਕੇ ਵੇਖਿਆ । ਇਨ੍ਹਾਂ ਦੇ ਪੈਰਾਂ ਦਾ ਖੜਾਕ ਸੁਣ ਕੇ ਇਕ ਨਿਉਲਿਆਂ ਦਾ ਜੋੜਾ ਮਲਕੜੇ ਹੀ ਨੱਸ ਗਿਆ, ਕੋਹੜਕਿਰਲੀਆਂ ਨੇ ਅੱਖਾਂ ਫਾੜ ਫਾੜ ਵੇਖਣਾ ਸ਼ੁਰੂ ਕੀਤਾ । [ਆਂਦਰਾਂ

**ਅੱਖਾਂ ਫੁੱਟ ਨਿਕਲਣੀਆਂ**—ਆਨੇ ਨਿਕਲਣੇ, ਬਹੁਤ ਤੰਗ, ਦੁਖੀ ਹੋਣਾ ।

ਜ਼ਿਮੀਂਦਾਰ ਦੀ ਇਕ ਹਵੇਲੀ ਦਾ ਛੱਤ ਪੈਂਦਿਆ ਜਾ ਰਿਹਾ ਸੀ ਤੇ ਬਹਾਦਰ ਦਾ ਜ਼ਿੰਮਾ ਉਸ ਛੱਤ ਦੇ ਇਕ ਥੰਮ੍ਹ ਨੂੰ ਠਲ੍ਹ ਕੇ ਰੱਖਣ ਦਾ ਸੀ । ਉਸ ਦੇ ਸਾਥੀ ਜਿਉਂ ਜਿਉਂ ਕਹੀਆਂ ਗੈਂਤੀਆਂ ਮਾਰਦੇ ਥੰਮ੍ਹ ਉੱਤੇ ਭਾਰ ਵਧਦਾ ਜਾਂਦਾ, ਉਹਦੇ ਮੱਥੇ ਤੇ ਸਿਰ ਦਾ ਪਸੀਨਾ ਵਗ ਵਗ ਕੇ ਗਿੱਟਿਆਂ ਤਕ ਜਾ ਰਿਹਾ ਸੀ ਤੇ ਉਹਦੀਆਂ ਅੱਖਾਂ ਲਾਲ ਬਿੰਬ ਵਹਿਸ਼ਤ ਵਿਚ ਜਿਵੇਂ ਫੁੱਟ ਨਿਕਲਣ ਵਾਲੀਆਂ ਹੋਣ । ਅਖੀਰ ਬਹਾਦਰ ਭਾਰ ਹੇਠ ਬਿਲਕੁਲ ਝੁਕ ਗਿਆ । [ਆਂਦਰਾਂ

**ਅੱਖਾਂ ਫੇਰ ਜਾਣੀਆਂ**—ਇਕਰਾਰੋਂ ਫਿਰ ਜਾਣਾ ।

ਜਿਊਣੇ ਨੇ ਸੈਂਤੀ ਨੂੰ ਬਲਦ ਦੇ ਰੁਪਏ, ਕਜ਼ੀਆ ਕਲੇਸ਼ ਕਰਨ ਤੇ ਵੀ ਨਾ ਦਿੱਤੇ । ਉਸ ਇਕ ਦੋ ਵਾਰ ਪੰਚਾਇਤ ਵੀ ਸੱਦੀ ਪਰ ਜਿਊਣਾ ਸਾਰਿਆਂ ਨੂੰ ਮਿਲ ਮਿਲਾ ਕੇ ਟਰਕਾਉਂਦਾ ਰਿਹਾ । ਕੱਤੇ ਦੇ ਮਹੀਨੇ ਹੀ ਸੈਂਤੀ ਨੇ ਜਿਊਣੇ ਨੂੰ ਨੋਟਸ ਦੇ ਦਿੱਤਾ ਕਿ ਮੈਂ ਅਗਲੇ ਸਾਲ ਤੈਨੂੰ ਵਾਹੁਣ ਨੂੰ ਜ਼ਮੀਨ ਨਹੀਂ ਦੇਣੀ । ਮਾਘੀ ਆ ਜਾਣ ਤੇ ਵੀ ਉਸ ਕੋਈ ਰੁਪਿਆ ਨਾ ਮੋੜਿਆ ।

ਜਿਊਣਾ ਪੰਚਾਇਤ ਵਿਚ ਫਿਰ ਅੱਖਾਂ ਫੇਰ ਗਿਆ । ਚਾਰ ਮਹੀਨੇ ਬੀਤ ਜਾਣ ਤੇ ਹਾੜ੍ਹੀ ਵੀ ਆ ਗਈ । ਜਿਊਣੇ ਨੇ ਇਕ ਦੋ ਆਦਮੀਆਂ ਦੀ ਸਹਾਇਤਾ ਨਾਲ ਜ਼ਮੀਨ ਮੱਲੋ ਜ਼ੋਰੀ ਫਿਰ ਵਾਹ ਲਈ । [ਪੂਰਨਮਾਸ਼ੀ

**ਅੱਖਾਂ ਫੇਰ ਲੈਣਾ**—ਮਿੱਤਰਤਾ ਛੱਡ ਦੇਣੀ ਤੇ ਗੈਰ ਹੋ ਜਾਣਾ ।

ਸੂਰਜ ਡੁੱਬਾ ਵੇਖ ਕੇ (ਤੇਰੀ) ਅੱਖੀਂ ਪਿਆ ਹਨੇਰ,
ਆਪਣੇ ਅਤੇ ਬਿਗਾਨਿਆਂ ਅੱਖਾਂ ਲਈਆਂ ਫੇਰ ।
[ਨੂਰ ਜਹਾਨ

**ਅੱਖਾਂ ਬਦਲ ਲੈਣੀਆਂ**—ਮਿੱਤਰ ਤੋਂ ਦੁਸ਼ਮਨ ਬਣ ਜਾਣਾ ।

ਸੱਸ ਤੇ ਨਿਨਾਣਾਂ ਪਹਿਲਾਂ ਤਾਂ ਦੋ ਚਾਰ ਦਿਨ ਲੋਕ ਵਿਖਾਵੇ ਲਈ ਵਹੁਟੀਏ, ਵਹੁਟੀਏ ਕਰਦੀਆਂ ਰਹੀਆਂ । ਫੇਰ ਆਪਣਾ ਰੰਗ ਕੱਢਿਆ ਤੇ ਆਪਣੇ ਰਵਾਂ ਤੇ ਆ ਗਈਆਂ ਤੇ ਤੋਤੇ ਵਾਂਗ ਝੱਟ ਅੱਖਾਂ ਬਦਲ ਲੀਤੀਆਂ । [ਨ: ਖ:

**ਅੱਖਾਂ ਭਰ ਆਉਣੀਆਂ** - ਅੱਖਾਂ ਵਿਚ ਅੱਥਰੂ ਆ ਜਾਣੇ, ਗਲੇਡੂ ਭਰ ਆਉਣੇ ।

ਮੈਨੂੰ ਉਸ ਤੋਂ ਸਖ਼ਤ ਨਫ਼ਰਤ ਹੋ ਗਈ, ਤਦ ਕੀ ਦੱਸਾਂ ਤੁਹਾਨੂੰ ਐਤਕੀਂ ਜਦ ਉਸ ਨੇ ਪਿੰਡ ਆ ਕੇ ਮੈਨੂੰ ਰੋ ਰੋ ਕੇ ਆਪਣਾ ਹਾਲ ਸੁਣਾਇਆ, ਤਾਂ ਸੱਚ ਜਾਨਣਾ ਮੇਰੀਆਂ ਅੱਖਾਂ ਭਰ ਆਈਆਂ । [ਖੂਨ ਦੇ ਸੋਹਿਲੇ

**ਅੱਖਾਂ ਭਰ ਕੇ ਕਹਿਣਾ**—ਰੋ ਕੇ ਆਖਣਾ ।

"ਮੇਰਾ ਬੜਾ ਜੀ ਕਰਦਾ ਏ ਬਾਊ ਜੀ ਨੂੰ ਮਿਲਣ ਲਈ" ਮਾਲਤੀ ਨੇ ਅੱਖਾਂ ਭਰ ਕੇ ਕਿਹਾ । ਉਹ ਸੋਚਣ ਲੱਗੀ—ਦੁਖੀਆਂ ਦਾ ਦਰਦੀ ਹੋਣ ਤੋਂ ਛੁੱਟ ਕੀ ਇਹ ਅੰਤਰਜਾਮੀ ਵੀ ਹੈ ? [ਗਰੀਬ ਦੀ ਦੁਨੀਆਂ

**ਅੱਖਾਂ ਭਰ ਕੇ ਵੇਖਣਾ**—ਤੱਕਣਾ, ਮਾੜੀ ਨੀਯਤ ਨਾਲ ।

ਕਿਸੇ ਦੀ ਮਜਾਲ ਏ, ਅੱਖ ਭਰ ਕੇ ਏਧਰ ਵੇਖ ਵੀ ਜਾਏ । ਮੇਰੀ ਧੀ ਵਲ ਕੋਈ ਵੇਖੇ, ਤੇ ਮੈਂ ਉਸ ਦੀ ਅੱਖ ਨਾ ਕੱਢ ਦਿਆਂ । ਮੈਨੂੰ ਉਨ੍ਹਾਂ ਜਾਤਾ ਕੀ ਏ ! [ਸ਼:ਜ਼:

**ਅੱਖਾਂ ਭਰਨੀਆਂ**—ਅੱਖਾਂ ਵਿਚ ਅੱਥਰੂ ਆ ਜਾਣੇ ।

ਉਸ ਦੇ ਪਿਤਾ ਜੀ ਉਸ ਨੂੰ ਬਹੁਤ ਪਿਆਰ ਕਰਦੇ ਸਨ । ਹੁਣ ਉਨ੍ਹਾਂ ਨੂੰ ਪੂਰੇ ਹੋਇਆਂ ਕਈ ਸਾਲ ਹੋ ਗਏ ਹਨ ਤੇ ਉਹ ਵੀ ਜਵਾਨ ਹੋ ਗਿਆ ਹੈ ਪਰ ਹੁਣ ਵੀ ਜਦੋਂ ਕਿਸੇ ਤਰ੍ਹਾਂ ਪਿਤਾ ਜੀ ਦਾ ਜ਼ਿਕਰ ਆ ਜਾਏ, ਉਹ ਅੱਖਾਂ ਭਰ ਲੈਂਦਾ ਹੈ ਤੇ ਉੱਥੋਂ ਉੱਠ ਜਾਂਦਾ ਹੈ । [ਸੰ.

**ਅੱਖਾਂ ਮੱਥੇ ਤੇ ਧਰ ਲੈਣੀਆਂ**—ਝਾਕਾ ਲਾਹ ਦੇਣਾ ।

ਸ਼ਿਆਮਾ ਜਦ ਗੁੱਸੇ ਵਿਚ ਪਾਗਲ ਹੋ ਕੇ ਪਤੀ ਨੂੰ ਏਥੋਂ ਤਕ ਕਹਿ ਦੇਂਦੀ—"ਸ਼ੁਟ ਲਏ ਤੁਹਾਡੇ ਪੱਟ ਦੇ ਪੰਘੂੜੇ" ਤਾਂ ਪ੍ਰਭਾਕਰ ਦਾ ਦਿਲ ਕਰਦਾ ਕਿ ਉਹ ਇਸੇ ਘੜੀ ਘਰ ਨੂੰ ਅੱਗ ਲਾ ਕੇ ਫੂਕ ਸੁੱਟੇ । ਸ਼ਿਆਮਾ ਪਾਸੋਂ ਇਹੋ ਜਿਹੀ ਸਰਦ ਮੋਹਰੀ ਦੀ ਉਹ ਆਸ ਨਹੀਂ ਸੀ ਰੱਖਦਾ । ਬਰਾਬਰ ਉਸ ਦੇ ਦਿਲ ਵਿਚ ਆਉਂਦੀ—ਇਹ ਸਭ ਗਰੀਬੀ ਦਾ ਹੀ ਫਲ ਹੈ ਕਿ ਮੇਰੀ ਸਤੀ ਸਤਵੰਤੀ ਪਤਨੀ ਨੇ ਵੀ ਅੱਖਾਂ ਮੱਥੇ ਤੇ ਧਰ ਲਈਆਂ ਨੇ ।
[ਚਿਤ੍ਰਕਾਰ

**ਅੱਖਾਂ ਮੱਥੇ ਤੇ ਰੱਖ ਲੈਣੀਆਂ**—ਝਾਕਾ ਲਾਹ ਕੇ ਬੋਲ ਪੈਣਾ ।

"ਤੇਰੇ ਕੋਲ ਨਹੀਂ ਸੀ ਤੇ ਫਿਰ ਹੋਰ ਕਿੱਥੇ ਰਿਹਾ ਸੀ ? ਬਸ ਲੱਗ ਗਿਆ ਪਤਾ, ਇਹ ਮੁੰਡਾ ਹੁਣ ਹੱਥੋਂ ਨਿਕਲਦਾ ਜਾਂਦਾ ਏ । ਪਰ ਕਰਾਂ ਕੀ ਸ਼ਿੱਬੂ, ਭਰਦੀ ਮਾਰੀ ਹੂੰਤ ਨਹੀਂ ਕੱਢਦੀ । ਏਹੋ ਚੇਤੂ ਏ ਜੇਹੜਾ ਅੱਖ 'ਰ ਪਾਇਆਂ ਨਹੀਂ ਸੀ ਰੜਕਦਾ, ਖਬਰੇ ਹੁਣ ਤੇ ਅੱਖਾਂ ਈ ਮੱਥੇ ਤੇ ਰੱਖ ਲਈਆਂ ਸੂ ।... ..."
[ਮ: ਸ:

**ਅੱਖਾਂ ਮੀਟ ਸਕਣਾ**—ਬੇ-ਪਰਵਾਹ ਹੋਣਾ, ਅਣਜਾਣ ਹੋਏ ਰਹਿਣਾ ।

ਯਕੀਨ ਕਿਸੇ ਨੂੰ ਆਵੇ, ਨਾ ਆਵੇ, ਪਰ ਅਸਲੀਅਤ ਵਲੋਂ ਤਾਂ ਕੋਈ ਅੱਖਾਂ ਨਹੀਂ ਮੀਟ ਸਕਦਾ ਕਿ ਇਸ ਬਦ-ਨਸੀਬਾਂ ਦੀ ਵਸਤੀ ਵਿਚ ਬੇ-ਓੜਕ ਤਖਤ ਹਜ਼ਾਰੇ ਦੇ ਵਾਲੀ, ਤੇ ਅਨ-ਗਿਣਤ ਝੰਗ ਸਿਆਲੋਂ ਦੀਆਂ ਸਲੇਟੀਆਂ ਮੌਜੂਦ ਸਨ । [ਮ: ਧ:

**ਅੱਖਾਂ ਮੀਟ ਕੇ ਕੰਮ ਕਰਨਾ**—ਲਾ-ਪਰਵਾਹੀ ਨਾਲ ਕੰਮ ਕਰਨਾ ।

ਤੁਹਾਡੇ ਪਿਉ ਦੀ ਰਕਮ ਲਗਦੀ ਹੋਵੇ ਤਾਂ ਤੁਹਾਨੂੰ ਦਰਦ ਹੋਵੇ । ਇਸ ਤਰ੍ਹਾਂ ਅੱਖਾਂ ਮੀਟ ਕੇ ਕੰਮ ਕਰਦੇ ਹੋ, ਜਿਵੇਂ ਏਸ ਕੰਮ ਨਾਲ ਤੁਹਾਡਾ ਸਰੋਕਾਰ ਹੀ ਕੋਈ ਨਹੀਂ । [ਗਰੀਬ ਦੀ ਦੁਨੀਆਂ

**ਅੱਖਾਂ ਮੀਟ ਛੱਡਣੀਆਂ**—ਬੇਪਰਵਾਹ ਹੋ ਰਹਿਣਾ ; ਵੇਖ ਕੇ ਅਣਡਿਠ ਕਰ ਛੱਡਣਾ ।

ਕਿਰਲੇ, ਕਹਿਣੇ, ਟਿੱਡੀਆਂ ਮੱਲੀ ਬੈਠੇ ਥਾਂ ;
ਪਾਇਆ ਗੰਦ ਕਬੂਤਰਾਂ ਸਮਝੀ ਕੋਈ ਸਰਾਂ,

ਤੂੰ ਪਰ ਅੱਖਾਂ ਮੀਟ ਕੇ ਸਭ ਕੁਝ ਲਿਆ ਸਹਾਰ,
ਸਿਰ ਤੋਂ ਰੋਜ਼ ਲੰਘਾਣੀਏਂ ਮੈਂ ਰੇਲਾਂ ਦਾ ਭਾਰ ॥
[ਨੂਰ ਜਹਾਂਨ

**ਅੱਖਾਂ ਮੀਟ ਜਾਣੀਆਂ**—ਮਰ ਜਾਣਾ ।

ਉਸ ਦੀ ਆਮਦਨ ਭੀ ਕਾਫ਼ੀ ਸੀ । ਪਰ ਅੱਜ ਉਸ ਦੇ ਅੱਖਾਂ ਮੀਟਣ ਨਾਲ ਘਰ ਵਿਚ ਕੁਝ ਭੀ ਬਾਕੀ ਨਹੀਂ ਸੀ । ਜਾਇਦਾਦ ਉਸ ਨੇ ਕੋਈ ਖਾਸ ਬਣਾਈ ਨਹੀਂ ਸੀ । ਕੰਮ ਵਿਚ ਉਸ ਦੇ ਭਰਾ ਭਾਈਵਾਲ ਸਨ । ਉਹ ਸ਼ਾਇਦ ਹੀ ਹੁਣ ਇਸ ਨਿਮਾਣੀ ਦੇ ਪੱਲੇ ਕੁਝ ਪਾਣ । [ਜੀਵਨ ਗੁੰਝਲ

**ਅੱਖਾਂ ਮੀਟ ਰੱਖਣਾ**—ਬੇ-ਪਰਵਾਹ ਰਹਿਣਾ; ਚੁੱਪ ਰਹਿਣਾ ।

ਕੀ ਮੈਂ ਸੁਣ ਨਹੀਂ ਚੁਕੀ, ਜਿਸ ਤਰਾਂ ਤੁਸੀਂ ਰੋਵੀ ਰੋਵੀ ਘੰਟੇ ਰੋਜ਼ਾਨਾ ਮਿਹਨਤ ਕਰਕੇ ਕੱਟੀਆਂ ਹੋਈਆਂ ਗੱਡੀਆਂ ਦੇ ਜ਼ਖਮੀਆਂ ਨੂੰ ਸਿਹਤਯਾਬ ਕੀਤਾ ਸੀ ? ਏਹੋ ਤਾਂ ਉੱਚ ਆਤਮਾਆਂ ਦੀ ਖੂਬੀ ਹੁੰਦੀ ਹੈ ਕਿ ਉਹ ਆਪਣੇ ਗੁਣਾ ਵਲੋਂ ਹਮੇਸ਼ਾਂ ਅੱਖਾਂ ਮੀਟੀ ਰੱਖਦੇ ਨੇ । [ਮ: ਧ:

"ਮੂੰਹ ਛੋਟਾ ਗੱਲ ਵੱਡੀ ਹੈ, ਪਰ ਕੀਹ ਕਰਾਂ ਜੇ ਅੱਜ ਨ ਦੱਸਿਆ ਤੇ ਕਲ੍ਹ ਕਲੇਤਰ ਨੂੰ ਮੇਰੀ ਹੀ ਜ਼ਮੀਰ ਮੈਨੂੰ ਲਾਨਤਾਂ ਪਾਏਗੀ ਕਿ ਦੀਦਾ-ਦਾਨਿਸਤਾ ਮੈਂ ਕਿਉਂ ਅੱਖਾਂ ਮੀਟੀ ਰੱਖੀਆਂ ।" [ਜੀਵਨ ਸੰਗਰਾਮ

**ਅੱਖਾਂ ਮੀਟਣੀਆਂ**—ਮਰ ਜਾਣਾਂ, ਅੰਤਲੇ ਸੁਆਸ ਦੇਣੇ ; ਤਿਆਗਣਾ ।

ਮਾਵਾਂ ਦੀ ਅਖੀਰਲੀ ਮੰਗ ਇਹ ਹੁੰਦੀ ਹੈ ਕਿ ਉਹ ਆਪਣੇ ਪੁੱਤਾਂ ਦੇ ਹੱਥਾਂ ਵਿਚ ਅਖੀਰਲਾ ਸੁਆਸ ਲੈਣ, ਉਹਨਾਂ ਨੂੰ ਆਪਣੇ ਕਿਸੇ ਬੱਚੇ ਦਾ ਦੁਖ ਨ ਸਹਿਣਾ ਪਏ । ਕੁਦਰਤੀ ਹੋਣੀ ਭੀ ਇਹੋ ਹੈ ਕਿ ਮਾਵਾਂ ਆਪਣੇ ਬੱਚਿਆਂ ਤੋਂ ਪਹਿਲਾਂ ਆਪਣਾ ਜੀਵਨ-ਪੰਧ ਮੁਕਾ ਲੈਣ । ਇਸ ਲਈ ਮਾਵਾਂ ਦਾ ਹਰਕ ਵਿੱਛੜ ਜਾਣਾ ਇਹੋ ਜਿਹੀ ਅਣ-ਹੋਣੀ ਗੱਲ ਨਹੀਂ ਕਿ ਇਸ ਨੂੰ ਅਸਹਿ ਸੱਟ ਸਮਝਿਆ ਜਾਏ । ਭਾਗਾਂ ਵਾਲੀਆਂ ਮਾਵਾਂ ਪੁੱਤਾਂ ਦੀ ਝੋਲੀ ਵਿਚ ਹੀ ਅੱਖਾਂ ਮੀਟਦੀਆਂ ਹਨ । [ਪ੍ਰੀਤ ਲੜੀ

ਸੋਭਾ ਸਿੰਘ ਦੇ ਹੁਨਰ-ਪ੍ਰਸ਼ੰਸਕਾਂ ਦੀ ਗਿਣਤੀ ਜਿਸ ਤੇਜ਼ੀ ਨਾਲ ਵੱਧ ਰਹੀ ਹੈ, ਤੇ ਜਿਸ ਤੇਜ਼ੀ ਨਾਲ ਉਸ ਦੀ ਸੋਭਾ ਭਾਰਤ ਦੀਆਂ ਹੱਦਾਂ ਟੱਪ ਕੇ ਕੌਮਾਂਤਰੀ ਦਰਜੇ ਤਕ ਪਹੁੰਚ ਰਹੀ ਹੈ, ਜੇ ਉਸ ਦੇ ਥਾਂ ਕੋਈ ਹੋਰ ਕਲਾਕਾਰ ਹੁੰਦਾ, ਤਾਂ ਇਸ ਸੋਭਾ ਤੋਂ ਰਜਵਾਂ ਮਾਇਕ ਲਾਭ ਉੱਠਾ ਸਕਦਾ ਸੀ । ਪਰ ਹੁਨਰ ਦੇ ਇਸ ਪ੍ਰੇਮੀ ਨੇ ਸਭ ਲਟਾਕੇ ਛੱਡ ਕੇ ਆਪਣੇ ਸੁੱਖ ਅਤੇ ਸੁਨਹਿਰੀ ਭਵਿਸ਼ ਵਲੋਂ ਅੱਖਾਂ ਮੀਟ ਕੇ ਕਾਂਗੜਾ-ਦੂਣ ਵਿਚ ਜਾ ਧੂਣੀ ਰਮਾਈ ਹੈ । ਉਸ ਦੀ ਚਾਹ ਹੈ ਕਿ ਪੰਜਾਬੀ ਹੁਨਰ ਦੇ ਕੇਂਦਰ ਇਸ ਕਾਂਗੜਾ-ਦੂਣ ਵਿਚ ਰਹਿ ਕੇ ਉਹ ਇਕ ਵਾਰੀ ਫੇਰ ਪੰਜਾਬ ਦੀ ਪ੍ਰਾਚੀਨ ਚਿਤ੍ਰਕਲਾ ਨੂੰ ਸੁਰਜੀਤ ਕਰੇਗਾ । [ਲੋਕ ਸਾਹਿੱਤ

**(ਕਿਸੇ ਨਾਲ) ਅੱਖਾਂ ਲਗ ਜਾਣੀਆਂ**—ਵੇਖ ਕੇ ਪਿਆਰ ਪੈ ਜਾਣਾ ; ਮੋਹਿਆ ਜਾਣਾ ।

ਸੁਰੇਸ਼ ਤੇ ਮਹਿੰਦਰ ਧਰਮ ਮਿੱਤਰ ਸਨ ਤੇ ਓਹ ਦੋਵੇਂ ਹਿੰਦੂ ਸਮਾਜ ਦੇ ਸਨ । ਜਦੋਂ ਸੁਰੇਸ਼ ਨੇ ਸੁਣਿਆ ਕਿ ਮਹਿੰਦਰ ਇਕ ਬ੍ਰਹਮੂ ਕੁੜੀ ਨਾਲ ਵਿਆਹ ਕਰਨ ਤੇ ਤੁਲਿਆ ਹੋਇਆ ਹੈ ਤਾਂ ਉਸ ਨੇ ਮਹਿੰਦਰ ਨੂੰ ਜਾ ਕੇ ਕਿਹਾ ਕਿ ਤੂੰ ਬ੍ਰਹਮੂ ਕੁੜੀ ਨਾਲ ਵਿਆਹ ਨਹੀਂ ਕਰ ਸਕਦਾ, ਮੈਂ ਇਕ ਮਹੀਨੇ ਦੇ ਅੰਦਰ ਤੇਰਾ ਵਿਆਹ ਕਰਾ ਦਿਆਂਗਾ । ਤਾਂ ਮਹਿੰਦਰ ਨੇ ਜਵਾਬ ਦਿੱਤਾ ਕਿ ਹੋਰ ਕਿਸੇ ਨਾਲ ਵਿਆਹ ਕਰਨਾ ਮੇਰੇ ਲਈ ਅਸੰਭਵ ਹੈ । ਸੁਰੇਸ਼ ਨੇ ਕਿਹਾ ਅਸੰਭਵ ਕਿਉਂ ? ਕੀ ਉਸ ਕੁੜੀ ਨਾਲ ਸਗੋਂ ਤੇਰੀਆਂ ਅੱਖਾਂ ਲਗ ਗਈਆਂ ਨੇ ? [ਵਿਖਾ

**ਅੱਖਾਂ ਲਾਈ ਬੈਠਣਾ**—ਰਾਹ ਤੱਕਣਾ ।

ਦੇਵਜਾਨੀ ਕੱਚ ਦੀ ਉਡੀਕ ਵਿੱਚ ਅੱਖਾਂ ਰਸਤੇ ਤੇ ਲਾਈ ਬੈਠੀ ਸੀ । [ਚ: ਵ:

**ਅੱਖਾਂ ਵਹਿ ਪੈਣੀਆਂ**—ਰੋ ਪੈਣਾ ।

ਉਸ ਦੇ ਸਿਰ ਨੂੰ ਚੱਕਰ ਆ ਰਹੇ ਸਨ । ਪਰ ਝਟ ਹੀ ਉਹ ਘਬਰਾਹਟੀ ਮੰਜੇ ਤੋਂ ਉਠੀ ਤੇ ਸ਼ੰਕਰ ਦੇ ਲੱਕ ਨਾਲ ਲਿਪਟ ਕੇ ਕੁਰਲਾਉਣ ਲੱਗੀ । ਉਸ ਦਾ ਕਰੁਣਾ ਭਰਿਆ ਵਿਰਲਾਪ ਸੁਣ ਕੇ ਬੇ-ਓੜਕ ਅੱਖਾਂ ਵਹਿ ਪਈਆਂ । [ਗਰੀਬ ਦੀ ਦੁਨੀਆਂ

**ਅੱਖਾਂ ਵਟਾਣਾ**—ਗੁੱਸੇ ਵਿਚ ਆਣਾ ।

ਉਹ ਵੀ ਸਮਾਂ ਸੀ, ਪਲਕ ਨਾ ਝੱਲਦਾ ਸੈਂ,
ਵੇ ਤੂੰ ਮੇਰੀਆਂ ਅੱਖਾਂ ਵਟਾਈਆਂ ਨੂੰ ।
ਹੱਸ ਹੱਸ ਕੇ ਵੱਢੀਆਂ ਤਾਰਦਾ ਸੈਂ,
ਮੇਰੇ ਨੈਣਾਂ ਦੇ ਸ਼ੋਖ ਸਿਪਾਹੀਆਂ ਨੂੰ ।
[ਸਾਵੇ ਪੱਤਰ

**ਅੱਖਾਂ ਵਿੱਚ ਘੱਟਾ ਪਾਣਾ**—ਧੋਖਾ ਦੇਣਾ, ਠੱਗ ਲੈਣਾ, ਚਾਰ ਲੈਣਾ ।

ਉਸ ਨੇ ਸਰਦ ਸਫ਼ਰ ਵਿੱਚ ਗੁਜ਼ਾਰਾ ਕਰਨ ਦੀ ਤਰਕੀਬ ਇਹ ਕੱਢੀ ਸੀ ਕਿ ਹਜਾਮਤ ਨਾ ਕਰ ਕੇ ਵਾਲ ਲੰਮੇ ਲੰਮੇ ਵਧਾ ਲਏ ਸਨ, ਤੇ ਕੱਪੜੇ ਪਹਿਨਣ ਦੀ ਵਿਉਂਤ ਸਾਧੂਆਂ ਵਰਗੀ ਬਣਾ ਕੇ ਉਪਰ ਸ਼ਾਲ ਓਢ

ਲਈ ਸੀ। ਵੈਸੇ ਹੀ ਆਮ ਬੰਗਾਲੀਆਂ ਦਾ ਪਹਿਰਾਵਾ ਸਾਧੂਆਂ ਨਾਲ ਮਿਲਦਾ ਹੁੰਦਾ ਹੈ, ਪਰ ਹੁਣ ਤਾਂ ਬਾਬੂ ਨੂੰ ਪਰਮਾਰਥ ਦੇ ਕਰਮਚਾਰੀਆਂ ਦੀ ਅੱਖੀਂ ਘੱਟਾ ਪਾਣ ਵਿੱਚ ਰਤਾ ਭੀ ਮੁਸ਼ਕਲ ਪੇਸ਼ ਨਾ ਆਈ, ਤੇ ਉਸ ਨੇ ਪੰਜ ਤਰਨੀ ਦਾਖ਼ਲ ਹੋਣ ਲਗਿਆਂ ਸਾਧੂਆਂ ਦੀ ਕਤਾਰ ਵਿਚ ਰਲ ਕੇ ਰਾਸ਼ਨ ਲਕੜੀ ਦੀ ਪਰਚੀ ਲੈ ਲਈ ਸੀ।

[ਨਵੀਆਂ ਕੀਮਤਾਂ

**ਅੱਖਾਂ ਵਿੱਚ ਚਰਬੀ ਆਣੀ**—ਹੰਕਾਰੀ ਹੋ ਜਾਣਾ।

ਕਲ ਉਹ ਭੁੱਖਾ ਮਰਦਾ ਸੀ ; ਅਜ ਚਾਰ ਪੈਸੇ ਹੋ ਗਏ ਹਨ ਤੇ ਉਸ ਦੀਆਂ ਅੱਖਾਂ ਵਿੱਚ ਚਰਬੀ ਆ ਗਈ ਹੈ। ਕਿਸੇ ਨੂੰ ਕੁਝ ਸਮਝਦਾ ਹੀ ਨਹੀਂ। [ਸੰ.

**ਅੱਖਾਂ ਵਿੱਚ ਛਾਣਨਾ**—ਧਿਆਨ ਨਾਲ ਵੇਖਣਾ।

ਅੱਖਾਂ ਵਿਚ ਦੀ ਛਾਣਿਆਂ ਹਿੰਦੋਸਤਾਨ,
ਸ਼ਾਨ ਪਰ ਤੇਰੀ ਨ ਦਿੱਸੀ ਹੋਰ ਥਾਨ।

[ਚੰ. ਵ. ਕਵਿਤਾ

**ਅੱਖਾਂ ਵਿੱਚ ਪਰਵਾਨ ਹੋਣਾ**—ਪਿਆਰੀ ਲੱਗਣਾ।

ਪ੍ਰਭਾ ਜੇਹੋ ਜੇਹਾ ਪਤੀ ਚਾਹੁੰਦੀ, ਆਸ ਕਰ ਸਕਦੀ ਸੀ, ਜੇਹੜੀਆਂ ਅੱਖਾਂ ਵਿੱਚ ਪਰਵਾਨ ਹੋਣਾ ਚਾਹੁੰਦੀ, ਹੋ ਸਕਦੀ ਸੀ। ਉਸ ਦਾ ਦਿਲ ਅਜੇ ਸਾਬਤ ਸੀ। ਉਸ ਦੀ ਹਿੱਕ ਅਨਮੋਲੀ ਸੀ। ਪਰ ਉਹ ਇੱਕ ਮੌਤ ਮੱਲੇ ਕੈਦੀ ਦੀ ਇੱਕ ਖਾਲੀ ਰਾਤ ਨੂੰ ਆਪਣੇ ਸਾਰੇ ਜੀਵਨ ਨਾਲ ਭਰ ਦੇਣ ਲਈ ਤਿਆਰ ਹੋ ਜਾਂਦੀ ਹੈ। [ਅ: ਮ:

**ਅੱਖਾਂ ਵਿੱਚ ਪਾਣੀ ਆ ਜਾਣਾ**—ਪ੍ਰਸੰਨਤਾ ਤੇ ਖੁਸ਼ੀ ਦੇ ਹੁਲਾਰੇ ਵਿੱਚ ਅੱਖਾਂ ਸਜਲ ਹੋਣੀਆਂ ; ਵੈਰਾਗ ਮਈ ਹਾਲਤਾਂ।

ਅਚਲਾ ਜਦੋਂ ਆਪਣੇ ਮਕਾਨ ਵਿੱਚ ਜਾਣ ਲਗੀ ਤਾਂ ਉਸ ਨੇ ਰਾਮ ਬਾਬੂ ਦੇ ਪੈਰ ਫੜੇ ਹੀ ਸਨ ਕਿ ਉਸ ਨੇ ਕਿਹਾ, 'ਪੁਤ੍ਰੀ, ਰੱਤੀ ਪੈਰ ਫੜ ਲੈਣ ਨਾਲ ਤੇ ਮੀਲ ਦੋ ਮੀਲ ਦੂਰ ਚਲੇ ਜਾਣ ਨਾਲ ਮੇਲ ਗੇਲ ਛੁਟ ਜਾਵੇਗਾ ਕਿਤੇ ਇਹ ਨਾ ਸਮਝ ਲਈ।' ਅਚਲਾ ਨੇ ਸਜਲ ਅੱਖੀਆਂ ਨੂੰ ਉਤਾਂਹ ਚੁੱਕ ਕੇ ਕਿਹਾ, ਮੈਂ ਤਾਂ ਇਹ ਕਦੇ ਵੀ ਨਹੀਂ ਚਾਹੁੰਦੀ, ਤਾਇਆ ਜੀ। ਇਹ ਹੁਆ ਦੇਣ ਵਾਲੀ ਗੱਲ ਸੁਣਕੇ ਬੁੱਢੇ ਦੀਆਂ ਅੱਖੀਆਂ ਵਿੱਚ ਵੀ ਪਾਣੀ ਆ ਗਿਆ। [ਰਿਖਾ

**ਅੱਖਾਂ ਵਿੱਚ ਬਹਾਣਾ**—ਬਹੁਤ ਸਤਿਕਾਰ ਦੇਣਾ, ਕਦਰ ਕਰਨੀ।

ਸਹਿਕ ਸਹਿਕ ਕੇ ਪ੍ਰੀਤਮ ਜੁੜਿਆ
(ਅਸਾਂ) ਅੱਖਾਂ ਵਿੱਚ ਬਹਾਇਆ,
ਏਥੋਂ ਸਦ ਕੇ ਦਿਲ ਦੀ ਖੂੰਜੇ,
(ਅਸਾਂ) ਰਤੜਾ ਪਲੰਘ ਵਿਛਾਇਆ,
ਝੋਲੀ ਪਾਕੇ ਤਾਨੇ ਮੇਹਣੇ,
(ਅਸਾਂ) ਮਾਹੀ ਘਰੀਂ ਵਸਾਇਆ,
ਬੂਹੇ ਭੀੜ ਹਰਾਈਆਂ ਰਾਸਾਂ,
(ਅਸਾਂ) ਜੋ ਮੰਗਿਆ ਸੋ ਪਾਇਆ।

[ਚੰ. ਵ.

**ਅੱਖਾਂ ਵਿੱਚ ਰੜਕਣਾ**—ਭੈੜਾ ਲੱਗਣਾ, ਨਫ਼ਰਤ ਹੋ ਜਾਣੀ।

ਉਹ ਏਹ ਨਹੀਂ ਸੀ ਜਾਣਦਾ ਕਿ ਸਰਮਾਏਦਾਰਾਂ ਦਾ ਖੌਰ ਸੱਪ ਵਾਲਾ ਹੁੰਦਾ ਹੈ—ਜੇਹੜਾ ਆਦਮੀ ਇਕ ਵਾਰੀ ਉਨ੍ਹਾਂ ਦੀਆਂ ਅੱਖਾਂ ਵਿੱਚ ਰੜਕ ਜਾਵੇ, ਉਹ ਮਰਦੇ ਦਮ ਤੀਕ ਉਸ ਵਲੋਂ ਅਵੇਸਲੇ ਨਹੀਂ ਹੁੰਦੇ।

[ਗਰੀਬ ਦੀ ਦੁਨੀਆਂ

**ਅੱਖਾਂ ਵਿੱਚ ਲਹੂ ਉਤਰਨਾ**—ਬਹੁਤ ਗੁੱਸੇ ਵਿੱਚ ਆਉਣਾ।

ਪੁੱਤਰ ਦੀ ਇਹ ਕਰਤੂਤ ਸੁਣ ਕੇ ਉਸ ਦੀਆਂ ਅੱਖਾਂ ਵਿੱਚ ਲਹੂ ਉਤਰ ਆਇਆ ਤੇ ਕਿਰਪਾਨ ਚੁੱਕ ਕੇ ਉਸ ਨੂੰ ਲੱਭਣ ਉਠ ਦੌੜਿਆ। [ਸੰ.

**ਅੱਖਾਂ ਵਿੱਚ ਲਾਲੀ ਉਤਰਨੀ**—ਗੁੱਸੇ ਨਾਲ ਅੱਖਾਂ ਲਾਲ ਹੋ ਜਾਣੀਆਂ।

ਜਦੋਂ ਉਹ ਘਰ ਪੁੱਜਾ ਤਾਂ ਉਸਨੇ ਘਰ ਦੀ ਹਾਲਤ ਦੇਖੀ। ਸਾਰਾ ਘਰ ਉਜੜਿਆ ਪਿਆ ਸੀ। ਇਹ ਵੇਖ ਕੇ ਉਸ ਦੀਆਂ ਅੱਖਾਂ ਵਿੱਚ ਲਾਲੀ ਉਤਰ ਆਈ। [ਸੰ.

**ਅੱਖਾਂ ਵਿੱਚ ਵਸਾਣਾ (ਕਿਸੇ ਨੂੰ)**—ਬਹੁਤ ਪਿਆਰ ਤੇ ਸਤਿਕਾਰ ਕਰਨਾ। ਪਿਆਰ ਪਾਣਾ ; ਪਸੰਦ ਕਰਨਾ।

ਰਸਾਲ ਨੈਣ, ਰੂਪ ਰੰਗ, ਸ਼ੀਲਤਾ, ਬਹਾਦੁਰੀ,
ਸੁਭਾਉ ਦੇਖ ਮਿੱਠੜਾ ਜ਼ੁਬਾਨ ਖੰਡ ਦੀ ਛੁਰੀ,
ਛਲੀ ਗਈ ਅਬੋਲ, ਦੇਖ ਲਿੰਬ ਪੋਰ ਜ਼ਾਹਰੀ,
ਵਸਾਇ ਵਿੱਚ ਅੱਖੀਆਂ, ਘੁਮਾਇ ਜਿੰਦੜੀ ਛਡੀ।

[ਚੰ. ਵ. ਕਵਿਤਾ

**ਅੱਖਾਂ ਵਿੱਚੋਂ ਚਿਣਗਾਂ ਫੁੱਟਣ ਲਗਣੀਆਂ**—ਗੁੱਸੇ ਨਾਲ ਅੱਖਾਂ ਲਾਲ ਹੋ ਜਾਣੀਆਂ।

ਅਚਾਨਕ ਹੀ ਜਗਤ ਸਿੰਘ ਨੇ ਆ ਕੇ ਉਸ ਨੂੰ ਇੱਕ ਅਜੇਹੀ ਭਿਆਨਕ ਖਬਰ ਸੁਣਾਈ, ਜਿਸ ਨੂੰ ਸੁਣ

ਕੇ ਉਹ ਮਾਰੇ ਗੁੱਸੇ ਦੇ ਤੇਲ ਵਿੱਚ ਤਲੀਂਦੇ ਵੜਾਊਂ ਵਾਂਗ ਹੋ ਗਿਆ। ਉਸ ਦਾ ਸਾਰਾ ਗੁੱਸਾ ਕੰਬਣ ਲੱਗ ਪਿਆ ਤੇ ਅੱਖਾਂ ਵਿੱਚੋਂ ਚਿਣਗਾਂ ਫੁੱਟਣ ਲਗੀਆਂ। [ਫ਼: ਫ਼:

**ਅੱਖਾਂ ਵਿੱਚੋਂ ਡਿੱਗ ਜਾਣਾ (ਕਿਸੇ ਦੀਆਂ)**—ਆਪਣੀ ਕੱਦਰ ਗੁਆ ਬਹਿਣਾ ਕਿਸੇ ਕੁ-ਕਰਮ ਆਦਿ ਨਾਲ।

ਮੈਂ ਆਪਦਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਇਹ ਗੱਲ ਮੰਨਦੇ ਹੋ। ਮੇਰਾ ਵੀ ਕਿਸੇ ਦੀਆਂ ਅੱਖਾਂ ਵਿੱਚੋਂ ਡਿੱਗ ਜਾਣ ਦਾ ਇਹ ਪਹਿਲਾ ਤਜਰਬਾ ਹੈ। ਕੀ ਤੁਹਾਨੂੰ ਇਸ ਗੱਲ ਦਾ ਗਿਆਨ ਹੈ ਕਿ ਮੇਰਾ ਘਾਉ ਵੀ ਬੜਾ ਡੂੰਘਾ ਹੈ? [ਬੂਹੇ ਬੈਠੀ ਧੀ

**ਅੱਖੀਓਂ ਉਹਲੇ ਕਰਨਾ**—ਛੁਪਾ ਛੱਡਣਾ।

ਤੇਰਾ ਅਕਦ ਪੜ੍ਹਾ ਕੇ ਅੱਲੀ ਕੁਲੀ ਦੇ ਨਾਲ,
ਅੱਖੀਓਂ ਉਹਲੇ ਕਰਨ ਲਈ ਜਾ ਸੁੱਟਿਆ ਬੰਗਾਲ।
[ਨੂਰ ਜਹਾਨ

**ਅੱਖੀਆਂ ਅੱਗੇ ਹਨੇਰਾ ਆਉਣਾ**—ਕੁਝ ਨਾ ਸੁੱਝਣਾ ਬੁੱਝਣਾ; ਉਦਾਸੀ ਜਾਂ ਕ੍ਰੋਧ ਕਰਕੇ ਹੋਸ਼ ਗੁੰਮ ਹੋਣੇ।

ਜਦੋਂ ਕੇਦਾਰ ਬਾਬੂ ਨੇ ਸੁਰੇਸ਼ ਨਾਲ ਆਪਣੀ ਲੜਕੀ ਨੂੰ ਵਾਪਸ ਆਉਂਦਿਆਂ ਵੇਖਿਆ ਤਾਂ ਉਸ ਨੇ ਬੜੀ ਕਾਹਲੀ ਨਾਲ ਪੁੱਛਿਆ, "ਮਹਿੰਦਰ (ਜਵਾਈ) ਕਿੱਥੇ ਹੈ?" ਤਾਂ ਸੁਰੇਸ਼ ਨੇ ਕਿਹਾ, "ਮਹਿੰਦਰ ਤਾਂ ਆ ਨਹੀਂ ਸਕਿਆ।" ਇਹ ਸੁਣ ਕੇ ਕੇਦਾਰ ਬਾਬੂ ਦੀਆਂ ਅੱਖੀਆਂ ਅੱਗੇ ਹਨੇਰਾ ਆ ਗਿਆ ਤੇ ਕੁਝ ਦੇਰ ਤੱਕ ਉਨ੍ਹਾਂ ਵਲ ਸ਼ੱਕ ਦੀ ਨਜ਼ਰ ਨਾਲ ਵੇਖਦਾ ਰਿਹਾ। [ਵਿਖਾ

**ਅੱਖੀਆਂ ਚਾਰ ਹੋਣਾ**—ਦੋ ਪਿਰਾਂ ਦੀ ਨਿਗਾਹ ਮਿਲਣੀ।

ਮਹਿੰਦਰ ਨੇ ਮੂੰਹ ਭੁਆ ਕੇ ਅਰਲਾ ਵਲ ਵੇਖਿਆ। ਉਨ੍ਹਾਂ ਅੱਖੀਆਂ ਚਾਰ ਹੁੰਦਿਆਂ ਹੀ ਮੂੰਹ ਨੀਵਾਂ ਪਾ ਲਿਆ। [ਵਿਖਾ

**ਅੱਖੀਆਂ ਭਰਨਾ**—ਕਿਸੇ ਦੁਰਘਟਨਾ ਨੂੰ ਵੇਖ ਕੇ ਰੋਣ ਆਉਣਾ; ਕਿਸੇ ਦੁਰਘਟਨਾ ਦੀ ਯਾਦ ਵਿੱਚ ਰੋਣਾ।

ਬਸੰਤ ਸਿੰਘਾ, ਤੂੰ ਅੱਖੀਆਂ ਨਾਂ ਭਰ ਤੇ ਨਾਂ ਮੋਰੇ ਮਰਨ ਦਾ ਐਡਾ ਗ਼ਮ ਕਰ। ਮਰਨਾ ਸਭ ਨੇ ਹੈ, ਕੋਈ ਅੱਗੇ, ਕੋਈ ਪਿੱਛੇ। [ਕ਼. ਸ਼.

**ਅੱਖੀਆਂ ਮਿਲਣੀਆਂ**—ਇਕ ਦੂਜੇ ਵਲ ਥੋੜ੍ਹੇ ਸਮੇਂ ਲਈ ਵੇਖਣਾ; ਅੱਖਾਂ ਚਾਰ ਹੋਣੀਆਂ।

ਕਿਦਾਰ ਬਾਬੂ ਨੇ ਕਿਹਾ, "ਅਚਲਾ ਪੁੱਤ੍ਰੀ ਸੁਰੇਸ਼ ਬਾਬੂ ਨੂੰ ਤੂੰ ਆਪਣਾ ਪਰਮ ਸਨੇਹੀ ਸਮਝ। ਜੋ ਕੁਝ ਤੂੰ ਮਾਲੂਮ ਕਰਨਾ ਚਾਹੇਂ, ਇਨ੍ਹਾਂ ਪਾਸੋਂ ਕਰ ਲੈਣਾ। ਮੈਂ ਹੁਣੇ ਆਇਆ" ਤੇ ਏਨਾ ਕਹਿ ਕੇ ਉਹ ਹੇਠਾਂ ਚਲੇ ਗਏ। ਤਦ ਇਕ ਪਲ ਲਈ ਦੋਹਾਂ ਦੀਆਂ ਅੱਖੀਆਂ ਮਿਲ ਕੇ ਹੇਠਾਂ ਝੁਕ ਗਈਆਂ। [ਵਿਖਾ

**ਅੱਖੋਂ ਉਹਲੇ ਕਰ ਦੇਣਾ**—ਭੁਲਾ ਦੇਣਾ, ਲੁਕਾ ਰੱਖਣਾ।

ਇਨਸਪੈਕਟਰ ਸਾਹਿਬ, ਕਈ ਵਾਰੀ ਇਤਫ਼ਾਕ ਨਾਲ ਵੀ ਐਸਾ ਹੋ ਜਾਇਆ ਕਰਦਾ ਹੈ ਕਿ ਅਸਲ ਮੁਜਰਮ ਦੇ ਥਾਂ ਕਿਸੇ ਬੇ-ਕਸੂਰ ਆਦਮੀ ਲਈ ਕੁਝ ਸਬੂਤ ਜੁੜ ਜਾਂਦੇ ਨੇ, ਪਰ ਇਸ ਦਾ ਮਤਲਬ ਇਹ ਨਹੀਂ ਕਿ ਅਸਲੀਅਤ ਨੂੰ ਅੱਖੋਂ ਓਹਲੇ ਕਰ ਦਿੱਤਾ ਜਾਵੇ। ਮੈਂ ਠੀਕ ਕਹਿੰਦਾ ਹਾਂ ਕਿ ਇਹ ਆਦਮੀ ਬਿੱਲਕੁਲ ਦੋਸ਼ੀ ਨਹੀਂ। [ਖਿ: ਦੁ:

**ਅੱਗ ਤੇ ਤੇਲ ਪਾਉਣਾ ਜਾਂ ਬਲਦੀ ਤੇ ਤੇਲ ਪਾਉਣਾ**-ਕਿਸੇ ਗੱਲ ਨੂੰ ਹੋਰ ਭੜਕਾਉਣਾ; ਕੰਮ ਹੋਰ ਖਰਾਬ ਕਰਨਾ।

ਕੋਈ ਅੱਗ ਨੂੰ ਨਹੀਂ ਬੁਝਾਉਣ ਜੋਗਾ,
ਜਿਹੜਾ ਉੱਠਦਾ ਹੈ, ਤੇਲ ਪਾਉਣ ਵਾਲਾ।
ਘਰ ਦੀ ਅੱਗ ਸਾਡੀ ਲੰਕਾ ਫੂਕ ਸੁੱਟੀ,
ਬੇ ਸਲੂਕੀ ਨੇ ਕੱਖ ਨ ਛੱਡਿਆ ਹੈ। [ਚੰ: ਵ:

**ਅੱਗ ਦਾ ਮੀਂਹ ਵਰ੍ਹਾਉਣਾ**—ਖਰ੍ਹਵੇ ਬੋਲ ਕੇ ਕ੍ਰੋਧ ਦੀ ਅੱਗ ਬਾਲ ਦੇਣੀ।

ਇਸ ਵਿਆਹ ਦੇ ਅਸਰ ਨਾਲ ਕਈ ਤੇਜ਼ ਤਰਾਰ ਜ਼ਬਾਨਾਂ ਨੇ ਦੰਦਾਂ ਤੋਂ ਬਾਹਰੀਆਂ ਹੋ ਕੇ ਅੱਗ ਦਾ ਮੀਂਹ ਵਰ੍ਹਾਉਣਾ ਚਾਹਿਆ, ਕਈਆਂ ਦੇ ਸੀਨੇ ਪਾਟ ਗਏ ਤੇ ਉਹਨਾਂ ਵਿੱਚੋਂ ਸੁਧਾਰਕ ਮਜ਼ਮੂਨਾਂ ਦਾ ਤੂਫ਼ਾਨ ਉਮਡਿਆ, ਪਰ ਚਾਂਦੀ ਦੀ ਇੱਕੋ ਵਾਛੜ ਨੇ ਸਭ ਦੇ ਜੋਸ਼ ਠੰਢੇ ਕਰ ਦਿੱਤੇ। [ਫ਼: ਫ਼:

**ਅੱਗ ਨਾਲ ਖੇਡਣਾ**—ਲੋ ਤਪਸ਼ ਸਹਾਰਨੀ।

ਅੱਜ ਸਾਡੇ ਤੇ ਸਾਡੇ ਬੱਚਿਆਂ ਦੇ ਮੂੰਹ ਚੋਂ ਜੁਆਰ ਦੀ ਉਹ ਬੁਰਕੀ ਵੀ ਖੋਹੀ ਜਾ ਰਹੀ ਹੈ, ਜਿਸ ਨੂੰ ਹਾਸਲ ਕਰਨ ਲਈ ਅਸੀਂ ਇਨ੍ਹਾਂ ਸਾੜਵੀਆਂ ਧੁੱਪਾਂ ਤੇ ਝੁਲਸਾਊ ਲੂਆਂ ਵਿੱਚ ਵੀ ਬਾਰ੍ਹਾਂ ਬਾਰ੍ਹਾਂ ਘੰਟੇ ਰੋਜ਼ ਅੱਗ ਨਾਲ ਖੇਡਦੇ ਰਹਿੰਦੇ ਹਾਂ। [ਗਰੀਬ ਦੀ ਦੁਨੀਆਂ

**ਅੱਗ ਪਾ ਦੇਣੀ**—ਬੇਸੁਆਦੀ ਮਚਾਣਾ ; ਅਮਨ ਖ਼ਰਾਬ ਕਰਨਾ ।

ਜਦੋਂ ਆਰੀਆ ਸਮਾਜੀ ਉਪਦੇਸ਼ਕ ਨੇ ਪਿੰਡ ਦੇ ਸਿੱਖਾਂ ਨੂੰ ਕਿਹਾ ਕਿ ਤੁਹਾਡਾ ਗੁਰੂ ਅਨਪੜ੍ਹ ਸੀ ਤੇ ਤੁਹਾਡਾ ਧਰਮ ਵੀ ਕੁੱਛ ਨਹੀਂ ਤਾਂ ਓਹ ਲੋਕ ਗੁਰੂ ਜੀ ਦੀ ਨਿੰਦਿਆ ਸੁਣ ਕੇ ਭੜਕ ਉਠੇ ਤੇ ਡਾਂਗਾਂ ਉਲਾਰ ਲਈਆਂ ਤਾਂ ਇਕ ਗੁਰਸਿਖ ਨੇ ਜਿਹੜਾ ਸ਼ਹਿਰ ਵਾਲਿਆਂ ਦਾ ਪੈਂਚ ਸੀ ਆਣ ਕੇ ਲੋਕਾਂ ਨੂੰ ਮਨ੍ਹਾ ਕੀਤਾ ਤੇ ਉਸ ਉਪਦੇਸ਼ਕ ਨੂੰ ਕਿਹਾ ਭਾਈ ਤੁਸਾਂ ਇੱਥੇ ਆ ਕੇ ਅੱਗ ਪਾ ਦਿੱਤੀ, ਨਾਲੇ ਆਪਣੀ ਜਾਨ ਤੌਖਲੇ ਵਿੱਚ ਪਾ ਲਈ । [ਬਾਬਾ ਨੌਧ ਸਿੰਘ

**ਅੱਗ ਬਗੋਲਾ ਹੋਣਾ**—ਗੁੱਸੇ ਨਾਲ ਲਾਲ ਪੀਲਾ ਹੋ ਜਾਣਾ ।

ਉਰਵਸ਼ੀ ਨੂੰ ਮਾਂ ਦੀ ਇਹ ਹਰਕਤ ਇਤਨੀ ਬੁਰੀ ਲੱਗੀ ਕਿ ਉਸ ਦੀ ਸੁੱਤੀ ਹੋਈ ਉਭਾਸਰਨ ਸ਼ਕਤੀ ਜਿਵੇਂ ਅਚਾਨਕ ਕੋਈ ਚੋਟ ਖਾ ਕੇ ਨ ਕੇਵਲ ਜਾਗ ਹੀ ਉੱਠੀ, ਸਗੋਂ ਫੁੰਕਾਰ ਉੱਠੀ, ਉਹ ਅੱਡੀ ਤੋਂ ਚੋਟੀ ਤੱਕ ਅੱਗ ਬਗੋਲਾ ਹੋ ਗਈ । [ਗੀ: ਸ਼:

**ਅੱਗ ਬਲ ਉੱਠਣੀ**—ਆਪਸ ਵਿੱਚ ਦੁਸ਼ਮਣੀ, ਵੈਰ, ਲੜਾਈ ਆਦਿਕ ਚੰਗੀ ਤਰ੍ਹਾਂ ਮੱਚ ਪੈਣਾ ।

ਭਾਵੇਂ ਜ਼ਾਹਿਰਾ ਤੌਰ ਤੇ ਸੁਲ੍ਹਾ ਸਫ਼ਾਈ ਜਾਪਦੀ ਸੀ ਪਰ ਉਨ੍ਹਾਂ ਵੈਰ ਮੁੱਕਿਆ ਨਹੀਂ ਸੀ ; ਕਲ੍ਹ ਜ਼ਰਾ ਕੁਝ ਗਲ ਹੋਈ ਤੇ ਅੱਗ ਫਿਰ ਬਲ ਉੱਠੀ । [ਸੰ.

**ਅੱਗ ਬੁਝਾਉਣਾ (ਹਿਰਦੇ ਦੀ)**—ਹਿਰਦੇ ਦੀ ਤਪਸ਼ (ਦੁਖ ਆਦਿ) ਨੂੰ ਘਟਾਣਾ ।

ਆਪੁ ਆਉਣ ਦੀ ਨਹੀਂ ਜੇ ਨੀਤ ਉਸ ਦੀ,
(ਕਾਹਨ ਦੀ)
ਕਾਹਨੂੰ ਗੱਲਾਂ ਤੋਂ ਮਿੱਟੀ ਝਾੜਦਾ ਹੈ ।
ਜੇ ਕਰ ਅੱਗ ਨੂੰ ਨਹੀਂ ਬੁਝਾਉਣ ਜੋਗਾ,
ਪਾ ਪਾ ਤੇਲ ਕਿਉਂ ਸੜਿਆਂ ਨੂੰ ਸਾੜਦਾ ਹੈ ।
[ਚਿ: ਵ:

**ਅੱਗ ਭਬੂਕਾ ਹੋ ਜਾਣਾ**—ਗੁੱਸੇ ਨਾਲ ਲੋਹਾ ਲਾਖਾ ਹੋ ਜਾਣਾ ।

ਪਿਆਰੀ ਕਾਂਤਾ ! ਤੂੰ ਮੈਨੂੰ ਨਿਰਮੋਹ ਹੋਣ ਦਾ ਦੋਸ਼ ਲਾਇਆ ਹੈ । ਤੂੰ ਸ਼ਾਇਦ ਖਿਆਲ ਕਰਦੀ ਹੋਵੇਂਗੀ ਕਿ ਮੈਂ ਤੇਰਾ ਮੇਹਣਾ ਪੜ੍ਹ ਕੇ ਗੁੱਸੇ ਨਾਲ ਅੱਗ ਭਬੂਕਾ ਹੋ ਜਾਵਾਂਗੀ ਪਰ ਤੇਰਾ ਖ਼ਿਆਲ ਗ਼ਲਤ ਹੈ । ਗੁੱਸਾ ਮੈਂ ਤਾਂ ਕਰਾਂ, ਜੇ ਤੂੰ ਗ਼ਲਤ ਲਿਖਿਆ ਹੋਵੇ । ਮੈਂ ਸੱਚ ਮੁੱਚ ਨਿਰਮੋਹ ਹੋ ਚੁਕੀ ਹਾਂ । ਮੋਹ ਜਾਂ ਪਿਆਰ ਕੇਹੜੇ ਪੰਛੀ ਦਾ ਨਾਮ ਹੈ, ਮੈਨੂੰ ਇਸ ਦਾ ਚੇਤਾ ਹੀ ਭੁੱਲ ਚੁਕਾ ਹੈ । ਮੈਂ ਪੱਥਰ ਹੀ ਹੋ ਗਈ ਹਾਂ [ਲੋਕ ਸਾਹਿੱਤ

**ਅੱਗ ਭੜਕਣੀ**—ਲੋਕਾਂ ਵਿੱਚ ਕਿਸੇ ਗੱਲ ਵਿਰੁੱਧ ਰੋਸ ਉੱਠਣਾ ; ਜੋਸ਼ ਉਬਲਣਾ ।

ਸ਼ਰਾਬ ਵਿੱਚ ਮਦਹੋਸ਼ ਨਵਾਬ ਨੇ ਆਪਣੀ ਤ੍ਰੀਮਤ ਰੋਜ਼ੀ ਨੂੰ ਸੰਘੀ ਘੁੱਟ ਕੇ ਮਾਰ ਦਿੱਤਾ । ਅਗਲੇ ਦਿਨ, ਉਸ ਤੋਂ ਅਗਲੇ ਦਿਨ, ਜਿਧਰ ਜਿਧਰ ਵੀ ਪੋਠੋਹਾਰ ਵਿੱਚ ਇਹ ਖ਼ਬਰ ਜਾਂਦੀ ਲੋਕੀਂ ਸ਼ਸ਼ਦਰ ਜਹੇ ਹੋ ਕੇ ਰਹਿ ਜਾਂਦੇ । ਜਿਤਨੀ ਵੀ ਕੋਸ਼ਿਸ਼ ਕੀਤੀ ਗਈ ਇਹਨੂੰ ਛਪਾਣ ਦੀ, ਉਤਨੀ ਹੀ ਜ਼ੋਰ ਨਾਲ ਇਹ ਅੱਗ ਭੜਕਦੀ ਗਈ ।
[ਅੰਦਰਾਂ

**ਅੱਗ ਲੱਗ ਉੱਠਣੀ**—ਬੜਾ ਗੁੱਸਾ ਆਉਣਾ ।

ਅਖ਼ੀਰ ਜਦ ਉਸ ਨੂੰ ਪਤਾ ਲੱਗਾ ਕਿ ਉਸ ਦੇ ਨਾਲ ਕੰਮ ਕਰਨ ਵਾਲੇ ਬਾਬੂ ਲੋਕ ਬੜੀਆਂ ਅਜੀਬ ਅਜੀਬ ਚਲਾਕੀਆਂ ਨਾਲ ਕੰਮ ਕੱਢਦੇ ਅਤੇ ਇਸ ਬਦਲੇ ਲੋਕਾਂ ਪਾਸੋਂ ਸੈਂਕੜੇ ਰੁਪਏ ਰਿਸ਼ਵਤ ਦੇ ਤੌਰ ਤੇ ਮੁੱਛ ਖੜਦੇ ਹਨ, ਤਾਂ ਉਸ ਦੇ ਤਨ ਬਦਨ ਨੂੰ ਅੱਗ ਲੱਗ ਉੱਠੀ । [ਮ: ਧ:

**ਅੱਗ ਲਾ ਦੇਣੀ**—ਅੱਤ ਦਰਜੇ ਦਾ ਜੋਸ਼ ਵਧਾ ਦੇਣਾ ।

ਪਿੰਡ ਬੀਰਮਪੁਰ ਜ਼ਿਲ੍ਹਾ ਹੁਸ਼ਿਆਰਪੁਰ ਦੇ ਸਿੱਖਾਂ ਉਤੇ ਮੁਸਲਮਾਨ ਪਿੰਡਾਂ ਨੇ ਇਕੱਠੇ ਹੋ ਕੇ ਹਮਲਾ ਕੀਤਾ, ਪਰ ਮੁਸਲਮਾਨਾਂ ਨੂੰ ਮੂੰਹ ਦੀ ਖਾਣੀ ਪਈ । ਇਕ ਦੋ ਹੋਰ ਪਿੰਡਾਂ ਵਿਚ ਭੀ ਮੁਸਲਮਾਨਾਂ ਨੂੰ ਭਾਜੜ ਪਈ, ਤੇ ਸਿੱਖਾਂ ਦੇ ਹਮਲੇ ਸ਼ੁਰੂ ਹੋ ਗਏ । ਇਧਰ ਜ਼ਿਲ੍ਹਾ ਅੰਮ੍ਰਿਤਸਰ ਦੇ ਪਿੰਡਾਂ ਵਿਚ ਭੀ ਸਿੱਖਾਂ ਦਾ ਜ਼ੋਰ ਪੈ ਗਿਆ, ਤੇ ਬੜਾ ਘਮਸਾਨ ਸ਼ੁਰੂ ਹੋ ਗਿਆ । ਗੁੱਸਾ ਅੱਗੇ ਭਰਿਆ ਹੀ ਹੋਇਆ ਸੀ ਪੋਠੋਹਾਰ ਦੀ ਕਤਲਾਮ ਕਰ ਕੇ ; ਇਹਨਾਂ ਫ਼ਸਾਦਾਂ ਨੇ ਸਾਰੇ ਪੂਰਬੀ ਪੰਜਾਬ ਵਿਚ ਅੱਗ ਲਾ ਦਿੱਤੀ ।
[ਸੰਤ ਸਿਪਾਹੀ

**ਅੱਗ ਲਾਉਣੀ**—ਝਗੜੇ ਖੜੇ ਕਰਨੇ ; ਵਿਰੋਧ ਪੈਦਾ ਕਰਨਾ, ਅਮਨ ਭੰਗ ਕਰਨਾ ; ਗੁੱਸੇ ਨਾਲ ਲੂਹ ਦੇਣਾ ।

ਮੁੱਲਾਂ ਮਿਸ਼ਰ ਨਿਖੇੜੀ ਰੱਖਦੇ
ਲਾ ਲਾ ਗੁੱਝੀਆਂ ਅੱਗਾਂ
ਲੈਕਚਰ ਕਰਦਿਆਂ ਜਾਪਣ ਜਿੱਠੇ
(ਜਦ) ਮੂੰਹੋਂ ਉਗਲਣ ਝੱਗਾਂ ।
[ਕੇਸਰ ਕਿਆਰੀ

ਰੂਪ ਦਾ ਆਪਣੇ ਕੋਲੋਂ ਪਰ੍ਹੇ ਹੋ ਜਾਣਾ ਜਾਂ ਗੁੱਸੇ ਹੋਣਾ ਉਹ ਸੁਪਨੇ ਵਿੱਚ ਵੀ ਨਹੀਂ ਸਹਾਰ ਸਕਦੀ ਸੀ। ਰੂਪ ਬਾਰੇ ਹੋਈਆਂ ਸਾਰੀਆਂ ਗੱਲਾਂ ਉਹ ਪੀ ਗਈ, ਪਰ ਨੰਦੋ ਕੋਲ ਆਖੀ (ਬਚਨੋ ਦੀ) ਗੱਲ ਉਸ ਨੂੰ ਅੱਗ ਲਾ ਕੇ ਸੁੱਟ ਗਈ। [ਪੂਰਨਮਾਸ਼ੀ

**ਅੱਗ ਵਰ੍ਹਨੀ**—ਬਹੁਤ ਗਰਮੀ ਪੈਣੀ।

ਜੂਨ ਦਾ ਸਾਰਾ ਮਹੀਨਾ ਪੰਜਾਬ ਵਿਚ ਅੱਗ ਵਰ੍ਹਦੀ ਹੈ। ਇਸ ਮਹੀਨੇ ਤੇ ਫ਼ਸਲਾਂ ਨੂੰ ਕਈ ਵਾਰੀ ਪਾਣੀ ਚਾਹੀਦਾ ਹੈ। [ਸ਼ੰ.

**ਅੱਗ ਵਾਂਗ ਤਪਣਾ**—ਅਤਿ ਦੁੱਖੀ ਹੋਣਾ, ਅੰਦਰ ਉਬਾਲ ਪੈਣੇ; ਹਿਰਦੇ ਵਿਚ ਸੱਲ ਹੋਣਾ।

ਵਿਧਵਾ ਲੋਕ-ਲਾਜ ਦੀ ਬੱਧੀ ਮੂੰਹੋਂ ਕੁਝ ਨਹੀਂ ਉਭਾਸਰਦੀ, ਪਰ ਅੰਦਰੋਂ ਆਵੇ ਦੀ ਅੱਗ ਵਾਂਗ ਤਪ ਰਹੀ ਹੈ। ਅੱਖਾਂ ਭਾਵੇਂ ਸੁੱਕੀਆਂ ਹਨ। ਪਰ ਘਊਰਾਨੀਆਂ ਤੇ ਹੈਰਾਨੀ ਵਿਚ ਪਰੇਸ਼ਾਨ ਹਨ, ਮਾਨੋਂ, ਚਿੰਤਾ ਤੇ ਸੋਚ ਦੀ ਮੂਰਤ ਬਣ ਰਹੀ ਹੈ।

[ਬਾਬਾ ਨੌਧ ਸਿੰਘ

**ਅੱਗ ਵਿੱਚ ਛਾਲ ਮਾਰਨੀ**—ਕਿਸੇ ਐਸੇ ਖ਼ਤਰੇ ਵਿਚ ਪੈਣਾ ਜਿੱਥੇ ਜਾਨ ਚਲੀ ਜਾਣ ਦਾ ਡਰ ਹੋਵੇ।

ਤੇਰੀ ਘਰ ਵਾਲੀ ਨੂੰ ਉਲਾਦ ਦੀ ਲੋੜ ਸੀ, ਤੇ ਮਾਲਾਂ ਨੂੰ ਮਾਂ ਦੀ ਸਿੱਕ ਸੀ। ਮੇਰਿਆ ਵੀਰਾ, ਆਪਣੀ ਬੱਚੀ ਲਈ ਜੀਵੀਂ, ਮੇਰੇ ਮਗਰ ਅੱਗ ਵਿੱਚ ਛਾਲ ਨਾ ਮਾਰੀਂ, ਵਾਸਤਾ ਈ ਰੱਬ ਦਾ।

[ਗ਼ਰੀਬ ਦੀ ਦੁਨੀਆਂ

**ਅਗਲਿਓਂ ਬਾਰਿਓਂ ਲੰਘ ਆਉਣਾ**—ਮੌਤ ਦੇ ਮੂੰਹ 'ਚੋਂ ਨਿਕਲਣਾ।

ਗਰਭ ਦਾ ਭਾਰ ਜੋ ਸੌਂਪਿਆ ਨਾਰ ਨੂੰ,<br>
ਰੱਖਣੇ ਵਾਸਤੇ ਕੌਮ ਸੰਸਾਰ ਨੂੰ।<br>
ਅਗਲਿਓਂ ਬਾਰਿਓਂ ਲੰਘ ਕੇ ਆਉਣਾ,<br>
ਜਿੰਦ ਨੂੰ ਮੌਤ ਦੇ ਮੂੰਹ ਵਿਚ ਪਾਉਣਾ।

[ਚੰ. ਵਾ

**ਅਗਲੇ ਘਰੋਂ ਬਚਣਾ**—ਮੌਤ ਦੇ ਮੂੰਹੋਂ ਬਚਣਾ।

ਸ਼ਰਾਬ ਨਾਲ ਉਹ ਦੋ ਤਿੰਨ ਵਾਰੀਂ ਬੀਮਾਰ ਹੋ ਕੇ ਅਗਲੇ ਘਰੋਂ ਬਚਿਆ। ਡਾਕਟਰ ਨੇ ਉਸਨੂੰ ਸ਼ਰਾਬ ਪੀਣੋਂ ਅਸਲੋਂ ਵਰਜ ਦਿੱਤਾ। ਪਰ ਉਸ ਤੋਂ ਚੰਦਰੀ ਆਦਤ ਛੁੱਟ ਨਾ ਸਕੀ ਅਤੇ ਸਿੱਟੇ ਵਜੋਂ ਇੱਕ ਮਹੀਨਾ ਸ਼ਹਿਰ ਦੇ ਹਸਪਤਾਲ ਰਹਿ ਕੇ ਲੰਮੇ ਚਾਲੇ ਪਾ ਗਿਆ।

[ਪੂਰਨਮਾਸ਼ੀ

**ਅਗਲੇ ਜਗੋਂ ਹੋ ਕੇ ਬਚਣਾ**—ਵਾਲ ਵਾਲ ਬਚ ਜਾਣਾ; ਬੜੇ ਖ਼ਤਰੇ ਵਿਚੋਂ ਬਚ ਜਾਣਾ, ਮਰਦਿਆਂ ਮਰਦਿਆਂ।

ਇਸ ਨੂੰ ਐਸੀ ਸੱਟ ਲੱਗੀ ਕਿ ਮਸਾਂ ਅਗਲੇ ਜਗੋਂ ਹੋ ਕੇ ਬਚਿਆ, ਫਿਰ ਵੀ ਪਰਮਾਤਮਾ ਦਾ ਲਖ ਲਖ ਸ਼ੁਕਰ ਹੈ ਦਿੰਨੋ ਵਿਚ ਹੀ ਨਬੇੜਾ ਹੋ ਗਿਆ। [ਸ਼ੰ.

**ਅਗਲੇ ਦੇ ਅੰਦਰ ਤੀਕ ਧਸ ਜਾਣਾ**—ਪੂਰਾ ਇਤਬਾਰ ਜਮਾ ਲੈਣਾ, ਕਿਸੇ ਨੂੰ ਵੱਸ ਵਿਚ ਕਰ ਲੈਣਾ।

ਸੋਚਦਾ ਸੀ ਕਿ ਨਵੇਂ ਮਾਲਕ ਨੂੰ ਕਿਸ ਤਰ੍ਹਾਂ ਹੱਥਾਂ ਤੇ ਪਾਣਾ ਹੋਵੇਗਾ। ਉਹ ਕਿਹੋ ਜੇਹੇ ਸ਼ੌਕਾਂ ਤੇ ਰੁਚੀਆਂ ਦਾ ਮਾਲਕ ਹੋਵੇਗਾ, ਉਸ ਦੇ ਸ਼ੌਕਾਂ ਤੇ ਰੁਚੀਆਂ ਨੂੰ ਉਹੋ ਜੇਹੀ ਖ਼ੁਰਾਕ ਕਿਹੜੇ ਢੰਗਾਂ ਨਾਲ ਦਿੱਤੀ ਜਾ ਸਕੇਗੀ, ਇਤਿਆਦ। ਧਰਮ ਚੰਦ ਵਿੱਚ ਸਭ ਤੋਂ ਵੱਡਾ ਗੁਣ ਸੀ ਮਿੱਠਾ ਬਣਨਾ—ਇਤਨਾ ਮਿੱਠਾ ਕਿ ਅਗਲੇ ਦੇ ਅੰਦਰ ਤੀਕ ਧਸ ਜਾਣਾ। [ਜੀਵਨ ਸੰਗਰਾਮ

**ਅੱਗਾ ਪਿੱਛਾ ਨ ਸੁਝਣਾ**—ਬਚਾਓ ਦਾ ਤਰੀਕਾ ਨਾ ਲਭਣਾ।

ਸ਼ਾਮੂ ਸ਼ਾਹ—ਹੈਂ ਹੈਂ! ਸੁਖ ਤੇ ਹੈ? ਕੀ ਅਨਰਥ ਹੋ ਗਿਆ?

ਭਗਤੂ (ਸ਼ਾਹ ਦਾ ਮਿੱਤਰ)—ਅਜੇ ਹੋ ਕੁਝ ਨਹੀਂ ਗਿਆ, ਪਰ ਜੇ ਤੁਸੀਂ ਏਸੇ ਤਰ੍ਹਾਂ ਕੰਨ ਵਲ੍ਹੇਟ ਕੇ ਸੁੱਤੇ ਰਹੇ, ਤਦ ਹੋ ਜ਼ਰੂਰ ਜਾਏਗਾ ਤੇ ਫੇਰ ਅੱਗਾ ਪਿੱਛਾ ਨਹੀਂ ਜੇ ਸੁਝਣਾ। [ਬ. ਸ਼.

**ਅੱਗਾ ਪਿੱਛਾ ਵੇਖਣਾ**—ਹਾਨ ਲਾਭ ਸੋਚਣਾ।

ਚਿੱਠੀ ਦੇ ਅੰਤ ਵਿਚ ਉਸ ਦੀਆਂ ਸਤਰਾਂ ਮੇਰੇ ਧਿਆਨ-ਜੋਗ ਸਨ—'ਨਾਵਲ-ਕਾਰ! ਮੈਂ ਕੇਵਲ ਤੁਹਾਡੀ ਲਿਖਤ ਵਿਚੋਂ ਹੀ ਵੇਖ ਕੇ ਤੁਹਾਨੂੰ ਪਿਤਾ ਰੂਪ ਵਿਚ ਅਪਣਾਇਆ ਹੈ। ਆਪਣੀ ਅਣ-ਵੇਖੀ ਇਸ ਬਦ-ਨਸੀਬ ਬੱਚੀ ਦੀ ਅੰਤਮ ਆਸ ਪੂਰੀ ਕਰਨੀ। ਮੇਰੇ ਮਰਨ ਤੋਂ ਪਿਛੋਂ ਮੇਰੀ ਇਸ ਹੱਡ-ਬੀਤੀ ਨੂੰ ਕਲਾ ਰੂਪ ਵਿਚ ਢਾਲ ਕੇ ਪ੍ਰਕਾਸ਼ਿਤ ਕਰ ਦੇਣਾ'।

ਚਿੱਠੀ ਪੜ੍ਹਦਿਆਂ ਹੀ ਮੈਨੂੰ ਬਾਕੀ ਡਾਕ ਵੇਖਣੀ ਭੁੱਲ ਗਈ। ਰੇਲ ਦਾ ਟਾਈਮ-ਟੇਬਲ ਵੇਖ ਕੇ ਮੈਂ ਬਿਨਾਂ ਅੱਗਾ ਪਿੱਛਾ ਵੇਖਿਆਂ ਅਸਟੇਸ਼ਨ ਵਲ ਉੱਠ ਦੌੜਿਆ।

ਜਦੋਂ ਮੈਂ ਉਸ ਦੇ ਪਿੰਡ ਜਾ ਕੇ ਪਤਾ ਕੀਤਾ, ਤਾਂ ਗੱਲ ਸੱਚੀ ਨਿਕਲੀ। ਉਸ ਨੇ ਅਫ਼ੀਮ ਖਾ ਕੇ ਆਤਮ-ਘਾਤ ਕਰ ਲਿਆ ਸੀ। [ਲੋਕ ਸਾਹਿੱਤ

**ਅੱਗਾ ਭਾਰੀ ਹੋਣਾ**—ਬੁਰੇ ਕੰਮ ਕਰ ਕਰ ਕੇ ਨਰਕਾਂ ਦਾ ਭਾਗੀ ਬਣਨਾ।

ਤੂੰ ਕਿਉਂ ਇਹ ਪਾਪ ਕਰ ਕਰ ਕੇ ਆਪਣਾ ਅੱਗਾ ਭਾਰੀ ਕਰਦਾ ਏਂ। ਇਸ ਮਾਇਆ ਨੇ ਤਾਂ ਤੇਰੇ ਕੰਮ ਆਉਣਾ ਨਹੀਂ। [ਸੰ.

**ਅੱਗਾ ਮਾਰਨਾ**—ਕਿਸੇ ਦੀ ਉਨਤੀ ਵਿੱਚ ਰੋਕ ਪਾਉਣੀ।

ਤੂੰ ਦਫ਼ਤਰ ਦਾ ਕੰਮ ਪੂਰੀ ਮਿਹਨਤ ਨਾਲ ਕਰਿਆ ਕਰ। ਅਫ਼ਸਰ ਮਿੱਟੀ ਦਾ ਵੀ ਮਾੜਾ ਨਹੀਂ,ਕਿਤੇ ਮਾੜੀ ਸਾਲਾਨਾ ਰਪੋਟ ਲੈ ਕੇ ਆਪਣਾ ਅੱਗਾ ਨਾ ਮਰਵਾ ਲਈਂ। [ਸੰ.

**ਅੱਗੇ ਹਿੱਕਣਾ**—ਜਬਰ ਜ਼ੁਲਮ ਕਰਨਾ।

ਮਿੰਨਿਆ, ਪਿੰਗੇ ਜ਼ੋਰੀ ਤੋਂ,
ਇਨਸਾਫ਼ ਸਹਿਮ ਕੇ ਛਹਿਆ ਹੋਇਐ,
ਜਬਰ ਦਾ ਡੰਡਾ ਸਭਨਾ ਨੂੰ,
ਲਾ ਅੱਗੇ ਹਿੱਕਣ ਡਹਿਆ ਹੋਇਐ।
[ਗੁਸਤਾਖੀਆਂ

**ਅੱਗੇ ਪੈਣਾ (ਕਿਸੇ ਅੱਗੇ)**—ਕਿਸੇ ਸਾਹਮਣੇ ਨੀਵਾਂ ਹੋ ਜਾਣਾ, ਝੁਕ ਜਾਣਾ, ਹਾਰ ਮੰਨ ਲੈਣੀ।

ਸਾਰੇ ਲੋਕਾਂ ਨੇ ਸ਼ਾਮੂ ਸ਼ਾਹ ਨੂੰ ਕਿਹਾ—ਅਨੰਤ ਰਾਮ ਤੇਰਾ ਸੌ ਵੈਰੀ ਸਹੀ, ਪਰ ਅੱਗੇ ਪਿਆਂ ਨੂੰ ਤੇ ਸ਼ੇਰ ਵੀ ਨਹੀਂ ਖਾਂਦਾ, ਗਈ ਗੁਜ਼ਰੀ ਕਰ ਛੱਡ ਤੇ ਓੜਕ ਭਲੇ ਦਾ ਭਲਾ। ਇਹ ਵੀ ਤੇਰੀ ਕੀਤੀ ਨੂੰ ਭੁੱਲਣ ਨਹੀਂ ਲਗਾ। [ਸ਼. ਸ਼.

**ਅੱਗੇ ਲੱਗ ਤੁਰਨਾ**—ਬੇ-ਵੱਸ ਹੋ ਕੇ ਤੁਰ ਪੈਣਾ।

"ਕਾਸ਼! ਬੱਚੀ ਨੂੰ ਮੈਂ ਇਸ ਹਾਲਤ ਵਿੱਚ ਵੇਖ ਕੇ ਨਾ ਜਾਂਦਾ" ਉਸ ਨੇ ਠੰਢਾ ਸਾਹ ਭਰਦਿਆਂ ਹੋਇਆਂ ਕਿਹਾ ਤੇ ਫਿਰ ਬੇਹੋਸ਼ ਮਾਲਤੀ ਨੂੰ ਅੰਤਮ ਬੋਸਾ ਦੇ ਕੇ ਸਿਪਾਹੀਆਂ ਦੇ ਅੱਗੇ ਲੱਗ ਤੁਰਿਆ।
[ਗ਼ਰੀਬ ਦੀ ਦੁਨੀਆ

**ਅੱਗੇ ਲਾ ਲੈਣਾ**—ਭਾਰੂ ਸਾਬਤ ਹੋਣਾ, ਜਾਂ ਡਰਾ ਲੈਣਾ।

ਉਹ ਦਿਨ ਹੁਣ ਗਏ ਕਿ ਪੁਲਸ ਦਾ ਇਕ ਸਿਪਾਹੀ ਵੀ ਸਾਰੇ ਪਿੰਡ ਨੂੰ ਹਿਕ ਕੇ ਅੱਗੇ ਲਾ ਲਿਆ ਕਰਦਾ ਸੀ। ਹੁਣ ਇਕ ਆਦਮੀ ਨੂੰ ਵੀ ਹੱਥ ਪਾਉਣਾ ਹੋਵੇ ਤੇ ਪੁਲਸ ਸੌ ਵਾਰ ਸੋਚਦੀ ਹੈ। [ਸੰ.

**ਅਗੇਚ ਹੋ ਹੋ ਕੇ ਪੈਣਾ**—ਆਪ ਹੀ ਵੱਡਾ ਬਣ ਬਣ ਬਹਿਣਾ।

ਪਿੰਡ ਵਿੱਚ ਕਿਸੇ ਦੇ ਘਰ ਖੁਸ਼ੀ ਗ਼ਮੀ ਹੋਵੇ; ਉਹ ਹੀ ਚੌਧਰੀ ਹੁੰਦਾ ਹੈ ਤੇ ਅਗੇਚ ਹੋ ਹੋ ਕੇ ਪੈਂਦਾ ਹੈ। ਘਰ ਵਾਲੇ ਵਿਚਾਰੇ ਚੁੱਪ ਕਰ ਜਾਂਦੇ ਹਨ ਭਾਵੇਂ ਪਸੰਦ ਉਸ ਨੂੰ ਕੋਈ ਵੀ ਨਹੀਂ ਕਰਦਾ। [ਸੰ.

**ਅਗੇਰ ਕਰਨੀ**—ਸਹਾਇਤਾ ਕਰਨੀ।

ਉਹ ਤੇ ਆਪਣੇ ਭਰਾਵਾਂ ਦੀ ਕੋਈ ਮਦਦ ਨਹੀਂ ਕਰਦਾ; ਮੇਰੀ ਉਸ ਕੀ ਅਗੇਰ ਕਰਨੀ ਹੈ, ਜੇ ਮੈਂ ਉਸ ਪਾਸ ਜਾਵਾਂ। [ਸੰ.

**ਅਗੇਰੇ ਹੋਣਾ**—ਵੱਧ ਪਿਆਰਾ ਹੋਣਾ।

ਤੂੰ ਮੇਰਾ ਮਿੱਤ੍ਰ ਏਂ, ਦੋਸਤ ਭਰਾਵਾਂ ਨਾਲੋਂ ਵੀ ਅਗੇਰੇ ਹੁੰਦੇ ਨੇ। ਮਿੱਤ੍ਰ ਉਹੋ ਹੀ ਏ, ਜੋ ਬਿਪਤਾ ਵੇਲੇ ਕੰਮ ਆਵੇ। ਜਦ ਤੇਰੀ ਮੇਰੇ ਜ਼ੁੰਮੇ ਵਿਚ ਜਾਨ ਏ, ਮੈਂ ਤੇਰਾ ਹੱਥ ਬੱਧੀ ਗੋਲਾ ਹਾਂ। [ਨ. ਖ.

**ਅਗੋਂ ਪੈਣਾ**—ਝਾੜ ਦੇਣਾ, ਕਿਸੇ ਨੂੰ ਨਿਰੁਤਰ ਕਰ ਦੇਣਾ।

ਮਜ਼ਦੂਰ ਦੀ ਪੰਜ ਰੁਪਿਆਂ ਨਾਲ ਤਸੱਲੀ ਨਾ ਹੋਈ ਤੇ ਕਹਿਣ ਲਗਾ—ਜੀ, ਇਹ ਥੋੜ੍ਹੇ ਹਨ। ਪਰ ਸਰਦਾਰ ਉਸ ਨੂੰ ਅਗੋਂ ਪੈ ਗਿਆ ਕਿ ਚਾਹੀਦੇ ਤੇ ਢਾਈ ਹੀ ਸਨ ਪਰ ਦੇ ਪੰਜ ਦਿੱਤੇ ਹਨ, ਹੁਣ ਦੌੜ ਜਾ। [ਸੰ.

**ਅੱਜ ਕਲ੍ਹ ਕਰਨਾ**—ਟਾਲ ਮਟੋਲ ਕਰਨਾ।

ਐਵੇਂ ਅੱਜ ਕਲ੍ਹ ਕਰ ਕਰ ਕੇ ਵਿਅਰਥ ਸਮਾਂ ਨਾ ਗਵਾ। ਆਖ਼ਰ ਕੰਮ ਤੂੰ ਹੀ ਕਰਨਾ ਹੈ, ਚੰਗਾ ਇਹੋ ਹੈ ਕਿ ਹੁਣ ਹੀ ਸ਼ੁਰੂ ਕਰ ਦੇਹ। [ਸੰ.

**ਅਜਗੈਬ ਤੋਲਣਾ**—ਉਕਾ ਹੀ ਝੂਠ ਕਹਿਣਾ; ਖ਼ਾਸ ਕਰਕੇ ਕਿਸੇ ਨੂੰ ਬਦਨਾਮ ਕਰਨ ਲਈ।

ਨੀ ਝੂਠੀਏ ਫਟਾਲਣੇ! ਦੁਪਹਿਰੇ ਦੀਵਾ ਬਾਲਣੇ! ਨੀ ਤੈਨੂੰ ਕਦੋਂ ਗਾਲ੍ਹ ਕੱਢੀ ਏ? ਨੀ ਤੇਰੇ ਤੇ ਸਬਰ ਪੈ ਜਾਏ, ਨਿਹੱਕ ਬੋਲਨੀ ਏਂ, ਅਜਗੈਬ ਤੋਲਨੀ ਏਂ ਮੇਰੇ ਤੇ। [ਸ੍ਰ.

**ਅੱਜ ਭੀ, ਤੇ ਕੱਲ ਭੀ**—ਜ਼ਰੂਰ, ਇਸ ਵਿਚ ਕੋਈ ਸ਼ੱਕ ਹੀ ਨਹੀਂ ।

ਜਿਥੋਂ ਤੀਕ ਧੁਰ ਪੂਰਬੀ ਨੌ-ਆਬਾਦੀਆਂ ਦਾ ਸਵਾਲ ਹੈ, ਡੱਚਾਂ, ਅੰਗਰੇਜ਼ਾਂ ਤੇ ਫ਼ਰਾਂਸੀਸੀਆਂ ਨੂੰ ਆਪਣੀ ਕਿਸਮਤ ਦਾ ਪਤਾ ਹੈ । ਉਹ ਜਾਣਦੇ ਹਨ ਕਿ ਇਹ ਅੱਜ ਭੀ ਗਈਆਂ, ਤੇ ਕੱਲ ਭੀ ਗਈਆਂ । ਬਹੁਤਾ ਫ਼ਿਕਰ ਤਾਂ ਉਹਨਾਂ ਨੂੰ ਆਪਣੇ ਘਰਾਂ ਦਾ ਹੈ । ਉਹ ਮਹਿਸੂਸ ਕਰ ਰਹੇ ਹਨ, ਕਿ ਪੱਛਮੀ ਯੌਰਪ ਲਈ ਖ਼ਤਰਾ ਵਧ ਗਿਆ ਹੈ । [ਪੰਜ ਦਰਿਆ

**ਅਜ਼ਾਬ ਦੇ ਮੂੰਹ ਆਉਣਾ**—ਕਿਸੇ ਭਾਰੇ ਦੁਖ ਵਿੱਚ ਫਸ ਜਾਣਾ ।

ਮੇਰੀ ਜਾਨ ਤਾਂ ਕਈ ਦਿਨਾਂ ਤੋਂ ਅਜ਼ਾਬ ਦੇ ਮੂੰਹ ਆਈ ਹੋਈ ਹੈ । ਪੁੱਤਰ ਨੇ ਵੱਖਰੇ ਹੋਣ ਦਾ ਰੋੜਕਾ ਪਾਇਆ ਹੋਇਆ ਹੈ । [ਸੰ.

**ਅਜੀਬ ਮਿੱਟੀ ਦੇ ਘੜੇ ਹੋਣਾ**—ਅਨੋਖਾ ਸੁਭਾਉ ਹੋਣਾ ।

ਖਿਆਲ ਪੈਂਦਾ ਹੁੰਦਾ ਹੈ ਕਿ ਉਹ ਨੌਕਰ ਵੀ ਅਜੀਬ ਮਿੱਟੀ ਦੇ ਘੜੇ ਹੋਏ ਹੋਣਗੇ, ਜਿਹੜੇ ਆਪਣੇ ਮਾਲਕ ਦੀ ਹਰ ਵੇਲੇ ਦੀ ਝਾੜ ਝੰਬ ਤੇ ਮਾਰ ਕੁੱਟ ਤੋਂ ਵੀ ਨਹੀਂ ਹੁੱਸੜਦੇ । [ਗਰੀਬ ਦੀ ਦੁਨੀਆਂ

**ਅਟਕਲ ਪੱਚੂ**–ਫ਼ਰਜ਼ੀ ਜਿਹਾ ਫ਼ੈਸਲਾ, ਪੂਰੀ ਸਮਝ ਬਿਨਾ ਕੰਮ ਕਰਨਾ ਜਾਂ ਉੱਤਰ ਦੇਣਾ ।

ਜੋਤਸ਼ੀ ਦੇ ਆਖੇ ਲੱਗ ਕੇ ਜਦ ਸਾਡੇ ਸਰਬੰਧੀ ਆਸਾਮ ਗਏ ਤਾਂ ਸੈਂਕੜੇ ਰੁਪਏ ਵਪਾਰ ਵਿੱਚ ਰੋੜ੍ਹ ਕੇ ਦੋ ਕੁ ਮਹੀਨੇ ਮਗਰੋਂ ਵਾਪਸ ਆ ਗਏ । ਤਦ ਮੈਨੂੰ ਯਕੀਨ ਹੋ ਗਿਆ ਕਿ ਜੋਤਸ਼ੀ ਐਵੇਂ ਹਾਲਾਤ ਦਾ ਅੰਦਾਜ਼ਾ ਲਾ ਕੇ ਅਟਕਲ ਪੱਚੂ ਜਵਾਬ ਦੇ ਦੇਂਦੇ ਹਨ । [ਸੰ.

**ਅਟਕਾ ਨਾ ਹੋਣਾ**—ਥੁੜ ਨਾ ਹੋਣੀ ।

ਗ਼ਰੀਬ ਦੀ ਧੀ ਵਿਚਾਰੀ ਚੰਗੀ ਘਰੀਂ ਗਈ ਹੈ । ਉਥੇ ਕਿਸੇ ਚੀਜ਼ ਦਾ ਅੱਟਕਾ ਨਹੀਂ । ਇਨ੍ਹਾਂ ਵਿਚਾਰਿਆਂ ਦੀ ਵੀ ਅੰਦਰ ਠੰਡੀ ਹੋਵੇਗੀ । [ਸੰ.

**ਅਟੇਰ ਕੇ ਲੈ ਜਾਣਾ**—ਕਿਸੇ ਨੂੰ ਧੋਖਾ ਦੇ ਕੇ ਖਿਸਕਾ ਲੈ ਜਾਣਾ ।

ਮੈਨੂੰ ਉਨ੍ਹਾਂ ਦੇ ਧੋਖੇ ਦੀ ਕੋਈ ਸਮਝ ਨਹੀਂ ਸੀ । ਉਹ ਮੈਨੂੰ ਅਟੇਰ ਕੇ ਉਥੇ ਲੈ ਗਿਆ ਤੇ ਜੂਏ ਵਿਚ ਲਾ ਲਿਆ ਤੇ ਸਭ ਕੁਝ ਮੇਰੇ ਪਾਸੋਂ ਜਿੱਤ ਲਿਆ । [ਸੰ.

**ਅੱਠੇ ਅੱਠ ਮਾਰਨੀਆਂ**—ਮੌਜਾਂ ਮਾਣਨੀਆਂ ।

ਹੁਣ ਸਮਾਂ ਈ, ਅੱਠੋ ਅੱਠ ਮਾਰ ਲੈ, ਮੁੜ ਇਹ ਗੱਲ ਨਹੀਂ ਬਣਨੀ ਤੇ ਇਹ ਵੇਲਾ ਹੱਥ ਨਹੀਂ ਆਣਾ । [ਸੰ.

**ਅੱਡਾ ਲਾਉਣਾ**—ਟੱਕਰ ਲੈਣੀ ; ਮੁਕਾਬਲਾ ਕਰਨਾ ।

ਤੁਸੀਂ ਆਪਣੇ ਵਾਰੇ ਪਹਿਰੇ ਕਰ ਲਿਉ, ਆਪਣੀ ਮਰਜ਼ੀ । ਸਾਡੇ ਵਿੱਚ ਤਾਂ ਹਿੰਮਤ ਨਹੀਂ ਅੱਡਾ ਲਾਉਣ ਦੀ । [ਡੋਲਦੀ ਲਾਟ

**ਅੱਡੀ ਥੋੜੇ ਖਾਣੇ**—ਪੈਰ ਕਿਸੇ ਚੀਜ਼ ਨਾਲ ਵਜਣਾ ਕੇ ਡਿਗਣ ਨੂੰ ਪੈਣਾ ।

ਲੋਕੀ ਕਹਿੰਦੇ ਸਨ ਕਿ ਗੁਫ਼ਾ ਦੇ ਰਸਤੇ ਵਿਚ ਇਕ ਚੁੜੇਲ ਟਹਿੰਦੀ ਹੈ । ਲੋਕੀ ਡਰ ਡਰ ਕੇ ਜੋਗੀ ਨੂੰ ਰੋਟੀ ਦੇਣ ਲਈ ਜਾਂਦੇ । ਇਕ ਦਿਨ ਇਕ ਮੁੰਡਾ ਰੋਟੀ ਦੇ ਕੇ ਮੁੜ ਕੇ ਆ ਰਿਹਾ ਸੀ, ਉਸ ਨੂੰ ਬੜਾ ਡਰ ਲਗ ਰਿਹਾ ਸੀ । ਕਈ ਥਾਂਈ ਉਸ ਨੇ ਅੱਡੀ ਥੋੜੇ ਖਾਧੇ, ਕਈ ਥਾਈਂ ਉਸ ਦਾ ਪੈਰ ਤਿਲਕਿਆ, ਕਈ ਥਾਈਂ ਉਸ ਦਾ ਸਰੀਰ ਆਪਣੇ ਕਾਬੂ ਵਿੱਚ ਨ ਰਿਹਾ ਤੇ ਹਵਾ ਵਿਚ ਉਹ ਡੋਲਿਆ । [ਅੰਦਰਾਂ

**ਅੱਡੀ ਚੋਟੀ ਤਕ ਡੁੱਬ ਜਾਣਾ**—ਧਿਆਨ ਵਿਚ ਮਗਨ ਹੋ ਜਾਣਾ ।

ਪੂਰਨ ਚੰਦ ਦੇ ਦਿਲ ਦਾ ਕੋਨਾ ਧਰਮ ਚੰਦ ਦੇ ਅਹਿਸਾਨਾਂ ਨਾਲ ਭਰ ਗਿਆ, ਤੇ ਇਸ ਦੇ ਨਾਲ ਹੀ ਰੁੰਪਾਂ ਦੇ ਧਿਆਨ ਵਿੱਚ ਉਹ ਅੱਡੀ ਤੋਂ ਚੋਟੀ ਤੀਕ ਡੁੱਬ ਗਿਆ । [ਜੀਵਨ ਸੰਗਰਾਮ

**ਅੱਡੀ ਚੋਟੀ ਦਾ ਜ਼ੋਰ ਲਾ ਦੇਣਾ**—ਆਪਣੇ ਵਿਤ ਅਨੁਸਾਰ ਪੂਰਾ ਜ਼ੋਰ ਲਾਣਾ ।

ਮੰਨਿਆ ਕਿ ਸਾਡੇ ਦੇਸ-ਨੇਤਾਵਾਂ ਨੇ ਆਪਣੇ ਵਲੋਂ ਅੱਡੀ ਚੋਟੀ ਦਾ ਜ਼ੋਰ ਲਾ ਦਿੱਤਾ ਆਪਣੇ ਰਾਜ ਨੂੰ ਸੁਹਿਰਦਾ ਤੇ ਸੁਖਾਵਾਂ ਬਣਾਣ ਲਈ । ਪਰ ਕੀ ਇਸ ਵਿੱਚ ਉਹਨਾਂ ਨੂੰ ਕਾਮਯਾਬੀ ਹੋਈ ? ਜਵਾਬ ਨੰਨੇ ਵਿੱਚ ਹੈ । [ਲੋਕ ਸਾਹਿੱਤ

**ਅੱਡੀ ਨਾ ਲਗਣੀ**—ਇਕ ਥਾਂ ਟਿਕ ਕੇ ਨਾ ਬਹਿਣਾ ।

ਉਸ ਵਿਚ ਲਿਆਕਤ ਜ਼ਰੂਰ ਹੈ ਪਰ ਉਸ ਦਾ ਮੁੱਲ ਉਸ ਨੂੰ ਕਦੇ ਵੀ ਪਰਾਪਤ ਨਹੀਂ ਹੋਵੇਗਾ ਕਿਉਂਕਿ ਉਸ ਦੀ ਤੇ ਕਿਤੇ ਅੱਡੀ ਹੀ ਨਹੀਂ ਲਗਦੀ । [ਸੰ.

**(ਘੋੜੀ ਨੂੰ) ਅੱਡੀ ਲਾਉਣੀ**—ਦੌੜਾਣਾ, ਘੋੜੀ ਨਸਾ ਲੈਣੀ ।

ਚਾਚੇ ਨੇ ਆਖਿਆ—ਵੇਖ ਬਚੂ, ਵੇਲਾ ਨਾ ਜਾਣ ਦੇ, ਫੜ ਕੇ ਕਸ ਲੈ ਇਹਦੀਆਂ ਮੁਸ਼ਕਾਂ ਤੇ ਅਸੀਂ ਘੋੜੀ ਉਤੇ ਸੁੱਟ ਕੇ ਅੱਡੀ ਲਾਉਨੇ ਆਂ । [ਸ਼, ਬ.

**ਅੱਡੀਆਂ ਗੋਡੇ ਰਗੜਨੇ**—ਮਿੰਨਤਾਂ ਕਰਨੀਆਂ।

ਉਸ ਨੇ ਪੰਚਾਇਤ ਦੇ ਸਾਹਮਣੇ ਬਥੇਰੇ ਅੱਡੀਆਂ ਗੋਡੇ ਰਗੜੇ ਪਰ ਨਿਆਂ ਨੂੰ ਇਸ ਗੱਲ ਨਾਲ ਤਸੱਲੀ ਨਹੀਂ ਹੋਈ। ਉਸ ਨੂੰ ਅਵੱਸ਼ ਸਜ਼ਾ ਦਿਤੀ ਗਈ। [ਸੰ.

**ਅੱਡੀਆਂ ਚੁੱਕ ਚੁੱਕ ਵੇਖਣਾ**—ਬੜੀ ਤਾਂਘ ਨਾਲ ਉਡੀਕ ਕਰਨੀ।

ਮਜ਼ਦੂਰ ਵਿਚਾਰੇ ਏਧਰ ਓਧਰ ਕਿਸੇ ਪੜ੍ਹੇ ਹੋਏ ਦੀ ਭਾਲ ਵਿੱਚ ਅੱਡੀਆਂ ਚੁੱਕ ਚੁੱਕ ਵੇਖਦੇ ਸਨ। ਅਖ਼ੀਰ ਇੱਕ ਨੇ ਨੋਟਿਸ ਦਾ ਮਜ਼ਮੂਨ ਉੱਚੀ ਉੱਚੀ ਪੜ੍ਹ ਕੇ ਸੁਨਾਣਾ ਸ਼ੁਰੂ ਕੀਤਾ ਤੇ ਖ਼ਿਸੇ ਪੜ੍ਹਨ ਵਾਲੇ ਦਾ ਨਾਮ, ਕੱਢੇ ਜਾਣ ਵਾਲਿਆਂ ਦੀ ਲਿਸਟ ਦੇ ਪਹਿਲੇ ਨੰਬਰ ਉੱਤੇ ਸੀ। [ਗ਼ਰੀਬ ਦੀ ਦੁਨੀਆਂ

**ਅੱਡੀਆਂ ਰਗੜਨੀਆਂ**—ਤਰਲੇ ਕਰਨੇ; ਹਾੜ੍ਹੇ ਕਰਨੇ।

ਬੰਦੇ ਵਾਂਗ ਮੈਂ ਅੱਡੀਆਂ ਰਗੜਦਾ ਨਹੀਂ,
ਮਰਨ ਲਗਿਆਂ ਲੱਤਾਂ ਅੜਾਉਂਦਾ ਨਹੀਂ,
ਜੋੜ ਜੋੜ ਸਿਕੰਦਰ ਦੇ ਵਾਂਗ ਮਾਇਆ,
ਪਿਛੋਂ ਸਖਣੇ ਹਥ ਵਿਖਾਉਂਦਾ ਨਹੀਂ।
[ਹੈ. ਵਾ.

**ਅੱਡੇ ਚਾੜ੍ਹ ਲੈਣਾ**—ਵੱਸ ਵਿਚ ਕਰ ਲੈਣਾ, ਇਤਬਾਰ ਜਮਾ ਲੈਣਾ।

"ਬਸ ਬਸ, ਮੈਂ ਸਮਝ ਲਿਆ ਤੇਰਾ ਨਖ਼ਰਾ! ਮਲੂਮ ਹੁੰਦਾ ਏ ਆਉਂਦਿਆਂ ਹੀ ਉਨ੍ਹਾਂ ਨੇ ਤੈਨੂੰ ਅੱਡੇ ਚਾੜ੍ਹ ਲਿਆ ਹੈ......।" [ਫ਼: ਫ਼:

**(ਕਿਸੇ ਨੂੰ ਆਪਣੇ) ਅੱਡੇ ਲਾਣਾ**—ਆਪਣੇ ਵੱਸ ਕਰ ਲੈਣਾ; ਆਪਣੇ ਵਲ ਖਿੱਚ ਲੈਣਾ; ਸਬਜ਼ ਬਾਗ਼ ਦਿਖਾ ਕੇ ਵਸ ਕਰਨਾ।

ਅਨੰਤ ਰਾਮ ਨੇ ਮੇਰਾ ਵਣਜ ਵਿਹਾਰ, ਮੇਰਾ ਰੁਜ਼ਗਾਰ ਖੋਹਣ ਤੋਂ ਫ਼ਰਕ ਨਹੀਂ ਕੀਤਾ। ਮੇਰੀਆਂ ਸਾਮੀਆਂ ਨੂੰ ਮੇਰੇ ਕੋਲੋਂ ਖਿੱਚ ਕੇ ਆਪਣੇ ਅੱਡੇ ਲਾ ਲਿਆ ਏ। [ਸ਼. ਸ਼.

**ਅਣਖ ਗੁਆਉਣੀ**—ਅਣਖ (ਗ਼ੈਰਤ, ਸੂਰਬੀਰਤਾ ਆਦਿ) ਗਵਾ ਲੈਣੀ।

ਓਹ ਲਾਲ ਚੰਦ, ਜਿਦ੍ਹੇ ਨਾਲ ਇਸ ਕੁੜੀ ਦੀ ਪਹਿਲੇ ਮੰਗਣੀ ਹੋਈ ਹੋਈ ਸੀ, ਸੁਣਿਆਂ ਏ, ਉਸ ਦੇ ਪਿਛਲੇ ਕਹਿੰਦੇ ਨੇ, ਪਈ ਭਾਵੇਂ ਕਿਦਾਂ ਹੋਵੇ, ਆਪਣੀ ਨੂੰਹ ਦੂਜੇ ਦੇ ਡੋਲੇ ਚੜ੍ਹਨ ਨਹੀਂ ਦੇਣੀ। ਸਿਰ ਚਲਿਆ ਜਾਏ ਪਰ ਅਣਖ ਨਹੀਂ ਗੁਆਉਣੀ। [ਸ਼. ਸ਼.

**ਅਣਿਆਈ ਮੌਤ ਮਰਨਾ**—ਅਚਣਚੇਤ ਕਿਸੇ ਹਾਦਸੇ ਆਦਿ ਨਾਲ ਮਰਨਾ, ਭੌਂਹ ਦੇ ਭਾ ਮਰਨਾ।

ਜ਼ਿਮੀਂਦਾਰ ਦੀ ਇਕ ਹਵੇਲੀ ਦਾ ਛੱਤ ਪੁੱਟਿਆ ਜਾ ਰਿਹਾ ਸੀ। ਬਹਾਦਰ ਦਾ ਜ਼ਿਮਾ ਇਕ ਛੱਤ ਨੂੰ ਠਲ੍ਹ ਕੇ ਰੱਖਣ ਦਾ ਸੀ। ਉਸਦੇ ਬਾਕੀ ਸਾਥੀ ਛੱਤ ਨੂੰ ਪਟ ਰਹੇ ਸਨ ਤੇ ਓਹ ਛੱਤ ਦੇ ਹੇਠ ਖੜਾ ਸੀ। ਅਖੀਰ ਇਕ ਧੀਮੀ ਜਹੀ ਪਤਲੀ ਜਹੀ ਕਰੀਚ ਹੋਈ ਤੇ ਛੱਤ ਹੇਠ ਆਣ ਪਿਆ ਤੇ ਬਹਾਦਰ ਛੱਤ ਦੇ ਹੇਠ ਆ ਕੇ ਅਣਿਆਈ ਮੌਤ ਮਰ ਗਿਆ। [ਆਂਦਰਾਂ

**ਅੱਤ ਚੁੱਕਣਾ**—ਬਹੁਤ ਜ਼ੁਲਮ ਕਰਨਾ, ਹੱਦ ਟਪ ਜਾਣਾ।

ਲੋਕਾਂ ਸ਼ਾਮੂ ਨੂੰ ਸਮਝਾਇਆ—ਅੱਤ ਨਾ ਚੁੱਕ ਸ਼ਾਮੂ ਸ਼ਾਹ, ਅੱਤ ਤੇ ਰੱਬ ਦਾ ਵੈਰ ਏ। ਤੂੰ ਅਨੰਤ ਰਾਮ ਨੂੰ ਛੱਡ ਦੇ। [ਸ਼. ਸ਼.

**ਅਥਰੂ ਕੇਰਨਾ (ਕਿਸੇ ਤੇ)**—ਬਹੁਤ ਸ਼ੋਕ ਕਰਨਾ; ਮਾੜਾ ਸਮਝਣਾ।

ਮੇਰਾ ਤੁਹਾਡਾ ਜ਼ਿਮੀ ਅਸਮਾਨ ਦਾ ਫ਼ਰਕ ਹੈ। ਮੈਂ ਏਸ ਹਾਲਤ ਪਰ ਅਥਰੂ ਕੇਰਦਾ ਹਾਂ, ਤੁਸੀਂ ਏਸ ਹਾਲਤ ਪਰ ਪ੍ਰਸੰਨ ਤੇ ਸੰਤੁਸ਼ਟ ਹੋ। [ਬਾਬਾ ਨੌਧ ਸਿੰਘ

**ਅਥਰੂ ਛਲਕ ਆਉਣੇ**—ਅੱਥਰੂ ਵਗ ਤੁਰਨੇ।

ਸੁਰੇਸ਼ ਮਹਿੰਦਰ ਦਾ ਪਰਮ ਮਿੱਤ੍ਰ ਸੀ। ਇਕੱਠਿਆਂ ਪੜ੍ਹਨ ਤੋਂ ਬਾਅਦ ਸੁਰੇਸ਼ ਤਾਂ ਮੈਡੀਕਲ ਕਾਲਜ ਦਾਖ਼ਲ ਹੋ ਗਿਆ ਪਰ ਮਹਿੰਦਰ ਨੇ ਆਪਣੇ ਸਿਟੀ ਕਾਲਜ ਵਿਚ ਹੀ ਡੇਰਾ ਲਾਈ ਰਖਿਆ। ਇਕ ਦਿਨ ਜਦੋਂ ਸੁਰੇਸ਼ ਉਸ ਨੂੰ ਉਥੇ ਮਿਲਣ ਆਇਆ ਤਾਂ ਉਸ ਨੇ ਉਸ ਦਾ ਖਾਣਾ—ਥਲੇ ਲਗੇ ਚੌਲਾਂ ਦਾ ਭਾਤ, ਪਾਣੀ ਵਰਗੀ ਪਤਲੀ ਦਾਲ, ਸੜੀ ਜਹੀ ਮੇਥੀ ਦੀ ਭੁਰਜੀ, ਨ ਦੁੱਧ ਨ ਦਹੀਂ ਤੇ ਨਾ ਹੀ ਕਿਸੇ ਤਰ੍ਹਾਂ ਦੀ ਮਠਿਆਈ—ਵੇਖਿਆ ਤਾਂ ਸੁਰੇਸ਼ ਦੇ ਨੈਤਰਾਂ ਵਿਚ ਅਥਰੂ ਛਲਕ ਆਏ। [ਚਿਖਾ

**ਅਥਰੂ ਨਾ ਠਲ੍ਹੇ ਜਾਣੇ**—ਰੋਣ ਤੋਂ ਰੁੱਧ ਨਾ ਕਰਨਾ; ਆਪਣੇ ਆਪ ਅਥਰੂ ਨਿਕਲਦੇ ਜਾਣੇ।

ਇਕ ਵਾਰੀ ਜਹਾਨਾ ਜ਼ਿਮੀਂਦਾਰ ਨਾਲ ਸ਼ਿਕਾਰ ਕਰਨ ਗਿਆ। ਉਨ੍ਹਾਂ ਨੇ ਹਿਰਨੀ ਦਾ ਸ਼ਿਕਾਰ ਕੀਤਾ। ਗੋਲੀ ਖਾ ਕੇ ਜਹਾਨੇ ਦੀਆਂ ਅੱਖਾਂ ਸਾਹਵੇਂ ਪਹਿਲੇ ਹਿਰਨੀ ਮੋਈ ਤੇ ਇਕ ਦੋ ਮਿੰਟ ਬਾਹਦ ਉਹਦੇ ਪੇਟ ਵਿਚ ਦਾ ਬੱਚਾ ਵੀ ਠੰਢਾ ਹੋ ਗਿਆ। ਜਹਾਨਾ ਵੇਖ ਵੇਖ ਕੇ ਹਿਰਨੀ ਨੂੰ ਰੋਏ ਤੇ ਉਸ ਦੀਆਂ ਅੱਖਾਂ ਵਿਚ ਅਥਰ ਹੀ ਨਾ ਠਲ੍ਹੇ ਜਾਣ। [ਆਂਦਰਾਂ

**ਅਨਘੜਿਆ ਡੰਡਾ ਹੋਣਾ**—ਬੇਵਕੂਫ ; ਕੁਚੱਜਾ ।

ਜੇ ਬਰਕਤ ਸਿਆਣੀ ਤੇ ਸੁਚੱਜੀ ਹੁੰਦੀ, ਤਾਂ ਖਬਰੇ ਕੁਝ ਦਿਹਾੜੇ ਸੌਖੇ ਨਿਕਲਦੇ ਪਰ ਉਹ ਨਿਰਾ ਡੰਗਰ ਦਾ ਡੰਗਰ, ਅਨਘੜਿਆ ਡੰਡਾ, ਆਪਣਾ ਆਪ ਦੱਸਣ ਲੱਗੀ । [ਨ. ਖਾ.

**ਅਨ੍ਹੇਰ ਮਾਰਨਾ**—ਪੱਕਾ ਕਰਨਾ, ਅੱਤ ਕਰਨੀ ।

ਇਹ ਕਾਰਾ ਵਰਤਾ ਕੇ ਤੂੰ ਅਨ੍ਹੇਰ ਮਾਰਿਆ ਹੈ ; ਹੁਣ ਫਲ ਲਈ ਤਿਆਰ ਹੋ ਜਾ... [ਸੰ.

**ਅਨੰਦ ਦੇ ਹੁਲਾਰੇ**—ਬਹੁਤ ਖ਼ੁਸ਼ੀ ।

ਉਹਦਾ ਆਉਣਾ ਸੁਣ ਕੇ ਦਿਲ ਅਨੰਦ ਦੇ ਹੁਲਾਰੇ ਲੈਣ ਲਗ ਪਿਆ । ਪਰ ਉਡੀਕ ਨੇ ਮੇਰਾ ਲੱਕ ਤੋੜ ਦਿਤਾ । [ਡੋਲਦੀ ਲਾਟ

**ਅਫਰੇਵਾਂ ਨਾ ਲੱਭਣਾ**—ਸ਼ਾਂਤੀ ਨਾ ਆਣੀ ।

ਅੱਗੇ ਜਾ ਕੇ ਉਮਰੇ ਨੇ ਦੂਜਾ ਪੈਰ ਏਦਾਂ ਹੀ ਵਟਾ ਲਿਆ ਤੇ ਮੈਨੂੰ ਬਾਹੋਂ ਫੜ ਕੇ ਭੀੜ ਤੋਂ ਇਕਲਵਾਂਜੇ ਘਸੀਟਦਾ ਹੋਇਆ ਆਖਣ ਲੱਗਾ—"ਲੈ ਫੜ, ਜ਼ਰੀ ਦੀ ਜੁੱਤੀ ਬਾਝੋਂ ਤੇਰਾ ਅਫਰੇਵਾਂ ਨਹੀਂ ਲੱਭਦਾ ਤਾਂ ।" [ਖੂ. ਸੋ.

**(ਕਿਸੇ ਦੀ) ਅਬਰੋ ਦਾ ਖ਼ੂਨ ਕਰਨਾ**—ਬੇਇੱਜ਼ਤ ਕਰਨਾ ।

ਏਡਾ ਨੰਗਾ ਹੋ ਕੇ ਨਚਿਐ,  
ਅਕਸਰੀਅਤ ਦਾ ਜਨੂਨ,  
ਗੁਟਕਦਾ ਏ ਵੀਰ,  
ਕਰ ਕੇ ਭੈਣ ਦੀ ਅਬਰੋ ਦਾ ਖ਼ੂਨ ।  
[ਗੁਸਤਾਖੀਆਂ

**ਅਬਾ ਤਬਾ ਬੋਲਣਾ**—ਗਾਲੀ ਦੁਪੜ ਕਢਣੀ ; ਮੰਦਾ ਬੋਲਣਾ ।

ਮੈਂ ਉਹਨਾਂ ਨੂੰ ਰੋਕਿਆ, ਉਹ ਅਬਾ ਤਬਾ ਹੀ ਬੋਲੇ । ਮੈਨੂੰ ਵੀ ਗੁੱਸਾ ਆ ਗਿਆ । ਮੈਂ ਲਾਠੀ ਚੁੱਕ ਕੇ ਇਕ ਦੇ ਸਿਰ 'ਚ ਮਾਰੀ । [ਹਉਕੇ

**ਅਰਸ਼ ਦੇ ਕਿੰਗਰੇ ਚੜ੍ਹਨਾ**—ਬਹੁਤ ਉੱਚੀ ਪਦਵੀ ਤੇ ਪੁੱਜ ਜਾਣਾ ; ਉੱਚਾ ਉੱਠਣਾ ; ਅਧਿਆਤਮਕ ਜਾਂ ਸੰਸਾਰਕ ਤਰਕੀ ਕਰਨਾ ।

ਅੱਖਾਂ ਮਿਟਦੀਆਂ ਜਾਂਦੀਆਂ ਮੇਰੀਆਂ,  
ਤੇ ਉਡੀਕਣ ਰਿਸ਼ਮਾ ਤੇਰੀਆਂ ।  
ਕੋਈ ਪ੍ਰੇਮ ਨਿਸ਼ਾਨ ਵਿਖਾਲ ਦੇ,  
ਵਿਚਕਾਲਕ ਭੇਜ ਜਲਾਲ ਦੇ ।  
ਮੈਨੂੰ ਅਰਸ਼ ਦੇ ਕਿੰਗਰੇ ਚਾੜ੍ਹ ਲੈ,  
ਬੂਹੇ ਬਖਸ਼ਾਂ ਦੇ ਖੋਲ ਕੇ ਵਾੜ ਲੈ ।  
ਪਹੁ ਫੁੱਟ ਪਈ ਸੁਰਗ ਦਵਾਰ ਦੀ,  
ਫੋਕੇ ਜਗ ਦੇ ਵਹਿਮਾਂ ਨੂੰ ਮਾਰਦੀ ।  
ਜੀਉਣ ਮੌਤ, ਦੁਹਾਂ ਵਿਚਕਾਲ ਤੂੰ,  
ਰਬ ਜੀ, ਰਹੁ ਮੇਰੇ ਨਾਲ ਤੂੰ । [ਚੰ. ਵਾ.

**ਅਰਮਾਨ ਰਹਿ ਜਾਣਾ**—ਦਿਲ ਦੀ ਇੱਛਾ ਦਿਲ ਵਿਚ ਰਹਿ ਜਾਣੀ ।

ਸ਼ਿਮਲੇ ਵੀ ਰੱਜ ਕੇ ਰਹਿ ਲਿਆ ਹੈ ਤੇ ਹਰ ਮੌਜ ਵੇਖ ਲਈ ਹੈ । ਕੋਈ ਅਰਮਾਨ ਨਹੀਂ ਰਹਿ ਗਿਆ । ਹੁਣ ਜਦੋਂ ਮਰਜ਼ੀ ਜੇ ਚਲੋ ਚਲੋ । [ਸੰ.

**ਅਰਮਾਨ ਲਾਹੁਣੇ**—ਮਨ ਦਾ ਉਬਾਲ (ਹਰਕਤਾਂ ਵਿਚ) ਕਢਣਾ ।

ਜੁੰਮਾ ਕਿਸੇ ਦੇ ਹੱਥ ਨਾ ਆਉਂਦਾ । ਇਕ ਦਿਨ ਪੰਜ ਮੱਤ ਕੁੜੀਆਂ ਨੇ ਮਤਾ ਪਕਾਇਆ ਤੇ ਜਦੋਂ ਦੁਪਹਿਰੀਂ ਜੁੰਮਾ ਉਹਨਾਂ ਦੀ ਡਿਉਢੀ ਦੇ ਅਗੋਂ ਲੰਘ ਰਿਹਾ ਸੀ, ਉਹਨੂੰ ਘੇਰ ਘਾਰ ਕੇ ਜ਼ੋਰੀ ਜ਼ੋਰੀ ਖਿਚ ਕੇ ਲੈ ਆਈਆਂ ਤੇ ਅੰਦਰੋਂ ਉਨ੍ਹਾਂ ਨੇ ਕੁੰਡੀ ਮਾਰ ਲਈ । ਜੁੰਮੇ ਨੇ ਬਥੇਰੇ ਹੱਥ ਪੈਰ ਮਾਰੇ ਪਰ ਦੋ ਕੁੜੀਆਂ ਨੇ ਉਹਦੇ ਮੂੰਹ ਤੇ ਡੁਬਾ ਦਿਤੀ ਰਖਿਆ ਤੇ ਬਾਕੀਆਂ ਨੇ ਜੀਅ ਭਰ ਕੇ ਅਰਮਾਨ ਲਾਹੇ ਤੇ ਰਾਜਪੂਤਾਂ ਦੀਆਂ ਕੁੜੀਆਂ ਦੇ ਉਹਨੂੰ ਤਾਹਨੇ ਦਿਤੇ । [ਅੰਦਰਾਂ

**ਅਲਖ ਮੁਕਾਣੀ**—ਖੁਰਾ ਖੋਜ ਮਿਟਾਣਾ ।

ਅਮਰੀਕਨ ਸਾਮਰਾਜ ਅੱਜ ਥਾਂ ਥਾਂ ਉੱਠ ਰਹੀ ਲੋਕ-ਲਹਿਰ ਤੋਂ ਏਨਾ ਭੈ-ਭੀਤ ਹੋ ਗਿਆ ਹੈ ਕਿ ਉਹ ਕੈਦੀਆਂ ਕੋਲੋਂ ਭੀ ਡਰਦਾ ਹੈ । ਉਸ ਨੇ ਬੁੱਢੇ ਸਿੰਗਮਨ-ਰੀ ਦੀ ਹਕੂਮਤ ਨੂੰ ਪ੍ਰੇਰ ਲਿਆ ਕਿ ਚਾਰ ਲੱਖ ਕੈਦੀਆਂ ਦੀ ਅਲਖ ਮੁਕਾਣ ਵਿਚ ਹੀ ਉਹਨਾਂ ਦੀ ਹਿਫ਼ਾਜ਼ਤ ਹੈ । ਝੱਲਾ ਹੋਇਆ ਸਾਮਰਾਜ ਦੁਨੀਆਂ ਦੀ ਲੋਕ-ਜ਼ਮੀਰ ਤੇ ਲੋਕ-ਰੋਹ ਨੂੰ ਗਿਣਤੀ ਵਿਚ ਹੀ ਨਹੀਂ ਲੈ ਰਿਹਾ । ਪਰ ਇਸ ਦੇ ਆਪਣੇ ਅਹਿਲਕਾਰ ਇਹਨਾਂ ਜ਼ੁਲਮਾਂ ਤੋਂ ਕਰੀਚ ਖਾ ਕੇ ਅਸਤੀਫ਼ੇ ਦੇ ਰਹੇ ਹਨ । [ਪ੍ਰੀਤ ਲੜੀ

**ਅਲਖ ਲਹਿ ਜਾਣੀ**—ਨਾਸ ਹੋ ਜਾਣਾ ; ਦਿਖ ਮਾਰੀ ਜਾਣੀ ।

ਗਰੀਬ ਸ਼ਾਮੂ ਨੇ ਬੜੇ ਚਾਵਾਂ ਨਾਲ ਤਿੱਲੇ ਵਾਲੀ ਜੁੱਤੀ ਲਈ ਸੀ । ਪੈਰੀਂ ਪਾ ਕੇ ਟੱਪਦਾ ਨੱਚਦਾ ਘਰ ਨੂੰ ਆ ਰਿਹਾ ਸੀ ਕਿ ਉਸ ਦਾ ਪੈਰ ਗੰਦੀ ਨਾਲੀ ਵਿਚ ਪੈ ਗਿਆ । ਜੁੱਤੀ ਦੀ ਅਲਖ ਲਹਿ ਗਈ, ਤਿੱਲੇ ਦੀ ਸਾਰੀ ਚਮਕ ਮਾਰੀ ਗਈ । [ਸੰ.

**ਅਲਫ ਨੰਗਾ ਹੋਣਾ**—ਬਿਲਕੁਲ ਨੰਗਾ ਹੋਣਾ ; ਹਦ ਦਰਜੇ ਦਾ ਬੇਸ਼ਰਮ ਹੋ ਜਾਣਾ ।

ਹੁਣ ਉਸ ਤੇ ਕਿਸੇ ਕਹਿਣੇ ਸਮਝਾਣੇ ਦਾ ਕੋਈ ਅਸਰ ਨਹੀਂ, ਉਹ ਤੇ ਅਲਫ਼ ਨੰਗਾ ਹੋ ਗਿਆ ਹੈ। ਵੱਡੇ ਨਿੱਕੇ ਦੀ ਸ਼ਰਮ ਉਸ ਲਾਹ ਸੁੱਟੀ ਹੈ। [ਸੰ.

**ਅਲਫ਼ੋਂ ਬੇ ਆਖਣੀ**—ਖਰ੍ਹਵਾ ਹੋ ਕੇ ਬੋਲਣਾ।

"ਭਈ ਭਲੀਏ ਲੋਕੇ, ਗੁੱਸਾ ਵੀ ਤੇ ਆਪਣਿਆਂ ਉੱਤੇ ਔਂਦਾ ਏ ਨ । ਬਿਗਾਨੇ ਕਿਸੇ ਨੂੰ ਕੋਈ ਅਲਫ਼ੋਂ ਬੇ ਆਖ ਕੇ ਤੇ ਵੇਖੇ," ਉਸ ਕਿਹਾ।

**ਅੱਲਮ ਗੱਲਮ ਕਰਨਾ**—ਕਿਸੇ ਚੀਜ਼ ਨੂੰ ਐਸਾ ਖਾ ਪੀ ਜਾਣਾ ਕਿ ਮੁੜ ਉਸ ਦਾ ਕੋਈ ਪਤਾ ਹੀ ਨਾ ਦੇਣਾ ।

ਤੇਰੇ ਘਰ ਬਿਨਾਂ ਹੀ ਲੁਟ ਦਾ ਸਾਮਾਨ ਅਸਾਂ ਪਾਇਆ ਸੀ, ਤੂੰ ਸਾਰਾ ਅੱਲਮ ਗੱਲਮ ਹੀ ਕਰ ਗਿਆ ਹੈਂ। ਸੂੰਧ ਬੋ ਹੀ ਨਹੀਂ ਨਿਕਲਣ ਦਿਤੀ। [ਸੰ.

**ਅੱਲਮ ਗੱਲਮ ਬਕਣਾ**—ਜੋ ਮੂੰਹ ਆਵੇ ਸੋ ਬਿਨਾ ਸੋਚੇ ਸਮਝੇ ਆਖੀ ਜਾਣਾ ।

ਜਦੋਂ ਉਹ ਸ਼ਰਾਬ ਦੇ ਲੋਰ ਵਿਚ ਹੁੰਦਾ ਹੈ, ਉਸ ਨੂੰ ਕੀ ਪਤਾ ਲਗ ਸਕਦਾ ਹੈ ਕਿ ਉਹ ਕੀ ਅੱਲਮ ਗੱਲਮ ਬਕੀ ਜਾਂਦਾ ਹੈ। [ਸੰ.

**ਅੱਲ ਵਲੱਲੀਆਂ ਕਰਨੀਆਂ**—ਫ਼ਜ਼ੂਲ ਗੱਲਾਂ ਕਰਨੀਆਂ ।

ਪੜ੍ਹਿਆ ਲਿਖਿਆ ਹੋ ਕੇ ਤੂੰ ਕੀ ਅੱਲ ਵਲੱਲੀਆਂ ਕਰਦਾ ਪਿਆ ਹੈਂ ; ਕੁਝ ਸੋਚ ਸਮਝ ਕੇ ਗੱਲ ਕਰ। [ਸੰ.

**ਅਲੂਣੀ ਸਿਲ ਚੱਟਣੀ**—ਬੇਸੁਆਦਾ ਕੰਮ ਕਰਨਾ ।

ਇਸ ਕੰਮ ਵਿਚੋਂ ਪੈਸੇ ਤੇ ਚਾਰ ਮਿਲਦੇ ਹਨ ਪਰ ਕੰਮ ਹੈ ਅਲੂਣੀ ਸਿਲ ਚੱਟਣ ਦੇ ਬਰਾਬਰ। ਮਸ਼ੀਨ ਦੀ ਤਰ੍ਹਾਂ ਕਰੀ ਜਾਣਾ ਹੈ, ਨਾ ਦਿਮਾਗ਼ ਦੀ ਲੋੜ ਹੈ ਤੇ ਨਾ ਹੀ ਕੋਈ ਅਨੰਦ ਹੈ। [ਸੰ.

**ਅੱਲੇ ਫੱਟਾਂ ਤੇ ਲੂਣ ਛਿੜਕਣਾ**—ਦੁਖੀ ਕਰਨਾ ; ਦੁਖੇ ਹੋਏ ਨੂੰ ਹੋਰ ਦੁਖੀ ਕਰਨਾ ।

ਓ ਕਮੀਨੇ, ਤੂੰ ਕਿਉਂ ਮੇਰੇ ਅੱਲੇ ਫੱਟਾਂ ਤੇ ਲੂਣ ਛਿੜਕਣ ਆਇਆਂ ਏਂ ? ਮੇਰਾ ਮਹਿਮਾਨ ਹੋ ਕੇ ਤੂੰ ਮੇਰੇ ਲੜਕੇ ਤੇ ਵਾਰ ਕੀਤਾ, ਫੇਰ ਯਤਨ ਕੀਤਾ ਕਿ ਮੈਂ ਆਪਣੇ ਫੱਟੜ ਪੁੱਤਰ ਨੂੰ ਹਸਪਤਾਲ ਨਾ ਦਾਖ਼ਲ ਕਰਾਵਾਂ। [ਬੂਹੇ ਬੈਠੀ ਧੀ

**ਅਵਲ ਸਵਲ ਆਉਣੇ**—ਦੁਖ ਮੁਸੀਬਤਾਂ ਆਉਣੀਆਂ ।

ਲਖ ਸਿਰੀਂ ਅਵਲ ਸਵਲ ਆਂਵਨ,
ਯਾਰ ਯਾਰ ਥੋਂ ਮੂਲ ਨਾ ਭੱਜਦੇ ਨੀ। [ਹੀਰ-ਵਾਰਸ

**ਅੜ ਬਹਿਣਾ**—ਜ਼ਿਦ ਕਰਨੀ ।

ਹੁਣ (ਜੇ ਰੁਪਯਾ ਹੋਵੇ ਵੀ) ਰੁਪਯਾ ਵੀ ਕੁਝ ਨਹੀਂ ਖੋਹ ਸਕਦਾ। ਮਿਆਦ ਪੁਗ ਗਈ ਏ ਤੇ ਸ਼ਾਮੂ ਅੜ ਬੈਠਾ ਏ ਕਿ ਉਸ ਰੁਪਯਾ ਨਹੀਂ ਲੈਣਾ ਸਗੋਂ ਮੇਰੀ ਛਾਤੀ ਤੋਂ ਅਧ ਸੇਰ ਮਾਸ ਕੱਟੇਗਾ ਜਿਵੇਂ ਵੋਂਬੂ ਵਿਚ ਲਿਖਿਆ ਏ। [ਸ਼. ਸ਼.

**ਅੜਦਲ ਵਿਚ ਰਹਿਣਾ**—ਤਾਬਿਆਦਾਰੀ ਕਰਨੀ ; ਹਰ ਵੇਲੇ ਸੇਵਾ ਵਿਚ ਰਹਿਣਾ। (2) ਅੜਦਲੀ ਦੀ ਨੌਕਰੀ ਹੈ, ਵੱਡੇ ਅਫ਼ਸਰ ਦਾ ਚਪੜਾਸੀ ।

ਇਹ ਕੁੜੀ ਨਿੱਕਿਆਂ ਹੁੰਦਿਆਂ ਤੋਂ ਹੀ ਰਹੀ ਹੈ ਸਰਦਾਰਨੀ ਹੋਰਾਂ ਦੀ ਅੜਦਲ ਵਿਚ, ਸੁਭਾ ਦੀ ਅਸੀਲ ਤੇ ਹਸਮੁਖ। ਹਰ ਪਾਸਿਉਂ ਗੁਣਾਂ ਦੀ ਗੁਥਲੀ ਏ। [ਸ਼. ਸ਼.

**(ਕਿਸੇ ਦੇ) ਅੜਿਕੇ ਚੜ੍ਹਨਾ** - ਫਾਹੇ ਚੜ੍ਹਨਾ; ਵਸ ਪੈਣਾ, ਕਿਸੇ ਦੇ ਜਾਲ ਵਿਚ ਫਸਣਾ।

ਅਨੰਤ ਰਾਮ ਹੁਣ ਜਿਹੜਾ ਸ਼ਾਮੂ ਸ਼ਾਹ ਦੇ ਅੜਿੱਕੇ ਚੜ੍ਹਿਆ ਏ, ਉਸ ਤੋਂ ਨਿਕਲਣਾ ਸੌਖਾ ਨਹੀਂ ਦਿਸਦਾ। ਸ਼ਾਮੂ ਸ਼ਾਹ ਦੀ ਉਸ ਨਾਲ ਮੁੱਢ ਦੀ ਖਹਿ ਹੋਈ ਨਾਂ। ਸਿਰ ਵਢਵਾਂ ਵੈਰ ਏ। [ਸ਼. ਸ਼.

**ਆ ਬਣਨੀ**—ਔਕੜ, ਮੁਸੀਬਤ ਆ ਬਣਨੀ ।

ਬਸੰਤ ਸਿੰਘ ਅਨੰਤ ਰਾਮ ਦੀ ਚਿੱਠੀ ਪੜ੍ਹ ਕੇ ਸਾਥੀਆਂ ਨੂੰ ਦਸਦਾ ਏ ਕਿ ਵੈਰੀ ਦਾ ਦਾਅ ਲਗ ਗਿਆ ਏ ਤੇ ਅਨੰਤ ਰਾਮ ਉਤੇ ਆ ਬਣੀ ਏ। [ਸ਼. ਸ਼.

**ਆਈ ਗਈ ਕਰ ਛੱਡਣਾ**—ਟਾਲ ਦੇਣਾ ।

ਉਰਵਸ਼ੀ ਦੇ ਦਿਲ ਵਿੱਚ ਉਹੀ ਚਿੰਤਾ ਉਠ ਰਹੀ ਸੀ, ਉਸ ਨੇ ਫੇਰ ਮਾਂ ਨੂੰ ਲਿਪਾਈ ਲਈ ਯਾਦ ਕਰਾਇਆ, ਤੇ ਮਾਂ ਨੇ—ਤੁੜੀ ਕਿਥੋਂ ਲਿਆਵਾਂ, ਮਿੱਟੀ ਸੁਟਾਣ ਨੂੰ ਕਿਹਾ ਸੀ ਇਕ ਕੁਮਿਹਾਰ ਨੂੰ—ਆਦਿ ਕਹਿ ਕੇ ਗੱਲ ਆਈ ਗਈ ਕਰ ਛੱਡੀ। [ਗੀ: ਸ:

**ਆਈ ਚਲਾਈ ਕਰਨੀ**—ਮੁਸ਼ਕਲ ਨਾਲ ਨਿਰਬਾਹ ਕਰਨਾ ; ਜਿੰਨੀ ਖੱਟੀ ਹੋਣੀ ਉਨੀ ਖ਼ਰਚ ਹੋ ਜਾਣੀ ।

ਮੇਰੇ ਪਾਸ ਕੁਝ ਜਮ੍ਹਾਂ ਨਹੀਂ ਜੀ, ਮੈਂ ਤੇ ਕੇਵਲ ਆਪਣੀ ਆਈ ਚਲਾਈ ਹੀ ਕਰਦਾ ਹਾਂ । ਪਲੇ ਕੁਝ ਪਵੇ ਤਾਂ ਜਮ੍ਹਾਂ ਵੀ ਹੋਵੇ । [ਸੰ.

**ਆਈ ਚਲਾਈ ਵਾਲਾ ਕੰਮ ਹੋਣਾ**—ਆਮਦਨ ਖਰਚ ਬਰਾਬਰ ਰਹਿਣਾ ।

ਭਾਵੇਂ ਸ਼ੁਕਲ ਜੀ ਨੇ ਗ਼ਰੀਬੀ ਦਾ ਸੁਆਦ ਤਾਂ ਕਦੀ ਨਹੀਂ ਚੱਖਿਆ, ਪਰ ਬਹੁਤੇ ਸੌਖੇ ਵੀ ਘੱਟ ਹੀ ਰਹੇ ਸਨ । ਬਸ ਆਈ ਚਲਾਈ ਵਾਲਾ ਕੰਮ ਰਹਿੰਦਾ ਸੀ । [ਮ: ਪ:

**ਆਈ ਤੇ ਆਣਾ**—ਜ਼ਿਦ ਤੇ ਆ ਜਾਣਾ ; ਬਦਲਾ ਲੈਣ ਦਾ ਪ੍ਰਣ ਕਰ ਲੈਣਾ ।

ਤੂੰ ਪੁੱਤਰ ਹੋ ਕੇ ਵੈਰੀਆਂ ਵਾਲਾ ਸਿੰਡਾ ਡਾਹਿਆ ਏ ਮੇਰੇ ਨਾਲ । ਯਾਦ ਰੱਖੀਂ ਤੂੰ ਵੀ ਸੁਖ ਨ ਪਾਵੇਂਗਾ । ਜਿਹੜੀ ਖੇਹ ਮੇਰੇ ਸਿਰ ਪੈਣੀ ਸੀ, ਸੋ ਤੇ ਗਈ ਪੈ, ਪਰ ਮੈਂ ਵੀ ਹੁਣ ਆਪਣੀ ਆਈ ਤੇ ਆਇਆਂ ਹੋਇਆਂ ਆਂ ਤੇ ਤੈਨੂੰ ਸੁਆਦ ਚਖਾ ਕੇ ਛੱਡਾਂਗਾ । [ਸੁ.

**ਆਸ ਦੀ ਕਮਰ ਟੁੱਟਣੀ**—ਆਸ ਖਤਮ ਹੋਣੀ, ਨਿਰਾਸਤਾ ਹੋ ਜਾਣੀ ।

ਜੁਗਾਂ ਤੋਂ ਪ੍ਰਸ਼ਨ ਤੇਰਾ ਨੇੜੇ ਪਿਆ ਖਾਂਦਾ ਹੈ,
ਹੋਣ ਤੇ ਹਲ ਪਰ ਅਜ ਤੀਕ ਨਹੀਂ ਆਂਦਾ ਹੈ,
ਹਰ ਕੋਈ ਘੋੜੇ ਕਿਆਸੀ ਰਿਹਾ ਦੌੜਾਂਦਾ ਹੈ,
ਅੰਤ ਪਰ ਲੀਲਾ ਤੇਰੀ ਦਾ ਨਾਂ ਲਿਆ ਜਾਂਦਾ ਹੈ,
ਤੂੰ ਰਿਹੋਂ ਮੋਨ, ਤੇ ਸਰਬਗ ਨ ਆਇਆ ਕੋਈ,
ਆਸ ਦੀ ਟੁਟੀ ਕਮਰ, ਆਗੂ ਨ ਪਾਇਆ ਕੋਈ ।

[ਚੰ. ਵਾ.

**ਆਸਣ ਹਿੱਲ ਜਾਣਾ**—ਸੋਭਾ ਮੱਧਮ ਪੈ ਜਾਣੀ ।

ਦਿਨਾਂ ਵਿੱਚ ਹੀ ਉਸ ਨੂੰ ਚੰਗੀ ਸ਼ੁਹਰਤ ਮਿਲਣ ਲੱਗ ਪਈ । ਦੂਰੋਂ ਦੂਰੋਂ ਲੋਕੀ ਉਸ ਦੀ ਕ੍ਰਿਤ ਵੇਖਣ ਤੁਰੇ ਆਉਂਦੇ ਸਨ, ਹੋਰ ਤਾਂ ਹੋਰ, ਲਾਹੌਰ ਦੇ ਚੰਗੇ ਚੰਗੇ ਆਰਟਿਸਟਾਂ ਦਾ ਆਸਣ ਹਿੱਲ ਗਿਆ ।

[ਚਿਤ੍ਰਕਾਰ

**ਆਸਾਂ ਉਤੇ ਪਾਣੀ ਫੇਰ ਦੇਣਾ**—ਆਸਾਂ ਤੋੜ ਦੇਣੀਆਂ ।

ਮੁਨਸ਼ੀ ਗੁਲਾਮ ਜੀਲਾਨੀ ਨੇ ਆਪਣੀ ਲਿਖਤ "ਜੰਗਿ ਮੁਲਤਾਨ" ਵਿਚ ਇਕ ਘਟਨਾ ਦਾ ਇਉਂ ਜ਼ਿਕਰ ਕੀਤਾ ਹੈ—ਮੁਲਤਾਨ ਦੀ ਜੰਗ ਵਿਚ ਮੈਂ ਭੇਸ ਵਟਾ ਕੇ ਸੂਹੀਏ ਦਾ ਕੰਮ ਕਰ ਰਿਹਾ ਸੀ । ਸਿੰਘਾਂ ਦੀ ਇਕ ਤੋਪ ਦਾ ਇਕ ਪਹੀਆ ਟੁੱਟ ਗਿਆ । ਉਹਨਾਂ ਵਾਰੀ ਵਾਰੀ ਆਪਣਾ ਮੋਢਾ ਡਾਹ ਕੇ ਤੋਪ ਚਲਾਣੀ ਸ਼ੁਰੂ ਕਰ ਦਿੱਤੀ । ਦਸ ਯਾਰਾਂ ਸਿੰਘ ਜਾਨ ਦੇ ਗਏ, ਕਿਲ੍ਹੇ ਦੀ ਕੰਧ ਵਿਚ ਪਾੜ ਪੈ ਗਿਆ ਤੇ ਸਿੰਘ ਦੀਵਾਰ ਉਤੇ ਚੜ੍ਹ ਗਏ । ਸਿੰਘਾਂ ਦੀ ਸੂਰਮਤਾ ਦੇ ਇਸ ਕਾਰਨਾਮੇ ਨੇ ਮੁਲਤਾਨ ਦੇ ਨਵਾਬ ਮੁਜ਼ਫ਼ਰ ਖਾਨ ਵਰਗੇ ਜਾਬਰ ਤੇ ਬਹਾਦਰ ਦੀਆਂ ਆਸਾਂ ਉਤੇ ਪਾਣੀ ਫੇਰ ਦਿੱਤਾ । ਸਾਰੇ ਪੰਜਾਬ ਵਿਚ ਸਭ ਤੋਂ ਮਜ਼ਬੂਤ ਕਿਲ੍ਹਾ ਮੁਲਖੀਏ ਦੀਆਂ ਧਾੜਾਂ ਤੇ ਉਸ ਦੀਆਂ ਬੇਅੰਤ ਫ਼ੌਜਾਂ ਨਾਹ ਬਚਾ ਸਕੀਆਂ । [ਗੁਰਦੁਆਰਾ ਗਜ਼ਟ

**ਆਸਾਂ ਦੇ ਮਹੱਲ ਉਸਾਰਨਾ**—ਬੇਅੰਤ ਆਸਾਂ ਉਤਪੰਨ ਹੋਣੀਆਂ ।

ਪ੍ਰਭਾ ਦੇਵੀ ਦੇ ਦਿਲ ਵਿੱਚ ਉਸੇ ਘੜੀ ਤੋਂ ਆਸਾਂ ਦੇ ਮਹੱਲ ਉਸਰਨ ਲੱਗ ਪਏ—"ਇਤਨਾ ਸ਼ਾਨਦਾਰ ਵਰ ਜੇ ਉਸ ਨੂੰ ਉਰਵਸ਼ੀ ਲਈ ਮਿਲ ਜਾਵੇ ਤਾਂ ਹੋਰ ਕੀਹ ਚਾਹੀਦਾ ਹੈ । [ਗੀ: ਸ:

**ਆਹ ਕਰਕੇ ਪੈਣਾ**—ਜ਼ਰੂਰੀ ਹੱਲਾ ਕਰਨਾ ।

ਇਹੋ ਜਿਹੀ ਰਾਤ ਤਾਂ ਪਠਾਣ ਆਹ ਕਰ ਕੇ ਪੈਂਦੇ ਹਨ ਤੇ ਬੰਦੂਕਾਂ ਖੋਹ ਲੈ ਜਾਂਦੇ ਹਨ ।

[ਪ੍ਰੇਮ ਲਗਨ

**ਆਹਬੂ ਕਰਨਾ**—ਕੱਚੇ ਦਾਣਿਆਂ ਨੂੰ ਕੱਚਾ ਭੁੰਨਾ ਕਰਨਾ ।

ਚਿਰਾ ਸਮੇਂ ਉਸ ਨੇ ਪਕਾ ਅੰਨ ਨਹੀਂ ਖਾਧਾ, ਕੇਵਲ ਦਾਣਿਆਂ ਨੂੰ ਆਹਬੂ ਕਰਕੇ ਗੁਜ਼ਾਰਾ ਕੀਤਾ ਹੈ । ਰੋਹ ਐਸਾ ਸੀ । [ਸੰ.

**ਆਹਰ ਪਾਹਰ ਹੋਣਾ**—ਪ੍ਰਬੰਧ ਹੋ ਜਾਣਾ ।

'ਕਮਲਾ, ਮੈਨੂੰ ਇਸ ਕੁੜੀ ਦਾ ਫ਼ਿਕਰ ਕੁਝ ਨਹੀਂ ਕਰਨ ਦੇਂਦਾ । ਕੋਠੇ ਜਿੱਡੀ ਹੋ ਗਈ ਏ । ਇਸ ਦਾ ਕੁਝ ਆਹਰ ਪਾਹਰ ਹੋ ਜਾਂਦਾ ਤਾਂ ਮੇਰੀਆਂ ਸਾਰੀਆਂ ਚਿੰਤਾਂ ਮੁੱਕ ਜਾਂਦੀਆਂ । [ਗ਼ਰੀਬ ਦੀ ਦੁਨੀਆਂ

**ਆਹੂ ਲਾਹਣੇ**—ਮਾਰ ਮੁਕਾਣਾ ; ਖ਼ਤਮ ਕਰਨਾ ; ਚੋਖੇ ਤੋਲ ਵਿਚ ਖਾ ਜਾਣਾ ।

ਵਾਰੀ ਹੁਣ ਆ ਗਈ ਜੇ ਪੀਣ ਖਾਣ ਦੀ,
ਰੇਉੜੀਆਂ ਜਲੇਬੀਆਂ ਦੇ ਆਹੂ ਲਾਹਣ ਦੀ,
ਹੱਟੀਆਂ ਦੇ ਵਲ ਆ ਪਏ ਨੇ ਟੁੱਟ ਕੇ,
ਹੂੰਝ ਲਈਆਂ ਥਾਲੀਆਂ ਜੁਆਨਾ ਜੁਟ ਕੇ ।

[ਚੰ. ਵਾ.

**ਆਕੜ-ਖਾਂ ਹੋਣਾ** – ਬੜਾ ਮਾਨੀ ਅਭਿਮਾਨੀ ਹੋਣਾ ਤੇ ਹੈਂਕੜ ਰੱਖਣੀ ।

ਉਹ ਇਡਾ ਆਕੜ-ਖਾਂ ਹੈ ਕਿ ਉਸ ਦੇ ਘਰ ਗਏ ਤੇ ਅਗੋਂ ਬੋਲਿਆ ਤਕ ਨਹੀਂ । [ਸਿੰ.

**ਆਕੜ ਜਾਣਾ**—ਤਤ੍ਰਿਗ ਹੋਣਾ ; ਰੋਹਬ ਵਿਚ ਨਾ ਆਉਣਾ ।

ਸੰਸਾਰ ਦੇ ਲੋਕਾਂ ਦਾ ਤਰੀਕਾ ਇਹ ਹੈ ਕਿ ਜੇ ਜ਼ਰਾ ਦਬਕ ਜਾਉ ਤਾਂ ਹੋਰ ਘਿਸ ਚੜ੍ਹਦੇ ਹਨ, ਜੇ ਅਗੋਂ ਆਕੜ ਜਾਉ ਤਾਂ ਚੁਪ ਕਰ ਜਾਂਦੇ ਹਨ । [ਸਿੰ.

**ਆਕੜ ਦੇ ਥੋਪੇ ਚੜ੍ਹਨੇ**—ਹੈਂਕੜ ਵਿਚ ਚੰਗਾ ਮੰਦਾ ਨਾ ਸੁਝਣਾ ।

ਨਵਾਬ ਖਾਨ ਨੇ ਦਸਿਆ ਕਿ ਉਦੋਂ ਮੈਨੂੰ ਆਕੜ ਦੇ ਥੋਪੇ ਚੜ੍ਹੇ ਹੋਏ ਸਨ ਤੇ ਉੱਚਾ ਨੀਵਾਂ ਕੁਝ ਨਹੀਂ ਸੀ ਸੁਝਦਾ । ਮੈਂ ਵਿਤੋਂ ਵਧ ਖ਼ਰਚ ਕਰੀ ਗਿਆ ਤੇ ਇਸ ਦੁਰਦਸ਼ਾ ਤੀਕ ਪੁੱਜ ਗਿਆ । [ਨ. ਖਾ.

**ਆਕੜ ਭੱਜਣੀ**—ਹੰਕਾਰ ਟੁੱਟਣਾ ।

ਲੋਕ ਆਖਦੇ, ਹੁਣ ਨਵਾਬ ਖਾਨ ਦੀ ਆਕੜ ਭੱਜ ਗਈ ਏ ਤੇ ਅਜ ਉਸ ਨੂੰ ਕੁੱਤੇ ਬੀ ਨਹੀਂ ਜਾਣਦੇ ; ਅਜ ਨਵਾਬ ਖਾਨ ਗਲੀਆਂ ਦੇ ਕੱਖਾਂ ਨਾਲੋਂ ਬੀ ਹੌਲਾ ਹੋ ਗਿਆ ਏ । ਹੁਣ ਸ਼ਾਹਾਂ ਦਾ ਕਾਮਾ ਰਹਿਣ ਨੂੰ ਫਿਰਦਾ ਏ । [ਨ. ਖਾ.

**ਆਕਾਸ਼ ਭਰ ਜਾਣਾ**—ਰੌਲਾ ਪੈ ਜਾਣਾ, ਸਭ ਪਾਸਿਆਂ ਤੋਂ ਵਾਜਾਂ ਆਉਣੀਆਂ ।

ਭੁਚਾਲ..."ਸਾਰੇ ਹੇਠਾਂ ਆ ਗਏ"..."ਓ ਮੇਰਾ ਪੁੱਤਰ !" "ਓ ਸਾਡੇ ਬਾਬੂ ਜੀ !" "ਓ ਕੋਈ ਮੈਨੂੰ ਕੱਢੋ !" ਦੀਆਂ ਦਿਲ ਵਿੰਨ੍ਹਵੀਆਂ ਚੀਕਾਂ ਨਾਲ ਆਕਾਸ਼ ਭਰ ਗਿਆ । [ਅ: ਮ:

**ਆਖਣ ਵੇਖਣ ਵਾਲਾ**—ਸੱਚ ਝੂਠ ਕਹਿਣ ਵਾਲਾ, ਬਜ਼ੁਰਗ ਚੌਧਰੀ, ਜੁਰਤ ਵਾਲਾ ਆਦਮੀ ।

ਸ਼ਾਮੂ ਸ਼ਾਹ ਨੂੰ ਕੋਈ ਆਖਣ ਵੇਖਣ ਵਾਲਾ ਨਹੀਂ ? ਉਹ ਅਨੰਤ ਰਾਮ ਤੇ ਕਿਡਾ ਜ਼ੁਲਮ ਢਾਹਣ ਲਗਾ ਏ । [ਸ਼ਾ. ਸ਼.

**ਆਖਰ ਆ ਜਾਣੀ**—ਅਤਿ ਹੋ ਜਾਣੀ ; ਬਹੁਤ ਅਨਿਆ ਹੋਣਾ ; ਬਹੁਤ ਫ਼ਰਕ ਪੈ ਜਾਣਾ, ਕਸਰ ਲਗਣੀ ।

ਏਡਾ ਪਰਉਪਕਾਰ ਕਰਦਿਆਂ ਜੇ ਕਾਨੂੰਨ ਜ਼ਰਾ ਉੱਨੀ ਇੱਕੀ ਹੋ ਵੀ ਜਾਏ ਤੇ ਕਿਹੜੀ ਆਖਰ ਆ ਜਾਏਗੀ । ਪਰ ਇਸ ਦੁਸ਼ਟ ਦਾ ਵਾਰ ਨਾ ਚਲਣ ਦਿਓ ਤੇ ਇਕ ਆਦਮੀ ਦੀ ਜਾਨ ਬਚਾ ਲਓ ।

[ਸ਼ਾ. ਬ.

**ਆਖ਼ਰ ਚੁੱਕਣੀ**—ਬਹੁਤ ਜ਼ੁਲਮ ਕਰਨਾ ; ਅਤਿ ਚੁੱਕ ਲੈਣੀ ।

ਇਸ ਤਸੀਲਦਾਰ ਨੇ ਆਖ਼ਰ ਵੀ ਬੜੀ ਚੁੱਕੀ ਹੋਈ ਸੀ । ਵੱਢੀ ਤੋਂ ਬਿਨਾਂ ਕੋਈ ਕੰਮ ਨਹੀਂ ਸੀ ਕਰਦਾ । ਸੌ ਦਿਨ ਚੋਰ ਦਾ ਇਕ ਦਿਨ ਸ਼ਾਹ ਦਾ ਹੁੰਦਾ ਹੀ ਆਇਆ ਏ । ਇਕ ਦਿਨ ਇਸ ਨੇ ਵੀ ਕਾਬੂ ਆਉਣਾ ਹੀ ਸੀ । [ਸਿੰ.

**ਆਖ਼ਰੀ ਦਰਸ਼ਨ**—ਮੌਤ ਤੋਂ ਪਹਿਲਾਂ ਦੇ ਦਰਸ਼ਨ ।

ਤਾਰ ਆਈ ਕਿ ਮਹਾਤਮਾ ਜੀ ਕਈ ਦਿਨਾਂ ਤੋਂ ਬੇਹੋਸ਼ ਪਏ ਹਨ । ਜੇ ਆਖਰੀ ਦਰਸ਼ਨ ਕਰਨੇ ਜੇ ਤਾਂ ਛੇਤੀ ਆਉ । [ਪ੍ਰੇਮ ਕਣੀ

**ਆਂਚ ਨਾ ਲਗਣੀ**—ਕੋਈ ਦੁਖ ਨਾ ਪਹੁੰਚਣਾ ; ਸੇਕ ਨਾ ਲਗਣਾ ।

ਹਰ ਪਾਸੇ ਮੁਸੀਬਤਾਂ ਦੀ ਅਗ ਵਰ੍ਹ ਰਹੀ ਸੀ ਪਰ ਉਸ ਨੂੰ ਆਂਚ ਤੀਕ ਨਹੀਂ ਲਗੀ । ਸੜਦੇ ਮਕਾਨ ਤੇ ਵਰ੍ਹਦੇ ਬੰਬਾਂ ਵਿਚੋਂ ਵੀ ਬਚ ਨਿਕਲਿਆ । [ਸਿੰ.

**ਆਟਾ ਖਰਾਬ ਹੋਣਾ**—ਬੇਇੱਜ਼ਤੀ ਹੋਣੀ ।

ਚਿੱਟੀ ਦਾਹੜੀ ਤੇ ਆਟਾ ਖਰਾਬ ; ਤੁਸੀਂ ਹਰਕਤਾਂ ਹੀ ਇਹੋ ਜੇਹੀਆਂ ਕਰਦੇ ਹੋ ਜਿਨ੍ਹਾਂ ਨਾਲ ਆਪਣੇ ਆਪ ਪਈ ਬੇਇੱਜ਼ਤੀ ਹੋਵੇ । [ਸਿੰ.

**ਆਟਾ ਗੁਨ੍ਹਦੀ ਹਿਲਣਾ**—ਕਿਸੇ ਤੇ ਖਾਹ ਮਖਾਹ ਦੋਸ਼ ਲਾਣਾ ।

ਏਥੇ ਤਾਂ ਕਹਿੰਦੇ 'ਮੁਜਰਮ' ਹੈ,
ਕੋਈ ਕਲੀ ਹਵਾ ਵਿਚ ਖਿਲਦੀ ਕਿਉਂ ?
ਕਿਉਂ ਨੈਣ ਵੇਖ ਕੇ ਹੱਸਦੇ ਨੇ,
ਸਿਰ ਜੁੜਦੇ ਕਿਉਂ, ਸੁਰ ਮਿਲਦੀ ਕਿਉਂ ?
ਗਲ ਆ ਕੇ ਏਥੇ ਮੁਕਦੀ ਹੈ,
ਬਸ ਆਟਾ ਗੁਨ੍ਹਦੀ ਹਿਲਦੀ ਕਿਉਂ ?

[ਗੁਸਤਾਖੀਆਂ

**ਆਟਾ ਖਰਾਬ ਕਰਨਾ**—ਘ੍ਰਿਣਾ ਨਾਲ ਕਿਸੇ ਨੂੰ ਕਹਿਣਾ ਕਿ ਤੂੰ ਖਾਂਦਾ ਬਹੁਤਾ ਏਂ ਤੇ ਕਰਦਾ ਕੁਝ ਨਹੀਂ।

ਮਾਲਕ ਨੇ ਨੌਕਰ ਨੂੰ ਕਿਹਾ—ਮੈਂ ਆਟਾ ਓਸ ਵੇਲੇ ਖਰਾਬ ਕਰਨਾ ਏ; ਸੋਟ ਓਸ ਵੇਲੇ, ਅਜੇ ਤੂੰ ਭੁੱਖੇ ਦਾ ਭੁੱਖਾ। ਜਾਹ ਦਫ਼ਾ ਹੋ, ਜਿਥੇ ਪਰੌਂਠੇ ਮਿਲਦੇ ਨੀ ਓਥੇ ਜਾ ਖਾਹ। [ਸ਼. ਸ.

**ਆਟਾ ਭੁੜਕਣਾ**—ਹੱਥੋਂ ਪੇੜਾ ਡਿਗ ਪੈਣਾ।

[ਲੋਕ-ਵਿਸ਼ਵਾਸ਼ ਹੈ ਕਿ ਜਦੋਂ ਹੱਥੋਂ ਆਟਾ ਡਿਗੇ, ਤਾਂ ਕੋਈ ਪਰਾਹੁਣਾ ਘਰ ਆਉਂਦਾ ਹੈ]

ਅੱਜ ਵੀਰ ਜ਼ਰੂਰ ਆਊ। ਮੇਰੀ ਖੱਬੀ ਅੱਖ ਫਰਕਦੀ ਏ, ਨਾਲੇ ਆਟਾ ਵੀ ਭੁੜਕਿਆ ਸੀ। ਹੋਰ ਕੇਹੜਾ ਸਾਡੇ ਪਰਾਹੁਣਾ ਆਉਣ ਵਾਲਾ ਏ। [ਸੁ.

**ਆਟੇ ਨਾਲ ਪਲੇਥਣ**—ਵਡਿਆਂ ਨਾਲ ਮਾੜੇ ਬੰਦੇ ਵੀ।

ਅਜ ਕੱਲ੍ਹ ਸਾਡੀ ਉਪ-ਚੋਣ ਦੀ ਚਰਚਾ ਹੈ। ਕਾਂਗਰਸੀ ਧੜਾ ਆਪਣੇ ਉਮੀਦਵਾਰ ਦੇ ਹੱਕ ਵਿਚ ਲੰਗਰ ਲੰਗੋਟੇ ਕੱਸ ਕੇ ਮੈਦਾਨ ਵਿਚ ਆ ਗਿਆ ਹੈ। ਭਾਵੇਂ ਪੰਜਾਬ-ਕਾਂਗਰਸ ਵਿਚ ਕਾਫ਼ੀ ਮਤ-ਭੇਦ ਹਨ, ਫਿਰ ਭੀ ਇਸ ਕੰਮ ਲਈ ਸਭ ਇਕੱਠੇ ਹੋ ਰਹੇ ਹਨ। ਕਿਹਾ ਜਾਂਦਾ ਹੈ ਕਿ ਜੇ ਕਾਂਗਰਸ ਪੰਜਾਬ ਵਿਚ ਹਾਰ ਗਈ, ਤਾਂ ਹੋ ਸਕਦਾ ਹੈ ਕਿ ਇਥੇ ਭੀ ਦੁਬਾਰਾ ਚੋਣਾਂ ਹੋ ਜਾਣ, ਤੇ ਇਸ ਤਰ੍ਹਾਂ ਆਟੇ ਨਾਲ ਪਲੇਥਣ ਵਾਂਗ ਕਈ ਮਹਾਂ ਪੁਰਸ਼ਾਂ ਨੂੰ ਗੱਦੀਆਂ ਖ਼ਾਲੀ ਕਰਨੀਆਂ ਪੈ ਜਾਣ। [ਕੰਵਲ

**ਆਟੇ ਵਿਚ ਲੂਣ ਹੋਣਾ**—ਬਹੁਤ ਥੋੜੀ ਗਿਣਤੀ ਵਿਚ ਹੋਣਾ।

ਇਸ ਪਿੰਡ ਵਿਚ ਤੇ ਮੁਸਲਮਾਨ ਆਟੇ ਵਿਚ ਲੂਣ ਵੀ ਨਹੀਂ ਸਨ। ਇਸੇ ਲਈ ਉਹ ਵਿਚਾਰੇ ਦੂਜਿਆਂ ਦੀ ਕਿਸੇ ਵਧੀਕੀ ਸਾਹਮਣੇ ਉਭਾਸਰਦੇ ਨਹੀਂ ਸਨ। [ਸੰ.

**ਆਢਾ ਲਾਈ ਰੱਖਣਾ**—ਝਗੜਾ ਪਾਈ ਰੱਖਣਾ, ਅਣ ਬਣ ਬਣਾਈ ਰੱਖਣੀ।

ਮੇਰੀ ਚੋਣ ਦਾ ਦਾਇਰਾ ਜੇ ਅਮੀਰੀ ਤੱਕ ਹੀ ਮਹਿਦੂਦ ਹੁੰਦਾ ਤਾਂ ਮੈਂ ਅੱਜ ਤੋਂ ਪੰਜ ਵਰ੍ਹੇ ਪਹਿਲਾਂ ਹੀ ਕਿਸੇ ਅਮੀਰ ਨਾਲ ਲਾਵਾਂ ਫੇਰੇ ਲੈ ਚੁੱਕੀ ਹੁੰਦੀ; ਮੈਂ ਜੇ ਚਾਰ ਵਰ੍ਹੇ ਆਪਣੇ ਮਾਪਿਆਂ ਨਾਲ ਆਢਾ ਲਾਈ ਰਖਿਆ ਸੀ ਤਾਂ ਇਸ ਦੀ ਆਖ਼ਰ ਕੋਈ ਵਜ੍ਹਾ ਸੀ। [ਮ: ਸ:

**ਆਂਦਰ ਤੋੜ ਦੇਣੀ**—ਪਿਆਰ ਮੋਹ ਤੋੜ ਦੇਣਾ, ਜਾਇਆਂ ਦਾ ਪਿਆਰ ਛੱਡ ਦੇਣਾ।

ਓੜਕ ਹੋ ਧੋ ਮਾਪਿਆਂ ਆਂਦਰ ਦਿਤੀ ਤੋੜ,
ਸੁਟ ਗਏ ਟੁਕੜੀ ਚੰਦ ਦੀ ਰੱਬ ਨੂੰ ਰਾਖਾ ਛੋੜ। [ਨੂਰ ਜਹਾਨ

**ਆਂਦਰ ਨੂੰ ਸੀਨੇ ਨਾਲੋਂ ਤੋੜਨਾ**—ਆਪਣੇ ਅਨਾਥ ਬੱਚੀ ਬੱਚੇ ਨੂੰ ਬਿਪਤਾ ਦੀ ਹਾਲਤ ਵਿਚ ਵਿਛੋੜ ਆਉਣਾ।

ਬੀਮਾਰੀ ਤੇ ਬੇਹੋਸ਼ੀ ਦੀ ਜਿਸ ਹਾਲਤ ਵਿੱਚ ਉਹ ਆਪਣੀ ਬੱਚੀ ਨੂੰ ਛੱਡ ਕੇ ਆਇਆ ਸੀ, ਉਹ ਸੱਤ ਬਿਗਾਨਿਆਂ ਲਈ ਵੀ ਲਹੂ ਦੇ ਅੱਥਰੂ ਰੁਆਉਣ ਵਾਲੀ ਸੀ, ਫਿਰ ਸ਼ੰਕਰ ਤਾਂ ਆਪਣੀ ਆਂਦਰ ਨੂੰ ਸੀਨੇ ਤੋਂ ਤੋੜ ਕੇ ਸੁੱਟ ਆਇਆ ਸੀ। ਉਸ ਦੇ ਦਿਲ ਲਈ ਇਹ ਸੱਟ ਸਾਧਾਰਨ ਨਹੀਂ ਸੀ। [ਗ਼ਰੀਬ ਦੀ ਦੁਨੀਆਂ

**ਆਂਦਰਾਂ ਸਾੜਨੀਆਂ**—ਫ਼ਿਕਰ ਕਰਨਾ, ਦੁਖੀ ਹੋਣਾ, ਦੁਖੀ ਕਰਨਾ।

ਤੁਸੀਂ ਆਂਦਰਾਂ ਨਾ ਸਾੜੋ, (ਤੁਹਾਡਾ ਪੁੱਤਰ) ਆਉਂਦਾ ਹੀ ਹੋਣਾ ਹੈ ਕਿਤੇ (ਵਸਦਾ ਸ਼ਹਿਰ ਹੈ, ਫ਼ਿਕਰ ਦੀ ਕਿਹੜੀ ਗਲ ਹੈ)। [ਡੋਲਦੀ ਲਾਟ

**ਆਂਦਰਾਂ ਹੋਣੀਆਂ**—ਧੀ ਪੁੱਤ ਦਾ ਪਿਆਰ, ਧੀ ਪੁੱਤ।

ਕ੍ਰਿਪਾਲ ਸਿੰਘ: ਭਾਈਆ ਜੀ! ਤੁਸੀਂ ਐਨਾ ਫ਼ਿਕਰ (ਮੁੰਡੇ ਦਾ) ਕਿਉਂ ਕਰਦੇ ਹੋ?

ਦੇਵਾ ਸਿੰਘ: ਫ਼ਿਕਰ ਨ ਕਰਾਂ ਤਾਂ ਹੋਰ ਕੀ ਕਰਾਂ। ਆਂਦਰਾਂ ਜੁ ਹੋਈਆਂ। ਦੋ ਮਹੀਨੇ ਉਂਞ ਹੀ ਚਿੱਠੀ ਨਹੀਂ ਆਈ। [ਡੋਲਦੀ ਲਾਟ

**ਆਂਦਰਾਂ ਠਾਰਨਾ**—ਸੁਖ, ਸ਼ਾਂਤੀ, ਖੁਸ਼ੀ ਦੇਣਾ।

ਇਕ ਪਲਕ ਐਧਰ ਕਿਤੇ ਆ ਜਾਂਦੋਂ,
ਜਿੰਦ ਸਹਿਕਦੀ ਤੇ ਝਾਤੀ ਪਾ ਜਾਂਦੋਂ,
ਨਾਲੇ ਭੁਜਦੀਆਂ ਆਂਦਰਾਂ ਠਾਰ ਜਾਂਦੋਂ,
ਨਾਲੇ ਆਪਣਾ ਫ਼ਰਜ਼ ਨਿਭਾ ਜਾਂਦੋਂ। [ਚੰ. ਵਾ.

**ਆਂਦਰਾਂ ਠੰਢੀਆਂ ਹੋਣੀਆਂ**—ਮਨ ਨੂੰ ਸ਼ਾਂਤੀ ਆਉਣੀ।

"ਕਾਕਾ ਦਫ਼ਤਰੋਂ ਆ ਗਿਆ ਏਂ? ਮੇਰੀ ਲਾਡਲੀ ਧੀ ਮਾਲਤੀ ਆ ਗਈ ਹੈ? ਕੀ ਉਸ ਨੂੰ ਨਹੀਂ ਸੱਦਿਆ? ਤਾਰ ਭੇਜ ਦੇਣੀ ਸੀ, ਅਖੀਰੀ ਮੇਲ ਹੋ ਜਾਂਦਾ, ਮਾਂ ਦੀਆਂ ਆਂਦਰਾਂ ਧੀ ਵਲੋਂ ਤਾਂ ਠੰਢੀਆਂ ਹੋ ਜਾਂਦੀਆਂ। ਹਾਏ ਮਾਂ! ਪਤਾ ਨਹੀਂ ਅੰਦਰੋਂ ਅੰਦਰ ਕੀ ਵੱਢ ਵੱਢ ਖਾ ਰਿਹਾ ਹੈ।

**ਆਂਦਰਾਂ ਤਪਣੀਆਂ**—ਦੁੱਖੀ ਹੋਣਾ।

ਬਿਰਜੂ ਸ਼ਾਹ—ਤੇ ਹੋਰ ਪੁੱਤਰ, ਕੋਈ ਧੀਆਂ ਭੈਣਾਂ ਨੂੰ ਸਾਰੀ ਉਮਰ ਘਰ ਬਿਠਾਲ ਛੱਡਦਾ ਏ ?

ਪਰਮਾਨੰਦ—ਪਰ ਭਾਈਆ ਜੀ, ਜਾਣ ਬੁਝ ਕੇ ਇੱਕ ਬੇਬੱਸ ਅਬਲਾ ਨੂੰ ਵੀ ਭੱਠ ਵਿੱਚ ਝੋਕਣਾ ਜ਼ੁਲਮ ਏ। ਉਹਦੀਆਂ ਆਂਦਰਾਂ ਨਾ ਤਪਣਗੀਆਂ ? ਉਹ ਕੀ ਸੀਸਾਂ ਤੁਹਾਨੂੰ ਦਏਗੀ ? ਓਹਨੇ ਸਹੁਰਿਆਂ ਦਾ ਕੀ ਵੇਖਿਆ ਏ [ਸੁ.

**ਆਂਦਰਾਂ ਦੀ ਸਾਂਝ** - ਖ਼ੂਨ ਦਾ ਰਿਸ਼ਤਾ।

ਆਂਦਰਾਂ ਦੀ ਸਾਂਝ ਬਿਨ ਸੇਕ ਕਿਨੂੰ ਆਉਂਦਾ ਹੈ ?
ਪਿਆਰ ਜਿਹੀ ਚੀਜ਼ ਭਲਾ ਦੇਂਦਾ ਹੈ ਉਧਾਰ ਕੌਣ ?
[ਚੰ. ਵਾ.

**ਆਂਦਰਾਂ ਨੂੰ ਖਿੱਚ ਪੈਣੀ**—ਸੰਤਾਨ ਪਿਆਰ ਵਿਚ ਦੁਖੀ ਹੋਣਾ।

ਰਾਤ ਦਿਨ ਪਿਉ ਗਰਕ ਚਿੰਤਾ ਵਿਚ ਸੀ,
ਮਾਂ ਦੀ ਆਂਦਰ ਨੂੰ ਭੀ ਪੈਂਦੀ ਖਿੱਚ ਸੀ।
[ਚੰ. ਵਾ.

**ਆਂਦਰਾਂ ਲੂਹ ਸੁਟਣੀਆਂ**—ਦੁਖੀ ਕਰਨਾ।

ਆਪਣੇ ਇਨ੍ਹਾਂ ਕਾਰਿਆਂ ਨਾਲ ਮੇਰੀਆਂ ਆਂਦਰਾਂ ਨਾ ਲੂਹ। ਮੈਂ ਤਾਂ ਪਹਿਲਾਂ ਹੀ ਪੁਰ ਪੁਰ ਦੁਖੀ ਹਾਂ। [ਸੰ.

**ਆਨੇ ਫੜਿਕ ਪੈਣੇ**—ਅੱਖਾਂ ਬਹੁਤ ਵੱਡੀਆਂ ਜਾਣੀਆਂ।

ਜਦੋਂ ਜੁਮੇ ਨੇ ਰਵੇਲੇ ਪਾਸੋਂ ਚੀਰ ਪੜਾਂ ਤੇ ਰਹਿਣ ਵਾਲੀ ਚੁੜੇਲ ਦੀ ਕਹਾਣੀ ਸੁਣੀ ਤਾਂ ਉਸ ਦੀਆਂ ਲਾਲ ਬਿੰਬ ਅੱਖੀਆਂ ਵਿਚੋਂ ਆਨੇ ਕਿਵੇਂ ਫੜਿੱਕ ਕੇ ਬਾਹਰ ਨਿਕਲ ਆਏ, ਦੈਂਤ ਵਰਗਾ ਉਹਦਾ ਬੁਤ ਆਕੜਿਆ ਹੋਇਆ ਸੀ ਤੇ ਥੰਮ੍ਹ ਦੀ ਤਰ੍ਹਾਂ ਉਹ ਅਹਿਲ ਖੜੋ ਗਿਆ। ਉਹ ਚੁੜੇਲ ਨੂੰ ਦੇਖਣ ਲਈ ਬਿਲਕੁਲ ਤਿਆਰ ਹੋ ਪਿਆ। [ਆਂਦਰਾਂ

**ਆਪ ਹੁਦਰੀਆਂ ਕਰਨਾ**—ਆਪਣੀ ਮਰਜ਼ੀ ਕਰਨੀ ; ਕਿਸੇ ਦੇ ਕਹੇ ਸੁਣੇ ਦੀ ਪਰਵਾਹ ਨ ਕਰਨੀ।

ਸ਼ਾਡਾ ਕਾਕਾ ਦਿਨੋਂ ਦਿਨ ਹੱਥਾਂ 'ਚੋਂ ਨਿਕਲਦਾ ਜਾਂਦਾ ਏ। ਕਿਸੇ ਦੀ ਨਹੀਂ ਸੁਣਦਾ, ਕਿਸੇ ਦੀ ਨਹੀਂ ਮੰਨਦਾ, ਆਪ ਹੁਦਰੀਆਂ ਕਰਦਾ ਏ। ਜਦੋਂ ਸੁਭਦ੍ਰਾਂ (ਭੈਣ) ਨੂੰ ਲਿਆਇਆ ਏ ਤੇ ਫੇਰ ਮੁੜ ਕੇ ਪੜ੍ਹਾਉਣਾ ਸ਼ੁਰੂ ਕਰ ਦਿੱਤਾ। [ਸੁ.

**ਆਪਣਾ ਆਪ ਤੋੜਨਾ**—ਪੀੜ ਨਾਲ ਬੇ-ਹਾਲ ਹੋਣਾ।

ਦੰਦੋ ਦੀ ਪੀੜ ਘਟਣ ਦੀ ਥਾਂ ਹੋਰ ਤੇਜ਼ ਹੁੰਦੀ ਜਾ ਰਹੀ ਸੀ ਅਤੇ ਉਸ ਦੀ ਬਰਦਾਸ਼ਤ ਨੂੰ ਟੱਪ ਰਹੀ ਸੀ। ਉਹ ਖਿੱਚਵੇਂ ਸਾਹਾਂ ਨਾਲ ਆਪਣਾ ਆਪ ਤੋੜ ਰਹੀ ਸੀ। ਉਸ ਅਥਾਹ ਦਰਦ ਵਿੱਚ ਮਧੋਲੀ ਜਾ ਰਹੀ ਨੇ ਸੋਚਿਆ, ਮੈਂ ਕਿਸੇ ਤਰ੍ਹਾਂ ਬਚ ਨਹੀਂ ਸਕਾਂਗੀ।
[ਪੂਰਨਮਾਸ਼ੀ

**ਆਪਣਾ ਆਪ ਜਾਂ ਦਿਲ ਬਹਿੰਦਾ ਬਹਿੰਦਾ ਜਾਪਣਾ**—ਉਦਾਸੀ ਤੇ ਚਿੰਤਾ ਛਾ ਜਾਣੀ, ਦਿਲ ਘਟਣਾ।

ਮੈਂ ਇਕ ਵਾਰ ਹੀ ਸੁੰਨ ਜਿਹਾ ਹੋ ਗਿਆ; ਮੈਨੂੰ ਆਪਣਾ ਆਪ ਬਹਿੰਦਾ ਬਹਿੰਦਾ ਜਾਪਿਆ। ਸ਼ਰਮ ਨੇ ਮੇਰੇ ਅੰਗ ਨਿਸਲ ਕਰ ਦਿਤੇ। [ਪਾਲੀ

**ਆਪਣਾ ਹੋਣਾ**—ਮਿੱਤਰ ਬਣ ਜਾਣਾ।

ਹੁਣ ਉਸ ਪਾਸੋਂ ਸਾਨੂੰ ਕੋਈ ਛੁਪਾ ਲੁਕਾ ਨਹੀਂ; ਉਹ ਤੇ ਆਪਣਾ ਹੀ ਹੋ ਗਿਆ ਹੈ। [ਸੰ.

**ਆਪਣਾ ਕਰ ਲੈਣਾ**—ਕਿਸੇ ਨੂੰ ਸਜਣ ਬਣਾ ਲੈਣਾ।

ਉਹ ਇੰਨਾਂ ਮਿੱਠਾ ਬੋਲਦਾ ਹੈ ਕਿ ਹਰ ਕਿਸੇ ਨੂੰ ਆਪਣਾ ਕਰ ਲੈਂਦਾ ਹੈ। [ਸੰ.

**ਆਪਣਾ ਰੰਗ ਕਢਣਾ**—ਆਪਣੇ ਅਸਲੀ ਸੁਭਾ ਤੇ ਰੂਪ ਵਿਚ ਪਰਗਟ ਹੋਣਾ।

ਸੱਸ ਤੇ ਨਿਨਾਣਾਂ ਪਹਿਲਾਂ ਤਾਂ ਦੋ ਚਾਰ ਦਿਨ ਲੋਕ ਵਿਖਾਵੇ ਲਈ ਵਹੁਟੀਏ, ਵਹੁਟੀਏ ਕਰਦੀਆਂ ਰਹੀਆਂ। ਫੇਰ ਆਪਣਾ ਰੰਗ ਕਢਿਆ ਤੇ ਆਪਣੇ ਰਵਾਂ ਤੇ ਆ ਗਈਆਂ ਤੇ ਤੋਤੇ ਵਾਂਗ ਝਟ ਅੱਖਾਂ ਬਦਲ ਲੀਤੀਆਂ। [ਨ. ਖਾ.

**ਆਪਣਾ ਰਾਗ ਗਾਉਣਾ**—ਆਪਣੀ ਵਡਿਆਈ ਕਰੀ ਜਾਣੀ।

ਉਸ ਨਾਲ ਕੋਈ ਗਲ ਕਰੋ, ਉਹ ਆਪਣਾ ਰਾਗ ਗਾਣ ਲਗ ਪੈਂਦਾ ਹੈ। [ਸੰ.

**ਆਪਣੀ ਆਈ ਕਰਨਾ**—ਆਪਣੀ ਮਰਜ਼ੀ ਕਰਨੀ।

ਲੋਕਾਂ ਨੇ ਅਨੰਤ ਰਾਮ ਨੂੰ ਮੁਆਫ਼ ਕਰਨ ਲਈ ਸ਼ਾਮੂ ਸ਼ਾਹ ਨੂੰ ਬਥੇਰਾ ਕਿਹਾ ਪਰ ਉਸ ਇਕ ਨ ਸੁਣੀ ਤਾਂ ਅਨੰਤ ਰਾਮ ਨੇ ਲੋਕਾਂ ਨੂੰ ਕਿਹਾ, "ਤੁਸੀਂ ਕਿਉਂ ਐਵੇਂ ਬੁਰੇ ਬਣਦੇ ਹੋ ? ਏਸ ਨੂੰ ਕਰ ਲੈਣ ਦਿਓ ਆਪਣੀ ਆਈ। ਜੇ ਮੇਰਾ ਲੇਖ ਈ ਏਸੇ ਤਰ੍ਹਾਂ ਏ ਤੇ ਤੁਸੀਂ ਕੀ ਕਰ ਸਕਦੇ ਹੋ ? [ਸ਼. ਸ਼.

**ਆਪਣੀ ਆਈ ਤੋਂ ਨਾ ਉਕਣਾ**—ਆਪਣੀ ਜ਼ਿਦ ਤੋਂ ਨਾ ਹਟਣਾ ।

ਜਿਹੜੀ ਸ਼ਰਤ ਹਾਸੇ ਹਾਸੇ ਵਿਚ ਲਿਖੀ ਸੀ, ਉਹ ਕਾਲ ਬਣ ਕੇ ਮੇਰੇ ਸਿਰ ਤੇ ਕੂਕਦੀ ਏ, ਤੇ ਹੁਣ ਮੈਂ ਕੋਈ ਦਿਨਾਂ ਦਾ ਈ ਪ੍ਰਾਹੁਣਾ ਆਂ । ਜੇ ਕਸਾਈ ਆਪਣੀ ਆਈ ਤੋਂ ਨਾਂ ਉਕਿਆ ਤੇ ਮੇਰਾ ਤੁਹਾਡਾ ਹਿਸਾਬ ਠੀਕ ਹੋ ਗਿਆ ਜਾਣੋ । [ਸ਼. ਸ਼.

**ਆਪਣੀ ਆਪਣੀ ਪੈ ਜਾਣੀ**—ਹਰ ਇਕ ਨੂੰ ਆਪਣਾ ਫ਼ਿਕਰ ਪੈ ਜਾਣਾ ।

ਹਮਲੇ ਦੀ ਖਬਰ ਪੁੱਜਣ ਦੀ ਦੇਰ ਸੀ ਕਿ ਹਰ ਇਕ ਨੂੰ ਆਪਣੀ ਆਪਣੀ ਪੈ ਗਈ ਤੇ ਜਿਧਰ ਕਿਸੇ ਦੇ ਸਿੰਗ ਸਮਾਏ, ਉਧਰ ਉਹ ਨਸ ਦੌੜਿਆ । [ਮੰ.

**ਆਪਣੀ ਕਰਨੀ ਭਰਨੀ**—ਆਪਣਾ ਕੀਤਾ ਪਾਉਣਾ ।

ਆਪਣੀ ਕਰਨੀ ਭਰਨੀ ਪੈਂਦੀ ਹੈ, ਜਿਹੋ ਜਿਹਾ ਸਲੂਕ ਅਸੀਂ ਆਪਣੇ ਮਾਤਾ-ਪਿਤਾ ਨਾਲ ਕਰਾਂਗੇ, ਉਹੋ ਹੀ ਸਾਡੇ ਨਾਲ ਹੋਵੇਗਾ । [ਸੰ.

**ਆਪਣੀ ਗੱਲੋਂ ਨਾ ਮੁੜਨਾ**—ਜ਼ਿਦ ਤੋਂ ਨਾ ਹਟਣਾ ।

ਨਰੈਣ ਸਾਖੀ ਏ, ਮੈਂ ਆਪਣੀ ਗਲੋਂ ਨਹੀਂ ਜੇ ਮੁੜਨਾ । ਮੇਰੇ ਨਾਲ ਕਨੂੰਨ ਦੀ ਗਲ ਕਰੋ । ਮੈਂ ਇਸੇ ਲਿਖਤ ਦੇ ਅਨੁਸਾਰ ਇਨਸਾਫ਼ ਚਾਹੁੰਦਾ ਹਾਂ ।
[ਸ਼. ਸ਼.

**ਆਪਣੀ ਚਲਾਣੀ**—ਆਪਣੀ ਗਲ ਮੰਨਵਾਣੀ, ਹਕੂਮਤ ਕਰਨੀ ।

ਇਸ ਭੋਂ ਰਹੀ ਧਰਤ ਸੁਹਾਵਣੀ ਉਤੇ ਲੱਖਾਂ ਬਾਦਸ਼ਾਹ ਤੇ ਕਰੋੜਾਂ ਅਮੀਰ ਆ ਕੇ ਆਪਣੀ ਆਪਣੀ ਚਲਾ ਕੇ ਚਲੇ ਗਏ । [ਮੌਤ ਰਾਣੀ ਦਾ ਘੁੰਡ

**ਆਪਣੀ ਢਾਈ ਪਾ ਖਿਚੜੀ ਵੱਖਰੀ ਪਕਾਉਣੀ**—ਨਾਲ ਦਿਆਂ ਤੋਂ ਵੱਖਰੇ ਹੋ ਕੇ ਆਪਣੀ ਮਰਜ਼ੀ ਦਾ ਕੰਮ ਕਰਨਾ ।

ਇਸ ਕੰਮ ਵਿਚ ਤੁਹਾਨੂੰ ਆਪਣੀ ਬਰਾਦਰੀ ਨਾਲ ਹੀ ਹੋ ਕੇ ਤੁਰਨਾ ਚਾਹੀਦਾ ਹੈ ਤੇ ਆਪਣੀ ਢਾਈ ਪਾ ਦੀ ਖਿਚੜੀ ਵੱਖਰੀ ਨਹੀਂ ਪਕਾਉਣੀ ਚਾਹੀਦੀ । ਤੁਹਾਡੀ ਆਬਰੂ ਇਸ ਵਿਚ ਹੀ ਹੈ । [ਸੰ.

**ਆਪਣੀ ਨੀਂਦ ਸੌਂਣਾ**—ਬੇਫ਼ਿਕਰੀ ਦਾ ਜੀਵਨ ; ਆਜ਼ਾਦ ਜੀਵਨ, ਸੰਤੁਸ਼ਟ ਜੀਵਨ ; ਆਪਣੀ ਮਰਜ਼ੀ ਨਾਲ ਸੌਂਣਾ ਜਾਗਣਾ ।

ਬਾਬੇ ਨੇ ਸ਼ਹਿਰੀ ਬਾਬੂ ਨੂੰ ਕਿਹਾ ਕਿ ਅਸੀਂ ਪੇਂਡੂ ਮੂਰਖ ਚੰਗੇ ਹਾਂ, ਰੋਟੀ ਖਾ ਲੈਂਦੇ ਹਾਂ, ਆਪਣੀ ਨੀਂਦ ਸੌਂ ਲੈਂਦੇ ਹਾਂ, ਨ ਦੁਖਦੇ ਹਾਂ ਨਾ ਦੁਖਾਂਦੇ ਹਾਂ । ਜੋ ਭਾਈਆ ! ਕੋਈ ਵਿਦਿਆ ਐਸੀ ਹੈ ਜੋ ਕਾਇਆ ਪਲਟੇ ਤਾਂ ਦਸ ? [ਬਾਬਾ ਨੌਧ ਸਿੰਘ

**ਆਪਣੀ ਪੀਹੜੀ ਹੇਠ ਡੰਡਾ ਫੇਰਨਾ**—ਆਪਣੇ ਨੁਕਸ ਦੇਖਣੇ ; (ਜਦੋਂ ਕਿਸੇ ਦੇ ਨੁਕਸ ਕੋਈ ਕਢਦਾ ਹੋਵੇ ਤਾਂ ਕਹਿੰਦੇ ਹਨ)

ਲੋਕਾਂ ਨੂੰ ਅਗਲੇ ਦਾ ਘਰ ਦਿਸਦਾ ਏ, ਆਪਣੀ ਪੀਹੜੀ ਹੇਠ ਕੋਈ ਡੰਡਾ ਨਹੀਂ ਫੇਰਦਾ । ਆ ਗਿਆ ਮੈਨੂੰ ਮੱਤਾਂ ਦੇਣ ! ਮੇਰੀ ਨਾ ਪੁੱਛੀ ਮੈਂ ਲਾੜੀ ਦੀ ਫੁੱਫੀ । [ਹਉਕੇ

**ਆਪਣੀ ਪੈਰੀਂ ਉਠਣਾ**—ਆਪਣੀ ਹਿੰਮਤ ਨਾਲ ਉੱਚਾ ਹੋਣਾ, ਤਾਕਤ ਪਰਾਪਤ ਕਰਨਾ ।

ਤੇਰੀਆਂ ਹੀ ਚੋਟੀਆਂ ਤੇ ਚੰਦ ਹੈਨੀਂ ਸਾਰਿਆਂ ਦੇ,
ਕੋਈ ਤਰਸ ਖਾਣ ਵਾਲਾ ਤੇਰੇ ਤੇ ਤਿਆਰ ਨਹੀਂ ਊਂ ;
ਆਪਣੇ ਹੀ ਪੈਰੀਂ ਜਦੋਂ ਉੱਠ ਸੱਕੇ, ਉਠ ਬਹੀਂ,
ਹੋਰ ਕਿਸੇ ਯਾਰ ਉੱਤੇ ਸਾਨੂੰ ਇਤਬਾਰ ਨਹੀਂ ਊਂ ।
[ਕੋ. ਕਿ.

**ਆਪਣੀ ਪੈਰੀਂ ਆਪ ਕੁਹਾੜਾ ਮਾਰਨਾ**—ਆਪਣੀ ਕਰਤੂਤ ਨਾਲ ਆਪਣਾ ਨੁਕਸਾਨ ਕਰਨਾ ।

"ਤਾਂ ਦਿਸਦਾ ਇਹ ਹੈ ਕਿ ਤੂੰ ਆਪਣੀ ਪੈਰੀਂ ਆਪ ਹੀ ਕੁਹਾੜਾ ਮਾਰਿਆ ਹੈ । ਡੁੱਬ ਕੇ ਕਿਉਂ ਨਹੀਂ ਮਰ ਗਈ ? ਕੀ ਸਾਰੇ ਦਰਿਆਵਾਂ ਵਿੱਚ ਪਾਣੀ ਸੁੱਕ ਗਿਆ ਸੀ ? ਸਵਾਮੀ ਦੇ ਘਰ ਨੂੰ ਛੱਡ ਕੇ ਮਾਂ ਦੇ ਘਰ ਆ ਵੱਸਣਾ ਤੈਨੂੰ ਮੈਂ ਤਾਂ ਨਹੀਂ ਸਿਖਾਇਆ ਸੀ ।" [ਬਲੀਦਾਨ

**ਆਪਣੀ ਮਾਰਨੀ**—ਹੋਰ ਕਿਸੇ ਦੀ ਸੁਣਨੀ ਨਾ, ਤੇ ਆਪਣੀ ਹੀ ਗਲ ਕਹੀ ਜਾਣਾ ।

ਤੂੰ ਵੀ ਆਪਣੀ ਹੀ ਮਾਰੀ ਜਾਂਦਾ ਹੈਂ, ਸਾਡੀ ਗਲ ਜ਼ਰਾ ਦਿਲ ਨਾਲ ਲਾ ਤੇ ਵੇਖ ਕਿ ਇਸ ਵਿਚ ਵੀ ਕੋਈ ਸਿਆਣਪ ਹੈ ਜਾਂ ਨਹੀਂ । [ਸੰ.

**ਆਪਣੀ ਰਤ ਦੇ ਘੁਟ ਪੀਣਾ** ਮੁਸ਼ੱਕਤ ਕਰਨਾ; ਦੁਖੀ ਹੋਣਾ; ਭੁਖ ਨੰਗ ਸਹਿਣਾ।

(ਤੂੰ) ਕਿਰਸਾਨ ਨੂੰ ਪੀਂਦਿਆਂ ਆਪਣੀ ਰਤ ਦੇ,
ਘੁੱਟ ਤਕਨੈਂ ਤੇ ਨਚ ਪੈਨੈਂ। [ਗੁਸਤਾਖੀਆਂ

**ਆਪਣੀ ਰਾਗਣੀ ਗਾਣੀ**—ਆਪਣੀ ਗਲ ਹੀ ਮਾਰੀ ਜਾਣਾ, ਗਲ ਸੁਣਾਈ ਜਾਣਾ।

ਮੈਂ ਤਾਂ ਹਸ ਕੇ ਨੂਰ ਵਿਚ ਨੂਰ ਬਣਨਾ,
ਤੂੰ ਇਹ ਹੋਰ ਥੇ ਰਾਗਣੀ ਗਾ ਜਾ ਕੇ,
ਔਸ਼ਾਂ ਵਿਚ ਜੋ ਰਬ ਭੁਲਾਈ ਬੈਠੇ,
ਮੌਤ ਉਨ੍ਹਾਂ ਨੂੰ ਯਾਦ ਕਰਵਾ ਜਾ ਕੇ। [ਚਿ. ਵਾ.

**ਆਪਣੀ ਲੱਤ ਉਪਰ ਰੱਖਣੀ**—ਇਹਸਾਨ ਜਤਾਣਾ, ਆਪਣਾ ਪਾਸਾ ਭਾਰਾ ਰੱਖਣਾ।

ਕੁੜੀ ਵਾਲੇ ਭਾਵੇਂ ਹਜ਼ਾਰ ਪਏ ਕਰਨ; ਲੱਤ ਸਦਾ ਮੁੰਡੇ ਵਾਲਿਆਂ ਦੀ ਹੀ ਉਪਰ ਰਹਿੰਦੀ ਹੈ। ਸਮਾਂ ਹੀ ਐਸਾ ਆ ਗਿਆ ਹੈ। [ਸਿ.

**ਆਪਣੇ ਅਗੇ ਕੰਡੇ ਬੀਜਣਾ**—ਅਜੇਹੇ ਕਾਰੇ ਕਰਨੇ ਕਿ ਸਿੱਟਾ ਦੁਖ ਨਿਕਲੇ।

ਇਹੋ ਜਹੀਆਂ ਕਰਤੂਤਾਂ ਨਾਲ ਤੁਸੀਂ ਆਪਣੇ ਅਗੇ ਆਪ ਹੀ ਕੰਡੇ ਬੀਜ ਰਹੇ ਹੋ। ਅਗਲੇ ਵੇਖ ਰਹੇ ਹਨ ਤੇ ਕਿਸੇ ਦਿਨ ਉਨ੍ਹਾਂ ਤੁਹਾਨੂੰ ਇਸ ਤਰ੍ਹਾਂ ਇਥੋਂ ਕਢ ਦੇਣਾ ਹੈ ਜਿਵੇਂ ਮਖਣ 'ਚੋਂ ਵਾਲ ਕਢੀਦਾ ਹੈ। [ਸਿ.

**ਆਪਣੇ ਆਪ ਵਿੱਚ ਨ ਹੋਣਾ**—ਆਪਣੀ ਸੁਰਤ ਵਿਚ ਨ ਹੋਣਾ।

ਕਈਆਂ ਮਹੀਨਿਆਂ ਦੀ ਮੇਹਨਤ ਤੇ ਦੱਸ ਵੀਹ ਰੁਪੈ੍ਹੇ! ਉਹ ਵੀ ਤਾਂ, ਜੇ ਮੈਂ ਏਹਨਾਂ ਦੇ ਮਤਲਬ ਦੀ ਬਣਾ ਸਕਾਂ। ਇਹ ਵਾਕ ਜੇ ਮੋਹਨ ਕਿਸੇ ਹੋਰ ਵੇਲੇ ਸੁਣਦਾ ਤਾਂ ਪਤਾ ਨਹੀਂ ਉਸ ਦਾ ਕੀਹ ਹਾਲ ਹੁੰਦਾ, ਪਰ ਇਸ ਵੇਲੇ ਉਹ ਆਪਣੇ ਆਪ ਵਿੱਚ ਨਹੀਂ ਸੀ, ਇਸ ਕਰਕੇ ਉਸ ਦੇ ਦਿਲ ਨੂੰ ਏਡੀ ਤਕਲੀਫ਼ ਨ ਹੋਈ। [ਫ਼: ਫ਼:

**ਆਪਣੇ ਆਪ ਵਿਚ ਮਸਤ ਰਹਿਣਾ** — ਹੋਰ ਕਿਸੇ ਦੀ ਗ਼ਮੀ ਖੁਸ਼ੀ ਵਿਚ ਸ਼ਾਮਲ ਨਾ ਹੋਣਾ।

ਉਹ ਸਾਂਈ ਲੋਕ ਹੈ। ਸਦਾ ਆਪਣੇ ਆਪ ਵਿਚ ਮਸਤ ਰਹਿੰਦਾ ਹੈ। ਨਾ ਕਿਸੇ ਦੇ ਭਲੇ ਵਿਚ ਹੈ ਨਾ ਬੁਰੇ ਵਿਚ। [ਸਿ.

**ਆਪਣੇ ਹੱਥੀਂ ਆਪ ਕੁਹਾੜਾ ਮਾਰਨਾ**—ਐਸੀ ਗ਼ਲਤੀ ਕਰ ਬਹਿਣਾ ਜਿਸ ਨਾਲ ਆਪਣਾ ਹੀ ਨੁਕਸਾਨ ਹੋਵੇ।

ਵਿਧਵਾ ਨੇ ਸਹੇਲੀ ਨੂੰ ਕਿਹਾ, ਭੈਣ! ਕੁਝ ਨ ਪੁਛ ਮੈਂ ਆਪਣੀ ਹੱਥੀਂ ਆਪ ਕੁਹਾੜਾ ਮਾਰਿਆ, ਇਸ ਵਿਚ ਕਿਸੇ ਦਾ ਕੀ ਦੋਸ਼? ਜਦੋਂ ਮੇਰਾ ਪਤੀ ਸੁਰਗਵਾਸ ਹੋ ਗਿਆ ਤਾਂ ਉਸ ਪਿਛੋਂ ਮੈਂ ਇਕ ਸਾਂਦੀ, ਜੋ ਕਿ ਠਗ ਸੀ, ਨਾਲ ਆਪਣਾ ਸਾਰਾ ਧੰਨ ਲੈ ਕੇ ਉਸ ਦੇ ਲਾਰੇ ਤੇ ਮਨ ਦੀ ਸ਼ਾਂਤੀ ਦੀ ਭਾਲ ਵਿਚ ਟੁਰ ਪਈ ਪਰ ਅੰਤ ਵਿਚ ਓਹ ਮੈਨੂੰ, ਮੇਰਾ ਸਾਰਾ ਧੰਨ ਲੈ ਕੇ ਧੋਖਾ ਦੇ ਕੇ ਚਲਾ ਗਿਆ। [ਬਾਬਾ ਨੌਧ ਸਿੰਘ

**ਆਪਣੇ ਜੋਗਾ ਹੋਣਾ**—ਆਪਣਾ ਗੁਜ਼ਾਰਾ ਕਰ ਸਕਣਾ।

ਪਤੀ ਜੀ ਦੀ ਮੌਤ ਮਗਰੋਂ ਮੈਨੂੰ ਹਰ ਪਾਸੇ ਅਨ੍ਹੇਰਾ ਹੀ ਜਾਪਦਾ ਸੀ। ਸਹੁਰਿਆਂ ਤੋਂ ਮੈਨੂੰ ਕੋਈ ਆਸ ਨਹੀਂ ਸੀ ਤੇ ਪੇਕੇ ਵਿਚਾਰੇ ਆਪਣੇ ਜੋਗੇ ਵੀ ਨਹੀਂ ਸਨ, ਮੇਰਾ ਭਾਰ ਕਿਵੇਂ ਚੁਕ ਸਕਦੇ। [ਸਿ.

**ਆਪਣੇ ਢਿੱਡ ਤੇ ਹੱਥ ਫੇਰਨਾ**—ਆਪਣੀ ਖੁਦਗ਼ਰਜ਼ੀ ਹੀ ਮੁਖ ਰੱਖਣੀ।

ਤੂੰ ਬੜਾ ਢੰਗੀ ਏਂ ਆਪਣੇ ਹੀ ਢਿੱਡ ਤੇ ਹੱਥ ਫੇਰਦਾ ਏਂ। ਤੇਰਾ ਤੇ ਇਹ ਮਤਲਬ ਏ ਮੇਰਾ ਲਹਿਣਾ ਆ ਜਾਏ, ਹੋਰ ਕੋਈ ਭਾਵੇਂ ਡੂੰਘੇ ਖੂਹ ਵਿਚ ਪਵੇ।

[ਨ. ਖਾ.

**ਆਪਣੇ ਤਰਕਸ਼ ਵਿਚ ਤੀਰ ਹੋਣਾ**—ਆਪਣੇ ਪਾਸ ਸਮਰਥਾ ਹੋਣੀ; ਹਿੰਮਤ ਹੋਣੀ।

ਜਦ ਤਕ ਆਪਣੇ ਤਰਕਸ਼ ਵਿਚ ਤੀਰ ਹੈ ਨਹੀਂ,
ਤੈਥੋਂ ਫੁੰਡਿਆ ਜਾਣਾ ਨਿਸ਼ਾਨਾ ਨਹੀਂ ਉਂ,
ਮਿਹਨਤ ਬਾਝ ਦਿਹਾੜੀਆਂ ਦੇਈ ਜਾਵੇ,
ਐਸਾ ਕੁਦਰਤਾਂ ਦਾ ਕਾਰਖਾਨਾ ਨਹੀਂ ਉਂ। [ਚਿ.ਵਾ.

**ਆਪਣੇ ਪੈਰਾਂ ਤੇ ਖੜੇ ਰਹਿਣਾ**—ਅਡੋਲ ਰਹਿਣਾ; ਕਮਜ਼ੋਰੀ ਨ ਵਿਖਾਣਾ।

ਨੂਰੀ ਉਚ-ਦੁਮਾਲੀਏ ਤੇਲੀ ਦੀ ਧੀ ਸੀ। ਕੇਵਲ ਉਸ ਨੇ ਅਜ ਤੀਕ ਜੁਮੇ ਦਾ ਸਿੱਕਾ ਨਹੀਂ ਸੀ ਮੰਨਿਆ। ਓਹ ਜੋਬਨ ਵਿਚ ਸੀ ਵੀ ਜੁਮੇ ਤੋਂ ਸਵਾਈ। ਕਈ ਵਾਰ ਦੋਹਾਂ ਦੀਆਂ ਨਜ਼ਰਾਂ ਭਿੜੀਆਂ, ਦੋਵੇਂ ਅਹਿਲ ਆਪਣੇ ਆਪਣੇ ਪੈਰਾਂ ਤੇ ਖੜੇ ਰਹੇ, ਕਿਸੇ ਦਾ ਦਿਲ ਨਾ ਡੋਲਿਆ। [ਅੰਦਰਾਂ

**ਆਪਣੇ ਪੈਰਾਂ ਤੇ ਖੜੋਣਾ**—ਆਪਣੀ ਰੱਖਿਆ ਆਪ ਕਰ ਸਕਣਾ।

ਇਸ ਹੱਲ ਉਤੇ ਅਨੇਕਾਂ ਇਤਰਾਜ਼ ਕੀਤੇ ਜਾਣਗੇ, ਜਿਹਾ ਕਿ—ਕਸ਼ਮੀਰ ਦਾ ਆਜ਼ਾਦ ਮੁਲਕ ਮੁਲਕ ਦੇ ਤੌਰ ਤੇ ਕਾਇਮ ਰਹਿਣਾ ਅਸੰਭਵ ਹੈ ; ਆਰਥਕ ਤੌਰ ਤੇ ਕਸ਼ਮੀਰ ਆਪਣੇ ਪੈਰਾਂ ਤੇ ਖੜਾ ਨਹੀਂ ਹੋ ਸਕਦਾ ; ਹਿੰਦੁਸਤਾਨ ਨੂੰ ਕਸ਼ਮੀਰ ਉਤੇ ਆਪਣਾ ਕਾਨੂੰਨੀ ਤੇ ਇਖ਼ਲਾਕੀ ਹੱਕ ਤਿਆਗਣਾ ਨਹੀਂ ਸੀ ਚਾਹੀਦਾ, ਇਸ ਨਾਲ ਪਾਕਿਸਤਾਨ ਨੂੰ ਸ਼ਹਿ ਮਿਲੇਗੀ ; ਹਿੰਦੁਸਤਾਨ ਨੇ ਜੋ ਕਰੋੜਾਂ ਰੁਪਏ ਤੇ ਅਨਗਿਣਤ ਜਾਨਾਂ ਕਸ਼ਮੀਰ ਦੀ ਖ਼ਾਤਰ ਕੁਰਬਾਨ ਕੀਤੀਆਂ ਹਨ ਉਹ ਅਜਾਈਂ ਜਾਣਗੀਆਂ, ਆਦਿਕ। [ਨਵੀਆਂ ਕੀਮਤਾਂ

**ਆਪਣੇ ਮੂੰਹੋਂ ਮੀਆਂ ਮਿੱਠੂ ਬਣਨਾ**—ਆਪਣੇ ਮੂੰਹੋਂ ਆਪਣੀ ਵਡਿਆਈ ਕਰਨੀ।

ਕੰਮ ਭਾਵੇਂ ਘੱਟ ਕਰੋ, ਪਰ ਗੱਲੀਂ ਬਾਤੀਂ ਅਗਲੇ ਦਾ ਘਰ ਪੂਰਾ ਕਰਨ ਦੀ ਜਾਚ ਜ਼ਰੂਰ ਸਿੱਖੋ। ਆਪਣੇ ਮੂੰਹੋਂ ਮੀਆਂ ਮਿੱਠੂ ਬਣਨਾ ਪਿਛਲੇ ਜ਼ਮਾਨੇ ਵਿਚ ਭੈੜਾ ਗਿਣਿਆ ਜਾਂਦਾ ਸੀ। ਇਸ ਜ਼ਮਾਨੇ ਵਿਚ ਆਪਣਾ ਪਰਚਾਰ ਆਪ ਹੀ ਕਰਨਾ ਪੈਂਦਾ ਹੈ। ਸ਼ਰਮਾਣ ਦੀ ਕੋਈ ਗੱਲ ਨਹੀਂ ; ਜ਼ਮਾਨਾ ਹੀ ਇਹੋ ਜਿਹਾ ਹੈ।

[ਕੰਵਲ

**ਆਪੇ ਤੋਂ ਬਾਹਰ ਹੋ ਜਾਣਾ**—ਜੋਸ਼ ਵਿਚ ਆ ਕੇ ਆਪਣੇ ਵਿਤ ਨਾਲੋਂ ਵਧੀਕ ਸ਼ੇਖ਼ੀਆਂ ਮਾਰਨੀਆਂ।

ਛੋਟੇ ਬਾਲਕ ਨੇ ਜੋਸ਼ੀਲੀ ਕਵਿਤਾ ਖ਼ਤਮ ਕੀਤੀ ਤਾਂ ਇਕ ਨਿਹੰਗ ਸਿੰਘ ਅੱਖਾਂ ਕੱਢੀ ਜੈਕਾਰੇ ਗਜਾ ਰਿਹਾ ਸੀ। ਲਗਾਤਾਰ ਛੇ ਜੈਕਾਰੇ ਗਜਾ ਕੇ ਉਸ ਉੱਚੀ ਸਾਰੀ ਕਿਹਾ, ਇਸ ਛੋਕਰੇ ਨੂੰ ਪੁੱਛੋ ਕਿ ਇਹ ਜੁ ਐਨਾ ਆਪੇ ਤੋਂ ਬਾਹਰ ਹੋ ਰਿਹਾ ਹੈ ਇਹ ਕੀਹ ਕਰ ਸਕਦਾ ਹੈ। ਇਕ ਮੁੱਕੀ ਦੀ ਮਾਰ ਨਹੀਂ ਐਵੇਂ ਗੱਲਾਂ ਕਰਨ ਦਾ ਕੀਹ ਲਾਭ। [ਸੰ.

**ਆਪੋ ਆਪਣੀ ਚਲਾਉਣਾ**—ਅੱਡੋ ਅੱਡ ਰਾਏ ਹੋਣੀ ; ਵੱਖੋ ਵੱਖ ਵਿਚਾਰਾਂ ਤੇ ਜ਼ੋਰ ਦੇਣਾ।

ਜਦੋਂ ਜੈ ਕਿਸ਼ਨ ਨੇ ਬੁਧਾਂ ਪਾਸੋਂ ਪੁਛਿਆ ਕਿ ਉਸ ਨਾਲ ਕੇਵਲ ਦਾ ਰਿਸ਼ਤਾ ਕਰਨ ਬਾਰੇ ਘਰ ਵਿਚ ਕੋਈ ਸਲਾਹ ਹੋਈ ਹੈ ਤਾਂ ਉਸ ਨੇ ਜਵਾਬ ਦਿਤਾ ਕਿ ਸਲਾਹ ਦੀ ਕੁਝ ਨਾ ਪੁਛੋ, ਜੋ ਗਲ 'ਸਾਹਬ' ਕਹਿੰਦਾ ਹੈ ਉਹਨੂੰ ਬੁਢੜੀ ਤੇ ਦਾਏ ਸਾਹਿਬ ਨਹੀਂ ਮੰਨਦੇ। ਜੋ ਗਲ ਬੁਢੜੀ ਕਹਿੰਦੀ ਹੈ ਉਹਨੂੰ ਓਹ ਦੋਵੇਂ ਨਹੀਂ ਮੰਨਦੇ। ਸਾਰੇ ਆਪੋ ਆਪਣੀ ਚਲਾਉਂਦੇ ਨੇ। [ਵ. ਪ.

**ਆਪੋਂ ਵਿਚ ਸਫ਼ਾਈ ਹੋਣੀ**—ਪੁਰਾਣਾ ਖੋਰ ਤੇ ਵੈਰ ਦੂਰ ਕਰ ਕੇ ਮਿੱਤਰਤਾ ਪੈਦਾ ਕਰਨੀ, ਸੁਲਹ ਸਫ਼ਾਈ।

ਮੈਂ ਕੋਈ ਲੜਨ ਦੀ ਨੀਤ ਨਾਲ ਤੇ ਗੱਲ ਨਹੀਂ ਸੀ ਆਖੀ। ਸਗੋਂ ਮੇਰਾ ਮਤਲਬ ਤੇ ਇਹ ਹੈ ਪਈ ਤੁਹਾਡਾ ਕੰਮ ਹੋ ਜਾਏ ਤੇ ਸਾਡੇ ਦਿਲਾਂ ਦੇ ਵੱਟ ਨਿਕਲ ਕੇ ਆਪੋ ਵਿਚ ਸਫ਼ਾਈ ਹੋ ਜਾਏ। [ਸ਼. ਸ਼.

**ਆਫਰ ਜਾਣਾ** ਝੂਠੀ ਹੈਂਕੜ ਵਿਚ ਆ ਜਾਣਾ।

ਆਫਰ ਗਿਓਂ ਤੂੰ ਪਲਕ ਦੀ ਝਲਕ ਪਾ ਕੇ,<br>
ਆਪਣੀ ਉਮਰ ਦੀ ਸਮਝਦਾ ਸਾਰ ਭੀ ਹੈਂ ?<br>
ਜਿਹੜੀ ਹਵਾ ਦੇ ਘੋੜੇ ਤੇ ਚੜ੍ਹੀ ਬੈਠੋਂ,<br>
ਉਸ ਦੀ ਇਕ ਚਪੇੜ ਦੀ ਮਾਰ ਭੀ ਹੈਂ ?

[ਚਿ. ਵਾ.

**ਆਬਰੂ ਉੱਤੇ ਦਾਗ ਆਉਣਾ**—ਬਦਨਾਮੀ ਹੋਣੀ।

"ਤੇ ਪਿਤਾ ਜੀ, ਆਪ ਤਸੱਲੀ ਰੱਖੋ, ਤੁਹਾਡੀ ਆਬਰੂ ਉੱਤੇ ਜ਼ਰਾ ਦਾਗ ਨਹੀਂ ਆਵੇਗਾ—ਇਹਦਾ ਪ੍ਰਬੰਧ ਮੈਂ ਕਰਾਂਗੀ।" [ਅ. ਮ.

**ਆਰੀ ਫਿਰ ਜਾਣੀ**—ਦਿਲ ਨੂੰ ਸੱਟ ਵੱਜਣੀ, ਦਿਲ ਨੂੰ ਬਹੁਤ ਦੁਖ-ਭਰੀ ਧੂਹ ਪੈਣੀ।

ਸੱਚੀਂ ਡਾਕਟਰ ਜੀ, ਮਨਸੂਰ ਉਤੇ ਤਰਸ ਤਾਂ ਮੈਨੂੰ ਅੱਗੇ ਹੀ ਘੱਟ ਨਹੀਂ ਸੀ ਆ ਰਿਹਾ, ਪਰ ਇਕ ਦੰਮ ਹਫਤੇ ਭਰ ਤੋਂ ਭੁੱਖਾ ਉਹ ਦਿਨ ਰਾਤ ਇਸ ਤਰ੍ਹਾਂ ਅੰਦਰ ਪਿਆ ਪਿਆ ਆਪਣਾ ਆਪਾ ਲਈ ਲਹੂ ਸੁਕਾ ਰਿਹਾ ਹੈ; ਇਹ ਵੇਖ ਕੇ ਤਾਂ ਮੇਰੇ ਦਿਲ ਵਿੱਚ ਜਿਵੇਂ ਆਰੀ ਫਿਰ ਗਈ। [ਮ. ਧ.

**ਆਲ ਉਲਾਦ ਅੱਗੇ ਆਉਣਾ**—ਕਿਸੇ ਦੇ ਮੰਦੇ ਕਰਮ ਦਾ ਫ਼ਲ ਸੰਤਾਨ ਨੂੰ ਮਿਲਣਾ।

ਜੋ ਮੰਦਾ ਉਸ ਨੇ ਸਾਡੇ ਨਾਲ ਕੀਤਾ ਹੈ, ਉਹ ਹੀ ਹੁਣ ਉਸ ਦੀ ਆਲ ਉਲਾਦ ਅੱਗੇ ਆ ਰਿਹਾ ਹੈ। [ਸੰ.

**ਆਲ੍ਹਣੇ ਨੂੰ ਅੱਗ ਲਗਣੀ**—ਤਬਾਹੀ ਦੇ ਮੀਂਹ ਆ ਜਾਣਾ ; ਮੁਸੀਬਤਾਂ ਦੇ ਪਹਾੜ ਟੁੱਟ ਪੈਣੇ ।

ਗਾਂਧੀ, ਬੋਸ, ਟੈਗੋਰ ਦੇ ਬੈਠਿਆਂ ਭੀ,
ਤੇਰੇ ਬਾਗ਼ ਵਿਚ ਫਿਰਦੀ ਬਹਾਰ ਕਿਉਂ ਨਹੀਂ ?
ਤੇਰੇ ਆਲ੍ਹਣੇ ਨੂੰ ਵੇਖ ਅੱਗ ਲਗੀ,
ਪਾਣੀ ਡੋਲ੍ਹਦਾ ਕੋਈ ਗ਼ਮਖ਼ਾਰ ਕਿਉਂ ਨਹੀਂ ?
[ਚਿ. ਵਾ.

**ਆਲਿਆਂ ਟੋਲਿਆਂ ਵਿੱਚ ਰੱਖਣਾ**—ਗੋਲ ਮੋਲ ਗੱਲ ਕਰੀ ਜਾਣੀ, ਗੱਲ ਦਾ ਨਿਰਨਾ ਨਾਂਹ ਹੋਣ ਦੇਣਾ ।

ਪਰ ਤੂੰ ਦਸਦੀ ਕਿਉਂ ਨਹੀਂ ਦਿਲ ਦੀ ਗੱਲ ? ਜਿੰਨੀ ਵਾਰੀ ਮੈਂ ਤੇਰੇ ਅੱਗੇ ਇਹ ਗੱਲ ਛੇੜੀ, ਤੂੰ ਆਲਿਆਂ ਟੋਲਿਆਂ ਵਿੱਚ ਈ ਰੱਖਦੀ ਰਹੀ ਏਂ । ਅਜ ਮੈਂ ਤੈਥੋਂ ਪੁੱਛ ਕੇ ਹੀ ਛੱਡਾਂਗੀ । [ਪਿ. ਦੁ.

**ਆਲੂ ਸ਼ੋਰੇ ਦਾ ਭਾ ਚੇਤੇ ਆ ਜਾਣਾ**—ਹੱਥ ਤੰਗ ਹੋ ਜਾਣਾ ।

"ਸ਼ੁਕਰ ਕਰ, ਪੁੱਤਰ ਤੇ ਕੰਮ ਦਾ ਨਿਕਲਿਆ ਈ । ਜੇ ਏਹ ਵੀ ਚਾਰ ਪੈਸੇ ਲਿਆ ਕੇ ਅੱਗੇ ਨਾ ਧਰਦਾ ਤਾਂ ਤੈਨੂੰ ਆਲੂ ਸ਼ੋਰੇ ਦਾ ਭਾ ਚੇਤੇ ਆ ਜਾਣਾ ਸੀ । [ਮ: ਧ:

**ਆਲੇ ਕੌਡੀ ਛਿੱਕੇ ਕੌਡੀ ਕਰਨਾ**—ਟਾਲ ਮਟੋਲੇ ਕਰਨਾ ।

ਜਦੋਂ ਵੀ ਮੈਂ ਆਂਦਾ ਹਾਂ ਤੂੰ ਆਲੇ ਕੌਡੀ ਛਿੱਕੇ ਕੌਡੀ ਕਰ ਛੱਡਦਾ ਹੈਂ । ਸਿੱਧਾ ਜੁਵਾਬ ਦੇ ਦੇ ਜੇ ਤੇਰੇ ਪਾਸੋਂ ਕੰਮ ਨਹੀਂ ਹੋ ਸਕਦਾ । [ਸਿ.

**ਆਵਾ ਊਤ ਜਾਣਾ**—ਤਾਣਾ ਪੇਟਾ ਵਿਗੜ ਜਾਣਾ, ਸਾਰਾ ਟੱਬਰ ਹੀ ਨਿਕੰਮਾ ਹੋਣਾ ।

ਇਹ ਤੇ ਸਾਰਾ ਆਵਾ ਹੀ ਊਤਿਆ ਪਿਆ ਹੈ ; ਇਨ੍ਹਾਂ ਵਿਚੋਂ ਕਿਸੇ ਪਾਸੋਂ ਚੰਗੇ ਕੰਮ ਦੀ ਆਸ ਨ ਰੱਖੋ । ਸਾਰਿਆਂ ਦੇ ਦਿਮਾਗ਼ ਵਿਚ ਕੋਈ ਫ਼ਤੂਰ ਆ ਗਿਆ ਏ । [ਸੰ.

**ਆੜ੍ਹਾ ਬਾੜ੍ਹਾ ਹੋ ਜਾਣਾ**—(ਇਤਨੀ ਕੁ ਰਕਮ ਦੇ) ਨੇੜੇ ਅੱਪੜ ਜਾਣਾ ।

ਐਤਕੀ ਵੀ ਬਹੁਤਾ ਨਹੀਂ, ਪਰ ਡੇਢ ਕੁ ਸੌ ਦਾ ਆੜ੍ਹਾ ਬਾੜ੍ਹਾ ਹੋ ਹੀ ਗਿਆ । ਏਸੇ ਤਰ੍ਹਾਂ ਹੋਰ ਇੱਕ ਦੋ ਜੋਸ਼ੀਲੇ ਹੱਲੇ ਹੋਏ ਤੇ ਜਿਨ੍ਹਾਂ ਦਾ ਸਿੱਟਾ ਇਹ ਹੋਇਆ ਕਿ ਉਗਰਾਹੀ ਦੀ ਰਕਮ ਪੰਜ ਸੌ ਤੋਂ ਟੱਪ ਗਈ । [ਫ਼: ਫ਼:

**ਐਸਾ ਵੈਸਾ (ਆਦਮੀ)**—ਕਮੀਨਾ, ਲੁੱਚਾ ਆਦਮੀ ।

**ਐਸੀ ਵੈਸੀ**—ਕਮੀਨੀ, ਲੁੱਚੀ ਇਸਤ੍ਰੀ ।

ਮਾਸੀ ! ਮੇਰੀ ਭੈਣ ਫੁੱਲਾਂ ਰਾਣੀ ਏ, ਤੂੰ ਰੱਖ ਨਹੀਂ ਜਾਣਦੀ । ਜਿੱਡੀ ਦੁਖੀ ਉਹ ਰਹੀ ਏ, ਕੋਈ ਹੋਰ ਐਸੀ ਵੈਸੀ ਹੁੰਦੀ ਤਾਂ ਕਦੇ ਦੀ ਉਠ ਜਾਂਦੀ ਤੇ ਮਾਪਿਆਂ, ਸਹੁਰਿਆਂ, ਸਾਰਿਆਂ ਦੇ ਸਿਰ ਸਵਾਹ ਪਾ ਜਾਂਦੀ । [ਸੁ.

**ਐਡੀ ਐਡੀ ਅੱਖ ਰੋਣਾ**—ਰੋ ਰੋ ਕੇ ਅੱਖਾਂ ਸੁਜਾ ਲੈਣੀਆਂ ।

ਹੋਇਆ ਕੀ ਹੈ ! ਜੋ ਐਡੀ ਐਡੀ ਅੱਖ ਰੋਣ ਲਗ ਪਿਆ ਹੈਂ ; ਇਸ ਸਾਲ ਨਹੀਂ ਤੇ ਅਗਲੇ ਸਾਲ ਪਾਸ ਹੋ ਜਾਏਂਗਾ । [ਸੰ.

**ਔਂਸੀਆਂ ਪਾਉਣੀਆਂ**—ਕੁੜੀਆਂ ਪੂਣੀਆਂ ਦਾ ਰੁਗ ਭਰ ਕੇ ਗਿਣਦੀਆਂ ਹਨ । ਜੇ ਜਿਸਤ ਨਿਕਲੇ ਤਾਂ ਜਿਸ ਦੀ ਉਡੀਕ ਹੈ ਉਹ ਆਵੇਗਾ ।

ਆ ਵੀਰਾ, ਤੈਨੂੰ ਰੋਜ਼ ਸਦਾਵਾਂ,
ਨਿਤ ਔਂਸੀਆਂ ਪਾਵਾਂ,
ਵੇ ਮੈਂ ਕਾਗ ਉਡਾਵਾਂ,
ਵੀਰਾ ਵੇ ... ...
ਲੈ ਚਲ ਵੇ, ਮੈਂ ਦੇਸ ਬਿਗਾਨੇ
ਵੇ ਮੇਰੀ ਕੋਈ ਸਾਰ ਨ ਜਾਣੇ
ਹਾਇ ! ਸੱਸੜੀ ਨਿਤ ਦੇਂਦੀ ਏ ਤਾਹਨੇ । [ਸੁ.

**ਔਖੀਆਂ ਘਾਟੀਆਂ ਚੀਰਨੀਆਂ**—ਕਠਨ ਇਮਤਿਹਾਨਾਂ ਤੇ ਮੁਸ਼ਕਲਾਂ ਵਿਚੋਂ ਸਫਲ ਹੋ ਜਾਣਾ ।

ਪ੍ਰੇਮ ਦੇ ਸਿੰਧ ਵਿਚ ਮਾਰ ਲੈ ਤਾਰੀਆਂ,
ਚੀਰ ਜਾ ਔਖੀਆਂ ਘਾਟੀਆਂ ਸਾਰੀਆਂ,
ਰਣ ਜਦੋਂ ਪ੍ਰੇਮ ਦਾ ਜਿਤਿਆ ਜਾਏਗਾ ।
ਸਾਹਮਣੇ ਸੁਰਗ ਦਾ ਦੁਆਰ ਫਿਰ ਆਏਗਾ ।
[ਚਿ. ਵਾ.

**ਔਣੇ ਪੌਣੇ ਕੰਮ ਟੋਰਨਾ**—ਮਾੜਾ ਮੋਟਾ ਕੰਮ ; ਥੋੜ੍ਹਾ ਬਹੁਤ ।

ਪਰ ਹੁਣ ਵੀ ਔਣੇ ਪੌਣੇ ਕੰਮ ਟੋਰੀ ਰਖਿਆ ਏ । ਬਹੁਤ ਕਮਾਇਆ ਨਹੀਂ, ਪਰ ਰੋਟੀ ਪਾਣੀ ਤੋਂ ਕਦੇ ਨਹੀਂ ਡਿਗੇ । [ਦੋ ਪਾਸੇ

**ਔਲੇ ਕੌਲੇ ਮੂੰਹ ਮਾਰਨਾ** ਟੱਕਰਾਂ ਮਾਰਨੀਆਂ ; ਕੁਸੰਗਤ ਵਿਚ ।

ਪਤਾ ਨਹੀਂ ਇਸ ਕੁੜੀ ਦੀ ਮਤ ਨੂੰ ਕੀ ਹੋਇਆ ਹੋਇਆ ਏ । ਜਿਸ ਧੀ ਪੁੱਤ ਨੂੰ ਔਲੇ ਕੌਲੇ ਮੂੰਹ ਮਾਰਨ ਦਾ ਭੁਸ ਪੈ ਜਾਵੇ, ਉਹ ਇਕ ਥਾਂ ਤੇ ਨਹੀਂ ਟਿਕਦਾ । [ਲੋਹਾ ਕੁੱਟ

**ਅੜ ਲੱਗਣੀ**—ਮੀਂਹ ਨਾ ਪੈਣਾ ।

ਇਸ ਵਾਰੀ ਐਸੀ ਔੜ ਲੱਗੀ ਹੈ ਕਿ ਸਾਰੀ ਫ਼ਸਲ ਹੀ ਸੜ ਗਈ ਹੈ । [ਸ੍ਰੰ.

**ਅੰਗ ਅੰਗ ਹੱਸਣਾ**—ਬਹੁਤ ਖ਼ੁਸ਼ ਹੋਣਾ ।

ਉਹਦੀਆਂ ਵੱਖੀਆਂ ਹਿੱਲੀਆਂ, ਮਾਨੋ ਹਾਸਾ ਬੁੱਲ੍ਹਾਂ ਨੂੰ ਘੁਟਦਿਆਂ ਭੀ ਨਿਕਲ ਹੀ ਗਿਆ । ਅੰਗ ਅੰਗ ਹੱਸ ਰਿਹਾ ਸੀ । [ਪਾਲੀ

**ਅੰਗ ਅੰਗ ਵਿੱਚੋਂ ਅੱਗ ਦੇ ਅਲੰਬੇ ਉੱਠਣੇ**—ਗੁੱਸੇ ਨਾਲ ਸਾਰਾ ਸਰੀਰ ਕੰਬ ਉੱਠਣਾ ।

ਉਸ ਦੇ ਹਵਾਸ ਕੁਝ ਟਿਕਾਣੇ ਹੋਏ, ਪਰ ਜਿਉਂ ਹੀ ਉਹ ਇਸ ਗੱਲ ਦਾ ਖਿਆਲ ਕਰਦਾ ਸੀ, ਉਸ ਦੇ ਅੰਗ ਅੰਗ ਵਿੱਚੋਂ ਅੱਗ ਦੇ ਅਲੰਬੇ ਉੱਠਦੇ ਆਉਂਦੇ ਸਨ । "ਕੀ, ਉਹ ਛੱਡੇ ਕੁੱਟਣ ਏਥੋਂ ਤੱਕ ਪਹੁੰਚ ਗਈ ? ਬਦ ਚਲਣੀ ਤੱਕ ਨੌਬਤ ?..." [ਫ਼: ਫ਼:

**ਅੰਗ ਹਿਲਾਣੇ**—ਹੱਥੀਂ ਮਿਹਨਤ ਕਰਨੀ, ਹੱਡ ਭੰਨ ਕੇ ਕੰਮ ਕਰਨਾ ।

ਤ੍ਰੀਮਤਾਂ ਅਗੇ ਸ਼ਹਿਰਾਂ ਦੀਆਂ ਭੀ ਆਪ ਪੀਂਹਦੀਆਂ ਸਨ । ਹੁਣ ਤੁਸੀਂ ਕਲਾ ਦੇ ਆਟੇ ਖਾਂਦੇ ਹੋ । ਇਕ ਪਾਸੇ ਤ੍ਰੀਮਤ ਦੇ ਅੰਗ ਹਿਲਣੋਂ ਤੇ ਨਰੋਏ ਰਹਿਣੋਂ ਗਏ, ਦੂਜੇ ਪਾਸੇ ਬਰੀਕ, ਅਤਿ ਬਰੀਕ, ਹਜ਼ਮ ਨਾ ਹੋਣ ਵਾਲੇ ਆਟੇ ਹਾਜ਼ਮੇਂ ਦਾ ਸਤਿਆਨਾਸ ਕਰ ਗਏ । [ਬਾਬਾ ਨੌਧ ਸਿੰਘ

**ਅੰਗ ਕਰਨਾ**—ਸਹਾਇਤਾ ਕਰਨੀ ; ਪਖ ਕਰਨਾ ; ਫ਼ਰਜ਼ ਨਿਭਾਣਾ ।

ਇਹ ਸਾਡੇ ਪਿੰਡ ਦਾ ਆਦਮੀ ਹੈ । ਪਰਮਾਤਮਾ ਨੇ ਇਸ ਨੂੰ ਭਾਗ ਲਾਇਆ ਹੈ ਤੇ ਇਸ ਨੇ ਵੀ ਬੜਾ ਜਸ ਖੱਟਿਆ ਹੈ ਕਿਉਂਕਿ ਪਿੰਡ ਦਾ ਜੋ ਵੀ ਆਦਮੀ ਇਸ ਪਾਸ ਆਇਆ ਹੈ, ਇਸ ਨੇ ਪੂਰਾ ਅੰਗ ਕੀਤਾ ਹੈ । [ਸ੍ਰੰ.

**ਅੰਗ ਪਾਉਣਾ**—ਗਿਣਤੀ ਕਰਨੀ, ਕੋਈ ਨੰਬਰ ਪਾਉਣਾ ।

ਕੋਈ ਬੇਇਤਬਾਰੀ ਨਹੀਂ ਪਰ ਫੇਰ ਵੀ ਜੇ ਆਪਣੀ ਕਲਮ ਨਾਲ ਇਥੇ ਅੰਗ ਪਾ ਦਿਓ ਤਾਂ ਠੀਕ ਹੈ । [ਸ੍ਰੰ.

**ਅੰਗ ਪਾਲਣਾ**—ਪਿਆਰ, ਮਿੱਤਰਤਾ ਨਿਭਾਣਾ ; ਸਮੇਂ ਸਿਰ ਕੰਮ ਆਣਾ ।

ਹਛਾ, ਖ਼ੈਰ ਦੀਆਂ ਗੱਦੀਆਂ ਸਾਂਭੀਆਂ ਨੀਂ,  
ਸਾਡੇ ਨਾਲ ਵੀ ਅੰਗ ਕੁਝ ਪਾਲ ਛਡਦੋਂ,  
ਕੋਈ ਮਹਿਲਾਂ ਦੀ ਲੂਹਲ ਨਹੀਂ ਲਾਹ ਖੜਦਾ,  
ਦੋ ਦਿਨ ਸਾਨੂੰ ਭੀ ਪੋਲਰ ਵਿਖਾਲ ਛਡਦੋਂ ।

[ਚੰ, ਵਾ.

**ਅੰਗ ਮਾਰਿਆ ਜਾਣਾ**—ਕਿਸੇ ਕਾਰਨ ਕਰ ਕੇ ਅੰਗ ਨਾਕਾਰਾ ਹੋ ਜਾਣਾ, ਬੀਮਾਰੀ ਜਾਂ ਸੱਟ ਕਰਕੇ ।

ਜਦੋਂ ਤੂੰ ਡਿੱਗੀ ਸੈਂ ਤੇਰਾ ਕੋਈ ਨ ਕੋਈ ਅੰਗ ਜ਼ਰੂਰ ਮਾਰਿਆ ਜਾਣਾ ਸੀ । ਲੰਗੜੀ, ਲੂਲ੍ਹੀ, ਕਾਣੀ, ਹੋ ਜਾਂਦੀਓਂ, ਪਰ ਰੱਬ ਨੇ ਤੈਨੂੰ ਬਚਾ ਲਿਆ । [ਸ੍ਰੰ.

**ਅੰਗੜਾਈਆਂ ਭੰਨਣੀਆਂ** — ਆਕੜਾਂ ਲੈਣੀਆਂ, ਮਨ ਵਿਚ ਉਬਾਲ ਉੱਠਣੇ ।

ਜਿਨ੍ਹਾਂ ਦਿਨਾਂ ਵਿੱਚ ਹੁਕਮੇ ਨੇ ਮੰਤੀ ਨਾਲ ਵਿਆਹ ਕਰਵਾਇਆ ਸੀ, ਉਸ ਤੋਂ ਥੋੜ੍ਹੇ ਚਿਰ ਪਿੱਛੋਂ ਹੀ ਉਸ ਦੇ ਭਰਾ ਜਿਊਣੇ ਦੇ ਘਰ ਵਾਲੀ ਸੁਰਗਵਾਸ ਹੋ ਗਈ ਸੀ । ਹੁਣ ਹੁਕਮੇ ਦੀ ਮੌਤ ਪਿੱਛੋਂ ਜਿਊਣੇ ਦੇ ਰੰਡੇਪੇ ਨੇ ਅੰਗੜਾਈਆਂ ਭੰਨੀਆਂ । ਅਫ਼ਸੋਸ ਦੇ ਕੁਝ ਮਹੀਨੇ ਲੰਘ ਜਾਣ ਪਿੱਛੋਂ ਉਸ ਮੰਤੀ ਤੇ ਡੋਰੇ ਸੁੱਟਣੇ ਸ਼ੁਰੂ ਕਰ ਦਿੱਤੇ । [ਪੂਰਨਮਾਸ਼ੀ

**(ਕਿਸੇ ਦਾ) ਅੰਤ ਲੈਣਾ (ਵੇਖਣਾ)**—ਵੇਖਣਾ ਕਿੰਨੇ ਪਾਣੀ ਵਿਚ ਹੈ, ਕਿੰਨੀ ਤਾਕਤ ਹੈ, ਹਿੰਮਤ ਹੈ, ਲਿਆਕਤ ਹੈ, ਧੰਨ ਹੈ ਆਦਿ ।

ਅੱਗੇ ਜਾਂਞੀ ਘੋੜੇ, ਘੋੜੀਆਂ, ਗੱਡੀਆਂ, ਬੋਤੇ ਲਿਆ ਕੇ ਕੁੜੀ ਵਾਲੇ ਦਾ ਅੰਤ ਵੇਖਿਆ (ਲਿਆ) ਕਰਦੇ ਸਨ ਤੇ ਹੁਣ ਕੁੱਤੇ ਤੁਰ ਪਏ (ਜਾਂਞੀ ਕੁੱਤੇ ਨਾਲ ਲੈ ਤੁਰਦੇ ਹਨ) । [ਡੋਲਦੀ ਲਾਟ

**ਅੰਦਰ ਅੱਗ ਲੱਗ ਉੱਠਣੀ**-ਦਿਲ ਵਿਚ ਬੜੇ ਉਬਾਲ ਉੱਠਣੇ ।

ਇਸ ਤੋਂ ਬਾਦ ਦੀ ਕੀ ਦੱਸਾਂ, ਪਤਾ ਨਹੀਂ ਮੈਨੂੰ ਕੀ ਹੋ ਗਿਆ ਕਿ ਓਹਨਾਂ ਚੀਜ਼ਾਂ ਨੂੰ ਵੇਖਦਿਆਂ ਹੀ ਮੇਰੇ ਅੰਦਰ ਅੱਗ ਲੱਗ ਉਠੀ । ਇਹੋ ਦਿਲ ਕਰੇ ਕਿ ਸਾਰੇ ਸ਼ਹਿਰ ਦੇ ਏਹੋ ਜੇਹੇ ਮਕਾਨਾਂ ਨੂੰ ਰਾਤੋ ਰਾਤ ਭੰਨ ਕੇ ਅੰਦਰ ਪਾ ਲਵਾਂ । [ਮ: ਧ:

**ਅੰਦਰ ਸਾਂਝਾ ਕਰਨਾ**—(ਕਿਸੇ ਨਾਲ) ਬਣਾ ਰੱਖਣਾ, ਕਿਸੇ ਨਾਲ ਮਨ ਦਾ ਭੇਤ ਖੋਹਲਣਾ ।

ਆਮ ਤੌਰ ਤੇ ਪੰਜਾਬ ਦੇ ਪਿੰਡਾਂ ਵਿੱਚ ਨਨਾਣ ਭਰਜਾਈ ਦੀ ਚੰਗੀ ਨਹੀਂ ਲੱਗਦੀ, ਪਰ ਚੰਨੋ ਤੇ ਭਜਨੋ ਦੇ ਪਿਉ ਸ਼ੱਕਰ ਹੋਣ ਦਾ ਖਾਸ ਕਾਰਨ ਸੀ । ਹਰ ਨਵੀਂ ਵਹੁਟੀ ਨੂੰ ਨਵੇਂ ਓਪਰੇ ਮਾਹੌਲ ਵਿੱਚ ਅੰਦਰ ਸਾਂਝਾ ਕਰਨ ਲਈ ਇੱਕ ਸਹੇਲੀ ਦੀ ਅਤੀ ਕਾਹਲੀ ਭੁੱਖ ਹੁੰਦੀ ਹੈ ਅਤੇ ਇਹ ਕਾਰਨ ਭਜਨੋ ਤੇ ਠੀਕ ਢੁਕਦਾ ਸੀ । ਚੰਨੋ ਦਾ ਭਜਨੋ ਨੂੰ ਫੁੱਲਾਂ ਵਾਂਗ ਸਾਂਭ ਸਾਂਭ ਰੱਖਣਾ, ਭਜਨੋ ਨੂੰ ਅਸਲੋਂ ਹੀ ਮੋਹ ਕੇ ਮੁੱਲ ਖਰੀਦ ਲਿਆ ਸੀ । [ਪੂਰਨਮਾਸ਼ੀ

**ਅੰਦਰ ਹੌਲ ਪੈਣਾ**—ਕਿਸੇ ਮੰਦੀ ਹੋਣੀ ਦਾ ਫਿਕਰ ਹੋਣਾ ।

ਮੈਂ ਰੋਟੀ ਕਿਵੇਂ ਖਾਵਾਂ ਮੇਰੇ ਅੰਦਰ ਹੌਲ ਪੈ ਰਿਹਾ ਹੈ, ਖਸਮਾਂ ਖਾਣੀਆਂ ਨਿੱਤ ਗੱਡੀਆਂ ਦੀਆਂ ਟੱਕਰਾਂ ਸੁਣੀਦੀਆਂ ਨੇ (ਤੇ ਮੇਰਾ ਮੁੰਡਾ ਸਫ਼ਰ ਵਿਚ ਏ) ।

[ਡੋਲਦੀ ਲਾਟ

**ਅੰਦਰ ਕਾਲਾ ਕਾਲਾ ਹੋਣਾ**—ਅੰਦਰ ਖੋਟ ਹੋਣਾ, ਧੋਖਾ ਹੋਣਾ ।

ਤੂੰ ਅੰਦਰੋਂ ਬਾਹਰੋਂ ਇੱਕਾ ਹੈਂ,
ਨਾ ਗਰਮੀ ਹੈ ਨਾ ਪਾਲਾ ਹੈ,
ਨਾ ਬਾਹਰ ਕੋਈ ਦਿਖਲਾਵਾ ਹੈ,
ਨਾ ਅੰਦਰ ਕਾਲਾ ਕਾਲਾ ਹੈ । [ਚਿ. ਵਾ.

**ਅੰਦਰ ਖਾਨੇ (ਗਲ ਹੋਣੀ)**—ਘਰ ਵਿਚ ਸਲਾਹ ; ਭੇਤ ਦੀ ਗੱਲ ।

ਅੰਦਰ ਖਾਨੇ ਰਾਜ਼ੀ ਹੱਭਾ ਏਹੋ ਮਤ ਪਕਾਏ ।

[ਹੀਰ—ਦਮੋਦਰ

**ਅੰਦਰ ਤੀਕ ਧਸ ਜਾਣਾ**—(ਦੂਜੇ ਦਾ) ਦਿਲ ਮੋਹ ਲੈਣਾ, ਇਤਬਾਰ ਜਮਾ ਲੈਣਾ ।

ਧਰਮ ਚੰਦ ਵਿਚ ਸਭ ਤੋਂ ਵੱਡਾ ਗੁਣ ਸੀ ਮਿੱਠਾ ਬਲਣਾ—ਇਤਨਾ ਮਿੱਠਾ ਕਿ ਅਗਲੇ ਦੇ ਅੰਦਰ ਤੀਕ ਧਸ ਜਾਣਾ । ਕਿਸੇ ਦੇ ਦਿਲ ਦੇ ਸਾਜ਼ ਦੀ ਤਾਰ ਉਤੇ ਪਹਿਲੀ ਟੁਣਕਾਰ ਵਜਦਿਆਂ ਹੀ ਧਰਮ ਚੰਦ ਸਮਝ ਜਾਂਦਾ ਕਿ ਏਸ ਵਿੱਚੋਂ ਕਿਹੋ ਜਿਹੀ ਸੁਰ ਨਿਕਲੇਗੀ ।

[ਜੀਵਨ ਸੰਗਰਾਮ

**ਅੰਦਰ ਪਾ ਲੈਣਾ**—ਆਪਣੇ ਘਰ ਵਿਚ ਇਕੱਠਾ ਕਰ ਲੈਣਾ, ਸਾਂਭ ਲੈਣਾ ।

ਚਾਰੇ ਨੇ ਭਰਾ ਦੀ ਸਾਰੀ ਖੱਟੀ ਕਮਾਈ ਆਪਣੇ ਅੰਦਰ ਪਾ ਲਈ ਹੈ ਤੇ ਇਹ ਵਿਚਾਰੇ ਯਤੀਮ ਭਤੀਜੇ ਲੋਕਾਂ ਦੇ ਦਰ ਤੇ ਰੁਲ ਰਹੇ ਹਨ [ਸਿ.

**ਅੰਦਰਲਾ ਸਾਹ ਅੰਦਰ ਤੇ ਬਾਹਰਲਾ ਬਾਹਰ ਰਹਿਣਾ**—ਬਹੁਤ ਘਬਰਾ ਜਾਣਾ ; ਹੋਸ਼ ਮਾਰੀ ਜਾਣੀ ।

ਖੁਸ਼ਹਾਲ ਸਿੰਘ ਨੇ ਮਾਤਾ ਭਾਗਵੰਤੀ ਨੂੰ ਦਸਿਆ ਕਿ ਤੇਰੇ ਪੁੱਤਰ ਨੇ ਇਕ ਬੜੀ ਅਮੀਰ ਰੰਡੀ ਜਨਾਨੀ ਨਾਲ ਵਿਆਹ ਕਰ ਲਿਆ ਹੈ । ਇਹ ਸੁਣ ਕੇ ਭਾਗਵੰਤੀ ਦਾ ਅੰਦਰਲਾ ਸਾਹ ਅੰਦਰ ਤੇ ਬਾਹਰਲਾ ਬਾਹਰ ਰਹਿ ਗਿਆ । [ਪ੍ਰੇਮ ਕਣੀ

**ਅੰਦਰੋਂ ਕਾਲਾ ਹੋਣਾ**—ਖੋਟਾ ਮਨ; ਧੋਖੇਬਾਜ਼ ਹੋਣਾ ।

ਉਸ ਦੀਆਂ ਸੁਰੇਸ਼ ਬਾਰੇ ਗੱਲਾਂ ਸੁਣ ਸੁਣ ਕੇ ਉਹ ਹੈਰਾਨ ਹੋ ਰਿਹਾ ਸੀ ਤੇ ਆਪਣੇ ਮਨ ਵਿਚ ਸੋਚ ਰਿਹਾ ਸੀ ਕਿ ਕੀ ਇਡਾ ਭੋਲਾ ਭਾਲਾ ਆਦਮੀ ਵੀ ਅੰਦਰੋਂ ਇਨਾ ਕਾਲਾ ਹੋ ਸਕਦਾ ਏ । ਮਨੁਖ ਦੀ ਗਲ ਬਾਤ ਤੇ ਬਾਹਰਲੀ ਰਹਿਣੀ ਬਹਿਣੀ ਉਸ ਦੇ ਅੰਦਰਲੇ ਮਨ ਨੂੰ ਬਿਲਕੁਲ ਹੀ ਪ੍ਰਗਟ ਨਹੀਂ ਕਰਦੀ, ਤਾਂ ਤੇ । [ਸਿ.

**ਅੰਧਾ ਧੁੰਧੀ**—ਭਾਰੀ ਗੜ ਬੜ ।

ਪਰ ਸ਼ੋਕ ! ਉਸ ਹਨੇਰੇ ਕਾਲੇ, ਅੰਧਾ ਧੁੰਧੀ ਦੇ ਸਮੇਂ ਸ਼ਰਾਬ ਅਜੇਹੀ ਵਧੀ ਕਿ ਇਸ ਪ੍ਰਕਾਸ਼ ਦੇ ਸਮੇਂ ਵਿੱਚ ਘਟਣੀ ਤਾਂ ਕਿਤੇ ਰਹੀ, ਸਗੋਂ ਦੂਣ ਸਵਾਈ ਹੋਈ । [ਚ: ਵ:

**ਅੰਨ ਜਲ ਚੁਗਣਾ**—(ਕਿਸੇ ਥਾਂ) ਰੋਜ਼ੀ ਦਾ ਪ੍ਰਬੰਧ ਹੋ ਜਾਣਾ ।

ਛੋਟੇ ਉਮਰੇ ਹੀ ਮੋਹਨ ਨੂੰ ਵਟਾਲਾ ਛੱਡ ਕੇ ਲਾਹੌਰ ਦਾ ਅੰਨ ਜਲ ਚੁਗਣਾ ਪਿਆ । ਦੋਂਹ ਨਿਆਸਰੀਆਂ ਜਿੰਦਾਂ ਦੇ ਤਨ ਪੇਟ ਦਾ ਭਾਰ ਇਸੇ ਅਨਾਥ ਦੇ ਸਿਰ ਤੇ ਸੀ । [ਫ: ਫ:

**ਅੰਨ ਜਲ ਦੇ ਵਸ**—ਕਿਸਮਤ ਦੇ ਵਸ ; ਜਿੱਥੇ ਦਾ ਅੰਨ ਪਾਣੀ ਲੈਣਾ ਹੈ ਉਥੇ ਹੀ ਰਹਿਣਾ ਪੈਂਦਾ ਹੈ ।

ਕਲ੍ਹ ਅਸੀਂ ਤਿਆਰ ਹੋ ਕੇ ਸਟੇਸ਼ਨ ਤੇ ਗਏ ਵੀ ਪਰ ਗੱਡੀ ਤੁਰ ਚੁਕੀ ਸੀ । ਸਭ ਅੰਨ ਜਲ ਦੇ ਵਸ ਹੈ, ਇਥੇ ਦਾ ਦਾਣਾ ਪਾਣੀ ਇਕ ਦਿਨ ਹੋਰ ਖਾਣਾ ਸੀ । [ਸ੍ਰੰ.

**ਅੰਨ੍ਹਾ ਖ਼ਰਚ ਕਰਨਾ**—ਬਹੁਤ ਖਰਚ ਕਰਨਾ ।

ਉਸ ਤਰ੍ਹਾਂ ਤੇ ਰਾਮੂ ਸ਼ਾਹ ਬੜਾ ਸ਼ੂਮ ਹੈ ਪਰ ਪੁੱਤ ਦੇ ਵਿਆਹ ਤੇ ਤਾਂ ਉਸ ਨੇ ਕਮਾਲ ਹੱਥ ਵਿਖਾਇਆ ਹੈ । ਸਿੱਧਾ ਥੈਲੀ ਦਾ ਮੂੰਹ ਹੀ ਖੋਲ ਕੇ ਰੱਖ ਦਿਤਾ ਤੇ ਅੰਨ੍ਹਾ ਖ਼ਰਚ ਕੀਤਾ ਹੈ । [ਸੰ.

**ਅੰਨ੍ਹਾ ਰੋੜ੍ਹਨਾ (ਮਾਲ ਧਨ)**—ਬੇਪਰਵਾਹੀ ਨਾਲ, ਬੇਸੋਚਾ ਖਰਚ ਕਰਨਾ ।

ਢੂੰਡ ਢੂੰਡ ਸਜਾਉਟਾਂ ਆਂਦੀਆਂ ਨੇ,
ਅੰਦਰ ਝਾੜ ਫਾਨੂਸ ਭੀ ਲਾ ਲਏ ਨੇ,
ਅੰਨ੍ਹਾ ਰੋੜ੍ਹਿਆ ਮਾਲ ਗੁਲਕਾਰੀਆਂ ਤੇ,
ਕੌਚ ਕੁਰਸੀਆਂ ਮੇਜ਼ ਸਜਵਾ ਲਏ ਨੇ ।
[ਰੰ. ਵਾ.

**ਅੰਨ੍ਹੀ ਖੱਟੀ**—ਬੇ-ਸ਼ੁਮਾਰ ਆਮਦਨ ।

'ਸਰਕਾਰ ਨਾਲ ਤੈਨੂੰ ਕੀ ਕੰਮ ਹੈ ?' (ਮਿਰਾਸੀ ਨੇ ਬਾਜ਼ੀ ਮੁੱਕਣ ਤੇ ਨਕਦਾਂ ਇਕੱਠੀਆਂ ਕਰਦੇ ਕਿਹਾ) 'ਮੇਰਾ ਕੰਮ ਉਹਨਾਂ ਨੂੰ ਹੀ ਦੱਸਣ ਵਾਲਾ ਹੈ ।' ਪਰ ਮੀਰ ਜੀ ! ਵੇਖੋ ਨਾ ਰੱਬ ਦੀਆਂ ਬੇ-ਪਰਵਾਹੀਆਂ ! ਉਹ ਜਿਸ ਨੂੰ ਦੇਣ ਲਗਦਾ ਕੋਈ ਧੁਰ ਧਜ ਨਹੀਂ ਛੱਡਦਾ । ਸਭ ਖੂੰਜਾਂ ਭਰ ਦੇਂਦਾ ਹੈ । ਮੈਂ ਤਾਂ ਹੈਰਾਨ ਹਾਂ ਕਿ ਐਨਾ ਧਨ ਸਰਦਾਰ ਪਾਸ ਆ ਕਿੱਥੋਂ ਗਿਆ ? ਚਾਰ ਅੱਖਰ ਸਰਦਾਰ ਨੇ ਨਹੀਂ ਪੜ੍ਹੇ, ਕੋਈ ਵਣਜ ਵਿਹਾਰ ਨਹੀਂ ਕੀਤਾ, ਪਤਾ ਨਹੀਂ ਇਹ ਅੰਨ੍ਹੀ ਖੱਟੀ ਆ ਕਿਥੋਂ ਗਈ ਹੈ । ਇੰਞ ਮਲੂਮ ਹੁੰਦਾ ਹੈ ਕਿ ਜੱਟ ਦੀਆਂ ਸੱਤਾਂ ਪੁਸ਼ਤਾਂ ਤੀਕ ਪਦਾਰਥ ਮੁੱਕਣ ਨਹੀਂ ਲਗਾ । [ਕੰਵਲ

**ਅੰਨ੍ਹੀ ਧਨਾਸਰੀ ਮਚਾਉਣੀ**—ਵਾਹੀ ਤਬਾਹੀ ਬੋਲਣਾ ।

ਨਸ਼ੇ ਵਿਚ ਆਇਆ ਉਹ ਅੰਨ੍ਹੀ ਧਨਾਸਰੀ ਮਚਾਈ ਗਿਆ ; ਵੱਡੇ ਨਿੱਕੇ ਦਾ ਖ਼ਿਆਲ ਉਸ ਵੇਲੇ ਕੀ ਹੋ ਸਕਦਾ ਸੀ । [ਸੰ.

**ਅੰਨ੍ਹੇ ਅੱਗੇ ਦੀਵੇ ਗਾਲਣੇ**—ਬੇਕਦਰ ਅੱਗੇ ਦੁਖ ਫੋਲਣੇ ।

ਮਿਲੀ ਸੁਗਾਤ ਅਤਰ ਮੂਰਖ ਨੂੰ,
ਜੁੱਤੀ ਵਿੱਚ ਪੁਆਇਆ,
ਅੰਨ੍ਹੇ ਅੱਗੇ ਦੀਵੇ ਗਾਲੇ,
ਉਸ ਨੂੰ ਹਾਸਾ ਆਇਆ ।
ਬੇਸਮਝਾਂ ਨੂੰ ਰਾਗ ਸੁਣਾਇਆ,
ਜਿਉਂ ਖੋਤੇ ਗਲ ਹੀਰਾ,
ਬੇ ਕਦਰਾਂ ਦੇ ਪੱਲੇ ਪੈ ਕੇ
ਅਪਣਾ ਕੁਰਬ ਗਵਾਇਆ । [ਚੰ. ਵ.

**ਅੰਨ੍ਹੇ ਅੱਗੇ ਨੱਚਣਾ**—ਕਿਸੇ ਬੇ-ਕਦਰੇ ਦੇ ਸਾਹਮਣੇ ਕੋਈ ਵਧੀਆ ਕੰਮ ਕਰਨਾ ।

ਪਰ ਇਹੋ ਜੇਹੀਆਂ ਗੱਲਾਂ ਕਰਨੀਆ ਤਾਂ ਅੰਨ੍ਹੇ ਅੱਗੇ ਨੱਚਣਾ ਤੇ ਬੋਲੇ ਅੱਗੇ ਰਾਗ ਵਾਲੀ ਗੱਲ ਹੈ । ਉਸ ਤੇ ਇਹੋ ਜਹੀਆਂ ਗੱਲਾਂ ਦਾ ਕੋਈ ਅਸਰ ਨਹੀਂ ।
[ਸੰ.

**ਅੰਨ੍ਹੇ ਖੂਹ ਵਿਚ ਕੁੱਦਣਾ**—ਬਿਨਾਂ ਸੋਚੇ ਸਮਝੇ ਕਿਸੇ ਕੰਮ ਨੂੰ ਛੋਹ ਦੇਣਾ ।

ਸੁਰੇਸ਼ ਹਿੰਦੂ ਸਮਾਜ ਦਾ ਹੋਣ ਕਰਕੇ ਨਹੀਂ ਸੀ ਚਾਹੁੰਦਾ ਕਿ ਉਸ ਦਾ ਮਿੱਤ੍ਰ ਇਕ ਬ੍ਰਹਮੂ ਸਮਾਜ ਦੀ ਕੁੜੀ ਨਾਲ ਵਿਆਹ ਕਰੇ । ਉਹ ਕੁੜੀ ਦੇ ਘਰ ਆਇਆ ਤੇ ਉਸ (ਅਚਲਾ) ਨੂੰ ਦਸਿਆ ਕਿ ਉਹ (ਮਹਿੰਦਰ) ਉਸ ਨੂੰ ਆਪਣੇ ਹਿੰਦੂ ਸਮਾਜ ਵਿਚ ਖਿੱਚ ਲੈ ਜਾਣਾ ਚਾਹੁੰਦਾ ਹੈ ਤੇ ਨਾਲ ਹੀ ਉਹ ਗਰੀਬ ਹੋਣ ਕਰਕੇ ਤੁਹਾਡਾ ਨਿਰਬਾਹ ਕਰਨ ਦੇ ਯੋਗ ਨਹੀਂ । ਉਹ ਨੇ ਕਿਹਾ ਮੈਂ ਉਸ ਨੂੰ ਬਚਾਉਣ ਨਾਲੋਂ ਤੁਹਾਨੂੰ ਬਚਾਣਾ ਜ਼ਰੂਰੀ ਸਮਝਦਾ ਹਾਂ । ਕਾਰਨ ਇਹ ਕਿ ਉਹਦੀ ਬਿਪਤਾ ਸ੍ਵੈ-ਇੱਛਾ ਨਾਲ ਹੈ ਪਰ ਤੁਸੀਂ ਕੁਦ ਰਹੇ ਹੋ ਅੰਨ੍ਹੇ ਖੂਹ ਵਿਚ, ਅਜੇ ਹੁਣ ਹੀ ਤੁਹਾਡੇ ਪਿਤਾ ਜੀ ਕਹਿ ਗਏ ਹਨ ਕਿ ਉਨ੍ਹਾਂ ਨੂੰ ਉਹਦੀ ਮਾਲੀ ਹਾਲਤ ਬਾਬਤ ਕੁਛ ਵੀ ਪਤਾ ਨਹੀਂ । [ਰਿਖਾ

**ਅੰਨ੍ਹੇ ਦੇ ਹੱਥ ਬਟੇਰਾ ਆ ਜਾਣਾ**—ਔਖੇ ਵੇਲੇ ਔਕੜ ਵਿਚੋਂ ਨਿਕਲਣ ਲਈ ਕੋਈ ਟਿਕਾਣੇ ਦੀ ਗੱਲ ਸੁੱਝ ਪੈਣੀ ; ਅਚਾਨਕ ਕੋਈ ਜਿਤ ਪਰਾਪਤ ਹੋ ਜਾਣੀ ; ਅਯੋਗ ਆਦਮੀ ਨੂੰ ਕੋਈ ਬੜੀ ਪਰਾਪਤੀ ਹੋ ਜਾਣੀ ।

ਉਹ ਹੁਣ ਡੀਂਗਾ ਕਿਉਂ ਨਾ ਮਾਰੇ । ਅੰਨ੍ਹੇ ਦੇ

ਹੱਥ ਬਟੇਰਾ ਆ ਜੋ ਗਿਆ। ਕਲ ਤੇ ਉਸ ਨੂੰ ਕੋਈ ਪੁਛਦਾ ਨਹੀਂ ਸੀ। ਅਜ ਉਸ ਨੂੰ ਹਵਾਲਦਾਰੀ ਮਿਲ ਗਈ ਹੈ। ਤੇ ਉਹ ਸਿਆਣਾ ਵੀ ਹੈ ਤੇ ਸਭ ਕੁਝ ਵੀ। [ਸ੍ਰੀ.

**ਅੰਨ੍ਹੇ ਵਾਹ ਤੁਰਨਾ**—ਬਿਨਾਂ ਵੇਖੇ ਕਾਹਲੀ ਕਾਹਲੀ ਤੁਰਨਾ।

ਮੈਂ ਅੰਨ੍ਹੇ ਵਾਹ ਹੀ ਤੁਰੀ ਜਾਂਦਾ ਸਾਂ, ਇਧਰੋਂ ਉਧਰੋਂ ਕੁਝ ਨਹੀਂ ਸਾਂ ਵੇਖ ਰਿਹਾ ਕਿ ਮੈਨੂੰ ਕਿਸੇ ਨੇ ਆਵਾਜ਼ ਮਾਰੀ। ਜਾਂ ਪਰਤ ਕੇ ਵੇਖਿਆ ਤਾਂ ਮੇਰਾ ਮਿੱਤਰ ਮੋਹਨ ਸੀ। [ਸ੍ਰੀ.

**ਅੰਨ੍ਹੇਰਾ ਦਿਸਣਾ**—ਕੋਈ ਸਹਾਰਾ ਨਾ ਦਿਸ ਪੈਣਾ।

ਪਤੀ ਜੀ ਦੀ ਮੌਤ ਮਗਰੋਂ ਮੈਨੂੰ ਹਰ ਪਾਸੇ ਅੰਨ੍ਹੇਰਾ ਹੀ ਦਿਸਦਾ ਸੀ। ਸਹੁਰਿਆਂ ਤੋਂ ਮੈਨੂੰ ਕੋਈ ਆਸਰਾ ਨਹੀਂ ਸੀ ਨਜ਼ਰ ਆਂਦਾ। [ਸ੍ਰੀ.

**ਅੰਨੋ ਕੁ-ਅੰਨ ਕਰਨਾ**—ਬੇ-ਸੁਆਦਾ ਖਾਣਾ ਬਨਾਉਣਾ।

ਤੈਨੂੰ ਹਾਲੀ ਰਸੋਈ ਸਿਖਿਆ ਦੀ ਬਹੁਤ ਲੋੜ ਹੈ। ਤੂੰ ਤੇ ਹਰ ਚੀਜ਼ ਅੰਨੋ ਕੁ-ਅੰਨ ਕਰ ਦਿੰਦੀ ਏਂ। [ਸ੍ਰੀ.

**ਅੰਮੀ ਜੰਮੀ**—ਵਾਹ ਵਾਹ, ਬੜੀ ਖੁਸ਼ੀ ਨਾਲ, ਬੇਸ਼ਕ।

ਨਹੀਂ ਸ਼ਾਹ ਜੀ! ਅੰਮੀ ਜੰਮੀ ਤੁਹਾਡਾ ਮਾਲ ਏ, ਜਦੋਂ ਚਾਹੋ ਲੈ ਜਾਓ। [ਸ੍ਰੀ.

## ੲ

**(ਕਿਸੇ ਦੇ) ਇਸ਼ਾਰੇ ਤੇ ਨੱਚਣਾ**—ਜਿਵੇਂ ਉਹ ਕਹੇ ਤਿਵੇਂ ਕਰਨਾ; ਆਪਣੀ ਵਿਚਾਰ ਨ ਕਰਨੀ।

ਇਹੋ ਜਿਹੇ ਲਾਈ ਲਗ ਲੋਕਾਂ ਦਾ ਕੀ ਹੈ, ਉਹ ਸਦਾ ਦੂਜਿਆਂ ਦੇ ਇਸ਼ਾਰੇ ਤੇ ਹੀ ਨੱਚਦੇ ਹਨ। [ਸ੍ਰੀ.

**ਇਕ ਅੱਖ ਨਾਲ ਵੇਖਣਾ**—ਸਭ ਨੂੰ ਇਕੋ ਜਿਹਾ ਜਾਣਨਾ।

ਅਦਲ ਦੀ ਕੁਰਸੀ ਤੇ ਬੈਠਣ ਵਾਲੇ ਨੂੰ ਅਤਿਅੰਤ ਜ਼ਰੂਰੀ ਹੈ ਕਿ ਉਸ ਵਿਚ ਫਿਰਕਾ ਪਰਸਤੀ ਤੇ ਧੜੇਬੰਦੀ ਦੇ ਔਗੁਣ ਨ ਹੋਣ, ਉਹ ਸਾਰਿਆਂ ਨੂੰ ਇਕ ਅੱਖ ਨਾਲ ਵੇਖਦਾ ਹੋਵੇ, ਨਹੀਂ ਤੇ ਇਨਸਾਫ਼ ਦਾ ਗਲਾ ਅਵੱਸ਼ ਘੁੱਟਿਆ ਜਾਏਗਾ। [ਸ੍ਰੀ.

**ਇਕ ਕੰਨ ਸੁਣ ਕੇ ਦੂਜੇ ਕੰਨ ਕੱਢ ਦੇਣੀ**—ਸੁਣੀ ਗਲ ਦੀ ਰਤਾ ਭੀ ਪਰਵਾਹ ਨਾ ਕਰਨੀ।

ਮੈਨੂੰ ਕੁਝ ਕਹਿਣਾ ਹੁੰਦਾ ਤਾਂ ਪਹਿਲਾਂ ਕਈ ਵਾਰ ਉਸ ਨੂੰ ਸੋਚ ਲੈਂਦਾ। ਫਿਰ ਚਪੜਾਸੀ ਨੂੰ ਘੱਲ ਕੇ ਮੈਨੂੰ ਦਫ਼ਤਰ ਵਿਚ ਸੱਦ ਲੈਂਦਾ। ਪਰ ਬਾਕੀ ਮਾਸਟਰਾਂ ਨੂੰ ਤਾਂ ਜਮਾਤ ਵਿਚ ਹੀ ਝਾੜ ਦੇਂਦਾ ਸੀ। "ਕੱਲ੍ਹ ਕਿਉਂ ਨਹੀਂ ਆਏ? ਘਰੋਂ ਹੀ ਅਰਜ਼ੀ ਕਿਉਂ ਭੇਜ ਦਿੱਤੀ? ਆਪ ਆ ਕੇ ਕਿਉਂ ਮਨਜ਼ੂਰ ਨਹੀਂ ਕਰਵਾ ਗਏ?" ਇਹੋ ਜਿਹੀਆਂ ਛੋਟੀਆਂ ਛੋਟੀਆਂ ਗੱਲਾਂ ਤੇ ਭੀ ਉਹ ਘੰਟਿਆਂ-ਬੱਧੀ ਚਿੜਚਿੜਾਂਦਾ ਰਹਿੰਦਾ ਸੀ। ਉਹ ਏਨਾ ਬੋਲਦਾ ਸੀ ਕਿ ਮੂੰਹ ਤੋਂ ਝੱਗ ਨਿਕਲਣ ਲੱਗ ਪੈਂਦੀ ਸੀ। ਮਾਸਟਰ ਭੀ ਇਕ ਕੰਨ ਸੁਣਦੇ ਤੇ ਦੂਜੇ ਕੰਨ ਕੱਢ ਦੇਂਦੇ ਸਨ। [ਕੰਵਲ

**ਇਕ ਦਮ**—ਅਚਨਚੇਤ; ਤੁਰਤ।

ਉਸ ਦੇ ਨਕਸ਼ ਲਮਕ ਗਏ ਸਨ। ਪਲ ਦੀ ਪਲ ਉਸ ਦੀ ਨਿਗਾਹ ਅੰਬਰ ਤਾਰਿਆਂ ਨੇ ਮੱਲ ਲਈ ਸੀ। ਉਸ ਨੇ ਟਿੱਕੇ ਚੰਨ ਦੇ ਪੰਘਰੇ ਹੋਏ ਨੂਰ ਵਲ ਤੱਕਿਆ, ਤਾਂ ਉਸ ਨੂੰ ਇਉਂ ਜਾਪਿਆ ਜਿਵੇਂ ਉਹ ਇਕ ਦਮ ਬੜੀ ਸਿਥਲ ਹੋ ਗਈ ਹੋਵੇ, ਕਿਸੇ ਨੇ ਉਸ ਦੀਆਂ ਲੱਤਾਂ ਵਿਚ ਸਿੱਕਾ ਭਰ ਦਿੱਤਾ ਹੋਵੇ; ਤੇ ਉਸ ਦਾ ਜੀ ਕੀਤਾ ਕਿ ਉਹ ਸੜਕ ਉਤੇ ਹੀ ਬਹਿ ਕੇ ਦੋ ਪਲ ਲਈ ਰੋ ਲਏ। [ਨਵੀਆਂ ਕੀਮਤਾਂ

**ਇਕ ਦੀਆਂ ਚਾਰ ਸੁਣਾਣੀਆਂ**—ਬਾਤ ਦਾ ਬਤੰਗੜ ਕਰ ਕੇ ਦੱਸਣਾ; ਗੱਲ ਵਧਾ ਚੜ੍ਹਾ ਕੇ ਕਰਨੀ।

ਕੋਈ ਇਕ ਗੱਲ ਆਖੇ ਤੇ ਅੱਗੋਂ ਚਾਰ ਕਹਿਣੀਆਂ।

ਨਵਾਬ ਖਾਨ ਦਾ ਕੁਝ ਹਾਲ ਤਾਂ ਬਰਕਤ ਦੇ ਸਹੁਰੇ ਅੱਖੀਂ ਵੇਖ ਲਿਆ ਤੇ ਕੁਝ ਸ਼ਰੀਕਾਂ ਇਕ ਇਕ ਦੀਆਂ ਚਾਰ ਚਾਰ ਕਰ ਸੁਣਾਈਆਂ। ਉਸ ਨੂੰ ਨਵਾਬ ਖਾਨ ਦੀ ਹਾਲਤ ਬਹੁਤ ਪਤਲੀ ਜਾਪੀ। [ਨ. ਖਾ.

**ਇਕ ਨਾ ਇਕ ਕਰ ਕੇ ਛੱਡਣੀ**—ਹਨੇ ਜਾਂ ਬਨੇ ਕਰ ਕੇ ਛੱਡਣਾ; ਪੂਰਾ ਫ਼ੈਸਲਾ ਕਰ ਕੇ ਛਡਣਾ।

ਰੋਜ਼ ਦਾ ਕਲੇਸ਼ ਮਿਟਾਣ ਲਈ ਅੱਜ ਇਸ ਮੁਆਮਲੇ ਵਿਚ ਇਕ ਨਾ ਇਕ ਕਰ ਕੇ ਛੱਡਣੀ ਹੈ। ਤੁਸੀਂ ਵੀ ਸੁਖੀ ਹੋਵੋ ਤੇ ਇਹ ਭੀ ਆਪਣਾ ਰਾਹ ਲੱਭੇ। [ਸ੍ਰੀ.

**ਇਕ ਨਾ ਸੁਣਨਾ**—ਬਿਲਕੁਲ ਗਲ ਦੀ ਪਰਵਾਹ ਨਾ ਕਰਨੀ ; ਨਾ ਮੰਨਣਾ ।

ਬਹਾਦਰ ਨੂੰ ਜਹਾਨੇ ਨੇ ਜ਼ਿਮੀਂਦਾਰ ਦੇ ਬਾਗ਼ ਵਿਚ ਨੌਕਰੀ ਕਰ ਲੈਣ ਲਈ ਕਿਹਾ । ਉਸ ਉਹਨੂੰ ਉਥੇ ਰਹਿਣ ਲਈ ਕੋਠਾ ਦੀ ਦੇਣ ਦਾ ਲਾਲਚ ਦਿੱਤਾ । ਬਹਾਦਰ ਹਾਮੀ ਭਰ ਆਇਆ । ਭਾਗ ਭਰੀ ਨੇ ਸੁਣਦਿਆਂ ਸਾਰ ਇਨਕਾਰ ਕਰ ਦਿੱਤਾ । ਲੱਖ ਬਹਾਦਰ ਨੇ ਦਲੀਲਾਂ ਦਿੱਤੀਆਂ, ਪਰ ਇਸ ਨੇ ਇਕ ਨਾ ਮੰਨੀ ਕਿਉਂਕਿ ਇਸ ਨੇ ਸੁਣਿਆ ਹੋਇਆ ਸੀ ਕਿ ਉਸ ਹਵੇਲੀ ਵਿਚ ਕਿਸੇ ਦਾ ਸੱਤ ਨਹੀਂ ਕਾਇਮ ਰਹਿ ਸਕਦਾ । [ਅੰਦਰਾਂ

**ਇਕ ਪੱਥਰ ਨਾਲ ਦੋ ਪੰਛੀ ਮਾਰਨੇ**—ਇਕ ਚਾਲ ਨਾਲ ਦੋ ਧਿਰਾਂ ਦਾ ਨੁਕਸਾਨ ਕਰ ਦੇਣਾ ।

ਬਾਗ਼ੀ ਨੇ (ਅਫ਼ਸਰ ਨੂੰ ਮਾਰ ਕੇ) ਐਸੇ ਆਦਮੀ ਦੇ ਪੁੱਤਰ ਦੇ ਪੈਰਾਂ ਵਿਚ ਆਪਣਾ ਪਿਸਤੌਲ ਸੁੱਟ ਕੇ ਇਕ ਪੱਥਰ ਨਾਲ ਦੋ ਪੰਛੀ ਮਾਰਨੇ ਚਾਹੇ । [ਅ. ਮ.

**ਇਕ ਪੰਥ ਦੋ ਕਾਜ**—ਇਕ ਕੰਮ ਕਰ ਕੇ ਦੋ ਮਤਲਬ ਪੂਰੇ ਕਰ ਲੈਣਾ ।

ਅਕਬਰ ਨੇ ਖ਼ੁਸ਼ ਹੋ ਕੇ ਮਿਹਰੁਲ-ਨਿਸਾ ਦਾ ਵਿਆਹ ਇਸ (ਅਲੀ ਕੁਲੀ ਖਾਂ) ਨਾਲ ਕਰ ਕੇ ਢਾਕੇ ਦਾ ਹਾਕਮ ਮੁਕੱਰਰ ਕਰ ਦਿੱਤਾ । ਸਲੀਮ ਦੀਆਂ ਅੱਖਾਂ ਤੋਂ ਉਹਲੇ ਕਰ ਦੇਣ ਨਾਲ ਇਕ ਪੰਥ ਦੋ ਕਾਜ ਵਾਲੀ ਗੱਲ ਹੋ ਗਈ । [ਨੂਰ ਜਹਾਨ

**ਇਕ ਮੁੱਠ ਹੋਣਾ**—ਇਕੋ ਰਾਏ ਹੋਣੀ ; ਸਾਰਿਆਂ ਦਾ ਏਕਾ ਹੋਣਾ ।

ਸੈਫ਼ਦੀਨ ਇਕ ਪਿੰਡ ਵਿਚ ਸਾਰੇ ਮੁਸਲਮਾਨਾਂ ਨੂੰ ਇਕੱਠੇ ਕਰ ਕੇ ਕਹਿ ਰਿਹਾ ਸੀ ਕਿ ਹਿੰਦੂਆਂ ਨੂੰ ਕਿਵੇਂ ਸਾਡੇ ਮੁਗ਼ਲ ਪਠਾਣਾਂ ਨੇ ਵਢਿਆ ਤੇ ਮਾਰਿਆ, ਨਾਲੇ ਸਮਝਾ ਰਿਹਾ ਸੀ ਕਿ ਇਹ ਗੱਲ ਦੀਨ ਵਿਚ ਜਾਇਜ਼ ਹੈ । ਸਾਨੂੰ ਇਕ ਮੁੱਠ ਹੋਣਾ ਚਾਹੀਦਾ ਹੈ ਤੇ ਸਮਝਾ ਰਿਹਾ ਸੀ ਕਿ ਤੁਸੀਂ ਕਾਫ਼ਿਰ ਹੋ ਗਏ ਹੋ ਜੋ ਬਕਰੀਦ ਵਾਲੇ ਦਿਨ ਬਕਰਾ ਵਢਦੇ ਹੋ ਤੇ ਗਊ ਦੀ ਕੁਰਬਾਨੀ ਨਹੀਂ ਦਿੰਦੇ, ਇਸ ਤਰ੍ਹਾਂ ਤੁਸੀਂ ਕਦੀ ਪੱਕੇ ਮੁਸਲਮਾਨ ਨਹੀਂ ਹੋ ਸਕਦੇ । [ਬਾਬਾ ਨੌਧ ਸਿੰਘ

**ਇਕ ਰੰਗ ਆਉਣਾ ਤੇ ਇਕ ਜਾਣਾ**—ਘਬਰਾਹਟ ਨਾਲ ਭੌਰ-ਭੌਰ ਹੋ ਜਾਣਾ ।

ਮੈਂ ਸੋਚਿਆ ਕਿ ਇਸ ਤਰ੍ਹਾਂ ਗੁਜ਼ਾਰਾ ਨਹੀਂ ਹੋਵੇਗਾ, ਜੇ ਇਵੇਂ ਹੀ ਸਾੜ੍ਹ-ਸਤੀ ਨੇ ਤੰਗ ਕੀਤੀ ਰੱਖਿਆ, ਤਾਂ ਮੈਂ ਲੁੱਟਿਆ ਪੁੱਟਿਆ ਜਾਵਾਂਗਾ । ਸੋਚ ਫੁਰੀ ਕਿ ਇਕ ਫੱਟੇ ਉਤੇ ਲਿਖ ਕੇ ਲਾ ਦਿਆਂ, 'ਬਿਨਾਂ ਆਗਿਆ ਅੰਦਰ ਆਉਣਾ ਮਨ੍ਹਾ ਹੈ, ਇਹ ਪੜ੍ਹ ਕੇ ਸਾੜ੍ਹ-ਸਤੀ ਆਪੇ ਬੂਹੇ ਤੋਂ ਬਾਹਰ ਹੀ ਖਲੋਤੀ ਰਹੇਗੀ । ਉਸੇ ਵੇਲੇ ਇਕ ਗੱਤਾ ਲਿਆ ਤੇ ਲਿਖਣਾ ਸ਼ੁਰੂ ਕਰ ਦਿੱਤਾ । ਅਜੇ 'ਬਿਨਾਂ' ਦਾ ਲਫ਼ਜ਼ ਲਿਖਿਆ ਹੀ ਸੀ ਕਿ ਨਿੱਬ ਟੁੱਟ ਗਈ । ਨਿੱਬ ਦਾ ਟੁੱਟਣਾ ਹੀ ਸੀ ਕਿ ਮੇਰੇ ਉਤੇ ਇਕ ਰੰਗ ਆਵੇ ਤੇ ਇਕ ਜਾਵੇ, ਜਿਵੇਂ ਦਿਲ ਦੀ ਹਰਕਤ ਹੀ ਮੁੱਕ ਚੱਲੀ ਹੈ । ਦੋਸਤ ਬਥੇਰਾ ਧੀਰਜ ਦੇਣ ਕਿ ਕੋਈ ਫ਼ਿਕਰ ਨਾ ਕਰ, ਨਿੱਬ ਹੋਰ ਆ ਜਾਏਗੀ, ਪਰ ਮੈਂ ਉਸ ਦਿਨ ਰੋਟੀ ਨਾ ਖਾ ਸਕਿਆ । [ਕੰਵਲ

**ਇਕ ਵਢਿਓਂ ਹੀ**—ਕਿਸੇ ਇਕ ਨੂੰ ਭੀ ਵਿਚੋਂ ਨਾਹ ਛੱਡ ਕੇ ।

ਸਾਡੇ ਆਗੂਆਂ ਦੀ ਇਸ ਵੇਲੇ ਇਹ ਹਾਲਤ ਦਿਸ ਰਹੀ ਹੈ ਕਿ ਇਕ ਵਢਿਓਂ ਹੀ ਹਰ ਇਕ ਉਤੇ ਸ਼ੱਕ ਦੇ ਚੰਗਿਆੜੇ ਸੁੱਟਦੇ ਹੋਏ ਘਰ ਫੂਕ ਤਮਾਸ਼ਾ ਵੇਖਣ ਵਾਲੀ ਖੇਡ ਖੇਡ ਰਹੇ ਹਨ । ਚੋਧਰ ਦੇ ਭੁੱਖੇ ਤੇ ਵਕਤ-ਟਪਾਊ ਆਗੂਆਂ ਦੀ ਗੱਲ ਛੱਡੋ, ਉਹ ਤਾਂ ਸਿੱਖ ਕੌਮ ਨੂੰ ਸਦਾ ਕੁਰਾਹੇ ਪਾਂਦੇ ਰਹੇ । ਪਰ ਦੁੱਖ ਵਾਲੀ ਗੱਲ ਇਹ ਹੈ ਕਿ ਮਾਸਟਰ ਜੀ ਵਰਗੇ ਸਿਆਣੇ ਆਦਮੀ ਕਿਉਂ ਏਡੇ ਨੇੜ-ਦਰਸ਼ੀ ਹੋ ਗਏ ਹਨ । [ਲੋਕ ਸਾਹਿੱਤ

**ਇਕਸੇ ਡਗੇ ਪਿੰਡ ਮੰਗਣਾ**—ਇਕੋ ਸਮੇਂ ਬਹੁਤੇ ਕੰਮ ਸਿਰੇ ਚਾੜ੍ਹਨ ਦਾ ਯਤਨ ਕਰਨਾ ।

ਉਤਨੀ ਹੀ ਮੰਗ ਮੰਗਣੀ ਚਾਹੀਦੀ ਹੈ ਜਿਨੀ ਅਗਲਾ ਪੂਰੀ ਕਰ ਸਕੇ, ਇਕਸੇ ਡਗੇ ਪਿੰਡ ਨਹੀਂ ਮੰਗ ਲੈਣਾ ਚਾਹੀਦਾ । [ਸੰ.

**ਇਕਸੇ ਰੱਸੇ ਫਾਹੇ ਦੇਣਾ**—ਸਾਰਿਆਂ ਨਾਲ ਇਕੋ ਜਿਹਾ ਵਰਤਾਰਾ ਕਰਨਾ ।

ਮਨੁੱਖ ਮਨੁੱਖ ਵਿਚ ਫ਼ਰਕ ਬੁਨਿਆਦੀ ਹੈ, ਇਹ ਕਦੇ ਵੀ ਉਕਾ ਖ਼ਤਮ ਨਹੀਂ ਕੀਤਾ ਜਾ ਸਕਦਾ । ਤਾਂ ਤੇ ਇਹ ਕਦੇ ਵੀ ਨਹੀਂ ਹੋ ਸਕਦਾ ਕਿ ਕਿਸੇ ਵੀ ਮੁਆਮਲੇ ਵਿਚ ਸਾਰੇ ਲੋਕਾਂ ਨੂੰ ਇਕਸੇ ਰੱਸੇ ਫਾਹੇ ਦਿੱਤਾ ਜਾ ਸਕੇ । ਮੂੰਹ ਵੇਖ ਕੇ ਹੀ ਚਪੇੜ ਵਜੇਗੀ । [ਸੰ.

**ਇਕੋ ਹੋ ਜਾਣਾ**—ਝਗੜੇ ਦ੍ਵੈਖ ਮਿਟਾ ਦੇਣੇ; ਆਪੋ ਵਿਚ ਮਿਲ ਪੈਣਾ।

ਬੱਤੇ ਨੇ ਇਕੋ ਹੋ ਗਏ,
ਵੱਡੀਆਂ ਨੇ ਬਾਟੇ ਖੋਹ ਲਏ।
ਚਿਰ ਤੱਕ ਉਹ ਰਹੀਆਂ ਰੁੱਸੀਆਂ।
[ਪ੍ਰੇਮ ਕਣੀ

**ਇਕੋ ਗੱਲ ਹੋਣੀ**—(ਇਹ ਹੋਵੇ ਜਾਂ ਉਹ) ਫ਼ਰਕ ਕੋਈ ਨਹੀਂ।

ਇਕ—ਤੇਰੇ ਮਿੱਤਰ, ਬਸੰਤ ਸਿੰਘ ਨੂੰ ਅਜੇ (ਤੇਰੀ ਮੁਸੀਬਤ ਦਾ) ਪਤਾ ਨਹੀਂ ਲੱਗਾ ਸ਼ਾਇਦ, ਨਹੀਂ ਤੇ ਉਹ ਸੌ ਵਾਰੀ ਪਹੁੰਚਦਾ ਰੁਪੈਯਾ ਲੈ ਕੇ। ਤੂੰ ਉਹਨੂੰ ਖ਼ਬਰ ਕੀਤੀ ਏ ਕਿ ਨਹੀਂ?

ਅਨੰਤ ਰਾਮ—ਖ਼ਬਰ ਕੀਤੀ ਨਾਂ ਕੀਤੀ ਇਕੋ ਹੀ ਗੱਲ ਏ। ਹੁਣ ਰੁਪੈਯਾ ਵੀ ਕੁਝ ਨਹੀਂ ਖੋਹ ਸਕਦਾ। ਮਿਆਦ ਪੁਗ ਚੁੱਕੀ ਏ। [ਸ਼. ਸ਼.

**ਇਕੋ ਤੱਕੜੀ ਦੇ ਵੱਟੇ ਹੋਣਾ**—ਇਕੋ ਸੁਭਾ ਵਾਲੇ ਹੋਣਾ।

ਇਕੱਲੇ ਟੈਨਕਿਨ ਉਤੇ ਹੀ ਬੱਸ ਨਹੀਂ, ਉਹਨਾਂ ਦਿਨਾਂ ਵਿਚ ਪੰਜਾਬ ਪੋਲੀਸ ਦੇ ਇਨਸਪੈਕਟਰ ਜਨਰਲ 'ਮਿਸਟਰ ਬੈਨਿਟ' ਤੋਂ ਲੈ ਕੇ ਬਾਊਂਡਰੀ ਫ਼ੋਰਸ ਦੇ ਸੁਪਰੀਮ ਕਮਾਂਡਰ 'ਜਨਰਲ ਰੀਸ' ਤੱਕ ਸਾਰੇ ਹੀ ਇਕੋ ਤਕੜੀ ਦੇ ਵੱਟੇ ਬਣੇ ਹੋਏ ਸਨ। ਛੋਟੇ ਤੋਂ ਲੈ ਕੇ ਵੱਡੇ ਅੰਗਰੇਜ਼ ਅਫ਼ਸਰ ਤੱਕ ਦਾ ਰਵਈਆ ਇਹੋ ਬਣ ਚੁੱਕਾ ਸੀ ਕਿ "ਵੇਖੀ ਜਾਉ, ਤੇ ਅੱਖਾਂ ਮੀਟ ਕੇ ਲੰਘੀ ਜਾਓ"। [ਖੂ. ਸ.

**ਇੱਜ਼ਤ ਨੂੰ ਵੱਟਾ ਲਾਉਣਾ**—ਬਦਨਾਮੀ ਕਰਨੀ।

ਵੇਖੋਂ ਨਾ ਰਾਣੀ ਧੀ, ਸਿਆਣੇ ਕਹਿੰਦੇ ਹੁੰਦੇ ਨੇ, ਮਨ ਭਾਉਂਦਾ ਖਾਈਏ ਤੇ ਜਗ ਭਾਉਂਦਾ ਹੰਢਾਈਏ, ਜੇਹੜੀ ਗੱਲ ਇੱਜ਼ਤ ਨੂੰ ਵੱਟਾ ਲਾਉਣ ਵਾਲੀ ਹੋਵੇ, ਉਹ ਕਿਉਂ ਕੋਈ ਕਰੇ। [ਗੀ. ਸ਼.

**ਇੱਜ਼ਤ ਵੇਚਣੀ**—ਆਪਣੀ ਬੇਅਬਰੂਈ ਕਰਨੀ।

ਬੀਬੀ ਦਾਹੜੀ ਰੱਖ ਕੇ ਮੈਂ ਕਿੱਦਾਂ ਵੇਚਾਂ,
ਪੁੱਤਰ ਸਾਹਵੇਂ ਇੱਜ਼ਤਾਂ ਸਿੱਖਾ ਸਰਦਾਰਾ,
ਸੁੱਟ ਦਿਓ ਜੇ ਓਸ ਨੂੰ ਕੰਧੀ ਤੋਂ ਹੇਠਾਂ,
ਰਾਹ ਕਿੱਲੀ ਦਾ ਖੋਲ੍ਹ ਕੇ ਮੈਂ ਦੱਸਾਂ ਸਾਰਾ।
[ਸਾਵੇ ਪੱਤਰ

**ਇੱਟ ਇੱਟ ਕਰਨਾਂ**—ਢਾਹ ਢੇਰੀ ਕਰਨਾ; ਮਕਾਨ ਪੁੱਟ ਕੇ ਗਿਰਾ ਦੇਣਾ; ਪੂਰੇ ਤੌਰ ਤੇ ਤਬਾਹ ਕਰਨਾ।

ਬਾਬੇ ਨੇ ਸੈਫ਼ਦੀਨ, ਜਿਸ ਨੇ ਮੁਸਲਮਾਨਾਂ ਨੂੰ ਹਿੰਦੂਆਂ ਸਿੱਖਾਂ ਦੇ ਬਰਖ਼ਲਾਫ਼ ਭੜਕਾਇਆ ਸੀ, ਨੂੰ ਕਿਹਾ ਤੈਨੂੰ ਪਤਾ ਹੈ ਕਿ ਸਾਡੀ ਧਰਮਸਾਲਾ ਦੀ ਮੁਰੰਮਤ ਹੋਈ ਤਾਂ ਪਿੰਡ ਦੇ ਸਾਰੇ ਮੁਸਲਮਾਨਾਂ ਨਿਉਂਦਰਾ ਪਾਇਆ ਸੀ ਤੇ ਜਦੋਂ ਮਸੀਤ ਉਸਰੀ ਸੀ ਤਾਂ ਸਿੱਖਾਂ ਹਿੰਦੂਆਂ ਨੇ ਸਹਾਇਤਾ ਦਿੱਤੀ ਸੀ। ਹੁਣ ਤੂੰ ਬੀਉ ਬੀਜ ਚੱਲਿਆ ਹੈਂ ਕਿ ਹਿੰਦੂ ਸਿੱਖ ਤਾਂ ਦਾ ਲੱਗੇ ਤੇ ਮਸੀਤ ਦੀ ਇੱਟ ਇੱਟ ਕਰਨਗੇ ਤੇ ਇਹੋ ਉੱਦਮ ਮੁਸਲਮਾਨਾਂ ਦੇ ਅੰਦਰ ਧਰਮਸਾਲਾ ਲਈ ਹੋਵੇਗਾ।
[ਬਾਬਾ ਨੌਧ ਸਿੰਘ

**ਇੱਟ ਕੁੱਤੇ ਦਾ ਵੈਰ ਹੋਣਾ**—ਸੁਭਾਵਕ ਵੈਰ ਹੋਣਾ; ਪੱਕਾ ਵੈਰ।

ਉਹ ਕਦੇ ਭਾਵੇਂ ਮਿੱਤਰ ਸਨ, ਪਰ ਹੁਣ ਤੇ ਇੱਟ ਕੁੱਤੇ ਵਾਲਾ ਵੈਰ ਹੈ। ਇਕ ਦੂਜੇ ਨੂੰ ਵੇਖ ਨਹੀਂ ਸੁਖਾਉਂਦੇ ਤੇ ਵਾਹ ਲੱਗਦੇ ਇਕ ਦੂਜੇ ਦਾ ਬੁਰਾ ਕਰਨੋਂ ਕੋਈ ਕਸਰ ਨਹੀਂ ਛੱਡਦੇ। [ਸ੍ਰੀ.

**ਇੱਟ ਖੜਿਕਾ ਲਾਉਣਾ**—ਝਗੜਾ ਪਾ ਕੇ ਬਹਿਣਾ।

ਤੂੰ ਹੁਣ ਕੀ ਇੱਟ ਖੜਿੱਕਾ ਲਾਇਆ ਹੋਇਆ ਹੈ। ਗੱਲ ਹੋ ਗਈ, ਹੁਣ ਤੂੰ ਜਾ। [ਸ੍ਰੀ.

**ਇੱਟ ਚੁੱਕਦੇ ਨੂੰ ਪੱਥਰ ਚੁੱਕਣਾ**—ਇੱਟ ਦਾ ਜਵਾਬ ਪੱਥਰ ਨਾਲ ਦੇਣਾ; ਵੈਰੀ ਨਾਲ ਸਾਂਵਿਆਂ ਰਹਿਣਾ।

ਗ਼ਰੀਬ ਨੂੰ ਹਰ ਕੋਈ ਦਬਾਣ ਦੀ ਕਰਦਾ ਹੈ। ਜ਼ਮਾਨਾ ਤੇ ਇਹੋ ਹੈ ਕਿ ਇੱਟ ਚੁੱਕਦੇ ਨੂੰ ਪੱਥਰ ਚੁੱਕਿਆ ਜਾਏ। ਫਿਰ ਕੋਈ ਤੁਹਾਡੀ ਵਾ ਵਲ ਨਹੀਂ ਵੇਖ ਸਕੇਗਾ। [ਸ੍ਰੀ.

**ਇੱਟ ਨਾਲ ਇੱਟ ਖੜਕਾਣੀ**—ਤਬਾਹ ਕਰ ਦੇਣਾ (ਸ਼ਹਿਰ ਜਾਂ ਮਕਾਨ ਆਦਿ)

ਜਦੋਂ ਲੋਕਾਂ ਨੇ ਸੁਣਿਆ ਕਿ ਫੁਰਮਾਨ ਨੂੰ ਪਕੜ ਕੇ ਨਵਾਬ ਦੇ ਮੁਸ਼ਟੰਡੇ ਜ਼ਿਮੀਂਦਾਰ ਦੀ ਹਵੇਲੀ ਵਿਚ ਲੈ ਗਏ ਹਨ ਤਾਂ ਓਹ ਜੋ ਕੁਝ ਕਿਸੇ ਨੂੰ ਮਿਲਿਆ ਸੋਟੇ ਡਾਂਗਾਂ ਆਦਿ ਲੈ ਕੇ ਦੌੜ ਆਏ। ਲੋਕੀ ਸੋਚਦੇ ਉਹ ਹਵੇਲੀ ਦੀ ਇੱਟ ਨਾਲ ਇੱਟ ਖੜਕਾ ਦੇਣਗੇ। ਤੇ ਮੁੜ ਮੁੜ ਕੇ ਨਾਹਰੇ ਲਾਉਂਦੇ 'ਜ਼ਿੰਦਾ (ਫੁਰਮਾਨ) ਜ਼ਿੰਦਾਬਾਦ' 'ਜ਼ਮੀਂਦਾਰੀ ਮੁਰਦਾਬਾਦ' [ਆਂਦਰਾਂ

**ਇੱਟ ਨਾਲ ਇੱਟ ਵਜਾਉਣੀ**—ਕਿਸੇ ਇਮਾਰਤ ਜਾਂ ਸ਼ਹਿਰ ਦੀ ਪੂਰੀ ਤਬਾਹੀ ਕਰ ਦੇਣੀ।

ਪੁਰਾਣੇ ਸਮਿਆਂ ਵਿਚ ਰਾਜਧਾਨੀਆਂ ਵਿਚ ਵਸਣਾ ਚੰਗਾ ਵੀ ਹੁੰਦਾ ਹੋਵੇਗਾ। ਪਰ ਖੋਟਾ ਵੀ ਜ਼ਰੂਰ ਸੀ। ਕੋਈ ਰਾਜਧਾਨੀ ਨਹੀਂ ਹੋਣੀ, ਜਿਸ ਦੀ ਵੈਰੀਆਂ ਨੇ ਅਣ-ਗਿਣਤ ਵਾਰੀ ਇੱਟ ਨਾਲ ਇੱਟ ਨਾ ਵਜਾਈ ਹੋਵੇ। ਪਰ ਇਹ ਸ਼ਹਿਰ ਫਿਰ ਉਸਰ ਜਾਂਦੇ ਹਨ। [ਸਿੰ.

**ਇਨਸਾਫ ਦਾ ਗਲਾ ਘੁੱਟਣਾ**—ਅਨਿਆਂ ਕਰਨਾ।

ਅਦਲ ਦੀ ਕੁਰਸੀ ਤੇ ਬੈਠਣ ਵਾਲੇ ਲਈ ਅਤਿਅੰਤ ਜ਼ਰੂਰੀ ਹੈ ਕਿ ਉਹ ਫਿਰਕਾ ਪਰੱਸਤੀ ਤੇ ਧੜੇਬੰਦੀ ਦੇ ਔਗੁਣਾਂ ਤੋਂ ਪਾਕ ਹੋਵੇ, ਨਹੀਂ ਤੇ ਇਨਸਾਫ਼ ਦਾ ਗਲਾ ਅਵੱਸ਼ ਹੀ ਘੁੱਟਿਆ ਜਾਏਗਾ। [ਸਿੰ.

**ਇੱਲ ਦਾ ਨਾਂ ਕੋਕੋ ਵੀ ਨਾ ਜਾਣਨਾ**—ਉੱਕਾ ਅਣਪੜ੍ਹ ਹੋਣਾ।

"ਕੀ ਕਰਾਂਗੇ ਅਸੀਂ? ਸਾਡੇ ਵਿਚੋਂ ਕੋਹੜਾ ਏ, ਜਿਹੜਾ ਇੱਲ ਦਾ ਨਾਂ ਕੋਕੋ ਵੀ ਜਾਣਦਾ ਹੋਵੇ। ਕਾਨੇ ਦੀ ਕਮਾਨ ਨਾਲ ਤੇ ਸ਼ੇਰਾਂ ਦੇ ਸ਼ਿਕਾਰ ਨਹੀਂ ਨਾ ਹੁੰਦੇ।" [ਗ਼ਰੀਬ ਦੀ ਦੁਨੀਆਂ

**ਇੱਲ ਦੀ ਅੱਖ ਵਾਲਾ ਹੋਣਾ**—ਤੇਜ਼ ਨਜ਼ਰ ਵਾਲਾ ਹੋਣਾ; ਹਰ ਗੱਲ ਦੀ ਤਾੜ ਰੱਖਣ ਵਾਲਾ।

ਇਹ ਬੱਚਾ ਤੇ ਨਿਰਾ ਇੱਲ ਦੀ ਅੱਖ ਵਾਲਾ ਹੈ। ਖਾਣ ਦੀ ਚੀਜ਼ ਕਿਤੇ ਰੱਖੋ, ਇਹਨੂੰ ਖਬਰ ਹੋ ਜਾਂਦੀ ਹੈ। ਪਤਾ ਨਹੀਂ ਕਿਥੇ ਤਾੜਦਾ ਹੁੰਦਾ ਹੈ। ਰੱਖਣ ਦੀ ਢਿੱਲ ਹੁੰਦੀ ਹੈ ਕਿ ਚੀਜ਼ ਉੱਡ ਪੁੱਡ ਜਾਂਦੀ ਹੈ। [ਸਿੰ.

**ਇੱਲਤ ਚਿਮੜਨੀ**—ਮਾੜੀ ਆਦਤ, ਨਸ਼ੇ ਆਦਿ ਦੀ ਪੈਣੀ।

ਫ਼ੁਰਮਾਨ ਜਦੋਂ ਸ਼ਹਿਰ ਜਾਂਦਾ ਸੀ, ਬੂਟ, ਜਰਾਬਾਂ ਪਾਂਦਾ ਸੀ, ਐਨਕਾਂ ਲਾਉਂਦਾ ਸੀ। ਕੋਈ ਸ਼ੌਕ ਨਹੀਂ ਜਿਹੜਾ ਉਸ ਦਾ ਪੂਰਾ ਨਾ ਹੋਇਆ ਹੋਵੇ। ਪਰ ਇਕ ਇੱਲਤ ਵੀ ਨਹੀਂ ਸੀ, ਜਿਹੜੀ ਉਸ ਆਪਣੇ ਨਾਲ ਚਿਮੜਨ ਦਿੱਤੀ। ਅੱਜ ਹੜ੍ਹ ਦੇ ਦਿਨਾਂ ਵਿਚ ਉਹ ਆਪਣੇ ਪਿੰਡ ਦੇ ਭਰਾਵਾਂ ਨਾਲ ਪੈਰੋਂ ਵਾਹਣਾ ਫਿਰਦਾ ਰਹਿੰਦਾ ਤੇ ਕੰਮ ਕਰਦਾ ਰਹਿੰਦਾ। [ਅੰਦਰਾਂ

**ਇਲਮ ਦਾ ਕੀੜਾ**—ਹਰ ਵੇਲੇ ਕਿਤਾਬਾਂ ਪੜ੍ਹਦੇ ਰਹਿਣ ਵਾਲਾ, ਜਿਸ ਨੂੰ ਕਿਤਾਬਾਂ ਤੋਂ ਬਾਹਰ ਦੀ ਦੁਨੀਆਂ ਦੀ ਕੋਈ ਭੀ ਸੂਝ ਨਾਂਹ ਹੋਵੇ।

"ਜਿਨ੍ਹਾਂ ਨੂੰ ਇਹ ਗੁਮਾਨ ਹੈ ਕਿ ਇਲਮ ਦਾ ਕੀੜਾ ਬਨਣ ਤੋਂ ਬਿਨਾਂ ਆਦਮੀ ਐਡੀਟਰ ਬਣ ਹੀ ਨਹੀਂ ਸਕਦਾ, ਇਹ ਉਨ੍ਹਾਂ ਦੀ ਭੁੱਲ ਹੈ।" [ਫ਼ਿ: ਫ਼:

**ਈਦ ਦਾ ਚੰਨ ਹੋਣਾ**—ਜਦੋਂ ਕੋਈ ਆਦਮੀ ਬਹੁਤ ਚਿਰ ਪਿਛੋਂ ਮਿਲੇ ਤਾਂ ਕਹਿੰਦੇ ਹਨ; ਬਹੁਤ ਚਿਰ ਪਿੱਛੋਂ ਮਿਲਣਾ; ਬਹੁਤ ਘੱਟ ਨਜ਼ਰ ਆਉਣਾ।

ਤੂੰ ਤੇ ਈਦ ਦਾ ਚੰਨ ਹੀ ਹੋ ਗਿਆ ਏਂ। ਤੈਨੂੰ ਸਾਡੇ ਆਇਆਂ ਤਾਂ ਅੱਜ ਕਈ ਮਹੀਨੇ ਹੀ ਹੋ ਚਲੇ ਹਨ। [ਸਿੰ.

**ਈਦ ਦਾ ਚੰਨ ਚੜ੍ਹ ਪੈਣਾ**—ਬੜੀ ਖ਼ੁਸ਼ੀ ਹੋਣੀ, ਜਿਵੇਂ ਰੋਜ਼ਿਆਂ ਤੋਂ ਪਿਛੋਂ ਈਦ ਦੇ ਚੰਨ ਦੀ ਮੁਸਲਮਾਨਾਂ ਨੂੰ ਖ਼ੁਸ਼ੀ ਹੁੰਦੀ ਹੈ।

ਅਗਲੇ ਦਿਨ ਦਸ ਵਜੇ ਦੇ ਕਰੀਬ ਮੇਰਾ ਸਹੁਰਾ ਤੇ ਸੱਸ ਭੀ ਆ ਗਏ। ਮੈਨੂੰ ਵੀਹਾਂ ਸਾਲਾਂ ਪਿੱਛੋਂ ਵੇਖ ਕੇ ਉਹਨਾਂ ਨੂੰ ਈਦ ਦਾ ਚੰਨ ਚੜ੍ਹ ਪਿਆ। ਬੜੇ ਖੁਸ਼ ਹੋਏ ਤੇ ਆਖਣ ਲਗੇ—'ਕਾਕਾ! ਤੂੰ ਇਹ ਕੀ ਕੀਤਾ? ਤੂੰ ਆਉਣ ਤੋਂ ਪਹਿਲਾਂ ਚਿੱਠੀ ਕਿਉਂ ਨ ਪਾਈ? ਹੁਣ ਜੇ ਇਹ ਕੁੜੀ ਤੇਰੀ ਸੇਵਾ ਨਾਂਹ ਕਰਦੀ ਤਾਂ ਤੂੰ ਕਿੰਨਾਂ ਔਖਾ ਹੋਣਾ ਸੀ ਤੇ ਸਾਰੀ ਉਮਰ ਸਾਡੀ ਧੀ ਨੂੰ ਮੇਹਣੇ ਮਾਰਨੇ ਸਨ ਕਿ ਗਿਆ ਸਾਂ ਤੇਰੇ ਪੇਕੇ, ਉਥੇ ਕਿਸੇ ਮੇਰੀ ਬਾਤ ਭੀ ਨਾਂਹ ਪੁੱਛੀ।' [ਕੰਵਲ

**ਈਨ ਮੰਨ ਜਾਣੀ**—ਕਿਸੇ ਅੱਗੇ ਲਿਫ ਜਾਣਾ, ਕਿਸੇ ਦਾ ਦਬਾਉ ਮੰਨ ਲੈਣਾ।

ਇਹ ਸਮਝੋ ਕਿ ਸਭ ਸ਼ਰਾਬੀ ਖਾਨਮ ਬਹਾਦਰ ਦੀ ਈਨ ਮੰਨ ਗਏ। [ਚ: ਵ:

**ਈਨ ਵਿਚ ਆਉਣਾ**—ਦਬਾਉ ਹੇਠ ਆ ਜਾਣਾ; ਅਮਰ ਕਬੂਲ ਕਰ ਲੈਣਾ।

ਭਾਵੇਂ ਕਈ ਮਤ ਇਸ (ਸ਼ਰਾਬ) ਦੇ ਵਿਰੋਧੀ ਹਨ, ਪਰ ਇਸ ਦਾ ਤੇਜ ਤੇ ਲਾਲੀ ਉਹ ਮਨਮੋਹਨੀ ਝਲਕ ਦਿਖਾਉਂਦੇ ਹਨ ਕਿ ਨਿਜ ਮਤਾਂ ਤੋਂ ਬੇਪਰਵਾਹ ਹੋ ਕੇ ਲੋਕੀ ਇਸ ਦੀ ਈਨ ਵਿਚ ਆਉਂਦੇ ਜਾਂਦੇ ਹਨ। [ਰ. ਵ.

**ਈਮਾਨ ਲਿਆਉਣਾ**—ਇਸ਼ਟ ਮੰਨਣਾ ; ਗੁਰੂ ਪੀਰ ਵਿਚ ਸ਼ਰਧਾ ਲਿਆਉਣੀ ।

ਜੋ ਲੋਕ ਕਿਸੇ ਗੁਰੂ ਪੀਰ ਤੇ ਸੱਚੇ ਦਿਲੋਂ ਈਮਾਨ ਲਿਆਉਂਦੇ ਹਨ, ਉਨ੍ਹਾਂ ਦੇ ਬੇੜੇ ਜ਼ਰੂਰ ਪਾਰ ਹੁੰਦੇ ਹਨ । ਸਿਦਕ ਨੂੰ ਫੱਲ ਹੈ । [ਸੰ.

## ਸ

**ਸਹੇ ਦੇ ਸਿੰਗ ਹੋ ਜਾਣਾ**—ਕਦੇ ਵਿਖਾਈ ਨਾਂਹ ਦੇਣੀ ।

"ਬੱਚਾ, ਤੂੰ ਬੜਾ ਮਤਲਬੀ ਏਂ । ਜਦੋਂ ਆਪਣਾ ਮਤਲਬ ਹੋਵੇ, ਓਦੋਂ ਆ ਧਮਕਨਾ ਏਂ, ਤੇ ਜਦੋਂ ਸਾਨੂੰ ਤੇਰੀ ਲੋੜ ਪਵੇ, ਓਦੋਂ ਸਹੇ ਦੇ ਸਿੰਗ ਹੋ ਜਾਨਾ ਵੇਂ । ਕਿੰਨੇ ਈ ਖਤ ਲਿਖੇ, ਨ ਕੋਈ ਉੱਘ ਨ ਸੁੱਘ ।"
[ਫ. ਫ.

**ਸਖ਼ਤੀ ਦੇ ਵਾਤ ਆਉਣਾ**—ਮੁਸੀਬਤ ਵਿਚ ਫਸਣਾ ।

ਤੁਸੀਂ ਤੇ ਮੌਜਾਂ ਕਰ ਕੇ ਤੁਰ ਗਏ, ਪਿੱਛੋਂ ਮੇਰੀ ਜਿੰਦ ਸਖ਼ਤੀ ਦੇ ਵਾਤ ਆ ਗਈ । ਦਿਨੇ ਰਾਤ ਮੈਨੂੰ ਕੰਮ ਦੇ ਡਾਹ ਦਿਤਾ ਗਿਆ । [ਸੰ.

**ਸੱਗੇ ਰਿੱਤੇ (ਸਾਕ)**—ਬਹੁਤ ਨੇੜੇ ਦੇ ਸਾਕ ।

ਜੇ ਮਰ ਮਰ ਕੇ ਟੱਬਰ ਦਾ ਡੰਗ ਪੂਰਾ ਕਰਨ ਤੋਂ ਪਿੱਛੋਂ ਤੌਲਾ ਖਾਲੀ ਹੋ ਗਿਆ ਹੋਵੇ, ਸਾਰੇ ਜਣੇ ਸੌਣ ਦੀਆਂ ਤਿਆਰੀਆਂ ਵਿਚ ਹੋਣ, ਤਾਹੀਏਂ ਖ਼ਬਰ ਕਿ ਦਰਜਨ ਕੁ ਪ੍ਰਾਹੁਣਿਆਂ ਦੀ ਆ ਜਾਏ, ਪ੍ਰਾਹੁਣੇ ਭੀ ਹੋਣ ਸੱਗੇ ਰਿੱਤੇ, ਤੇ ਆਉਂਦਿਆਂ ਸਾਰ ਆਖਣ ਕਿ ਭਾਈਆ ਜੀ ! ਬੜੇ ਥੱਕ ਗਏ ਹਾਂ, ਰਾਹ ਵਿਚ ਕਿਤੇ ਰੋਟੀ ਖਾਣ ਦੀ ਵਿਹਲ ਨਹੀਂ ਮਿਲੀ, ਹੋਊ ਤਾਂ ਖੇਚਲ ਪਰ ਛੇਤੀ ਛੇਤੀ ਰੋਟੀ ਦਾ ਪ੍ਰਬੰਧ ਕਰ ਦਿਊ—ਅਜੇਹੇ ਸਮੇਂ ਆਦਮੀ ਲੰਮੇ ਗੋਤੇ ਵਿਚ ਚਲਿਆ ਜਾਂਦਾ ਹੈ, ਤੇ ਉਸ ਦੇ ਪੈਰਾਂ ਹੇਠੋਂ ਜ਼ਮੀਨ ਨਿਕਲ ਜਾਂਦੀ ਹੈ । [ਕੰਵਲ

**ਸੱਚੇ ਵਿਚ ਢਲਿਆ ਹੋਣਾ**—ਬਹੁਤ ਸੁੰਦਰ ਹੋਣਾ ।

ਰੂਪ ਰੰਗ ਤੇਰੇ, ਕੀਤੀ ਦੰਗ ਦੁਨੀਆਂ,
ਮੰਨ ਲਿਆ, ਤੇਰੀ ਉੱਚੀ ਸ਼ਾਨ ਭੀ ਹੈ,
ਸੱਚੇ ਵਿਚ ਢਲਿਆ ਅੰਗ ਅੰਗ ਤੇਰਾ,
ਨਾਲ ਆਗਿਆਕਾਰ ਸੰਤਾਨ ਭੀ ਹੈ । [ਚੌ. ਵਾ.

**ਸੱਚੇ ਵਿਚ ਢਾਲਣਾ**—(ਕਿਸੇ ਦੇ) ਅਨੁਸਾਰ ਜੀਵਨ ਬਣਾਣਾ ।

ਵੇਦਾਂਤ ਦੇ ਗ੍ਰੰਥਾਂ ਵਿਚੋਂ ਜੋ ਜੋ ਸਚਾਈਆਂ ਨਜ਼ਰੀਂ ਆਈਆਂ ਉਨ੍ਹਾਂ ਦੇ ਸੱਚੇ ਵਿਚ ਆਪਣੇ ਆਪ ਨੂੰ ਢਾਲਣਾ ਸ਼ੁਰੂ ਕਰ ਦਿੱਤਾ । [ਗੰ. ਸ਼.

**ਸੱਜੀ ਬਾਂਹ ਹੋਣਾ**—ਪੱਕਾ ਸਾਥੀ, ਹਰ ਵੇਲੇ ਦਾ ਸਹਾਇਕ ।

ਰਾਜਪੂਤਾਂ ਵਰਗੀ ਬਹਾਦਰ ਕੌਮ ਏਸ ਵੇਲੇ ਸਾਡੀ ਸੱਜੀ ਬਾਂਹ ਬਣੀ ਹੋਈ ਹੈ, ਇਨ੍ਹਾਂ ਨਾਲ ਸਾਡਾ ਲਹੂ ਸਾਂਝਾ ਹੁੰਦਾ ਜਾ ਰਿਹਾ ਹੈ । ਏਨ੍ਹਾਂ ਨੂੰ ਛੱਡ ਕੇ ਪਰਦੇਸੀ ਅਹਿਲਕਾਰਾਂ ਦੀਆਂ ਕੁੜੀਆਂ ਵੱਲ ਧਿਆਨ ਦੇਣਾ ਰਾਜਨੀਤੀ ਦੇ ਵਿਰੁੱਧ ਹੈ । [ਨੂਰ ਜਹਾਨ

**ਸੱਟ ਸਿਰ ਤੇ ਪੈਣੀ**—ਕੋਈ ਦੁਰਘਟਨਾ ਆਪਣੇ ਨਾਲ ਵਾਪਰਨੀ ।

ਭੈਣ ਜੀ, ਜਿਸ ਵੇਲੇ ਸੱਟ ਸਿਰ ਤੇ ਪੈਂਦੀ ਹੈ ਜਾਂ ਸੱਟ ਦੀ ਸੋ ਸੁਣਾਈ ਦਿੰਦੀ ਹੈ, ਉਸ ਵੇਲੇ ਸਦਮਾ ਕਹਿਰਾਂ ਦਾ ਹੁੰਦਾ ਹੈ । [ਬਾਬਾ ਨੌਧ ਸਿੰਘ

**ਸੱਟ ਲੱਗਣੀ**—ਸਦਮਾ ਹੋਣਾ, ਮਾੜੀ ਖਬਰ ਆਦਿ ਸੁਣ ਕੇ ।

ਸਮਝਾਣ, ਕਹਿਣ ਦਾ ਅਸਰ ਘੱਟ ਹੀ ਹੁੰਦਾ ਹੈ, ਜਦੋਂ ਕਿਸੇ ਨੂੰ ਆਪ ਜੀਵਨ ਵਿਚ ਸੱਟ ਲੱਗਦੀ ਹੈ, ਉਸ ਨੂੰ ਹੋਸ਼ ਆਂਦੀ ਹੈ ਤੇ ਫਿਰ ਉਹ ਸੰਭਲਦਾ ਹੈ । [ਸੰ.

**ਸੱਟ ਵੱਜਣੀ**—ਧੱਕਾ ਲੱਗਣਾ; ਨਿਰਾਦਰੀ ਹੋਣੀ ।

ਸਾਕ ਦੇ ਪੱਕਾ ਹੋ ਕੇ ਟੁੱਟ ਜਾਣ ਨਾਲ ਰੂਪ ਦੀ ਇਕ ਤਰ੍ਹਾਂ ਪਿੰਡ ਵਿਚ ਹੱਤਕ ਹੋ ਗਈ ਸੀ । ਪਿਆਰ ਦੇ ਮਾਮਲੇ ਵਿਚ ਜਿੱਥੇ ਉਸ ਦਾ ਦਿਲ ਚੀਰਿਆ ਗਿਆ ਸੀ, ਉੱਥੇ ਦੁਨੀਆਂਦਾਰੀ 'ਚ ਉਸ ਦੇ ਸਤਿਕਾਰ ਅਤੇ ਅਣਖ ਨੂੰ ਸੱਟ ਵੀ ਵੱਜੀ ਸੀ । [ਪੂਰਨਮਾਸ਼ੀ

**ਸੱਠੀ ਦੇ ਚੌਲ ਖੁਆਉਣੇ**—ਝਾੜ ਝੰਬ ਕਰਨੀ ।

"ਬਨਣਾ ਕੀਹ ਏ, ਇਕ ਵਾਰੀ ਆ ਲੈਣ ਦੇ ਬਦਮਾਸ਼ ਨੂੰ, ਸੱਠੀ ਦੇ ਚੌਲ ਨ ਖੁਆ ਦਿਆਂ ਤਾਂ ਮੇਰਾ ਨਾਂ ਵਟਾ ਛੱਡੀਂ । ਉਨੇ ਸਮਝਿਆ ਕੀਹ ਏ……।"
[ਫ. ਫ.

**ਸੱਤ ਓਪਰਾ (ਮਨੁੱਖ)**—ਜਿਸ ਨਾਲ ਕੋਈ ਜਾਣ ਪਛਾਣ ਜਾਂ ਸਬੰਧ ਨ ਹੋਵੇ ।

ਅਸਲ ਦਇਆ ਇਹ ਹੈ ਕਿ ਮਨੁੱਖ ਸੱਤ ਓਪਰੇ ਦਾ ਦੁੱਖ ਸੁਣ ਕੇ ਨਾ ਰਹਿ ਸਕੇ ਤੇ ਉਸ ਦੀ ਮਦਦ ਲਈ ਉਠ ਦੌੜੇ । [ਸੰ.

**ਸੱਤ ਸਲਾਮਾਂ**—ਕਿਸੇ ਕੰਮ ਨਹੀਂ ; ਇਸ ਤੋਂ ਬਿਨਾਂ ਹੀ ਚੰਗੇ ।

ਪਿਆਰੀ ਸੁਮਨ ! ਸਹੁਰੇ ਘਰ ਜਾ ਕੇ ਤੂੰ ਬਹੁਤ ਨਿਰਮੋਹ ਹੋ ਗਈ ਹੈਂ । ਕੀ ਉਸ ਡੋਲੇ ਵਿਚ ਹੀ ਕੋਈ ਜਾਦੂ ਸੀ, ਜਿਸ ਵਿਚ ਅਸਾਂ ਸਾਰੀਆਂ ਨੇ ਤੈਨੂੰ ਹਟਕੋਰੇ ਭਰਦੀਆਂ ਨੇ ਚਾੜ੍ਹਿਆ ਸੀ ? ਜਾਂ ਫ਼ਿਰ ਉਸ ਨਵੀਂ ਦੁਨੀਆਂ ਵਿਚ ਹੀ ਕੋਈ ਐਸੀ ਬੇਹੋਸ਼ੀ ਦੀ ਬੂਟੀ ਰਲੀ ਹੋਈ ਸੀ, ਜਿਸ ਨੇ ਜਾਂਦਿਆਂ ਹੀ ਤੈਨੂੰ ਪਿਛਲੀਆਂ ਯਾਦਾਂ ਭੁਲਾ ਦਿੱਤੀਆਂ । ਅੜੀਏ ! ਜੇ ਸੱਚ ਮੁੱਚ ਵਿਆਹ ਇਸੇ ਬੇਹੋਸ਼ੀ ਜਾਂ ਕੋਰੇਪਨ ਦਾ ਨਾਮ ਹੈ ਤਾਂ ਇਹੋ ਜਿਹੇ ਵਿਆਹ ਨੂੰ ਸੱਤ ਸਲਾਮਾਂ । [ਲੋਕ ਸਾਹਿੱਤ

**ਸੱਤ ਘੜੇ ਪਾਣੀ ਪੈ ਜਾਣਾ**—ਰਤਾ ਭੀ ਚਾਉ ਨਾਂਹ ਰਹਿਣਾ ।

ਕਿਤਨੀ ਚਲਾਕ ਹੈ ਇਹ ਕੁੜੀ, ਜਿਸ ਨੂੰ ਮੈਂ ਭੋਲੀ ਕਬੂਤਰੀ ਸਮਝਦਾ ਸਾਂ, ਅੱਜ ਪਤਾ ਲੱਗਾ ਕਿ ਇਹ ਤਾਂ ਲੂੰਬੜੀ ਨਾਲੋਂ ਵੀ ਵੱਧ ਮੱਕਾਰ ਹੈ । ਮੇਰੇ ਸਾਹਮਣੇ ਹੁੰਦਿਆਂ ਤਾਂ ਇਸ ਉਤੇ ਸੱਤ ਘੜੇ ਪਾਣੀ ਪੈ ਜਾਂਦਾ ਹੈ, ਪਰ ਅੱਜ ਪ੍ਰਕਾਸ਼ ਦੀ ਬਗਲ ਵਿਚ ਬੈਠ ਕੇ ਕਿੰਨੀ ਖੁਸ਼ ਹੈ । [ਗੌ. ਬ.

**ਸੱਤ ਤੇ ਵੀਹ ਖੈਰੀਂ ਹੋਣੀਆਂ**—ਹਰ ਤਰ੍ਹਾਂ ਸੁੱਖ ਸਾਂਦ ਹੋਣੀ ।

ਜਦੋਂ ਕੰਦਲਾ (ਜਾਗੀਰਦਾਰ ਦੀ ਨੂੰਹ) ਨੇ ਹਵੇਲੀ ਵਿਚ ਕਦਮ ਰੱਖਿਆ, ਬੀਮਾਰ ਜਾਗੀਰਦਾਰ ਦੇ ਸੱਤ ਤੇ ਵੀਹ ਖੈਰੀਂ ਹੋਣ ਲੱਗ ਪਈਆਂ । ਅੱਜ ਹੋਰ ਕੱਲ੍ਹ ਹੋਰ ਤੇ ਕੋਈ ਤਿੰਨਾਂ ਹਫ਼ਤਿਆਂ ਬਾਅਦ ਉਹ ਰਾਜ਼ੀ ਬਾਜ਼ੀ ਹੋ ਗਿਆ । [ਅੰਦਰਾਂ

**ਸੱਤ ਬਚਨ**—ਆਗਿਆ ਮੰਨਣ ਵੇਲੇ ਕਹਿੰਦੇ ਹਨ ; ਕਿਹਾ ਮੰਨਣਾ ।

ਸੱਤ ਬਚਨ ਭੈਣ ਜੀ ! ਮੈਂ ਬੜੀ ਖੁਸ਼ੀ ਨਾਲ ਤੁਹਾਨੂੰ ਇਸ ਪੁਸਤਕ ਦਾ ਉਤਾਰਾ ਕਰ ਦਿਆਂਗੀ, ਪਰ ਬਾਬਾ ਜੀ ਤੋਂ ਪੁੱਛ ਕੇ । [ਬਾਬਾ ਨੌਧ ਸਿੰਘ

**ਸੱਤ ਭੰਗ ਕਰਨਾ**—ਕਿਸੇ ਇਸਤ੍ਰੀ ਦੀ ਬੇ-ਪਤੀ ਕਰਨੀ ।

ਇਸ ਦੀਆਂ ਗੱਲਾਂ ਤੋਂ ਇਉਂ ਜਾਪਦਾ ਹੈ ਕਿ ਇਹ ਉਸ ਦਾ ਸੱਤ ਭੰਗ ਕਰ ਚੁਕਾ ਹੈ । ਆਖਰ ਉਹ ਇਸਤ੍ਰੀ ਜਾਮਾ ਸੀ ਤੇ ਇਸ ਦੇ ਵੱਸ ਸੀ । [ਸੈ.

**ਸੱਤਰਿਆ ਬਹੱਤਰਿਆ ਜਾਣਾ**—ਬੁਢੇਪੇ ਕਰਕੇ ਅਕਲ ਟਿਕਾਣੇ ਨਾ ਰਹਿਣੀ ।

ਉਹ ਹੁਣ ਸੱਤਰਿਆ ਬਹੱਤਰਿਆ ਗਿਆ ਹੈ । ਉਸ ਦੀ ਗੱਲ ਦਾ ਗੁੱਸਾ ਨਾ ਮਨਾਇਆ ਕਰੋ । ਪੂਰੀ ਹੋਸ਼ ਤੇ ਉਸ ਨੂੰ ਹੈ ਨਹੀਂ । [ਸੈ.

**ਸੱਤਾਂ ਪੱਤਣਾ ਦਾ ਪਾਣੀ ਪੀਤਾ ਹੋਣਾ**—ਬਹੁਤ ਚਲਾਕ ਹੋਣਾ ।

ਸਾਡੀ ਤੁਹਾਡੇ ਨਾਲ ਪੂਰੀ ਨਹੀਂ ਪੈ ਸਕਦੀ, ਤੁਸਾਂ ਸੱਤਾਂ ਪੱਤਣਾਂ ਦਾ ਪਾਣੀ ਪੀਤਾ ਹੋਇਆ ਹੈ, ਸਾਨੂੰ ਕੋਈ ਗੱਲ ਨਾ ਆਉਂਦੀ ਹੋਈ । [ਸੈ.

**ਸਤਾਰਾ ਉਘੜਨਾ**—ਚੰਗੇ ਦਿਨ ਆ ਜਾਣੇ ; ਮੰਦਹਾਲੀ ਤੋਂ ਖੁਸ਼ਹਾਲੀ ਹੋ ਜਾਣੀ ।

ਉਸ ਦਾ ਸਤਾਰਾ ਐਸਾ ਉਘੜਿਆ ਏ ਕਿ ਹੁਣ ਧਨ ਸਾਂਭਿਆ ਨਹੀਂ ਜਾਂਦਾ । ਕੱਲ੍ਹ ਵਿਚਾਰਾ ਕੱਖਾਂ ਤੋਂ ਹੌਲਾ ਹੁੰਦਾ ਸੀ ਤੇ ਕੋਈ ਇਕ ਪੈਸਾ ਉਧਾਰ ਨਹੀਂ ਸੀ ਦਿੰਦਾ । [ਸੈ.

**ਸਤਿਆ ਹੋਣਾ (ਕਿਸੇ ਦੇ ਹੱਥੋਂ)**—ਪੁਰ ਪੁਰ ਦੁਖੀ ਹੋਣਾ ; ਬਹੁਤ ਤੰਗ ।

ਮੈਂ ਸਾਰੀ ਉਮਰ ਦਾ ਇਹਦੇ ਹੱਥੋਂ ਸਤਿਆ ਹੋਇਆ ਆਂ । ਹੁਣੇ ਮੇਰੇ ਅੜਿੱਕੇ ਆਇਆ ਏ ਤੇ ਮੈਂ ਵੀ ਆਪਣਾ ਕਾਲਜਾ ਕਿਉਂ ਨਾ ਠੰਡਾ ਕਰ ਲਾਂ ?

[ਬ. ਬ.

**ਸੱਤਿਆ ਨਾਸ ਹੋਣਾ**—ਬਹੁਤ ਨੁਕਸਾਨ ਹੋਣਾ ; ਤਬਾਹ ਹੋ ਜਾਣਾ ; ਮਿਟ ਜਾਣਾ ; ਸੱਤਿਆ ਨਾਸ (ਵਿਸਮਿਕ ਚਿੰਨ੍ਹ) ।

ਹੈ ਤੇਰਾ ਸੱਤਿਆ ਨਾਸ ਹੋ ਜਾਏ, ਇਹ ਕਰਤੂਤ ਕਰ ਕੇ ਸਾਡੀ ਪੀੜ੍ਹੀਆਂ ਦੀ ਬਣੀ ਇਜ਼ਤ ਮਿੱਟੀ ਵਿਚ ਰੋਲ ਦਿੱਤੀ ਉ । [ਸੁ.

**ਸੱਤੀਂ ਕੱਪੜੀਂ ਅੱਗ ਲੱਗਣੀ**—ਬਹੁਤ ਕ੍ਰੋਧ ਵਿਚ ਆਣਾ ; ਸੜ ਬਲ ਜਾਣਾ ।

ਸੱਸ ਨੇ ਨੂੰਹ ਤੇ ਊਜਾਂ ਲਾਂਦਿਆਂ ਆਖਿਆ—ਹੁਣ ਕਹਾ ਕੇ ਰਹੇਂਗੀ ? ਜੇ ਸੱਚ ਆਖ ਦਿਤਾ ਤਾਂ ਸੱਤੀਂ ਕੱਪੜੀਂ ਅੱਗ ਲੱਗ ਜਾਣੀ ਏਂ । ਜੇ ਅਗੋਂ ਕਿਸੇ ਕੋਲ ਖੜੀ ਵੇਖ ਲਈ ਤਾਂ ਵੇਖੀਂ । [ਹਉਕੇ

**ਸੱਤੀਂ ਵੀਂਹ ਸੌ (ਜ਼ੋਰਾਵਰ ਦਾ)**—ਧੱਕਾ ਕਰਨਾ ; ਵਧੀਕੀ ਕਰਨੀ ।

ਅਖੇ ਜ਼ੋਰਾਵਰ ਨਾਲ ਭਿਆਲੀ, ਉਹ ਮੰਗੇ ਹਿੱਸਾ ਤੇ ਉਹ ਕੱਢੇ ਗਾਲੀ । ਜ਼ੋਰਾਵਰ ਦਾ ਸੱਤੀਂ ਵੀਂਹ ਸੌ । ਰੋਜ਼ ਦਿਹਾੜੀ ਮਾਪਿਆਂ ਤੇ ਭਰਾਵਾਂ ਦੀਆਂ ਗਾਲ੍ਹਾਂ (ਦਿੰਦੀ ਹੈ) ਤੇ ਮੇਰੇ ਨਾਵਾਂ ਤੇ ਗਾਲ੍ਹਾਂ ਤੇ ਗਲੋਂ ਕੱਢੇ ਬੋਲੀ । [ਸੁ.

**(ਦਿਮਾਗ਼ ਦੇ) ਸੱਤੇ ਪੜਦੇ ਸਪਾਟ ਹੋਣੇ**—ਦਿਮਾਗ਼ ਰੌਸ਼ਨ ਹੋ ਜਾਣਾ, ਖੁਲ੍ਹ ਜਾਣਾ ।

ਮੈਂ ਜੇ ਇਕ ਚੂੰਢੀ ਨਾਸ ਚੜ੍ਹਾ ਲਵਾਂ, ਦਮਾਗ਼ ਦੇ ਸੱਤੇ ਪੜਦੇ ਸਪਾਟ ਹੋ ਜਾਂਦੇ ਨੇ । [ਦੋ ਪਾਸੇ

**ਸੱਤੇ ਪਾਹੀ**—ਸੱਤ ਕਿਸਮਾਂ ਦਾ ਮਾਲ, ਘੋੜੀ, ਮਹੀਂ, ਗਊ, ਊਠ, ਬੱਕਰੀ, ਭੇਡ, ਖੋਤੀ ।

ਵੱਡਾ ਰਾਠ ਜ਼ਿਮੀਂ ਦਾ ਖਾਵੰਦ ਕੇਹੀ ਸਿਫ਼ਤ ਅਖਾਈਂ,
ਅਕਬਰ ਨਾਲ ਕਰੇਂਦਾ ਦਾਵੇ ਭੁਈਂ ਨਈਂ ਦਾ ਸਾਈਂ,
ਸੋਨਾ ਰੁੱਪਾ ਮਾਲ ਖਜ਼ੀਨਾ ਢੁੱਕਨ ਸੱਤੇ ਪਾਹੀਂ,
ਚਾਰੇਂ ਬੇਟੇ ਚੜ੍ਹੇ ਚੜ੍ਹੰਦੇ ਗਣ ਗਣ ਨਾਉਂ ਸੁਣਾਈਂ ।
[ਹੀਰ-ਦਮੋਦਰ

**ਸੱਥ ਪਾਉਣਾ**—ਘਰ ਦੇ ਝਗੜਿਆਂ ਦੀ ਲੋਕਾਂ ਅੱਗੇ ਭੰਡੀ ਪਾਉਣੀ ।

ਤੁਸੀਂ ਆਪਣੇ ਝਗੜੇ ਅੰਦਰ ਖਾਨੇ ਬੈਠ ਕੇ ਨਿਪਟਾ ਲਿਆ ਕਰੋ, ਸੱਥ ਕਿਉਂ ਪਾਉਂਦੇ ਹੋ ? ਜਿਸ ਨੂੰ ਨਹੀਂ ਪਤਾ ਉਸ ਨੂੰ ਵੀ ਸੁਣਾਂਦੇ ਹੋ । [ਸੰ.

**ਸੱਥਰ ਪਾਉਣਾ**—ਜ਼ਿਦ ਬੰਨ੍ਹ ਕੇ ਬੈਠੇ ਰਹਿਣਾ ।

ਤੂੰ ਕੀ ਸੱਥਰ ਪਾਈ ਬੈਠਾ ਹੈਂ । ਤੂੰ ਸਕੂਲ ਚਲ, ਮੈਂ ਆਪੇ ਆ ਕੇ ਤੇਰੀ ਫ਼ੀਸ ਦੇਂਦਾ ਹਾਂ । [ਸੰ.

**ਸੱਥਰ ਲਹਿ ਜਾਣਾ**—ਬਹੁਤ ਫ਼ਿਕਰ ਵਿਚ ਪੈ ਜਾਣਾ ; ਚੰਗੀ ਹਾਲਤ ਤੋਂ ਮੰਦੀ ਵਿਚ ਜਾਣਾ ।

ਸ਼ਿੱਬੂ ਦੇ ਮੂੰਹੋਂ ਏਹੋ ਜੇਹੀਆਂ ਗੱਲਾਂ ਸੁਣ ਕੇ ਇਕਲੌਤੇ ਪੁੱਤਰ ਦੀ ਮਾਂ ਦਾ ਕੀਹ ਹਾਲ ਹੋਇਆ ਹੋਵੇਗਾ ? ······ਏਨਾ ਹੀ ਦੱਸਣਾ ਕਾਫ਼ੀ ਹੋਵੇਗਾ ਕਿ ਓਧਰ ਸ਼ਿੱਬੂ ਦੇ ਪਿੱਠ ਦੇਣ ਦੀ ਦੇਰ ਹੋਈ ਤੇ ਏਧਰ ਨਿਹਾਲੋ ਵਿਚਾਰੀ ਸੱਥਰ ਲਹਿ ਗਈ । ਉਸ ਨੂੰ ਗਸ਼ਾਂ ਤੇ ਗਸ਼ਾਂ ਆਉਣ ਲੱਗੀਆਂ । [ਮ. ਸ.

**ਸੱਥਰ ਲਾਹ ਦੇਣਾ**—ਬਹੁਤ ਚਿੰਤਾਤੁਰ ਕਰਨਾ ; ਸਦਮੇ ਨਾਲ ਮਰਨ ਕਿਨਾਰੇ ਲੈ ਆਉਣਾ ।

ਪਰ ਅਚਾਨਕ ਹੀ ਉਸ ਦਿਨ ਸ੍ਰਦਾਰ ਤ੍ਰਲੋਕ ਸਿੰਘ ਦੇ ਮਕਾਨ ਤੇ ਪਹੁੰਚ ਕੇ ਜੋ ਕੁਝ ਉਸ ਨੇ ਡਿੱਠਾ, ਇਸ ਨੇ ਰੋਗੀ ਤੇ ਦੁਖੀ ਮੋਹਨ ਨੂੰ ਉੱਕਾ ਹੀ ਸੱਥਰ ਲਾਹ ਦਿੱਤਾ । ਉਸ ਦੇ ਸਾਹਮਣੇ ਸਰਲਾ ਨਹੀਂ ਸੀ, ਇਹ ਪ੍ਰਤੱਖ ਰੂਪ ਵਿਚ ਮੌਤ ਦਾ ਆਉਣਾ ਸੀ । [ਫ਼. ਫ਼.

**ਸਥਾਰ ਕਰਨਾ**—ਮਾਰ ਮਾਰ ਤਬਾਹੀ ਕਰਨੀ ।

ਪੁਲਸ ਨੇ ਮਾਰ ਮਾਰ ਕੇ ਚੋਰਾਂ ਨੂੰ ਸਥਾਰ ਕਰ ਦਿੱਤਾ, ਪਰ ਉਨ੍ਹਾਂ ਚੋਰੀ ਮੰਨਣ ਦਾ ਨਾਂ ਤੱਕ ਨਾ ਲਿਆ । [ਸੰ.

**ਸਦਕਾ ਦੇਣਾ**—ਖ਼ੈਰਾਤ ਦੇਣੀ ।

ਆਪਣਾ ਸਿਰ ਸਦਕਾ ਦਿਉ, ਤੁਹਾਡਾ ਤੇ ਦੂਜਾ ਜਨਮ ਹੋਇਆ ਹੈ । [ਸੰ.

**ਸੱਧਰ ਲਾਹੁਣੀ**—ਰੱਜ ਕੇ ਚਾਉ ਲਾਹ ਲੈਣਾ ।

ਬੈਂਟ ਕੁ ਦਲੀਜਾਂ ਵਿਚ ਖਲੋ ਕੇ ਇਹਨਾਂ ਦੋਹਾਂ ਮਹਾਨ ਆਤਮਾਵਾਂ ਨੂੰ ਉਸ ਨੇ ਇਕ ਵਾਰੀ ਨਜ਼ਰ ਭਰ ਕੇ ਤੱਕਣਾ ਚਾਹਿਆ, ਪਰ ਹਨੇਰੇ ਕਰ ਕੇ ਉਨ੍ਹਾਂ ਦੇ ਮੁਖੜਿਆਂ ਦਾ ਅੰਤਮ ਦੀਦਾਰ ਉਹ ਚੰਗੀ ਤਰ੍ਹਾਂ ਨਾ ਕਰ ਸਕੀ । ਕੁਝ ਚਿਰ ਹੋਰ ਏਸ ਉਡੀਕ ਵਿਚ ਖੜੀ ਰਹੀ ਕਿ ਬਿਜਲੀ ਦਾ ਚਮਕਾਰਾ ਵੱਜੇ ਤੇ ਉਹ ਦਿਲ ਦੀ ਸੱਧਰ ਲਾਹ ਲਵੇ, ਪਰ ਉਸ ਦੀ ਉਡੀਕ ਡਾਢੀ ਬੇ-ਸਬਰ ਸੀ, ਉਹ ਬਹੁਤਾ ਨਾ ਠਹਿਰ ਸਕੀ ।

[ਗ਼ਰੀਬ ਦੀ ਦੁਨੀਆਂ

**ਸਨਿੱਛਰ ਆਉਣਾ**—ਮੰਦੇ ਦਿਨ ਆਉਣੇ ; ਸਾੜ੍ਹ-ਸਤੀ ਆਉਣੀ ।

ਸਾਡੇ ਘਰ ਤੇ ਪਤਾ ਨਹੀਂ ਕਿਹਾ ਸਨਿੱਛਰ ਆਇਆ ਹੋਇਆ ਹੈ, ਇਕ ਮੰਜੇ ਤੋਂ ਉੱਠਦਾ ਹੈ ਤੇ ਦੂਜਾ ਪੈ ਜਾਂਦਾ ਹੈ । [ਸੰ.

**ਸੱਪ ਸੁੰਘ ਜਾਣਾ**—ਦਿਲ ਇਉਂ ਢਹਿ ਜਾਣਾ ਜਿਵੇਂ ਸੱਪ ਲੜ ਗਿਆ ਹੈ ।

"ਕੀਹ ਇਤਨੇ ਸੋਹਲ ਸੀਨੇ ਵਿਚ ਪੱਥਰ ਦਾ ਦਿਲ ਹੋ ਸਕਦਾ ਹੈ ? ਕੀ ਜਦ ਤੋਂ ਇਸ ਨੇ ਪੜ੍ਹਨਾ ਸ਼ੁਰੂ ਕੀਤਾ ਹੈ, ਇਕ ਵਾਰੀ ਭੀ ਇਸ ਨੇ ਨਜ਼ਰ ਭਰ ਕੇ ਮੇਰੇ ਵੱਲ ਤੱਕਿਆ ਹੈ ? ਆਖ਼ਰ ਕਿਉਂ ਮੇਰੇ ਸਾਹਮਣੇ ਹੁੰਦਿਆਂ ਹੀ ਇਸ ਨੂੰ ਸੱਪ ਸੁੰਘ ਜਾਂਦਾ ਹੈ ? ਕੀ ਮੈਂ ਇਸ ਦੀਆਂ ਨਜ਼ਰਾਂ ਵਿਚ ਇਤਨਾ ਹਕੀਰ ਹਾਂ ?···"

[ਗੀ. ਸ਼.

**ਸੱਪ ਦੇ ਸਿਰੋਂ ਕੌਡੀ ਕੱਢਣਾ ਜਾਂ ਲਿਆਉਣਾ**—ਹਰ ਪਾਸਿਓਂ ਮਿਹਨਤ ਕਰ ਕੇ ਪੈਸਾ ਲਿਆਉਣਾ, ਕਮਾਉਣਾ।

ਇਹ ਮੁੰਡਾ ਕਮਾਊ ਐਸਾ ਏ ਪਈ ਸੱਪ ਦੇ ਸਿਰੋਂ ਕੌਡੀ ਲਿਆਉਂਦਾ ਏ। ਹਾਂ ਬਹੁਤੀ ਉੱਛਲ ਉੱਛਲ ਨਹੀਂ ਕਰਦਾ। ਪੱਲੇ ਬਹੁਤ ਹੈਸ। [ਸ਼. ਸ਼.

**ਸੱਪ ਦੇ ਮੂੰਹ ਤੇ ਪਿਆਰ ਦੇਣਾ**—ਮੁਸੀਬਤ ਸਹੇੜਨਾ।

ਪਰ ਤੂੰ ਕਾਸਨੂੰ ਦੁੱਖਾਂ ਦੇ ਮੂੰਹ ਆਉਂਦਾ?
ਕਿਉਂ ਤੂੰ ਸੱਪਾਂ ਦੇ ਮੂੰਹ ਤੇ ਪਿਆਰ ਦੇਂਦਾ?
ਸਾਰੇ ਮੂੰਹ-ਮੁਲਾਹਜ਼ੇ ਨੇ ਜੀਂਦਿਆਂ ਦੇ,
ਮੋਇਆਂ ਹੋਇਆਂ ਨੂੰ ਹਰ ਕੋਈ ਵਿਸਾਰ ਦੇਂਦਾ।
[ਸਾਵੇ ਪੱਤਰ

**ਸੱਪ ਨੂੰ ਦੁੱਧ ਪਿਆਉਣਾ**—ਦੁਸ਼ਮਨ ਨੂੰ ਪਾਲਣਾ ; ਦੁਸ਼ਮਨ ਨਾਲ ਨੇਕੀਆਂ ਕਰਨੀਆਂ।

ਨੀ ਦੇਵੀ! ਇਹ ਕਰਤਾਰੋ ਤੇਰੇ ਬੜੇ ਖਹਿੜੇ ਪਈ ਹੈ। ਸੱਪਾਂ ਨੂੰ ਦੁੱਧ ਪਿਆਉਣਾ ਠੀਕ ਨਹੀਂ। ਤੂੰ ਤੇ ਉਹਨੂੰ ਮਕਾਨ ਦਿੱਤਾ, ਉਹਦਾ ਮਹੀਨਾ ਬੱਧਾ ਪਰ ਉਹ ਨਾ-ਸ਼ੁਕਰੀ ਲੋਕਾਂ ਨੂੰ ਪੈਸੇ ਦੇ ਕੇ ਤੇਰੀ ਬੇਇੱਜ਼ਤੀ ਕਰਾਉਂਦੀ ਹੈ। [ਪ੍ਰੇਮ ਕਣੀ

**ਸਫ਼ਾਈ ਸਾੜਨਾ**—ਆਪਣੀ ਬੇ-ਕਸੂਰੀ ਪਰਗਟ ਕਰਨੀ।

ਕੌੜੀ—ਇਸ ਨੂੰ ਮਾਰਿਆ ਏ ਪਰ ਇਹਨੂੰ ਪੁੱਛੋ ਪਈ ਇਹ ਜਵਾਬ ਕਰਨਾ ਕਿੱਥੋਂ ਸਿੱਖੀ ਏ?

ਮੁਕੰਦਾ—ਚੁੱਪ ਕਰ! ਲੱਗੀ ਏਂ ਸਫ਼ਾਈਆਂ ਸਾੜਨ ਹੁਣ! (ਤੂੰ ਕਸੂਰਵਾਰ ਏਂ ਤੇ ਐਵੇਂ ਮਾਰਿਆ ਈ)। [ਸੁ.

**ਸਬਕ ਸਿਖਾਣਾ**—ਸਿੱਖਿਆ ਦੇਣਾ।

(ਭਾਰਤ ਵਾਲੇ) ਕੀ ਕੀ ਸ਼ਾਲ ਸ਼ਹਾਨਾ ਤੇਰੀ,
ਕੀ ਕਰਤੂਤ ਖਿਲਾਰੀ ਊ?
ਦੋਸਤ ਦੁਸ਼ਮਣ ਪਰਖਣ ਦਾ ਭੀ,
ਦਿਲ ਨੂੰ ਸਬਕ ਸਿਖਾਇਆ ਕਰ।
[ਕੇ. ਕਿ.

**ਸਬਰ ਦਾ ਘੁੱਟ ਭਰਨਾ**—ਬੜੇ ਹੌਸਲੇ ਨਾਲ ਵਧੀਕੀ, ਨੁਕਸਾਨ ਜਰ ਜਾਣਾ।

ਚੌਧਰੀ ਹੁਰਾਂ ਨੂੰ (ਨੁਕਸਾਨ ਸੁਣ ਕੇ) ਸਬਰ ਦਾ ਘੁੱਟ ਭਰਨਾ ਪਿਆ ਤੇ ਜਦ ਪ੍ਰਕਾਸ਼ ਸੁੱਖੀਂ ਸਾਂਦੀਂ ਘਰ ਮੁੜ ਆਇਆ ਤਾਂ ਉਨ੍ਹਾਂ ਇਸੇ ਵਿੱਚ ਸ਼ੁਕਰ ਕੀਤਾ। [ਗੀ. ਬ.

**ਸਬਰ ਦਾ ਪਿਆਲਾ ਛਲਕਣਾ**—ਵਧੀਕੀ ਸਹਾਰਨ ਦੀ ਹਿੰਮਤ ਨਾਹ ਰਹਿਣੀ।

...ਫਿਰ ਵੀ ਨਿਹਾਲੋ ਦਾ ਸਬਰ ਦਾ ਪਿਆਲਾ ਨਾ ਛਲਕਦਾ, ਜੇ ਉਸ ਦਾ ਪਤੀ ਏਨੇ ਐਬਾਂ ਨੂੰ ਲੁਕੋ ਕੇ ਹੀ ਬੈਠਾ ਰਹਿੰਦਾ। ਪਰ ਜਦ ਤੋਂ ਮੱਘਰ ਮੱਲ ਨੇ ਆਪਣਾ ਵਤਨ ਛੱਡਣ ਤੋਂ ਬਾਦ ਕੈਂਪ ਜੀਵਨ ਵਿਚ ਪ੍ਰਵੇਸ਼ ਕੀਤਾ, ਤਦ ਤੋਂ ਉਸ ਨੂੰ ਜੇਹੜੀ ਚੋਰੀ ਚਕਾਰੀ ਦੀ ਇੱਲਤ ਲੱਗ ਗਈ ਹੈ, ਨਿਹਾਲੋ ਵਰਗੀ ਧਾਰਮਕ ਵਾਯੂ ਮੰਡਲ ਵਿਚ ਪਲੀ ਹੋਈ ਤੀਵੀਂ ਲਈ ਇਹ ਹਜ਼ਾਰ ਮੌਤਾਂ ਨਾਲੋਂ ਵੱਧ ਭਿਆਨਕ ਸੀ। [ਮ. ਪ.

**ਸਬਰ ਪੈ ਜਾਏ (ਤੇਰੇ ਤੇ)**—ਤੂੰ ਤਬਾਹ ਹੋ ਜਾਏਂ ; ਮਰ ਜਾਏਂ।

ਕੌੜੀ—ਸੁਣ ਵੇ ਬੀਬਾ, ਇਹਨਾਂ ਹੱਥਾਂ ਨਾਲ (ਇਹਨੂੰ) ਕਦੀ ਪਟੋਕੀ ਨਹੀਂ ਮਾਰੀ।

ਸੁਭਦ੍ਰਾਂ—ਭਰਾ! ਠੀਕ ਕਹਿੰਦੀ ਏ, ਏਹਨੇ ਹੱਥਾਂ ਨਾਲ ਕਦੀ ਨਹੀਂ ਮਾਰਿਆ। ਜਦੋਂ ਮਾਰਦੀ ਏ ਸੋਟਿਆਂ ਰਿਮਟਿਆਂ ਨਾਲ ਈ।

ਕੌੜੀ—ਹਾਇ ਨੀ! ਸਬਰ ਪੈ ਜਾਏ ਤੇਰੇ ਤੇ! ਮਕਰਾਂ ਪਿੱਟੀ! ਪਖੰਡੋ! ਮਛਰਦੀ ਜਾਨੀ ਏਂ ਵੇਖ ਕੇ ਬੁਰਾ ਨੂੰ। [ਸੁ.

**ਸੱਭੇ ਭੇਡਾਂ ਮੁਕਾਲੀਆਂ**—ਸਾਰੇ ਇਕੋ ਜੇਹੇ ਮਾੜੇ, ਭੈੜੇ ਚਲਨ ਦੇ।

ਸਿੱਖ ਬਾਬੇ ਨੇ ਸੈਫ਼ਦੀਨ (ਕਾਜ਼ੀ) ਨੂੰ, ਜਿਸ ਨੇ ਮੁਸਲਮਾਨਾਂ ਨੂੰ ਹਿੰਦੂ ਸਿੱਖਾਂ ਦੇ ਬਰਖਿਲਾਫ਼ ਭੜਕਾਇਆ ਸੀ, ਕਿਹਾ ਕਿ ਅੱਗੇ ਅਸੀਂ ਸਾਰੇ ਹਿੰਦੂ, ਸਿੱਖ, ਮੁਸਲਮਾਨ ਸਾਰੇ ਸ਼ੀਰ ਸ਼ਕਰ ਰਹੇ ਸਾਂ, ਸਰਕਾਰ ਸਾਡੇ ਤੇ ਖੁਸ਼ ਸੀ ਤੇ ਅਸੀਂ ਖੁਸ਼ ਸਾਂ। ਸੱਭ ਤੋਂ ਵੱਧ ਸਾਡੀ ਸੱਚੀ ਸਰਕਾਰ ਖੁਸ਼ ਸੀ। ਹੁਣ ਸੱਭੇ ਭੇਡਾਂ ਮੁਕਾਲੀਆਂ, ਜੇਹੇ ਹੋਰ ਪਿੰਡ ਤੇਹੇ ਅਸੀਂ ਹੋ ਜਾਵਾਂਗੇ।

[ਬਾਬਾ ਨੌਧ ਸਿੰਘ

**ਸਮਾਂ ਹੱਥੋਂ ਨਾ ਛੱਡਣਾ**—ਮੌਕਾ ਨਾਂਹ ਖੁੰਝਾਣਾ।

ਸੁਣ ਕੇ ਪੁਸ਼ਪਾ ਦਾ ਦਿਲ, ਜਿਹੜਾ ਸਦਾ ਹੀ ਦੁਖੀਆਂ ਦੀ ਪੀੜ ਨਾਲ ਤੜਫਦਾ ਰਹਿੰਦਾ ਸੀ, ਹੋਰ ਤੜਫਨ ਲੱਗਾ। ਉਸ ਦੇ ਹਿਰਦੇ ਵਿਚ ਸੇਵਾ ਤੇ ਹਮਦਰਦੀ ਦਾ ਤੂਫ਼ਾਨ ਉਮਡਿਆ। ਕਿਸੇ ਵਿਚਾਰੇ ਬੇਦੋਸ਼ੇ ਦੇ ਵਹਿੰਦੇ ਜ਼ਖ਼ਮਾਂ ਉਤੇ ਪਿਆਰ ਦੇ ਫਹੇ ਰੱਖਣ ਦਾ ਕੋਈ ਸਮਾਂ ਉਹ ਹੱਥੋਂ ਨਹੀਂ ਸੀ ਛੱਡ ਸਕਦੀ। [ਪਿ. ਦੂ.

**ਸਮਾਂ ਟਪਾਣਾ**—ਔਖਾ ਮੌਕਾ ਲੰਘਾ ਦੇਣਾ ; ਫ਼ਰਜ਼ ਪੂਰਾ ਨਾ ਕਰਨਾ ਤੇ ਵਕਤ ਗੁਜ਼ਾਰਨ ਦਾ ਯਤਨ ਕਰਨਾ ।

ਉਸ ਦਾ ਆਪਣੇ ਕੰਮ ਵਿਚ ਜ਼ਰਾ ਵੀ ਜੀ ਨਹੀਂ ਲੱਗਦਾ, ਬੱਸ ਸਮਾਂ ਹੀ ਟਪਾਂਦਾ ਹੈ। ਮੇਜ਼ ਤੇ ਬੈਠਾ ਮੱਖੀਆਂ ਮਾਰਦਾ ਹੈ। ਕੱਖ ਭੰਨ ਕੇ ਦੂਹਰਾ ਨਹੀਂ ਕਰਦਾ। [ਸੰ.

**ਸਮਾਂ ਪਾ ਕੇ**—ਕੁਝ ਸਮਾਂ ਗੁਜ਼ਰਨ ਤੇ ।

ਸਦੀਆਂ-ਬੱਧੀ ਉਹ ਚਿੱਤ੍ਰਕਲਾ ਦੇ ਮਾਹਰ ਉੱਚੇ ਉੱਚੇ ਪਹਾੜਾਂ ਉਤੇ ਨਿਵਾਸ ਰੱਖਦੇ ਰਹੇ, ਤੇ ਉੱਥੇ ਹੀ ਵੱਡੇ ਵੱਡੇ ਮੰਦਰਾਂ ਵਿਚ ਬੜੀਆਂ ਵਿਸ਼ਾਲ ਦੇਵ-ਮੂਰਤੀਆਂ ਪੱਥਰਾਂ ਉਤੇ ਉੱਕਰਦੇ ਰਹੇ। ਉਹਨਾਂ ਥਾਵਾਂ ਵਿਚੋਂ ਕੁਝ ਇਹ ਹਨ—ਮਨਾਲੀ, ਬਿਆਸ ਕੁੰਡ, ਮਨੀਕਰਨ ਤੇ ਵਿਸ਼ਿਸ਼ਟ ਕੁੰਡ ਆਦਿਕ।

ਉਸ ਤੋਂ ਪਿੱਛੋਂ ਸਮਾਂ ਪਾ ਕੇ ਉਹਨਾਂ ਦੀਆਂ ਸੰਤਾਨਾਂ ਹੌਲੀ ਹੌਲੀ ਨੀਵੀਆਂ ਪਹਾੜੀਆਂ ਵੱਲ ਉਤਰਦੀਆਂ ਆਈਆਂ, ਅਤੇ ਮੰਡੀ, ਕਾਂਗੜਾ, ਚੰਬਾ, ਜੰਮੂ ਅਤੇ ਪੁਣਛ ਆਦਿਕ ਵਿਚ ਜਾ ਵਸੀਆਂ। ਜਿੱਥੇ ਭੀ ਉਹ ਲੋਕ ਪਹੁੰਚੇ, ਚਿੱਤ੍ਰਕਲਾ ਦੀ ਧਾਕ ਬਿਠਾਂਦੇ ਚਲੇ ਗਏ। [ਲੋਕ ਸਾਹਿੱਤ

**ਸਮਾਂ ਬੰਨ੍ਹਣਾ**—ਵਾਤਾਵਰਨ ਪੈਦਾ ਕਰਨਾ ; ਦੁਖਾਂਤ ਜਾਂ ਸੁਖਾਂਤ ਵਾਯੂ-ਮੰਡਲ ਪੈਦਾ ਹੋਣਾ ; ਮੌਕਾ ਜਿਸਦਾ ਸਾਰੇ ਲੋਕਾਂ ਤੇ ਪ੍ਰਭਾਵ ਪੈ ਰਿਹਾ ਹੋਵੇ ।

ਮਾਪਿਆਂ ਦਾ ਪੰਜੀ ਕੁ ਵਰ੍ਹਿਆਂ ਦਾ ਇਕਲੌਤਾ ਪੁੱਤ੍ਰ ਚੜ੍ਹਾਈ ਕਰ ਗਿਆ ਹੈ। ਮਾਂ ਦੀਆਂ ਦਿਲ-ਚੀਰਵੀਆਂ ਚੀਕਾਂ, ਪਿਉ ਦੇ ਠੰਢੇ ਹਾਵੇ, ਭੈਣਾਂ ਦੇ ਕਲੇਜੇ ਵਿਨ੍ਹਵੇਂ ਵਿਰਲਾਪ, ਭਰਾਵਾਂ ਦੇ ਦੁੱਖ ਤੇ ਸੰਤਾਪ, ਇਸਤ੍ਰੀ ਦੀਆਂ ਗੁੱਝੀਆਂ ਹਾਹੀਂ, ਆਂਢੀਆਂ ਗੁਆਂਢੀਆਂ ਦੇ ਹਮਸੋਸ, ਤੇ ਸਾਕਾਂ ਅੰਗਾਂ ਦੇ ਕੀਰਨੇ, ਅਜਿਹਾ ਕਰੁਣਾ-ਰਸ ਦਾ ਸਮਾਂ ਬੰਨ੍ਹ ਰਹੇ ਹਨ ਕਿ ਰਾਹ-ਚਲਦੇ ਦੀ ਕਲੇਜੇ ਫੜ ਫੜ ਕੇ ਰਹਿ ਜਾਂਦੇ ਹਨ।

[ਬਾਬਾ ਨੌਧ ਸਿੰਘ

**ਸਮੇਂ ਦਾ ਇਤਬਾਰ ਨਾ ਹੋਣਾ**—ਚੋਰੀ ਚਕਾਰੀ ਦਾ ਸਮਾਂ ਹੋਣਾ ।

ਕਿਰਪਾ ਕਰ ਕੇ ਮੇਰੇ ਘਰ ਵੱਲ ਵੀ ਨਜ਼ਰ ਮਾਰਦੇ ਆਣਾ, ਅੱਜ ਘਰ ਕੋਈ ਵੀ ਆਦਮੀ ਨਹੀਂ ਤੇ ਸਮੇਂ ਦਾ ਕੋਈ ਇਤਬਾਰ ਨਹੀਂ। ਚੋਰੀ ਚਕਾਰੀ ਦੀਆਂ ਵਾਰਦਾਤਾਂ ਨਿੱਤ ਵੱਧ ਰਹੀਆਂ ਹਨ। [ਸੰ.

**ਸਮੇਂ ਦੀ ਥਪੇੜ**—ਠੋਕਰ, ਕੌੜੇ ਤਜਰਬੇ ।

ਜਦੋਂ ਸਮੇਂ ਦੀ ਥਪੇੜ ਲੱਗਦੀ ਹੈ ਤਾਂ ਬੜੇ ਬੜੇ ਠੀਕ ਰਾਹ ਤੇ ਆ ਜਾਂਦੇ ਹਨ, ਤੂੰ ਤੇ ਕੋਈ ਸ਼ੈ ਹੀ ਨਹੀਂ। [ਸੰ.

**ਸਮੇਂ ਦੀ ਨਬਜ਼ ਪਛਾਣਨੀ**—ਇਹ ਸਮਝਣਾ ਕਿ ਕਿਹੋ ਜਿਹਾ ਸਮਾਂ ਹੈ ਤੇ ਅਸਾਂ ਕਿਸ ਰਾਹੇ ਤੁਰਨਾ ਹੈ ।

ਨਿਰਾ ਸਿੱਖਾਂ ਦਾ ਜਰਨੈਲ ਹੋਣ ਕਰ ਕੇ ਹੀ ਨਹੀਂ, ਇਕ ਬੇ-ਐਬ ਅਟੱਲ-ਵਿਸ਼ਵਾਸੀ ਤੇ ਉੱਚੀ ਸ਼ਖ਼ਸੀਅਤ ਦਾ ਮਾਲਕ ਹੋਣ ਕਰ ਕੇ ਭੀ ਮੇਰੇ ਦਿਲ ਵਿਚ ਮਾਸਟਰ ਜੀ ਦੀ ਬੇ-ਪਨਾਹ ਇੱਜ਼ਤ ਹੈ। ਪਰ ਜਿੱਥੇ ਮੈਨੂੰ ਇਹ ਮੰਨਣ ਤੋਂ ਇਨਕਾਰ ਨਹੀਂ ਹੋ ਸਕਦਾ ਕਿ ਉਹਨਾਂ ਦੀ ਅਗਵਾਈ ਨੇ ਬੜੀਆਂ ਔਖੀਆਂ ਘਾਟੀਆਂ ਵਿਚੋਂ ਸਿੱਖ ਕੌਮ ਨੂੰ ਬਚਾਇਆ, ਉਥੇ ਮੈਨੂੰ ਏਨੀ ਕੁ ਗੱਲ ਕਹਿਣ ਲਈ ਖਿਮਾ ਕੀਤਾ ਜਾਏ, ਕਿ ਆਪ ਨੇ ਸਮੇਂ ਦੀ ਨਬਜ਼ ਨੂੰ ਪੂਰੀ ਤਰ੍ਹਾਂ ਨਹੀਂ ਪਛਾਤਾ। [ਲੋਕ ਸਾਹਿੱਤ

**ਸਮੇਂ ਨੂੰ ਅੱਗ ਲੱਗਣੀ**—ਆਮ ਤੌਰ ਤੇ ਅੱਜ ਕਲ੍ਹ ਦੇ ਮੁੰਡੇ ਕੁੜੀਆਂ ਦੇ ਨਵੇਂ ਚਾਲੇ ਵੇਖ ਕੇ ਬੁੱਢੇ ਬਜ਼ੁਰਗ ਕਹਿੰਦੇ ਹਨ ; ਛੋਟੇ ਦੀ ਵੱਡੇ ਸਾਹਮਣੇ ਗੁਸਤਾਖ਼ੀ ਤੇ ਕਹਿੰਦੇ ਹਨ ; ਅਧਾਰਮਕਤਾ ਦੀ ਰੁਚੀ ਵੇਖ ਕੇ ਵੀ ਕਿਹਾ ਜਾਂਦਾ ਹੈ ; ਭਾਵ ਅਜੀਬ ਵਤੀਰਾ ਵੇਖਣਾ ਤੇ ਹੈਰਾਨੀ ਪਰਗਟ ਕਰਨੀ ।

ਓਹ ਵੇਖਾਂ! (ਸਾੜ੍ਹੇ ਹੱਥਾਂ ਵਿਚ ਜੰਮੀ) ਆ ਕੇ ਸੌ ਸੌ ਗੱਲ ਬਣਾਈ (ਸੂ), ਸਮੇਂ ਨੂੰ ਤੇ ਅੱਗ ਲੱਗਦੀ ਜਾਂਦੀ ਏ, ਵੱਡੇ ਵਡੇਰੇ ਦਾ ਤੇ ਆਦਰ ਮਾਨ ਰਿਹਾ ਹੀ ਨਹੀਂ। [ਸੂ.

**ਸਰ ਹੋਣਾ**—ਜਿੱਤਿਆ ਜਾਣਾ ।

ਕਿਲਾ ਸਰ ਹੋ ਗਿਆ ਤੇ ਫ਼ਤਹ ਦੀ ਖ਼ੁਸ਼ੀ ਮਨਾਈ ਗਈ। [ਸੰ.

**ਸਰ ਜਾਣਾ**—ਪੁੱਜਣਾ ; ਫੱਬਣਾ ; ਪੂਰਾ ਹੋ ਜਾਣਾ ।

ਦਸ ਰੁਪਿਆਂ ਨਾਲ ਮੇਰਾ ਕੰਮ ਸਰ ਜਾਏਗਾ।

[ਸੰ.

**ਸਰ ਦੇਣੀ**—ਤਾਸ਼ ਖੇਡਦਿਆਂ ਵੱਡਾ ਪੱਤਾ ਸੁੱਟ ਕੇ ਸਾਰੇ ਪੱਤੇ ਜਿੱਤ ਲੈਣੇ ।

ਇਸ ਬਾਜ਼ੀ ਵਿਚ ਮੈਂ ਤੈਨੂੰ ਚਾਰ ਸਰਾਂ ਦਿੱਤੀਆਂ ਹਨ। [ਸੰ.

**ਸਰਕਾਰੇ ਦਰਬਾਰੇ ਚੜ੍ਹਨਾ**—ਮੁਕੱਦਮਾ ਕਰਨਾ।

ਘਰ ਬੈਠ ਕੇ ਇਹ ਝਗੜਾ ਮੁਕਾ ਲੈਂਦੇ ਤੇ ਚੰਗਾ ਨਾ ਸੀ। ਸਰਕਾਰੇ ਦਰਬਾਰੇ ਚੜ੍ਹਨ ਵਿਚ ਤੂੰ ਆਪ ਹੁਦਰੀ ਗੱਲ ਕੀਤੀ ਹੈ ਤੇ ਪਿੰਡ ਤੋਂ ਬੇਮੁੱਖ ਹੋਇਆ ਹੈਂ। [ਸ੍ਰੀ.

**ਸਰਦੇ ਪੁੱਜਦੇ**—ਅਮੀਰ ਧਨਾਢ।

ਤੁਸੀਂ ਭੀ ਸੋਚ ਰਹੇ ਹੋਵੋਗੇ ਕਿ ਦੇਸ਼ ਵਿਚ ਥੁੜ ਰਹੀ ਖੁਰਾਕ ਨੂੰ ਕਿਵੇਂ ਪੂਰਾ ਕੀਤਾ ਜਾਏ। ਇਸ ਬਾਰੇ ਅਸੀਂ ਸਲਾਹ ਦੇਂਦੇ ਹਾਂ ਕਿ (੧) ਸਾਲ ਵਿੱਚ ਘੱਟ ਤੋਂ ਘੱਟ ਇਕ ਮਹੀਨਾ ਵਰਤ ਰੱਖ ਲਿਆ ਜਾਏ, ਤੇ ਇਹ ਸਮਝ ਲਿਆ ਜਾਏ ਕਿ ਮੁਸਲਮਾਨਾਂ ਦੇ ਚਲੇ ਜਾਣ ਪਿੱਛੋਂ ਭੀ ਰੋਜ਼ੇ ਅਜੇ ਇੱਥੇ ਹੀ ਹਨ ਤੇ (੨) ਸਰਦੇ ਪੁੱਜਦੇ ਲੋਕ ਮਹਿੰਗੀ ਕਣਕ ਖਰੀਦ ਕੇ ਗਰੀਬਾਂ ਨੂੰ ਭੁੱਖਿਆਂ ਮਾਰਨ ਦੇ ਥਾਂ ਫਲ-ਅਹਾਰੀ ਬਣ ਜਾਣ ਤੇ ਜੁਲਾਹੇ ਦੇ 'ਖਾਵਾਂ ਤਾਂ ਸ਼ੱਕਰ ਤੇ ਸੇਂਵੀਆਂ ਖਾਵਾਂ, ਨਹੀਂ ਤਾਂ ਬੂਰ ਖਾਵਾਂ' ਦੀ ਸਹੁੰ ਖਾਣ ਵਾਂਗ ਅੰਨ ਖਾਣ ਦੀ ਉੱਕੀ ਹੀ ਸਹੁੰ ਚੁੱਕ ਲੈਣ। [ਕੰਵਲ

**ਸਰਬੰਸ ਲਾ ਦੇਣਾ**—ਸਭ ਕੁਝ ਕੁਰਬਾਨ ਕਰ ਦੇਣਾ।

ਅਸੀਂ ਧਰਮ ਦੀ ਰੱਖਿਆ ਲਈ ਸਰਬੰਸ ਲਾ ਦਿਆਂਗੇ। ਜਦ ਤੱਕ ਲੜਕੀ ਨੂੰ ਛੁੜਾ ਨਹੀਂ ਲੈਂਦੇ, ਸਾਡੇ ਉਤੇ ਅੰਨ ਪਾਣੀ ਬੁਰੀ ਵਸਤ ਬਰਾਬਰ ਹੈ। [ਗਰੀਬ ਦੀ ਦੁਨੀਆਂ

**ਸਰੀਰ ਸੁੰਨ ਹੋ ਜਾਣਾ**—ਸਰੀਰ ਵਿਚ ਸੱਤਿਆ ਨਾਹ ਰਹਿਣੀ।

ਓਹ! ਮੈਂ ਖੂਨ ਕਰ ਦਿੱਤਾ? ਇਹ ਖਿਆਲ ਕਰ ਕੇ ਤਾਂ ਉਸ ਦਾ ਸਾਰਾ ਸਰੀਰ ਸੁੰਨ ਹੋ ਗਿਆ। ਕੀਹ ਮੈਂ ਸੱਚ ਮੁੱਚ ਸਰਲਾ ਦਾ ਖੂਨ ਕਰ ਦਿੱਤਾ? [ਡ. ਫ.

**ਸਰੀਰ ਢਿੱਲਾ ਹੋਣਾ**—ਬੀਮਾਰ ਹੋਣਾ; ਮਾਮੂਲੀ ਬੀਮਾਰੀ।

ਸ਼ਾਇਦ ਉਹਦਾ ਸਰੀਰ ਢਿੱਲਾ ਹੋਵੇ ਤਾਂ ਉਸ ਮੈਨੂੰ ਫ਼ਿਕਰ ਵਿਚ ਨਾ ਪਾਉਣ ਕਰਕੇ, ਚਿੱਠੀ ਨਾ ਲਿਖੀ ਹੋਵੇ (ਤਾਂ ਜੋ ਮੈਂ ਫ਼ਿਕਰ ਵਿਚ ਨ ਪੈ ਜਾਵਾਂ)। [ਡੋਲਦੀ ਲਾਟ

**ਸਲਾਹ ਰਹਿ ਜਾਣੀ**—ਕੋਈ ਕੰਮ ਕਰਨ ਦਾ ਵਿਚਾਰ ਬਦਲ ਜਾਣਾ।

ਟੱਟੂ ਵਾਲੇ ਨੇ ਅਵਾਜ਼ ਦਿੱਤੀ—ਸ਼ਾਹ ਜੀ ਚਲੋ ਵੀ ਜੇ ਚਲਣਾ ਏ, ਰਾਤ ਤੇ ਪੈ ਗਈ ਉਤੋਂ।

ਸ਼ਾਹ—ਹੁਣ ਨਹੀਂ ਜਾਣਾ, ਸਵੇਰੇ ਸਹੀ, ਹੁਣ ਸਲਾਹ ਰਹਿ ਗਈ ਏ। [ਸ੍ਰ.

**ਸਲਾਹੁੰਦਿਆਂ ਦਾ ਮੂੰਹ ਸੁੱਕਣਾ**—ਬਹੁਤ ਸਲਾਹੁਣ ਯੋਗ ਹੋਣਾ; ਪੂਰੀ ਸਲਾਹਤਾ ਨਾ ਹੋ ਸਕਣੀ।

ਏਹੋ ਕਾਕਾ ਐਡਾ ਭੋਲਾ ਤੇ ਗਰੀਬ ਹੁੰਦਾ ਸੀ, ਪਈ ਸਲਾਹੁੰਦਿਆਂ ਦਾ ਮੂੰਹ ਸੁੱਕਦਾ ਸੀ। ਜਿਹਾ ਗਊ, ਕਹੀਏ ਪਈ ਮੂੰਹ ਵਿਚ ਦੰਦ ਨਹੀਂ, ਕੰਨੀ ਪਾਇਆ ਨਹੀਂ ਸੀ ਦੁਖਦਾ। [ਸ੍ਰ.

**ਸਲਾਮੀ ਉਤਾਰਨੀ**—ਦੇਸ਼ ਦਾ ਝੰਡਾ ਲਹਿਰਾਣ ਤੋਂ ਮਗਰੋਂ ਉਸ ਨੂੰ ਸਲਾਮੀ ਦੇਣੀ।

ਅਜ਼ਾਦੀ ਦਿਵਸ ਤੇ ਝੰਡਾ ਲਹਿਰਾਇਆ ਗਿਆ ਤੇ ਵੱਖੋ ਵੱਖ ਸ਼ਹਿਰਾਂ ਦੀਆਂ ਸੰਸਥਾਵਾਂ ਨੇ ਪੂਰਾ ਇਕ ਘੰਟਾ ਉਸ ਦੀ ਸਲਾਮੀ ਉਤਾਰੀ। [ਸ੍ਰੀ.

**ਸਲੇਟ ਲੱਗਣੀ**—ਨੁਕਸਾਨ ਹੋ ਜਾਣਾ।

ਅੱਗੇ ਤੇ ਘਾਟੇ ਦੀ ਸੱਟ ਮੈਂ ਸਹਾਰ ਗਿਆ ਹਾਂ, ਪਰ ਇਹ ਸਲੇਟ ਐਸੀ ਲੱਗੀ ਹੈ ਕਿ ਮੇਰਾ ਭੱਠਾ ਹੀ ਬੈਠ ਗਿਆ ਹੈ। [ਸ੍ਰੀ.

**ਸਵਰਗ ਦਾ ਝੂਟਾ**—ਬਹੁਤ ਸੁਆਦ ਆਣਾ, ਖੁਸ਼ੀ ਪਰਾਪਤ ਹੋਣੀ।

ਸਵਰਗ ਦਾ ਝੂਟਾ ਆ ਜਾਂਦਾ ਸੀ, ਜਦ ਪੋਲੇ ਜਿਹੇ ਹੱਥਾਂ ਨਾਲ ਉਹ ਮੇਰੀਆਂ ਲੱਤਾਂ ਘੁੱਟਿਆ ਕਰਦਾ ਸੀ (ਮੈਂ ਸਾਰੇ ਦੁੱਖ ਭੁੱਲ ਜਾਂਦਾ ਸਾਂ)। [ਡੋਲਦੀ ਲਾਟ

**ਸਵਾਏ ਰੰਗ ਚੜ੍ਹਨੇ**—ਬਹੁਤ ਹੁਲਾਰੇ ਤੇ ਖੁਸ਼ੀ ਵਿਚ ਹੋਣਾ।

ਆਖ ਦਮੋਦਰ ਮਲਕਾਂ ਖਾਨੀਂ ਚੜ੍ਹਿਆ ਰੰਗ ਸਵਾਏ। [ਹੀਰ-ਦਮੋਦਰ

**ਸੜਕਾਂ ਕੱਛਣਾ**—ਵੇਹਲੇ ਅਵਾਰਾ ਭੌਂਦੇ ਫਿਰਨਾ।

ਸਾਡੇ ਇਕ ਮਿੱਤ੍ਰ ਨੂੰ ਇਕ ਜੋਤਸ਼ੀ ਨੇ ਜਲਦੀ ਹੀ ਤਰੱਕੀ ਹੋਣੀ ਦੱਸੀ, ਪਰ ਥੋੜ੍ਹੇ ਹੀ ਦਿਨਾਂ ਮਗਰੋਂ ਉਸ ਵਿਚਾਰੇ ਨੂੰ ਨੌਕਰੀਓਂ ਹੀ ਜਵਾਬ ਮਿਲ ਗਿਆ ਤੇ ਹੁਣ ਤੱਕ ਸੜਕਾਂ ਹੀ ਕੱਛਦਾ ਹੈ। [ਸ੍ਰੀ.

**ਸੜਦਾ ਸੜਦਾ ਕੋਲਾ ਦਿਲ ਤੇ ਰੱਖਣਾ**—ਬਹੁਤ ਦੁਖੀ ਕਰਨਾ।

ਮੈਨੂੰ ਇਉਂ ਭਾਸਿਆ ਜਿਵੇਂ ਕਿਸੇ ਸੜਦਾ ਸੜਦਾ ਕੋਲਾ ਮੇਰੇ ਦਿਲ ਤੇ ਰੱਖ ਦਿੱਤਾ ਹੈ। ਮੇਰਾ ਸਾਰਾ ਦਿਲ ਅੱਖਾਂ ਵਿਚ ਪਾਣੀ ਬਣ ਕੇ ਆ ਛਲਕਿਆ। [ਪਾਲੀ

**ਸੜਿਆਂ ਦੇ ਖਰੀਂਡ ਛਿੱਲਣਾ**—ਦੁਖੀਆਂ ਨੂੰ ਹੋਰ ਦੁਖੀ ਕਰਨਾ।

ਨਿਹਾਲੋ ਦਾ ਦਿਲ ਇਸ ਕੋੜੀ ਭੂਜ ਤੋਂ ਵਿਲਕ ਉੱਠਿਆ ਤੇ ਉਹ ਗਲ ਗਲ ਤੋੜੀ ਦੁਖੀ ਹੋ ਕੇ ਬੋਲੀ, "ਨ ਐਵੇਂ ਸੜਿਆਂ ਦੇ ਖਰੀਂਡ ਛਿੱਲਿਆ ਕਰ, ਚੇਤੂ ਦਾ ਭਾਈਆ! ਰੱਬ ਦਾ ਭਉ ਕਰ ਕੁਝ। ਕਿਉਂ ਹਰ ਵੇਲੇ ਤੋੜੀ ਤਾਈ ਰਖਨਾ ਏਂ ਮੇਰੇ ਜੋਗੀ।''" [ਮ. ਧ.

**ਸੜੀ ਗੁੱਲੀ ਉਤੋਂ ਸੁਆਹ ਲਾਹੁਣਾ**—ਵਿਆਹ ਸ਼ਾਦੀ ਵੇਲੇ ਥੋੜ੍ਹਾ ਜੇਹਾ ਦਾਨ ਦਿੱਤ ਕਰਨਾ।

ਇਹ ਉਰਲੇ ਪਰਲੇ ਕਦੀ ਸੜੀ ਗੁੱਲੀ ਉਤੋਂ ਸੁਆਹ ਭੀ ਲਾਹ ਬਹਿੰਦੇ ਸਨ, ਤਾਂ ਖੋਰੂ ਪੱਤਦੇ ਥੱਕਦੇ ਨਹੀਂ ਸਨ। ਅੱਜ ਅੱਲਾ ਦੇ ਫਜ਼ਲ ਨਾਲ ਸਾਰੇ ਲੋੜ ਹੇਠੋਂ ਲੰਘ ਗਏ ਹਨ। [ਨ. ਖ.

**ਸ਼ਸ਼ੋ-ਪੰਜ ਵਿਚ ਹੋ ਜਾਣਾ ਜਾਂ ਪੈ ਜਾਣਾ**—ਝਿਝਕ ਤੇ ਸੋਚ ਵਿਚ ਹੋਣਾ ਕਿ ਕੀ ਕੀਤਾ ਜਾਏ ਤੇ ਕੀ ਨਾ; ਮਨ ਦੀ ਅਨਿਸਚਤ ਹਾਲਤ।

ਜ਼ੁਮਾ ਬੜਾ ਸੋਹਣਾ ਜੁਆਨ ਸੀ, ਪਰ ਕਿਸੇ ਦੇ ਕਾਬੂ ਨਹੀਂ ਸੀ ਆਉਂਦਾ। ਇਕ ਦਿਨ ਕੁਝ ਕੁੜੀਆਂ ਨੇ ਰਲ ਕੇ ਉਸ ਨੂੰ ਪਕੜ ਲਿਆ ਤੇ ਕਮਰੇ ਅੰਦਰ ਵਾੜ ਕੇ ਅੰਦਰੋਂ ਕੁੰਡੀ ਲਾ ਦਿੱਤੀ। ਕੁਝ ਕੁੜੀਆਂ ਜ਼ੁਮੇ ਤੇ ਹੱਸਦੀਆਂ, ਕੁਝ ਕੁੜੀਆਂ ਸ਼ਸ਼ੋਪੰਜ ਵਿਚ ਸਨ, ਉਨ੍ਹਾਂ ਨੂੰ ਕੁਝ ਸਮਝ ਨਾ ਆਉਂਦੀ ਕੀ ਕਰਨ ਕੀ ਨਾ ਕਰਨ। [ਅੰਦਰਾਂ

**ਸ਼ਹਿਦ ਲਾ ਕੇ ਚੱਟਣਾ**—ਕੋਈ ਵਿਹੋ ਜਿਹੀ ਵਸਤ ਕੋਲ ਹੋਣੀ ਜੋ ਨਿਕੰਮੀ ਹੋਵੇ।

ਮੈਂ ਇਸ ਭੱਜੇ ਟੁੱਟੇ ਮੰਜੇ ਨੂੰ ਕੀ ਕਰਨਾ ਹੈ, ਸ਼ਹਿਦ ਲਾ ਕੇ ਚੱਟਣਾ ਹੈ, ਇਹ ਵੀ ਤੁਸੀਂ ਲੈ ਜਾਉ। [ਸ੍ਰੀ.

**ਸ਼ਹੁ ਪਤੀਜਣਾ**—ਭਰੋਸਾ ਬੱਝਣਾ, ਸਬਰ ਆਉਣਾ; ਰੱਜ ਹੋਣਾ।

ਜਦੋਂ ਕਿਸੇ ਨਿਕਟੀ ਦੀ ਮੌਤ ਹੁੰਦੀ ਹੈ ਤਾਂ ਤੇ ਇਉਂ ਪਤਾ ਲੱਗਦਾ ਹੈ, ਜਿਵੇਂ ਅੰਦਰ ਕੜ ਹੀ ਪਾਟ ਗਿਆ ਹੋ। ਹੌਲੀ ਹੌਲੀ ਆਪੇ ਹੀ ਸ਼ਹੁ ਪਤੀਜਣਾ ਸ਼ੁਰੂ ਹੋ ਜਾਂਦਾ ਹੈ ਤੇ ਫਿਰ ਜੀਵਨ ਆਪਣੀ ਤੋਰੇ ਤੁਰ ਪੈਂਦਾ ਹੈ। [ਸ੍ਰੀ.

ਹਾਲੀ ਸ਼ਹੁ ਪਤੀਜਿਆ ਨਹੀਂ ਜਾਪਦਾ, ਨਹੀਂ ਤੇ ਖਾਣ ਦੀ ਤੇਜ਼ੀ ਮੱਠੀ ਨਾ ਪੈ ਜਾਂਦੀ। ਹਾਲੀ ਤੇ ਉਹ ਦਬਾ ਦਬ ਖਾਈ ਜਾਂਦਾ ਹੈ। [ਸ੍ਰੀ.

**ਸ਼ਕਾਰ ਹੋਣਾ**—ਅਧੀਨ ਬੇ-ਬਸ ਹੋਣਾ, ਬੇ-ਬਸ ਹੋ ਕੇ ਧੱਕਾ ਸਹਾਰਨਾ।

ਕੁਰਬਾਨੀ ਕਰਨਾ ਜ਼ਿੰਦਗੀ ਹੈ, ਅੰਗਰੇਜ਼ ਦੇ ਵਿਰੁਧ ਲੜਨਾ ਸਮੇਂ ਦੀ ਮੰਗ ਹੈ। ਖਾਲਸਾ ਸਦਾ ਦੀਨ ਦੁਨੀਆਂ ਦਾ ਸਹਾਈ ਰਿਹਾ ਹੈ। ਅੱਜ ਹਿੰਦੋਸਤਾਨ ਦੇ ਕਰੋੜਾਂ ਭੁੱਖੇ ਕਿਸਾਨ ਮਜ਼ਦੂਰ ਅੰਗਰੇਜ਼ੀ ਜ਼ੁਲਮ ਦੇ ਸ਼ਕਾਰ ਹਨ, ਵੰਡ ਖਾਣਾ ਅਤੇ ਸਾਂਝੀ ਹਮਦਰਦੀ 'ਚ ਜਿਉਣਾ ਸਿੱਖੀ ਹੈ। [ਪੂਰਨਮਾਸ਼ੀ

**ਸ਼ਕੰਜਾ ਢਿੱਲਾ ਹੋਣਾ**— ਮਾਣ ਟੁੱਟ ਜਾਣਾ; ਸਰੀਰ ਢਿੱਲਾ ਹੋਣਾ।

ਸਾਰੀਆਂ ਆਕੜਾਂ ਅਫ਼ਸਰੀ ਨਾਲ ਹੀ ਸਨ। ਜਿਉਂ ਹੀ ਉਹ ਨੌਕਰੀ ਤੋਂ ਹਟ ਗਿਆ, ਸ਼ਕੰਜਾ ਵੀ ਢਿਲਾ ਹੋ ਗਿਆ। ਸਾਰੀ ਫੂੰ ਫੂੰ ਮੁੱਕ ਗਈ। [ਸ੍ਰੀ.

ਹੁਣ ਬੁਢੇਪਾ ਆ ਗਿਆ ਹੈ, ਸ਼ਕੰਜਾ ਢਿੱਲਾ ਹੀ ਰਹਿਣਾ ਹੈ। [ਸ੍ਰੀ.

**ਸ਼ਰਮ ਨਾਲ ਗਰਕਣਾ**—ਬਹੁਤ ਸ਼ਰਮ ਮਹਿਸੂਸ ਕਰਨੀ; ਸ਼ਰਮ ਨਾਲ ਪਾਣੀ ਪਾਣੀ ਹੋ ਜਾਣਾ।

"ਕਿਸੇ ਬਿਗਾਨੀ ਕੁੜੀ ਬਾਰੇ ਹਰ ਵੇਲੇ ਕੁਝ ਨਾ ਕੁਝ ਸੋਚੀ ਜਾਣਾ ਤੇ ਸੋਚ ਸੋਚ ਕੇ ਬੇ-ਮਤਲਬ ਹੀ ਹਵਾਈ ਕਿਲ੍ਹੇ ਉਸਾਰੀ ਜਾਣੇ ਇਹ ਕਿਤਨਾ ਜ਼ਲੀਲ ਕੰਮ ਹੈ।" ਜਿਉਂ ਜਿਉਂ ਉਸ ਦੇ ਅੰਦਰੋਂ ਕੋਈ ਏਹੋ ਜੇਹੀ ਫਿਟਕਾਰ ਆਈ ਜਾਂਦੀ, ਉਹ ਸ਼ਰਮ ਨਾਲ ਗਰਕਦਾ ਜਾ ਰਿਹਾ ਸੀ। [ਗੀ. ਬ.

**ਸ਼ਰਮ ਨਾਲ ਪਾਣੀ ਪਾਣੀ ਹੋ ਜਾਣਾ**—ਬਹੁਤ ਸ਼ਰਮ ਅਨੁਭਵ ਕਰਨਾ; ਸ਼ਰਮ ਨਾਲ ਤ੍ਰੇਲੀ ਆ ਜਾਣੀ।

ਨਾ ਅੜੀਏ ਚੰਪਾ, ਇਹ ਗੱਲਾਂ ਨਾ ਯਾਦ ਕਰਾ। ਮੇਰੇ ਦਿਲ ਨੂੰ ਕੁਝ ਹੁੰਦਾ ਏ। ਸੱਚੀ ਮੈਂ ਆਪ ਸ਼ਰਮ ਨਾਲ ਪਾਣੀ ਪਾਣੀ ਹੋ ਜਾਨੀ ਆਂ, ਜਦ ਖਿਆਲ ਔਂਦਾ ਏ ਕਿ ਮੈਂ ਉਸ ਵਿਚਾਰੇ ਨੂੰ ਕਿੰਨੀਆਂ ਗਾਲ੍ਹਾਂ ਕੱਢੀਆਂ ਸਨ। [ਜੀਵਨ ਸੰਗਰਾਮ

**ਸਾਹ ਆਉਣਾ**—ਵੇਹਲ ਮਿਲਣੀ।

ਕਾਫ਼ੀ ਚਿਰ ਪਿਛੋਂ ਜਦੋਂ ਰਾਜਪੂਤਾਨੇ ਵਿਚ ਰਾਜ ਸੰਸਥਾ ਕਾਇਮ ਹੋਈ, ਅਤੇ ਲੜਨ ਭਿੜਨ ਤੋਂ ਪਿੱਛੋਂ ਉੱਥੋਂ ਦੇ ਰਾਜਿਆਂ ਨੂੰ ਜ਼ਰਾ ਸਾਹ ਆਇਆ, ਤਾਂ ਉਹਨਾਂ ਨੇ ਕਾਂਗੜਾ-ਸਕੂਲ ਦੇ ਚਿੱਤ੍ਰਕਾਰਾਂ ਨੂੰ ਸੱਦ ਕੇ ਉਹਨਾਂ ਦੀ ਚਿਤ੍ਰਕਲਾ ਨਾਲ ਆਪਣੇ ਮਹਲ-ਮਾੜੀਆਂ ਤੇ ਮੰਦਰਾਂ ਨੂੰ ਸ਼ਿੰਗਾਰਨਾ ਸ਼ੁਰੂ ਕੀਤਾ। ਉਥੇ ਵੱਸ ਜਾਣ ਨਾਲ ਸਮਾਂ ਪਾ ਕੇ ਇਹਨਾਂ ਚਿੱਤ੍ਰਕਾਰਾਂ ਦੀ ਇਕ ਨਵੀਂ ਸ਼ਾਖ ਚਲ ਪਈ। [ਲੋਕ ਸਾਹਿਤ

**ਸਾਹ ਸਤ ਮੁਕਾ ਦੇਣਾ**—ਬਹੁਤ ਘਬਰਾਹਟ ਵਿਚ ਪਾ ਦੇਣਾ।

...ਪਰ ਜਦੋਂ ਹੀ ਸਰਲਾ ਦੀ ਪ੍ਰੇਮ ਬੇਹਬਲਤਾ ਨੂੰ ਹੱਦ ਤੋਂ ਅਗਾਂਹ ਵੱਧਦੀ ਵੇਖ ਕੇ ਜਗਤ ਸਿੰਘ ਰਤਾ ਕੁ ਆਪਣੀ ਵਿਆਖਿਆ ਦਾ ਪਾਸਾ ਪਲਟਦਾ ਸੀ, ਸਰਲਾ ਦੀ ਚੁਭੰਨੀ ਨਜ਼ਰ ਝੱਟ ਪੱਟ ਉਸ ਦੇ ਚਿਹਰੇ ਤੇ ਜਾ ਪੈਂਦੀ ਤੇ ਨਾਲ ਹੀ ਜਗਤ ਸਿੰਘ ਦਾ ਸਾਹ ਸਤ ਮੁਕਾ ਦੇਂਦੀ ਸੀ। [ਫ਼. ਫ਼.

**ਸਾਹ ਸੁੱਕ ਜਾਣਾ**—ਬਹੁਤ ਸਹਮ ਜਾਣਾ।

ਭਾਵੇਂ ਉਹਨਾਂ ਵਿਚੋਂ ਕਈ ਸਮਝਦੇ ਸਨ ਕਿ ਜ਼ਮਾਲੇ ਬਤਖ਼ ਨਹੀਂ ਚੁਰਾਈ, ਪਰ ਇਹ ਆਖਣ ਦੀ ਦਲੇਰੀ ਕੌਣ ਕਰੇ ? ਉਹਨਾਂ ਗਰੀਬਾਂ ਦਾ ਆਪਣਾ ਸਾਹ ਸੁੱਕਾ ਹੋਇਆ ਸੀ। ਮਾਲਕਾਂ ਨੇ ਅੱਜ ਸਭ ਮੁਜ਼ਾਰਿਆਂ ਨਾਲ ਨਵੇਂ ਪਟੇ ਕਰਨੇ ਸਨ। ਉਹਨਾਂ ਦੀ ਤਾਂ ਆਪਣੀ ਕਿਸਮਤ ਦਾ ਅੱਜ ਫ਼ੈਸਲਾ ਹੋਣਾ ਸੀ, ਉਹ ਕਿਸੇ ਦੀ ਮੁਸੀਬਤ ਗਲ ਕਿਉਂ ਪੁਆਂਦੇ ?

[ਲੋਕ ਸਾਹਿੱਤ

**ਸਾਹ ਸੁਕਾਈ ਰੱਖਣਾ**—ਸਹਿਮ ਪਾਈ ਰੱਖਣਾ; ਡਰਾਈ ਰੱਖਣਾ।

ਅੱਜ ਦੁਨੀਆਂ ਉਤੇ ਲੋਕਾਂ ਦੀ ਮੰਦਹਾਲੀ ਦਾ ਮੂਲ ਕਾਰਨ ਇਹ ਹੈ ਕਿ ਗਿਣਤੀ ਦੇ ਸਰਮਾਏਦਾਰ ਤੇ ਅਹਿਲਕਾਰ ਰਲ ਕੇ ਲੋਕਾਂ ਦੀ ਕਮਾਈ ਦਾ ਅਧਿਓਂ ਬਹੁਤਾ ਹਿੱਸਾ ਉਹਨਾਂ ਦੇ ਬਚਾਓ ਦਾ ਪਖੰਡ ਕਰ ਕੇ, ਕੁਝ ਸਾੜ ਫੂਕ ਦੇਂਦੇ ਤੇ ਕੁਝ ਆਪ ਉੜਾ ਲਿਜਾਂਦੇ ਹਨ ਤੇ ਲੋਕਾਂ ਦੇ ਸਾਹ ਲੜਾਈ ਦੇ ਸਹਿਮ ਨਾਲ ਸੁਕਾਈ ਰੱਖਦੇ ਹਨ। [ਪ੍ਰੀਤ ਲੜੀ

**ਸਾਹ ਚੜ੍ਹਨਾ**—ਹਫ਼ ਜਾਣਾ।

ਭਾਰੇ ਪੱਥਰ ਨਲਕੇ ਨੂੰ ਉਹ ਸਾਰਾ ਜ਼ੋਰ ਲਾ ਕੇ ਗੇੜ ਰਹੀ ਸੀ। ਧੁੱਪ ਨਾਲ ਉਸ ਦੇ ਗੋਰੇ ਮੁਖੜੇ ਦਾ ਰੰਗ ਬਨਾਤ ਵਰਗਾ ਹੁੰਦਾ ਜਾਂਦਾ ਸੀ। ਜਿਸ ਨਾਲ ਉਸ ਦੀ ਸੁੰਦਰਤਾ ਹੋਰ ਵੀ ਨਿੱਖਰ ਆਈ ਸੀ।

[ਗ਼ਰੀਬ ਦੀ ਦੁਨੀਆਂ

**ਸਾਹ ਨਾ ਲੈਣ ਦੇਣਾ**—ਸੁਖੀ ਜੀਵਨ ਨਾਂਹ ਹੋਣ ਦੇਣਾ।

ਚੜ੍ਹੇ ਸੂਰਜ ਨਵੇਂ ਖ਼ੂਨ, ਨਵੇਂ ਬਖੇੜੇ, ਹਾਕਮ ਆਪਣੇ ਸੁੱਖਾਂ ਵਿਚ ਮਸਤ, ਗਿਲਜੇ ਪਠਾਨਾਂ ਦੀਆਂ ਲੁੱਟਾਂ ਸਾਹ ਨਾ ਲੈਣ ਦੇਣ। [ਚ. ਵ.

**ਸਾਹ ਨਾਲ ਸਾਹ ਰਲਣਾ**—ਸੌਖਾ ਸਾਹ ਆਉਣਾ; ਘਬਰਾਹਟ ਮੁੱਕਣੀ।

ਰੇਲ ਦੇ ਸਫ਼ਰ ਵਿਚ ਪ੍ਰੀਤਮ ਸਿੰਘ ਦਾ ਦਿਲ ਸਾਰੇ ਰਾਹ ਕਿਸੇ ਆਉਣ ਵਾਲੇ ਦੁੱਖਦਾਈ ਦ੍ਰਿਸ਼ ਦੀ ਸੰਭਾਵਨਾ ਨਾਲ ਧੜਕਦਾ ਰਿਹਾ ਸੀ। ਉਹ ਜਾਣਦਾ ਸੀ ਕਿ ਸਾਡੇ ਰਿਵਾਜ ਅਨੁਸਾਰ ਕਿਸੇ ਨੂੰ ਤਾਰ ਓਦੋਂ ਹੀ ਦਿੱਤੀ ਜਾਂਦੀ ਹੈ ਜਦੋਂ ਕੋਈ ਬਹੁਤਾ ਹੀ ਮੁਸੀਬਤ ਦਾ ਸਮਾਂ ਹੋਵੇ। ਪਰ ਜਦ ਉਹ ਘਰ ਪੁੱਜਾ ਉਸ ਦੇ ਸਾਹ ਨਾਲ ਸਾਹ ਰਲਿਆ। ਘਰ ਵਿਚ ਸੁੱਖ ਸਾਂਦ ਸੀ। [ਪਿ. ਦ੍ਰ.

**ਸਾਹ ਨਾਲ ਸਾਹ ਨਾਂਹ ਰਲਣਾ**—ਘਬਰਾਹਟ ਜਾਂ ਥਕੇਵੇਂ ਦੇ ਕਾਰਨ ਕਾਹਲੀ ਕਾਹਲੀ ਸਾਹ ਲੈਣਾ।

ਬੁੱਢੜਾ ਸੜਕ ਦੇ ਵਿਚਕਾਰ ਤੁਰ ਰਿਹਾ ਸੀ। ਅੱਗੋਂ ਮੋਟਰ ਆ ਗਈ ਤੇ ਉਸ ਨੇ ਪੀਪੂੰ ਵਜਾਇਆ। ਪਿੱਛੋਂ ਇਕ ਟਾਂਗੇ ਵਾਲੇ ਨੇ ਪਰਾਣੀ ਪਹੀਏ ਦੇ ਘਰਾਂ ਵਿੱਚ ਅੜਾ ਕੇ ਕਿਰੜ ਕਿਰੜ ਦੀ ਵਾਜ ਕੱਢੀ। ਬੁੱਢੜੇ ਨੂੰ ਹੱਥਾਂ ਪੈਰਾਂ ਦੀ ਪੈ ਗਈ। ਬੁੱਢੜਾ ਹੁਣ ਕਦੇ ਮੋਟਰ ਵਲ ਭੱਜੇ ਤੇ ਕਦੇ ਟਾਂਗੇ ਵਲ। ਵਿਚਾਰੇ ਦਾ ਬੁਰਾ ਹਾਲ ਹੋ ਰਿਹਾ ਸੀ। ਭੱਜ ਭੱਜ ਕੇ ਹਫ਼ ਗਿਆ। ਪੱਗ ਲਹਿ ਕੇ ਗਲ ਵਿਚ ਪੈ ਗਈ। ਸਾਹ ਨਾਲ ਸਾਹ ਨਹੀਂ ਸੀ ਰਲਦਾ ਵਿਚਾਰੇ ਦਾ। ਬੁਰੀਂ ਹਾਲੀਂ ਉਸ ਦੀ ਜਾਨ ਬਚੀ। [ਕੰਵਲ

**ਸਾਹ ਪੀਤਾ ਜਾਣਾ**—ਡਰ ਜਾਣਾ; ਝਿਝਕਿਆ; ਖਾਮੋਸ਼।

ਪੜ੍ਹਨ ਵਿਚ ਜੀ ਨ ਲੱਗੇ, ਬੰਨ੍ਹ ਬੰਨ੍ਹ ਉਸਤਾਦ ਬਹਾਵੇ।
ਕਮਜ਼ੋਰ ਦੁੱਧ ਦੀ ਦੰਦੀ, ਲੋਹੇ ਦੇ ਚਣੇ ਚਬਾਵੇ।
ਲਟਲਟ ਪੰਛੀ ਨੂੰ ਰਟਦਿਆਂ, ਸਾਹ ਹਰਦਮ ਰਹਿੰਦਾ ਪੀਤਾ।
ਇਹ ਜ਼ਹਿਰ ਪਿਆਲਾ ਓੜਕ ਮਰ ਭਰ ਕੇ ਮਿੱਠਾ ਕੀਤਾ। [ਚੰ. ਵਾ.

**ਸਾਹ ਲੈਣਾ**—ਸਬਰ ਕਰਨਾ; ਉਡੀਕ ਕਰਨਾ।

ਜਿਸ ਨੇ ਹੱਥਾਂ ਮੇਰਿਆਂ ਤੇ ਰੰਗ ਜਮਾਣਾ,
ਉਹ ਮਹਿੰਦੀ ਦਾ ਬੂਟੜਾ ਹੈ ਅਜੇ ਅਵਾਣਾ,
ਜਿਸ ਦੇ ਚਿੱਟੇ ਦੰਦ ਦਾ ਮੈਂ ਚੂੜਾ ਪਾਣਾ,
ਉਹ ਹਥਣੀ ਵਿਚ ਬੇਲਿਆਂ ਵਤੇ ਅਲਬੇਲੀ,
ਸਾਹ ਲੈ ਮੌਤੇ ਕਾਹਲੀਏ, ਮੈਂ ਅਜੇ ਨਾ ਵਿਹਲੀ।

[ਸਾਵੇ ਪੱਤਰ

**ਸਾਹਨਾਂ ਦਾ ਭੇੜ**—ਤਕੜੇ ਬੰਦਿਆਂ ਦਾ ਆਪੋ ਵਿਚ ਝਗੜਾ ਜਿਸ ਵਿਚ ਕਿਸੇ ਮਾੜੇ ਬੰਦੇ ਉੱਤੇ ਭੀ ਬਿਪਤਾ ਆ ਜਾਣ ਦਾ ਡਰ ਹੋਵੇ।

ਪਰਧਾਨ ਤੇ ਸਕੱਤਰ ਦੀ ਆਪੋ ਵਿਚ ਟੱਕਰ ਹੈ। ਇਸ ਸਾਹਨਾਂ ਦੇ ਭੇੜ ਵਿਚ ਮੇਰੀ ਤਨਖਾਹ ਦੇ ਕੱਟੇ ਜਾਣ ਦਾ ਡਰ ਹੈ। [ਸੰ.

**(ਕਿਸੇ ਦੇ) ਸਾਹਮਣੇ ਹੋ ਪੈਣਾ**—ਅੱਗੋਂ ਬੋਲ ਪੈਣਾ ; ਜਵਾਬ ਦੇਣੇ ਤੇ ਗੱਲ ਨਾ ਮੰਨਣੀ।

ਕਹੇ ਭੈੜੇ ਇਹ ਜ਼ਮਾਨੇ ਆ ਗਏ ਜੋ ਪੁੱਤਰ ਹੀ ਮਾਂ ਪਿਉ ਦੇ ਸਾਹਮਣੇ ਹੋਣ ਲੱਗੇ। ਅਸੀਂ ਕਾਹਨੂੰ ਕਦੀਂ ਇਹੋ ਜਿਹੀਆਂ ਗੱਲਾਂ ਵੇਖੀਆਂ ਸੁਣੀਆਂ ਸੀ। [ਸ਼.

**ਸਾਹਮਣੇ ਚਿਖਾ ਬਾਲ ਲੈਣੀ**—ਇਕ ਵਹੁਟੀ ਦੇ ਜੀਊਂਦਿਆਂ ਉਸ ਦੇ ਸਾਹਮਣੇ ਦੂਜਾ ਵਿਆਹ ਕਰ ਲੈਣਾ।

ਇਹ ਅੰਨ੍ਹਾ ਰੋਗੀ ਬੁੱਢਾ ਉਹੋ ਭਾਗ ਸਿੰਘ ਹੈ, ਜਿਸਨੂੰ ਸਿੰਘਪੁਰ ਦਾ ਰਾਜਾ ਕਿਹਾ ਜਾਂਦਾ ਸੀ, ਤੇ ਜਦੋਂ ਇਹ ਪਿੰਡ ਆਉਂਦਾ ਸੀ ਤਾਂ ਸਾਰਾ ਪਿੰਡ ਅਰਦਲ ਵਿਚ ਚਲਦਾ ਸੀ। ਪਰ ਜੱਟ ਨੇ ਪੁੱਠੀਆਂ ਚੁੱਕ ਲਈਆਂ। ਮੁਫ਼ਤ ਦੀ ਮਾਇਆ ਮਿਲੀ ਸੀ, ਸੰਭਾਲੀ ਨਾ ਗਈ। ਜਿਸ ਦੇਵੀ ਨੇ ਇਸ ਨੂੰ ਸਭ ਕੁਝ ਦਿੱਤਾ ਸੀ, ਉਸ ਦੇ ਸਾਹਮਣੇ ਹੀ ਇਸ ਨੇ ਚਿਖਾ ਚੁੱਕ ਬਾਲੀ ਤੇ ਆਪਣੀ ਤਾਕਤ ਦੀ ਹੈਂਕੜ ਵਿਚ ਇਕ ਗ਼ਰੀਬ ਭਰਾ ਦਾ ਝੁੱਗਾ ਚੌੜ ਕਰ ਦਿੱਤਾ। ਹੋਰ ਭੀ ਕਈ ਕੁਝ ਕੀਤਾ ਹੋਣਾ ਏ। ਭਲਾ ਜਦੋਂ ਕੋਈ ਜ਼ੋਰ ਵਿਚ ਆਇਆ ਹੋਇਆ ਹੋਵੇ, ਤਾਂ ਫ਼ਰਕ ਥੋੜ੍ਹਾ ਕਰਦਾ ਏ? [ਕੰਵਲ

**ਸਾਹਾ ਬੱਝਣਾ**—ਵਿਆਹ ਦਾ ਦਿਨ ਮੁਕੱਰਰ ਹੋਣਾ।

ਹੁਣ ਤੇ ਦਿਨ ਅੱਗੇ ਪਿੱਛੇ ਨਹੀਂ ਹੋ ਸਕਦਾ, ਸਾਹਾ ਬੱਝਾ ਹੋਇਆ ਅੱਗੋਂ ਪਿੱਛੇ ਕਰਨਾ ਠੀਕ ਨਹੀਂ ਹੁੰਦਾ। [ਸੰ.

**ਸਾਹੀਂ ਸਾਹ ਲੈਣਾ**—ਬਹੁਤ ਪਿਆਰ ਕਰਨਾ।

ਸੁਪ੍ਰਟੈਂਡੈਂਟ ਨੇ ਅੰਮ੍ਰਿਤ ਨੂੰ ਝਾੜਿਆ, 'ਧੀਆਂ ਏਦਾਂ ਕਰਦੀਆਂ ਚੰਗੀਆਂ ਨਹੀਂ ਲੱਗਦੀਆਂ। ਤੇਰਾ ਉਸ ਲਈ ਬੈਂਤ ਖਾਣਾ ਸਾਡੇ ਲਈ ਬੜੀ ਨਮੋਸ਼ੀ ਦਾ ਘਰ ਹੈ।' ਅੰਮ੍ਰਿਤ ਹੋਰ ਚਮਕੀ, "ਮੈਂ ਹੀ ਤਾਂ ਨਹੀਂ ਉਸ ਤੇ ਤਰਸ ਖਾਂਦੀ, ਸਾਰੀਆਂ ਖਾਂਦੀਆਂ ਨੇ। ਚਪੜਾਸਣ ਨਹੀਂ ਮਹੀਨੇ ਵਿਚ ਕਈ ਦਿਨ ਉਸ ਨੂੰ ਰੋਟੀ ਖੁਆਂਦੀ? ਕੀ ਪ੍ਰੈਜ਼ੀਡੈਂਟ ਦੀਆਂ ਧੀਆਂ ਉਸ ਦੀ ਸਾਹੀਂ ਸਾਹ ਨਹੀਂ ਲੈਂਦੀਆਂ ਜਿਨ੍ਹਾਂ ਨੂੰ ਉਹ ਪੜ੍ਹਾਂਦਾ ਭੀ ਹੈ? [ਜੀਵਨ ਹੰਝੂ

**ਸਾਹੋ ਸਾਹ ਹੋ ਜਾਣਾ**—ਹਫ਼ ਜਾਣਾ।

ਉਸਤਾਦ ਜੀ ਕੁਝ ਟੀਕਾ ਟਿੱਪਣੀ ਕਰਨੀ ਚਾਹੁੰਦੇ ਸਨ ਪਰ ਚੁੱਪ ਹੀ ਕਰ ਗਏ ਕਿ ਕਿਤੇ ਕੋਈ ਇਹ ਨਾ ਆਖ ਦੇਵੇ ਕਿ ਐਡੇ ਵੱਡੇ ਭਾਰੇ ਸਰੀਰ ਵਾਲਾ, ਜਿਹੜਾ ਦੋ ਮੀਲ ਪੈਦਲ ਨਹੀਂ ਤੁਰ ਸਕਦਾ ਤੇ ਦੋ ਫ਼ਰਲਾਂਗ ਨੱਸਿਆਂ ਸਾਹੋ ਸਾਹ ਹੋ ਜਾਂਦਾ ਹੈ, ਪਾਕਿਸਤਾਨ ਬਣਨ ਵਿਚ ਕੀ ਰੁਕਾਵਟਾਂ ਪਾ ਸਕਦਾ ਹੈ। [ਸੰ.

**ਸਾਕ ਲੱਗਣਾ, ਕੁਝ ਲੱਗਣਾ**—ਸੰਬੰਧੀ ਹੋਣਾ।

ਮੇਰਾ ਉਸ ਕੀ ਲੱਗਣਾ ਹੈ, ਕੇਵਲ ਉਸ ਨੂੰ ਗਰੀਬ ਸਮਝ ਕੇ ਉਸ ਦੀ ਮਦਦ ਕੀਤੀ ਹੈ। [ਸੰ.

**ਸਾਖੀ ਭਰਨੀ**—ਹਾਮੀ ਭਰਨੀ, ਸਲਾਹੁਣ ਦਾ ਕਾਰਣ ਬਣਨਾ ; ਸਬੂਤ ਦੇਣਾ ; ਪ੍ਰੋੜ੍ਹਤਾ ਕਰਨੀ।

ਉਸ ਦੇ ਤਨ ਦੇ ਕੱਪੜੇ ਭਾਵੇਂ ਸਾਦ ਮੁਰਾਦੇ ਤੇ ਸਸਤੇ ਭਾ ਦੇ ਹਨ। ਪਰ ਇਨ੍ਹਾਂ ਦਾ ਸੁਚੱਜਾ ਪਹਿਰਾਵਾ ਤੇ ਇਨ੍ਹਾਂ ਦੀ ਧਿਆਨ ਭਰੀ ਸਫ਼ਾਈ ਨੇ ਜਿੱਥੇ ਉਹਦੇ ਸੁਹੱਪਣ ਨੂੰ ਚਾਰ ਚੰਨ ਲਾ ਦਿੱਤੇ ਹਨ, ਉਥੇ ਉਸ ਦੇ ਗੁਣਾਂ ਦੀ ਵੀ ਸਾਖੀ ਭਰਦੇ ਹਨ। [ਗ਼ਰੀਬ ਦੀ ਦੁਨੀਆਂ

**ਸਾਂਗ ਕੱਢਣਾ**—ਕਿਸੇ ਦੀ ਨਕਲ ਬਣਾ ਕੇ ਬਜ਼ਾਰਾਂ ਵਿਚ ਫਿਰਨਾ।

ਦੁਸਹਿਰੇ ਦੇ ਦਿਨਾਂ ਵਿਚ ਰਾਮ ਜੀ ਤੇ ਸੀਤਾ ਜੀ ਦੇ ਸਾਂਗ ਕੱਢੇ ਜਾਂਦੇ ਹਨ। ਲੋਕੀ ਉਨ੍ਹਾਂ ਸਾਹਮਣੇ ਮੱਥੇ ਟੇਕਦੇ ਤੇ ਪੈਸੇ ਚੜ੍ਹਾਉਂਦੇ ਹਨ। [ਸੰ.

**ਸਾਂਗ ਪੈਣਾ**—ਪੀੜ ਪੈਣੀ ; ਦੁੱਖ ਹੋਣਾ ; ਬਰਛੀ ਵੱਜਣੀ।

ਉਸ ਨੂੰ ਅਚਣ ਚੇਤ ਐਸੀ ਸਾਂਗ ਪਈ ਕਿ ਪੁੱਠਾ ਹੋ ਗਿਆ। [ਸੰ.

**ਸਾਂਗ ਭਰਨਾ**—ਵਿਖਾਵਾ ਕਰਨਾ।

ਉਹ ਸਦਾ ਹੀ ਪਤੀ ਦੇ ਸਾਹਮਣੇ ਹੱਸਣ ਮੁਸਕ੍ਰਾਉਣ ਦਾ ਸਾਂਗ ਭਰਦੀ ਰਹੀ, ਜਿਸ ਦੇ ਪਿੱਛੇ ਉਸ ਦੀ ਜ਼ਿੰਦਗੀ ਘੁੱਟ ਘੁੱਟ ਕੇ ਸਾਹ ਭਰਦੀ ਰਹੀ। [ਚਿੜ੍ਹਕਾਰ

**ਸਾਂਗ ਰਚਣਾ**—ਠਗੀ ਦੀ ਚਾਲ ਚੱਲਣੀ ।

"ਬੱਸ ਅੱਜ ਐਸਾ ਸਾਂਗ ਰਚਾਂਗਾ, ਤੇ ਐਸੀ ਚਾਲ ਚਲਾਂਗਾ, ਕਿ ਉਸ ਦਾ ਦਿਲ, ਪਾਰੇ ਵਾਂਗ ਥਰਕਣ ਲੱਗ ਪਵੇਗਾ ਤੇ ਉਸ ਦੀਆਂ ਕੋਮਲ ਬਾਹਵਾਂ ਮੇਰੇ ਲਈ ਪੱਸਰ ਜਾਣਗੀਆਂ।..." [ਫ਼. ਫ਼.

**ਸਾਂਗ ਲਾਉਣਾ**—ਨਕਲ ਕਰਨੀ ।

ਉਹ ਜਰਾ ਥਥਲਾਂਦਾ ਹੈ, ਇਸ ਲਈ ਜਮਾਤ ਦੇ ਹੋਰ ਮੁੰਡੇ ਉਸ ਦੀਆਂ ਸਾਂਗਾਂ ਲਾਉਂਦੇ ਹਨ । ਜਿਸ ਦਾ ਸਿੱਟਾ ਇਹ ਹੋ ਰਿਹਾ ਹੈ ਕਿ ਉਸ ਦੇ ਮਨ ਵਿਚ ਸਕੂਲ ਲਈ ਘ੍ਰਿਣਾ ਹੁੰਦੀ ਜਾ ਰਹੀ ਹੈ । [ਸਿ.

**ਸਾਂਝ ਗੰਢ ਲੈਣੀ**—ਮਿੱਤ੍ਰਤਾ ਪਾ ਲੈਣੀ ।

ਬਚਨੀ ਲਈ ਰੂਪ ਨੂੰ ਮਿਲਣ ਦੀ ਵਿਹਲ ਮਸੀਂ ਹੱਥ ਲੱਗੀ ਸੀ । ਉਸ ਰੂਪ ਦੀ ਗੁਵਾਂਢਣ ਰਾਜੀ ਮਿਰਾਸਣ ਨਾਲ ਚੰਗੀ ਸਾਂਝ ਗੰਢ ਲਈ ਸੀ । ਬਚਨੀ ਨੇ ਰੂਪ ਨਾਲ ਮੁਹੱਬਤ ਪਾਉਣ ਲਈ ਪਹਿਲੋਂ ਹੀ ਰਾਜੀ ਨਾਲ ਗੱਲ ਗਿਣੀ ਮਿੱਥੀ ਸੀ । ਪਰ ਮਰਾਸਣ ਰੂਪ ਨੂੰ ਹਾਲੇ ਨਰਮ ਜਾਣ ਕੇ ਡਰਦੀ ਕੁਝ ਨਹੀਂ ਸੀ ਆਖ ਸਕੀ । [ਪੂਰਨਮਾਸ਼ੀ

**ਸਾਂਝ ਤੋੜਨੀ**—ਸੰਬੰਧ ਮੁਕਾ ਲੈਣਾ ।

"...ਇਸ ਤੋਂ ਛੁੱਟ ਹਿੰਦੂਆਂ ਨਾਲੋਂ ਰੋਟੀ ਬੇਟੀ ਦੀ ਸਾਂਝ ਤੋੜਨ, ਤੇ ਮੁਸਲਮਾਨਾਂ ਦੇ ਪਰਛਾਵੇਂ ਤੋਂ ਬਚਾਉਣ ਲਈ ਵੀ ਆਪ ਨੇ ਆਪਣੇ ਮਜ਼ਹਬ ਦੀ ਕੋਈ ਘੱਟ ਸੇਵਾ ਨਹੀਂ ਕੀਤੀ । [ਫ਼. ਫ਼.

**ਸਾਂਝ ਪਾ ਲੈਣੀ**—ਸਦਾ ਦਾ ਸਾਥੀ ਬਣਾ ਲੈਣਾ ।

ਕੁਸਮ ਨੇ ਤਾਂ ਮੈਨੋ ਨਾਲ ਸਾਂਝ ਪਾ ਲਈ, ਤੇ ਐਸੀ ਸਾਂਝ ਕਿ ਜਿਸ ਨੂੰ ਸ਼ਾਇਦ ਮੌਤ ਤੋਂ ਬਿਨਾਂ ਇਸ ਦੁਨੀਆਂ ਵਿਚ ਕੋਈ ਨ ਛੁੜਾ ਸਕੇ । [ਚਿੱਤ੍ਰਕਾਰ

**ਸਾਂਝ ਪੈਦਾ ਹੋਣੀ**—ਮੇਲ ਜੋਲ ਦਾ ਪ੍ਰਬੰਧ ਹੋ ਜਾਣਾ ।

ਦੋ, ਚਾਰ, ਦਸ ਦਿਨਾਂ ਬਾਦ ਇਸ ਡਾਕਟਰ ਦੀ ਨਾਂ ਕੇਵਲ ਇਕ ਡਾਕਟਰ ਦੀ ਹੈਸੀਅਤ ਵਿਚ ਏਸ ਘਰ ਨਾਲ ਸਾਂਝ ਪੈਦਾ ਹੋ ਗਈ ਸਗੋਂ ਮਿੱਤ੍ਰਤਾ ਦੀ ਵੀ ।
[ਚਿੱਤ੍ਰਕਾਰ

**ਸਾਢ ਸਤੌੜ ਲੱਗਣਾ**—ਗੂੜ੍ਹਾ ਸਾਕ ਸੰਬੰਧੀ ਹੋਣਾ ।

ਉਹਨਾਂ ਨੂੰ ਦੇ ਗਿਆ ਸ਼ੁਗਲ ਦਾ ਇਕ ਹੋਰ ਮਸਾਲਾ—'ਵੀਹਵੀਂ ਸਦੀ ਦੇ ਮਜਨੂੰ ਬਾਰੇ ਨਵੀਆਂ ਨਵੀਆਂ ਰਾਵਾਂ ਦੇਣ ਦਾ,—"ਭਲਾ ਇਸ ਪਾਗਲ ਨੂੰ ਕੋਈ ਪੁੱਛੇ, ਤੇਰਾ ਉਹ ਕਿਧਰ ਦਾ ਸਾਢ ਸਤੌੜ ਲੱਗਦਾ ਸੀ ਜੋ ਕਲਕੱਤੇ ਤੱਕ ਖਾਕ ਛਾਣਦਾ ਫਿਰਿਉਂ... ।"
[ਸੈ.

**(ਅਕਲ ਨੂੰ) ਸਾਣ ਚਾੜ੍ਹਨੀ**—ਅਕਲ ਨੂੰ ਤੇਜ਼ ਕਰਨਾ ।

ਵਿਦਿਆ ਆਖੇ ਅਕਲ ਨੂੰ ਮੈਂ ਸਾਣ ਚੜ੍ਹਾਵਾਂ,
ਦੱਬੇ ਦਾਨੇ ਦਾਨਿਆਂ ਦੇ ਹੱਥ ਫੜਾਵਾਂ ।
ਇਕ ਅੜੇਸੇ ਕਲਮ ਦੀ, ਤਖਤੇ ਉਲਟਾਵਾਂ,
ਧਰਮ, ਨਿਆਂ, ਤੇ ਰੱਬ ਨੂੰ ਮੈਂ ਹੀ ਸਮਝਾਵਾਂ ।
[ਚੈ. ਵਾ.

**ਸਾਥ ਦੇਣਾ**—ਤੋੜ ਤੱਕ ਸਹਾਈ ਹੋਣਾ ।

ਹਰ ਤਰ੍ਹਾਂ ਨਾਲ ਸੋਚਦਾ ਹੁੰਦਾ ਸੀ, ਕਿਸੇ ਐਸੇ ਢੰਗ ਵਿਚ, ਜਿਸ ਨਾਲ ਪੂਰਾ ਇਕ ਮਹੀਨਾ ਉਸ ਦੀ ਜੇਬ ਵਿੱਚਲੀ ਇਹ ਰਕਮ ਉਸ ਦਾ ਸਾਥ ਦੇ ਸਕੇ, ਉਸ ਦੇ ਘਰ ਦੀਆਂ ਲੋੜਾਂ ਪੂਰੀਆਂ ਕਰ ਸਕੇ । [ਮ. ਧ.

**ਸ਼ਾਨ ਨੂੰ ਵੱਟਾ ਲਾਉਣਾ**—ਬਦਨਾਮੀ ਕਰਾਉਣੀ ; ਕਲੰਕਿਤ ਕਰਨਾ ।

ਮੌਲਵੀ ਹੁਰੀਂ ਸੰਘ ਪਾੜ ਪਾੜ ਕਹਿ ਰਹੇ ਸਨ, "ਇਸਲਾਮ ਦੇ ਨਾਂ ਤੇ ਮਰ ਮਿਟਣ ਦਾ ਵੇਲਾ ਆ ਗਿਆ ਹੈ, ਕਾਫ਼ਰਾਂ ਨੇ ਅੱਤ ਚੁੱਕ ਲਈ ਹੈ । ਹੁਣ ਹੋਰ ਜਰਨਾ, ਦੀਨ ਇਸਲਾਮ ਦੀ ਸ਼ਾਨ ਨੂੰ ਵੱਟਾ ਲਾਉਣਾ ਹੈ।"
[ਫ਼. ਫ਼.

**ਸਾਬਤ ਕਦਮ ਰਹਿਣਾ**—ਜੀਵਨ ਵਿਚ ਆਪਣੇ ਅਸੂਲ ਤੇ ਆਚਰਨ ਨੂੰ ਨਾ ਛੱਡਣਾ ।

ਇਹ ਜੀਵਨ ਕਠਨ ਘਾਟੀ ਹੈ । ਇਸ ਵਿਚ ਸਾਬਤ ਕਦਮ ਰਹਿਣਾ ਕਠਨ ਹੈ । ਕਦਮ ਕਦਮ ਤੇ ਲਾਲਚ ਹੈ ਤੇ ਤਿਲਕਣ ਦੇ ਮੌਕੇ ਹਨ । [ਸਿ.

**ਸ਼ਾਮਤ ਆ ਜਾਣੀ**—ਬਹੁਤ ਦੁੱਖੀ ਹੋ ਜਾਣਾ, ਮਾਰ ਕੁਟਾਈ ਹੋਣੀ ; ਤੰਗ ਕੀਤੇ ਜਾਣਾ ।

ਸਾਰਾ ਦਿਨ ਘਰ ਦੀ ਉੱਤੜ-ਗੁਤੜੀ ਵਿਚ ਲੰਘ ਜਾਂਦਾ ਏ, ਜੇ ਜ਼ਰਾ ਦੋ ਘੜੀਆਂ ਕਿਤੇ ਕੁੜੀਆਂ ਨਾਲ ਬਹਿ ਜਾਵਾਂ ਤਾਂ ਮੇਰੀ ਸ਼ਾਮਤ ਆ ਜਾਂਦੀ ਏ । ਸੱਸ ਮੇਰਾ ਉਹ ਹਾਲ ਕਰਦੀ ਏ ਕਿ ਰਹੇ ਰਬ ਦਾ ਨਾਂ ।
[ਸੁ.

**(ਕਿਸੇ ਕੰਮ ਦੀ) ਸਾਰ ਲੈਣੀ**—(੧) ਖਬਰ ਅਤਰ ਰੱਖਣੀ ; (੨) ਛੱਡਿਆ ਕੰਮ ਮੁੜ ਅਰੰਭ ਕਰਨਾ।

ਨਾ! ਵੇਖੋਂ! ਕੰਮ ਨਾ ਧੰਦਾ ਨਾ, ਸਵੇਰ ਦੀ ਬੈਠੀ ਕੱਤਦੀ ਏ, ਹੁਣ ਰਾਤ ਪੈਣ ਲੱਗੀ ਏ, ਜੇ ਆਖਿਆ ਪਈ ਉੱਠ ਕੇ ਹੱਕੇ ਚੁੱਲ੍ਹੇ ਦੀ ਸਾਰ ਲੈ, ਦਾਲ ਭਾਜੀ ਚਾੜ੍ਹ ਤੇ ਰੋਣ ਬਹਿ ਗਈ ਏ। [ਸੁ.

**ਸਾਰੀ ਤਾਣੀ ਉਲਝੀ ਹੋਣੀ**—ਸਾਰਾ ਪ੍ਰਬੰਧ ਹੀ ਵਿਗੜਿਆ ਹੋਣਾ, ਹਰ ਥਾਂ ਨੁਕਸ ਹੋਣੇ।

ਡਿਸਟ੍ਰਿਕਟ ਬੋਰਡ ਵਿਚ ਜਾ ਕੇ ਫੁਰਮਾਨ ਨੇ ਵੇਖ ਲਿਆ ਕਿ ਨਜ਼ਾਮ ਹੀ ਸਾਰਾ ਵਿਗੜਿਆ ਹੋਇਆ ਸੀ। ਇਕ ਤੰਦ ਖਰਾਬ ਨਹੀਂ ਸੀ; ਸਾਰੀ ਦੀ ਸਾਰੀ ਤਾਣੀ ਹੀ ਉਲਝੀ ਹੋਈ ਸੀ। ਡਿਸਟ੍ਰਿਕਟ ਬੋਰਡ ਵਿਚ ਵੀ ਉਹੋ ਕੁਝ ਹੁੰਦਾ ਜੋ ਕੁਝ ਚਿੱਟੀ ਚਮੜੀ ਦੀ ਮਰਜ਼ੀ ਹੁੰਦੀ ਤੇ ਜ਼ਿਮੀਂਦਾਰ ਵੀ ਆਖਰ ਚਿੱਟੀ ਚਮੜੀ ਦਾ ਹੀ ਪਿੱਠੂ ਸੀ ਤੇ ਲੋਕਾਂ ਤੇ ਜ਼ੁਲਮ ਕਰ ਕਰ ਕੇ ਹੀ ਉਹ ਚੌਧਰੀ ਬਣਿਆਂ ਸੀ। [ਅੰਦਰਾਂ

**ਸਾਵੇਂ ਹੋਣੇ**—ਬਰਾਬਰ ਹੋਣੇ, ਦਿਲ ਦਾ ਅਰਮਾਨ ਨਿਕਲਣਾ।

ਸ਼ਾਮੂ ਸ਼ਾਹ ਕਹਿੰਦਾ ਏ ਕਿ ਜਿਦਾਂ ਅਨੰਤ ਰਾਮ ਨੇ ਮੇਰੀ ਭੰਡੀ ਕਰਾਈ ਏ, ਮੇਰੀ ਧੀ ਨੂੰ ਨਸਾ ਕੇ, ਓਦਾਂ ਈ, ਮੈਂ ਵੀ ਬਦਲਾ ਲੈਣਾ ਏ। ਜਦ ਤੱਕੜੀ ਮੇਰੇ ਸਾਵੇਂ ਨਾ ਹੋਣਗੇ, ਮੈਂ ਵੀ ਦਮ ਨਹੀਂ ਲੈਣਾ।

[ਕ਼. ਸ਼.

**ਸਾੜ ਸਾੜ ਮਾਰਨਾ**—ਚੋਭਾਂ ਲਾ ਲਾ ਕੇ ਕਿਸੇ ਨੂੰ ਸਤਾਉਣਾ।

ਮੇਰੀ ਸੱਸ ਤੇ ਮੈਨੂੰ ਸਾੜ ਸਾੜ ਮਾਰਦੀ ਹੈ, ਟੋਕ ਤੇ ਟੋਕ ਕਰਦੀ ਹੈ। [ਸੰ.

**ਸਿਆਹੀ ਸਫੈਦੀ ਕਰਨੀ**—ਜੋ ਜੀ ਆਵੇ ਕਰਨਾ, ਪੂਰੇ ਅਖ਼ਤਿਆਰ ਹੋਣੇ।

ਘਰ ਦੇ ਸਾਰੇ ਜੀਆਂ ਦਾ ਉਸ ਤੇ ਪੂਰਾ ਵਿਸ਼ਵਾਸ਼ ਹੈ। ਜੋ ਮਰਜ਼ੀ ਏ, ਸਿਆਹੀ ਸਫੈਦੀ ਕਰੇ, ਕਿਸੇ ਨੂੰ ਕੋਈ ਇਤਰਾਜ਼ ਨਹੀਂ ਹੁੰਦਾ। [ਸੰ.

**ਸਿਆਪਾ ਪਾਉਣਾ**—ਰੱਟਾ ਪਾਣਾ, ਵਖਤ ਪਾਣਾ।

ਤੂੰ ਨਿੱਤ ਕੋਈ ਨਵਾਂ ਸਿਆਪਾ ਹੀ ਪਾ ਦਿੰਦਾ ਹੈਂ, ਆਪਣੀਆਂ ਨਵੀਆਂ ਸ਼ਰਾਰਤਾਂ ਨਾਲ। ਕਿਸੇ ਨਾਲ ਸਾਡੀ ਸੁਲਾਹ ਵੀ ਰਹਿਣ ਦੇ, ਕਿ ਸਾਰਿਆਂ ਨਾਲ ਸਾਨੂੰ ਲੜਾ ਕੇ ਛੱਡੇਂਗਾ। [ਸੰ.

**ਸਿਆਪਾ ਮੁਕਾਣਾ**—ਕਿਸੇ ਨਾ-ਭਾਉਂਦੀ ਗੱਲ ਦਾ ਫਸਤਾ ਵੱਢਣਾ।

ਤੁਸੀਂ ਰੋਜ਼ ਹੀ ਮੇਰੇ ਨਾਲ ਲੜਦੇ ਰਹਿੰਦੇ ਹੋ। ਇਹ ਰੋਜ਼ ਦਾ ਸਿਆਪਾ ਮੈਂ ਮੁਕਾ ਦੇਵਾਂਗੀ ਇਕ ਦਿਨ। [ਲੋਹਾ ਕੁਟ

**ਸਿੱਕ ਪੈ ਜਾਣੀ**—ਤਾਂਘ ਲੱਗ ਜਾਣੀ।

ਪਿਤਾ ਦਾ ਪਿਆਰ ਭਰਿਆ ਹੱਥ ਸਿਰ ਤੇ ਫਿਰਵਾਉਣ ਦੀ ਸਰਲਾ ਨੂੰ ਸਿੱਕ ਜਿਹੀ ਪੈ ਗਈ ਹੈ।

[ਫ. ਫ.

**ਸਿੱਕਾ ਜੰਮਣਾ**—ਧੌਂਸ ਜੰਮਣੀ, ਸਾਰੇ ਮੰਨਿਆ ਪਰਮੰਨਿਆ ਹੋਣਾ।

ਇਨ੍ਹਾਂ ਉਚਾਈਆਂ ਦੇ ਵਿੱਚ ਤੈਨੂੰ ਬਰਕਤ ਮੇਰੀ ਜਾਪੇ,<br>
ਰਤਾ ਕੁ ਹੇਠ ਉਤਰਿਆਂ ਇਸ ਨੇ ਕਰਨਾ ਤੁਰਤ<br>
ਕਿਨਾਰਾ।<br>
ਨਾਲੇ ਵੇਖ ਕਿਸ ਤਰ੍ਹਾਂ ਮੇਰਾ ਜੰਮਿਆ ਸਾਇਆ ਸਿੱਕਾ,<br>
'ਸ਼ਾਹੀ ਰੁੱਖ' ਕਹਾਵਾਂ ਏਥੇ, ਹੋ ਕੇ ਨੀਚ ਨਿਕਾਰਾ।

[ਚੌ. ਵਾ.

**ਸਿੱਕਾ ਮੰਨਣਾ**—ਆਪਣੇ ਨਾਲੋਂ ਵਧੀਆ ਮੰਨ ਲੈਣਾ, (ਜ਼ੋਰ ਵਿਚ, ਸੁੰਦਰਤਾ ਆਦਿ ਵਿਚ)।

ਜੁਮਾ ਜਵਾਨੀ ਦੀ ਉਮਰ ਵਿਚ ਬੜਾ ਸੋਹਣਾ ਜੁਆਨ ਸੀ। ਨੂਰੀ ਉਚ-ਦਮਾਲੀਏ ਤੇਲੀ ਦੀ ਧੀ ਸੀ। ਕੇਵਲ ਉਸ ਨੇ ਅੱਜ ਤੀਕ ਜੁਮੇ ਦਾ ਸਿੱਕਾ ਨਹੀਂ ਸੀ ਮੰਨਿਆ। ਓਹ ਜੋਬਨ ਵਿਚ ਸੀ ਵੀ ਜੁਮੇ ਤੋਂ ਸਵਾਈ। [ਅੰਦਰਾਂ

**ਸਿੱਕਾ ਬਿਠਾ ਦੇਣਾ**—ਡੂੰਘਾ ਅਸਰ ਪਾ ਲੈਣਾ।

ਧਰਮ ਚੰਦ ਦੀ ਪਹਿਲੀ ਮੁਲਾਕਾਤ ਨੇ ਹੀ ਖੂਬ ਚੰਦ ਦੇ ਦਿਲ ਉਤੇ ਉਸ ਦੀ ਅਕਲਮੰਦੀ ਤੇ ਚਾਤਰੀ ਦਾ ਸਿੱਕਾ ਬਿਠਾ ਦਿੱਤਾ। [ਜੀਵਨ ਸੰਗਰਾਮ

**ਸ਼ਿਕਾਰ ਹੋਣਾ**—ਕਾਬੂ ਆ ਜਾਣਾ।

ਇੱਕ ਵਾਰੀ ਪੁੱਛ ਕੇ ਘਰ ਪਹੁੰਚਦਾ ਕਿ ਪੰਜ ਦਸ ਮਿੰਟਾਂ ਬਾਹਦ ਫੇਰ ਪੁੱਛਣ ਤੁਰ ਪੈਂਦਾ, ਤੇ ਏਸੇ ਭੱਜ-ਨੱਠੀ ਦਾ ਫਲ ਰੂਪ ਠੰਢ ਉਸ ਨੂੰ ਇਸ ਖਤਰਨਾਕ ਬੀਮਾਰੀ (ਟੈਟਨਿਸ) ਦਾ ਸ਼ਿਕਾਰ ਹੋਣਾ ਪਿਆ।

[ਮ. ਧ.

**(ਕਿਸੇ ਨੂੰ) ਸਿਖਾਲਣਾ**—ਸਬਕ ਪੜ੍ਹਾਣਾ, ਕੁਮੱਤੇ ਲਾਣਾ, ਕਿਸੇ ਦੇ ਵਿਰੁੱਧ ਕੁਝ ਕੰਨਾਂ ਵਿਚ ਫੂਕਣਾ।

ਅੱਗੇ ਇਕ ਵਾਰੀ ਕਿਤੇ ਮਾਇਓ ਦੀ ਮਾਂ ਗੱਲੋਂ ਗੱਲ ਕਰ ਬੈਠੀ ਸੀ। ਬੱਸ! ਬੇਬੇ ਆਣ ਕੇ ਅਹ ਸੋਟਾ ਲੈ ਕੇ ਮੇਰੇ ਹੱਡ ਭੰਨ ਸੁਟੇ। ਕਹੇ, ਮੈਂ ਜਾ ਕੇ ਲੋਕਾਂ ਨੂੰ ਸਿਖਾਲਣੀ ਆਂ, ਤੇ ਉਹਨੂੰ ਪਤਾਰਨੀ ਆਂ। ਨਾ ਭੈਣ, ਤੂੰ ਕੁਝ ਨਾ ਕਹੀਂ, ਨਹੀਂ ਤੇ ਫਿਰ ਮੇਰਾ ਉਹੋ ਹਾਲ ਹੋਣਾ ਏ। [ਸੁ.

**ਸਿੰਗ ਸਮਾਣਾ**—ਰਾਹ ਲਭਣਾ।

ਹਮਲੇ ਦੀ ਖਬਰ ਪੁਜਣ ਦੀ ਦੇਰ ਸੀ ਕਿ ਹਰ ਇਕ ਨੂੰ ਆਪਣੀ ਆਪਣੀ ਪੈ ਗਈ ਤੇ ਜਿਧਰ ਕਿਸੇ ਦੇ ਸਿੰਗ ਸਮਾਏ, ਉਧਰ ਉਹ ਨਸ ਦੌੜਿਆ। [ਸੰ.

**ਸਿੱਟ ਪਸਿੱਟ ਕਰਨਾ**—ਚੀਜ਼ਾਂ ਨੂੰ ਇੱਧਰ ਉੱਧਰ ਖਲਾਰ ਦੇਣਾ।

ਤੂੰ ਇਕ ਦਿਨ ਘਰ ਇਕੱਲਾ ਰਹਿ ਜਾਏਂ ਤੇ ਸਭ ਕੁਝ ਸਿੱਟ ਪਸਿੱਟ ਕਰ ਦਿੰਦਾ ਹੈਂ। ਤੇਰਾ ਖਲਾਰਾ ਸਾਂਭਣ ਲਈ ਮੈਨੂੰ ਦੋ ਦਿਨ ਲੱਗ ਜਾਂਦੇ ਹਨ। [ਸੰ.

**ਸਿੱਟੇ ਤੇ ਅਪੜਨਾ**—ਫ਼ੈਸਲਾ ਕਰਨਾ।

ਇਹਨਾਂ ਹੀ ਸੋਚਾਂ ਵਿੱਚ ਉਸ ਨੇ ਬਹੁਤ ਸਾਰੀ ਰਾਤ ਬਿਤਾ ਦਿੱਤੀ ਤੇ ਅੰਤ ਇਕ ਖ਼ਾਸ ਸਿੱਟੇ ਤੇ ਅਪੜਿਆ। [ਫ਼. ਫ਼.

**ਸਿੱਠਣੀਆਂ ਦੇਣੀਆਂ**—ਵਿਆਹ ਸਮੇਂ ਜਾਂਞੀਆਂ ਨੂੰ ਠੱਠੇ ਮਖੌਲ ਕਰਨੇ (ਗੀਤਾਂ ਵਿੱਚ)।

ਪਲ ਭਰ ਠਹਿਰ ਜਾਉ, ਬਾਬਾ ਜੀ। ਹਾਲੀ ਚਾਚੀਆਂ ਮਾਸੀਆਂ ਨੇ ਸਿੱਠਣੀਆਂ ਤਾਂ ਦਿੱਤੀਆਂ ਹੀ ਨਹੀਂ। [ਬੂਹੇ ਬੈਠੀ ਧੀ

**ਸਿੜਾ ਡਾਹੁਣਾ**—ਜ਼ਿਦ ਕਰਨੀ।

ਮੇਰੇ ਨਾਲ ਨਾ ਕੋਈ ਸਿੜਾ ਡਾਹਵੇ, ਮੈਂ ਨਹੀਂ ਕਿਸੇ ਦੀ ਸੁਣਨੀ, ਨਹੀਂ ਮੰਨਣੀ। [ਸ਼. ਸ਼.

**ਸਿੱਧੀ ਹੱਥੀਂ (ਕੰਮ ਕਰਨਾ)**—ਖ਼ੁਸ਼ੀ ਖ਼ੁਸ਼ੀ ਕੰਮ ਕਰ ਦੇਣਾ।

ਜੇ ਤੁਸੀਂ ਸਿੱਧੀ ਹੱਥੀਂ ਇਹ ਕੰਮ ਕਰਨ ਨੂੰ ਤਿਆਰ ਨਹੀਂ ਤਾਂ ਮੈਂ ਹਿੱਕ ਦੇ ਜ਼ੋਰ ਨਾਲ ਕਰਾਵਾਂਗਾ। ਤੁਸੀਂ ਜਾਣਦੇ ਹੋ ਕਿ ਥਾਣੇਦਾਰ ਮੇਰਾ ਲੰਗੋਟੀਆ ਯਾਰ ਹੈ। [ਸੰ.

**ਸਿੱਧੇ ਹੱਥੀਂ ਦੇਣਾ**—ਆਪਣੇ ਆਪ ਕੋਈ ਚੀਜ਼ ਕਿਸੇ ਨੂੰ ਦੇ ਦੇਣੀ, ਖ਼ੁਸ਼ੀ ਖ਼ੁਸ਼ੀ ਦੇਣਾ।

ਭਾਰਤ ਦੇ ਚੱਪੇ ਚੱਪੇ ਤੇ ਤੇਰੀ ਬਰਕਤ ਲਿਆ ਉਤਾਰਾ, ਸਿੱਧੇ ਪੁੱਠੇ ਹੱਥੀਂ ਦੇ ਦੇ, ਕੱਟੇ ਦੁੱਖ ਦਲਿੱਦਰ ਸਾਰਾ। [ਹੰ. ਵਾ.

**ਸਿੱਧੇ ਮੂੰਹ ਗੱਲ ਨਾ ਕਰਨੀ**—ਚੰਗੀ ਤਰ੍ਹਾਂ ਬੁਲਾਣਾ ਹੀ ਨਾਂ; ਧਿਆਨ ਨਾਲ ਗੱਲ ਨਾ ਸੁਣਨੀ, ਨਾ ਕਰਨੀ; ਹੰਕਾਰੀ ਹੋਣਾ।

ਇਨ੍ਹਾਂ ਪਾਸੋਂ ਕੋਈ ਆਸ ਨ ਰੱਖੋ। ਇਨ੍ਹਾਂ ਦੇ ਦਿਮਾਗ਼ ਵਿਚ ਕੋਈ ਫ਼ਤੂਰ ਆ ਗਿਆ ਹੈ। ਕਿਸੇ ਨਾਲ ਸਿੱਧੇ ਮੂੰਹ ਗੱਲ ਤੀਕ ਨਹੀਂ ਕਰਦੇ, ਹੋਰ ਇਨ੍ਹਾਂ ਕੀ ਕਰਨਾ ਏ। [ਸੰ.

**ਸਿੱਧੇ ਰਾਹ ਤੇ ਲਿਆਣਾ**—ਦਰੁਸਤ ਕਰਨਾ।

ਜੇ ਬੱਚੇ ਨੂੰ ਕਦੇ ਕਦੇ ਝਾੜ ਕੇ ਸਿੱਧੇ ਰਾਹ ਤੇ ਨਾ ਲਿਆਂਦਾ ਜਾਵੇ ਤਾਂ ਉਹ ਸਿਰ ਚੜ੍ਹ ਜਾਂਦਾ ਹੈ ਤੇ ਹੌਲੀ ਹੌਲੀ ਹੱਥੋਂ ਨਿਕਲ ਜਾਂਦਾ ਹੈ। [ਸੰ.

**ਸਿਰ ਉੱਚਾ ਕਰਨਾ**—ਆਦਰ ਸਤਿਕਾਰ ਪ੍ਰਾਪਤ ਕਰਨ ਜੋਗਾ ਹੋਣਾ।

ਉਨ੍ਹਾਂ ਦੀਆਂ ਨਿਗੂਣੀਆਂ ਮਾਵਾਂ ਆਪਣੇ ਸੁਚੱਜੇ ਸਪੁੱਤ੍ਰਾਂ ਦਾ ਸਦਕਾ, ਬੜੇ ਫ਼ਖ਼ਰ ਨਾਲ, ਆਪਣਾ ਸਿਰ ਉੱਚਾ ਕਰੀ ਖਲੋਤੀਆਂ ਹਨ। [ਗ. ਦ.

**ਸਿਰ ਉੱਤੇ ਹੱਥ ਰੱਖਣਾ**—ਸਹਾਰਾ ਦੇਣਾ।

ਚਾਹੀਦਾ ਇਹ ਹੈ ਕਿ ਸੱਸ ਸਹੁਰਾ ਮਾਪੇ ਬਣ ਕੇ ਨੂੰਹ ਦੇ ਸਿਰ ਉੱਤੇ ਹੱਥ ਰੱਖਣ ਤੇ ਨੂੰਹਾਂ ਸੱਸ ਸਹੁਰੇ ਦੇ ਪੈਰਾਂ ਉੱਪਰ ਸਿਰ ਰੱਖਣ। [ਨਵਾਬ ਖ਼ਾਨ

**ਜੀਵਨ ਦੀਆਂ ਸ਼ਾਮਾਂ ਸਿਰ ਉੱਤੇ ਹੋਣੀਆਂ**—ਜੀਵਨ ਮੁੱਕਣ ਨੇੜੇ ਹੋਣਾ।

ਡਾਕਟਰ ਨੇ ਸੱਤਰ ਵਰ੍ਹੇ ਕੰਵਾਰਿਆਂ ਲੋਕ-ਸੇਵਾ ਵਿਚ ਲਾ ਦਿੱਤੇ ਸਨ। ਹੁਣ ਜ਼ਿੰਦਗੀ ਦੀਆਂ ਸ਼ਾਮਾਂ ਸਿਰ ਉੱਤੇ ਸਨ। ਸੇਵਾ ਨਾਲ ਤੇ ਰੋਜ਼ ਚੰਗੀ ਲਾਹੀ, ਪਰ ਕਿਸੇ ਸਾਥ ਲਈ ਦਿੱਲ ਅਜੇ ਭੀ ਭੁੱਖਾ ਸੀ। [ਅ. ਮ.

**ਸਿਰ ਉੱਤੇ ਪਹਾੜ ਆ ਡਿੱਗਣਾ**—ਭਾਰੀ ਅਸਹਿ ਜ਼ਿਮੇਵਾਰੀ ਆ ਪੈਣੀ।

ਨੀਮਾ ਇਕ ਥਾਲੀ ਵਿਚ ਕੁਝ ਖਾਣ ਨੂੰ ਤੇ ਇਕ ਗਲਾਸ ਪਾਣੀ ਲੈ ਕੇ ਆਈ। 'ਭਰਜਾਈ ਦੀ ਤਬੀਅਤ ਕੁਝ ਖ਼ਰਾਬ ਹੈ। ਤੁਹਾਨੂੰ ਮਾਤਾ ਜੀ ਸੱਦ ਰਹੇ ਹਨ'— ਇਹ ਕਹਿ ਕੇ ਨੀਮਾ ਚਲੀ ਗਈ।

ਵਿਚਾਰੇ ਪੂਰਨ ਦੇ ਸਿਰ ਉੱਤੇ ਮਾਨੋਂ ਪਹਾੜ ਆ ਡਿੱਗਾ। ਉਹ ਥੋੜ੍ਹਾ ਜਿਹਾ ਚਿਰ ਪੱਥਰ ਦੇ ਬੁੱਤ ਵਾਂਗ ਬੈਠਾ ਰਿਹਾ। ਇਹ ਇਕ-ਨਾ-ਇਕ ਦਿਨ ਤਾਂ ਹੋਣਾ ਹੀ ਸੀ; ਪਰ ਏਨੀ ਛੇਤੀ? ਸਾਰਾ ਹਿਸਾਬ

ਮਿੱਟੀ ਵਿਚ ਮਿਲ ਗਿਆ। ਘੱਟ ਤੋਂ ਘੱਟ ਵੀਹ ਰੁਪਏ ਹੁਣ ਦਾਈ ਤੇ ਡਾਕਟਰ ਦੀ ਭੇਟ ਚੜ੍ਹਾਣੇ ਪੈਣਗੇ। [ਕੰਵਲ

**ਸਿਰ ਉੱਤੋਂ ਪਾਣੀ ਲੰਘਣਾ**—ਅਤਿ ਹੋ ਜਾਣੀ।

ਜ਼ਿਮੀਂਦਾਰ ਬੜਾ ਸਖਤ ਬੀਮਾਰ ਸੀ। ਉਸਦੇ ਕੋਲ ਕਈ ਕਈ ਡਾਕਟਰ ਹਕੀਮ ਆਉਂਦੇ ਸਨ ਪਰ ਉਸ ਦੀ ਹਾਲਤ ਬਹੁਤ ਹੀ ਨਾਜ਼ਕ ਹੁੰਦੀ ਗਈ। ਪਰ ਚੌਧੇ ਦੀ ਵਿੱਥ ਤੇ ਉਸਦਾ ਪੁੱਤ੍ਰ ਨਵਾਬ ਸੀ। ਸਿਰ ਉੱਤੋਂ ਪਾਣੀ ਲੰਘ ਗਿਆ ਪਰ ਉਹ ਜਾਗੀਰਦਾਰ ਦੇ ਕਮਰੇ ਵਿਚ ਕਦੀ ਨ ਵੜਿਆ। ਇਸ ਕਰ ਕੇ ਜ਼ਿਮੀਂਦਾਰ ਨੂੰ ਆਪਣੇ ਪੁੱਤ੍ਰ ਤੇ ਬੜਾ ਅਫ਼ਸੋਸ ਸੀ। [ਆਂਦਰਾਂ

**ਸਿਰ ਸੜਿਆ ਹੋਣਾ**—ਹਰ ਵੇਲੇ ਕੰਮ ਵਿਚ ਲੱਗਾ ਰਹਿਣ ਵਾਲਾ ਹੋਣਾ।

ਜੇ ਤੁਸਾਂ ਆਪਣੀ ਬਹੁਤੀ ਉਮਰ ਐਵੇਂ ਭੌਂਦਿਆਂ ਹੀ ਲੰਘਾ ਲਈ ਹੈ ਤੇ ਤਰੱਕੀ ਨਹੀਂ ਕੀਤੀ, ਤਾਂ ਸਾਡਾ ਨੁਸਖ਼ਾ ਵਰਤੋ, ਰੱਬ ਨੇ ਚਾਹਿਆ ਤਾਂ ਤਰੱਕੀ ਜ਼ਰੂਰ ਹੋ ਜਾਇਗੀ—ਜੇ ਰੱਬ ਦੀ ਕਰੋਪੀ ਨਾਲ ਕੋਈ ਅਜੇਹਾ ਸਿਰ-ਸੜਿਆ ਅਫ਼ਸਰ ਪੇਸ਼ ਪੈ ਜਾਏ ਜੋ ਨਾਹ ਆਪ ਆਰਾਮ ਕਰੇ ਤੇ ਨਾਹ ਤੁਹਾਨੂੰ ਕਰਨ ਦੇਵੇ ਤਾਂ ਫਿਰ ਇਸ ਤੋਂ ਬਿਨਾਂ ਹੋਰ ਕੋਈ ਰਾਹ ਨਹੀਂ ਕਿ ਜਾਂ ਉਸ ਦੇ ਵਿਰੁੱਧ ਹੱਥ ਪੈਰ ਮਾਰ ਕੇ ਉਸ ਦਾ ਘੋਗਾ ਚੁੱਕ ਦਿੱਤਾ ਜਾਏ ਜਾਂ ਆਪਣੀ ਬਦਲੀ ਕਰਾ ਲਈ ਜਾਏ। [ਕੰਵਲ

**ਸਿਰ ਸਿਹਰਾ ਆਉਣਾ**—ਕਿਸੇ ਕੰਮ ਦੀ ਸਫਲਤਾ ਦੀ ਵਡਿਆਈ ਮਿਲਣੀ।

ਇਸ ਗੱਲ ਤੇ ਮਤ-ਭੇਦ ਸੰਭਵ ਨਹੀਂ ਕਿ ਦੇਸ਼ ਨੂੰ ਸੁਤੰਤਰ ਕਰਾਣ ਦਾ ਸਿਹਰਾ ਕਾਂਗਰਸ ਦੇ ਸਿਰ ਹੀ ਆਉਂਦਾ ਹੈ, ਹੋਰ ਕਿਸੇ ਪਾਰਟੀ ਦੇ ਸਿਰ ਨਹੀਂ। [ਸੰ.

**ਸਿਰ ਸੁੱਟ ਦੇਣਾ**—ਆਪਣਾ ਆਪ ਕਿਸੇ ਦੇ ਹਵਾਲੇ ਕਰ ਦੇਣਾ; ਈਨ ਮੰਨ ਜਾਣਾ; ਡਿੱਗ ਪੈਣਾ।

ਸੁਰੇਸ਼ ਮਹਿੰਦਰ ਦਾ ਪਰਮ ਮਿੱਤ੍ਰ ਸੀ। ਜਦੋਂ ਉਸ ਨੇ ਸੁਣਿਆ ਕਿ ਮਹਿੰਦਰ ਇਕ ਬ੍ਰਹਮੂ ਕੁੜੀ ਨਾਲ ਵਿਆਹ ਕਰਨ ਤੇ ਤੁਲਿਆ ਹੋਇਆ ਹੈ ਤਾਂ ਉਸ ਨੇ ਉਸ ਨੂੰ ਸਮਝਾਇਆ ਕਿ ਬ੍ਰਹਮੂ ਕੁੜੀਆਂ ਦਾ ਮੁਕਾਬਲਾ ਸਾਡੀਆਂ ਹਿੰਦੂ ਕੁੜੀਆਂ ਨਾਲ ਉੱਕਾ ਹੋ ਹੀ ਨਹੀਂ ਸਕਦਾ। ਮੈਂ ਤੈਨੂੰ ਬਚਨ ਦਿੰਦਾ ਹਾਂ ਕਿ ਇਕ ਮਹੀਨੇ ਦੇ ਅੰਦਰ ਤੈਨੂੰ ਅਜਿਹੀ ਲੜਕੀ ਢੂੰਡ ਦਿਆਂਗਾ ਜੋ ਜ਼ਿੰਦਗੀ ਵਿਚ ਤੈਨੂੰ ਕਦੇ ਤਕਲੀਫ਼ ਨ ਦੇਵੇਗੀ। ਜੇ ਅਜਿਹਾ ਨ ਹੋਇਆ ਤਾਂ ਤੂੰ ਬੇਸ਼ਕ ਏਸ ਪਰੀ ਦੇ ਚਰਨਾਂ ਵਿਚ ਸਿਰ ਸੁੱਟ ਦੇਈਂ; ਮੈਂ ਤੈਨੂੰ ਹਟਕਾਂਗਾ ਨਹੀਂ। [ਵਿਖਾ

**ਸਿਰ ਹੋਣਾ**—ਕਿਸੇ ਦੇ ਖਹਿੜੇ ਪੈ ਜਾਣਾ।

ਮੈਂ ਤੇ ਭੁਲ ਭੁਲਾਇਆ ਸੀ; ਉਹ ਮੇਰੇ ਸਿਰ ਹੀ ਹੋ ਗਿਆ ਹੈ। [ਸੰ.

**ਸਿਰ ਕਰਨਾ**—ਸਿਰ ਦੇ ਕੇਸ ਗੁੰਦਣੇ।

ਨੈਣ ਨੇ ਮੇਰਾ ਸਿਰ ਕਰ ਦਿਤਾ। [ਸੰ.

**ਸਿਰ ਖਪਾਉਣਾ**—ਗੱਲਾਂ ਕਰ ਕਰ ਕੇ ਅਕਾ ਦੇਣਾ।

ਇਹ ਨਿੱਕੀ ਕੁੜੀ ਗੱਲਾਂ ਕਰ ਕਰ ਕੇ ਮੇਰਾ ਸਿਰ ਖਪਾ ਦਿੰਦੀ ਹੈ। [ਸੰ.

**ਸਿਰ ਖਾਣਾ**—ਸਤਾਉਣਾ, ਖਪਾਉਣਾ।

ਬਸ ਹੋਰ ਮੇਰਾ ਸਿਰ ਨਾ ਖਾ, ਇੱਥੋਂ ਤੁਰਦਾ ਹੋ। [ਸੰ.

**ਸਿਰ ਖਾਲੀ ਹੋਣਾ**—ਬਹੁਤ ਬੋਲਣ ਨਾਲ ਜਾਂ ਮਿਹਨਤ ਨਾਲ ਦਿਮਾਗੀ ਥਕਾਵਟ ਹੋ ਜਾਣੀ; ਸਿਰ ਕਮਜ਼ੋਰ ਹੋ ਜਾਣਾ।

ਸਵੇਰ ਦਾ ਬੋਲ ਬੋਲ ਕੇ ਮੇਰਾ ਸਿਰ ਖਾਲੀ ਹੋ ਗਿਆ ਹੈ, ਪਰ ਤੇਰੇ ਕੰਨ ਤੇ ਜੂੰ ਵੀ ਨਹੀਂ ਸਰਕੀ। ਪਤਾ ਨਹੀਂ, ਤੈਨੂੰ ਹੋ ਕੀ ਗਿਆ ਹੈ। [ਸੰ.

**ਸਿਰ ਖੁਰਕਣ ਦੀ ਵੇਹਲ ਨਾਹ ਹੋਣੀ**—ਬਹੁਤ ਹੀ ਰੁੱਝੇ ਹੋਣਾ, ਰਤਾ ਵੀ ਵੇਹਲ ਨਾਹ ਮਿਲਣੀ।

ਰੇਲ ਤਾਰ ਤੇ ਆਵਾਜਾਈ ਦੇ ਸਭ ਸਿਲਸਿਲੇ ਟੁੱਟ ਚੁਕੇ ਹਨ। ਸੂਬੇ ਦੀ ਹਕੂਮਤ ਬੇ-ਵੱਸ ਹੋਈ ਬਿੱਤਰ ਬਿੱਤਰ ਤੱਕ ਰਹੀ ਹੈ। ਕੇਂਦਰੀ ਹਕੂਮਤ ਨੂੰ ਆਪਣੇ ਹੀ ਝਮੇਲਿਆਂ ਹੱਥੋਂ ਸਿਰ ਖੁਰਕਣ ਦੀ ਵੇਹਲ ਨਹੀਂ ਹੈ। ਮਕਾਨਾਂ ਦੀ ਤਬਾਹੀ ਕਹਿਣ ਸੁਣਨ ਤੋਂ ਬਾਹਰ ਹੈ। ਕੁਦਰਤ ਦੇ ਖੇਲ ਨੇ ਅੱਖ ਫਰੋਕੇ ਦੀ ਢਿਲ ਵਿਚ 'ਰਾਉ ਰੰਕ ਕਰਿ ਡਾਰੇ' ਵਾਲਾ ਦ੍ਰਿਸ਼ ਵਿਖਾਲ ਦਿੱਤਾ ਹੈ। [ਲੋਕ ਸਾਹਿਤ

**ਸਿਰ ਖੇਹ ਪੈਣੀ**—ਬੇ-ਇੱਜ਼ਤੀ ਹੋਣੀ।

ਅਸੀਂ ਚੰਗੇ ਮੰਨੇ ਪਰਮੰਨੇ ਆਦਮੀ ਸਾਂ ਪਰ ਸਾਡੇ ਪੁੱਤਰ ਨੇ ਇਹ ਕਾਰਾ ਕਰ ਕੇ ਸਾਡੇ ਸਿਰ ਖੇਹ ਪਾ ਦਿੱਤੀ ਹੈ। ਇਹੋ ਜਿਹਾ ਕੰਮ ਤੇ ਚੂਹੜੇ ਚਮਿਆਰ ਵੀ ਨਹੀਂ ਕਰਦੇ। [ਸੰ.

**ਸਿਰ ਚੜ੍ਹ ਖੇਡਣਾ**—ਮੋਹ ਲੈਣਾ।

ਵਾਹ ਨੀ! ਅਮੀਰਾਂ ਦੀ ਸ਼ਰਾਬ ਦੇਵੀ! ਸਿਰ ਚੜ੍ਹ ਖੇਡੇਂ, ਮੂੰਹ ਚੜ੍ਹ ਬੋਲੇਂ, ਖਾਸ ਫ਼ਰਾਂਸ ਇੰਗਲੈਂਡ ਦੀ ਦੇਵੀ। [ਚ. ਵ.

**ਸਿਰ ਚੜ੍ਹ ਮਰਨਾ**—ਕਿਸੇ ਦੇ ਮੱਥੇ ਲੱਗਣਾ ; ਮੌਤ ਦੀ ਜ਼ੁੰਮੇਵਾਰੀ ਕਿਸੇ ਦੇ ਸਿਰ ।

ਕੁੜੀ ਨੇ ਮਨ ਵਿਚ ਆਖਿਆ—ਪੁੱਤਾਂ ਪੋਤਰਿਆਂ ਵਾਲਾ ਹੋ ਕੇ ਹੁਣ ਫਿਰ ਕੋਈ ਮੁਟਿਆਰ ਲਭਦਾ ਫਿਰਦਾ ਏ । ਭਾਈਏ ਨੇ ਵੀ ਕਿੱਡਾ ਹਾਣ ਪਰਵਾਣ ਲੱਭਾ ਏ ! ਮੱਤ ਮਾਰੀ ਗਈ ਏ, ਨਿਰੀ ਪੈਸੇ ਦੀ ਪਈ ਹੋਈ ਸੂ । ਮੈਂ ਖੂਹ ਵਿਚ ਛਾਲ ਮਾਰ ਦੇਣੀ ਏ ਭਾਈਏ ਦੇ ਸਿਰ ਚੜ੍ਹ ਕੇ । ਉਹਦੇ ਨਹੀਂ ਜਾਣਾ । [ਸ਼. ਸ਼.

**ਸਿਰ ਚੜ੍ਹਨਾ**—ਲਾਡਲਾ ਹੋ ਜਾਣਾ ।

ਜੇ ਬੱਚੇ ਨੂੰ ਕਦੇ ਕਦੇ ਝਾੜ ਕੇ ਸਿੱਧੇ ਰਾਹ ਤੇ ਨਾ ਲਿਆਂਦਾ ਜਾਏ ਤਾਂ ਉਹ ਸਿਰ ਚੜ੍ਹ ਜਾਂਦਾ ਹੈ ਤੇ ਫਿਰ ਕਾਬੂ ਨਹੀਂ ਆਂਦਾ । [ਨ. ਖ.

**ਸਿਰ ਛੱਤ ਨੂੰ ਛੂਹਣਾ**—ਬਹੁਤ ਜਵਾਨ ਹੋ ਜਾਣਾ ।

ਤੁਸਾਂ ਜੁ ਕਿਹਾ ਸੀ ਉਰਵਸ਼ੀ ਲਈ ਉਸ ਮੁੰਡੇ ਬਾਬਤ ਸਾਰਾ ਪਤਾ ਕਰਕੇ ਦੱਸਾਂਗੇ, ਮੁੜ ਕੇ ਤੁਸਾਂ ਪਤਾ ਬਹੁ ਹੀ ਕੋਈ ਨ ਦਿੱਤਾ । ਤੁਸੀਂ ਜਾਣਦੇ ਈ ਹੋ ਭਰਾ ਜੀ, ਕੁੜੀ ਦਾ ਸਿਰ ਛੱਤ ਨੂੰ ਛੂਹਣ ਲੱਗ ਪਿਆ ਏ । ਮੈਨੂੰ ਤੇ ਖਾਧਾ ਪੀਤਾ ਨਹੀਂ ਲੱਗਦਾ ਇਸ ਦੀ ਚਿੰਤਾ ਵਿਚ । [ਗੀ. ਸ਼.

**ਸਿਰ ਜੁੜਨੇ**—ਪਿਆਰ ਮਿਲਾਪ ਹੋਣਾ ।

ਏਥੇ ਤਾਂ ਕਹਿੰਦੇ 'ਮੁਜਰਮ' ਹੈ,
ਕੋਈ ਕਲੀ ਹਵਾ ਵਿਚ ਖਿਲਦੀ ਕਿਉਂ ?
ਕਿਉਂ ਨੈਣ ਵੇਖ ਕੇ ਹੱਸਦੇ ਨੇ,
ਸਿਰ ਜੁੜਦੇ ਕਿਉਂ, ਸੁਰ ਮਿਲਦੀ ਕਿਉਂ ?
[ਗੁਸਤਾਖੀਆਂ

**ਸਿਰ ਜੋੜ ਬੈਠਣਾ**—(1) ਇਕੱਠੇ ਹੋਣਾ, ਏਕਾ ਕਰਨਾ (2) ਗੋਸ਼ਟਿ ਕਰਨੇ ।

ਬੀਵੀ ਆਪਣੇ ਪਤੀ ਨੂੰ ਦਿਲ ਹੀ ਦਿਲ ਵਿਚ ਗਾਲ੍ਹਾਂ ਦਿੰਦੀ ਤੇ ਕਹਿੰਦੀ, "ਤੁਹਾਡੇ ਲੋਕਾਂ ਦੀ ਰਹਿਣੀ ਬਹਿਣੀ ਓਪਰੀ ਏ । ਰੰਗ ਢੰਗ ਵੱਖਰਾ ਏ । ਏਥੇ ਤੇਰੇ ਨੌਕਰ ਨੌਕਰਾਣੀਆਂ ਧੁੱਪੇ ਪਏ ਰਹਿੰਦੇ ਨੇ ਸਾਰਾ ਸਾਰਾ ਦਿਨ, ਕੋਈ ਕੰਮ ਨਹੀਂ ਕਾਜ ਨਹੀਂ । ਕਦੀ ਸਿਰ ਜੋੜ ਬੈਠਦੇ ਨੇ । ਇਕ ਦੂਜੇ ਦੇ ਕੰਨਾਂ ਵਿਚ ਪਤਾ ਨਹੀਂ ਕੀ ਨਾ ਕੀ ਫੂਕਦੇ ਰਹਿੰਦੇ ਨੇ, ਜਿਸ ਤਰ੍ਹਾਂ ਚੋਰਾਂ ਡਾਕੂਆਂ ਦੀ ਕੋਈ ਟੋਲੀ ਹੋਵੇ" । [ਆਂਦਰਾਂ

**ਸਿਰ ਝੱਲਣਾ**—ਹੌਸਲੇ ਨਾਲ ਕਿਸੇ ਆਈ ਬਿਪਤਾ ਨੂੰ ਝੱਲ ਲੈਣਾ ।

ਪਤੀ ਦੀ ਮੌਤ ਮਗਰੋਂ ਉਸਨੇ ਸਭ ਕੁਝ ਸਿਰ ਝਲਿਆ । [ਸ਼ੀ.

**ਸਿਰ ਡਾਹਣਾ**—ਪੂਰੀ ਹਿੰਮਤ ਨਾਲ ਕਿਸੇ ਕੰਮ ਵਿਚ ਲੱਗ ਜਾਣਾ ।

ਹੁਣ ਤੂੰ ਆਇਆਂ ਏਂ, ਤਾਂ ਖੱਚਰਾਂ ਵਾਲੀਆਂ ਗੱਲਾਂ ਨਾ ਕਰ, ਜਾਂ ਤਾਂ ਸਿੱਧੀ ਤਰ੍ਹਾਂ ਸਿਰ ਡਾਹ ਕੇ ਵਾਰ ਚੁੱਕ ਲੈ ਖਾਂ, ਨਹੀਂ ਤਾਂ ਜਵਾਬ ਤਾਂ ਤੂੰ ਐਵੇਂ ਹੀ ਦੇ ਛੱਡਿਆ ਹੋਇਆ ਏ । [ਨ. ਖ.

**ਸਿਰ ਢੱਕਣ ਹੋ ਜਾਣਾ**—ਆਸਰਾ ਮਿਲ ਜਾਣਾ ।

ਰੂਪ ਨੂੰ ਵੀ ਅਨਭਵ ਹੋ ਰਿਹਾ ਸੀ । ਉਸ ਦਾ ਪਿਆਰ ਏਸੇ ਕਰਕੇ ਅਧੂਰਾ ਰਹਿ ਗਿਆ । ਰੱਬ ਤੇ ਕਿਸਮਤ ਨੂੰ ਭਲਾ ਇਸ ਵਿਚ ਕੀਹ ਦਖ਼ਲ ਸੀ । ਲੋਕਾਚਾਰੀ ਅਤੇ ਸਮਾਜ ਨੇ ਰਲ ਕੇ ਉਸ ਦੀ ਕਾਮਯਾਬ ਹੁੰਦੀ ਜ਼ਿੰਦਗੀ ਨੂੰ ਮੂਧੇ ਮੂੰਹ ਮਾਰਿਆ । ਹੱਛਾ ! ਫਿਰ ਉਸ ਵਿਆਹ ਬਾਰੇ ਸੋਚਦਿਆਂ ਮਨ 'ਚ ਆਖਿਆ, ਚੰਗਾ ਸਿਰ ਢੱਕਣ ਹੋ ਗਿਆ । [ਪੂਰਨਮਾਸ਼ੀ

**ਸਿਰ-ਤਲਵਾਇਆ**—ਸਿਰ ਸਿੱਧਾ ਹੇਠਾਂ ਨੂੰ ਕਰਕੇ, ਸਿੱਧਾ ਹੇਠਾਂ ਵੱਲ ।

ਸਿੱਧੇ ਖੜੇ ਬਰਫ਼ਾਨੀ ਪਹਾੜਾਂ ਵਿਚੋਂ ਆਬਸ਼ਾਰਾਂ ਬਣਾਂਦੇ ਪਾਣੀ ਨੂੰ ਜਦ ਸਿਰ-ਤਲਵਾਏ ਡਿੱਗਦੇ ਧਕਾਰਕ ਸੁਖਦਾਈ ਪੱਧਰ ਮਿਲਦੀ ਹੈ, ਤਾਂ ਉਹ ਨਿੱਸਲ ਹੋ ਕੇ ਲੇਟਦਾ ਹੈ, ਤੇ ਅੰਗੜਾਈਆਂ ਲੈਂਦਾ ਹੋਇਆ ਅੰਗ ਫੈਲਾਉਂਦਾ ਹੈ । [ਨਵੀਆਂ ਕੀਮਤਾਂ

**ਸਿਰ ਤਲੀ ਧਰਨਾ**—ਮਰਨ ਲਈ ਤਿਆਰ ਹੋਣਾ, ਹਰ ਕੁਰਬਾਨੀ ਲਈ ਤਿਆਰ ਹੋਣਾ ।

ਗੱਲਾਂ ਤਾਂ ਹੈਣ ਸੁਖਾਲੀਆਂ ;
ਕੁਝ ਕਰਨਾ ਔਖਾ ਹੁੰਦੈ ;
ਕਹਿ ਕੇ ਫਿਰ ਤਲੀਆਂ ਉੱਤੇ,
ਸਿਰ ਧਰਨਾ ਔਖਾ ਹੁੰਦੈ ।
[ਗੁਸਤਾਖੀਆਂ

**ਸਿਰ ਤੇ ਸਹਿਣਾ**—ਮੁਸੀਬਤ ਸਹਾਰਨੀ ।

ਪਤੀ ਦੀ ਮੌਤ ਮਗਰੋਂ ਉਸਨੇ ਸਭ ਕੁਝ ਆਪਣੇ ਸਿਰ ਤੇ ਸਹਿਆ ਹੈ । [ਸ਼ੀ.

**ਸਿਰ ਤੇ ਸੌ ਘੜੇ ਪਾਣੀ ਪੈਣਾ**—ਆਸਾਂ ਤੇ ਪਾਣੀ ਫਿਰ ਜਾਣਾ ।

ਮੁਲਜ਼ਮ ਨੇ ਜਿਉਂ ਹੀ ਮਰੀਜ਼ ਦੇ ਕੋਲ ਖਲੋਤੇ ਪ੍ਰੀਤਮ ਸਿੰਘ ਵੱਲ ਵੇਖਿਆ, ਉਸ ਦੇ ਸਿਰ ਤੇ ਸੌ ਘੜੇ ਪਾਣੀ ਪੈ ਗਿਆ । ਸ਼ਾਇਦ ਉਸ ਨੂੰ ਅੱਜ ਪਹਿਲੀਆਂ ਗੱਲਾਂ ਯਾਦ ਹੋ ਆਈਆਂ । ਧਰਤੀ ਵੇਹਲ ਦਿੰਦੀ ਤਾਂ ਉਹ ਜ਼ਰੂਰ ਉਸ ਵਿੱਚ ਗ਼ਰਕ ਹੋ ਜਾਂਦਾ । [ਪਿ.ਦੂ.

**ਸਿਰ ਤੇ ਸਵਾਰ ਹੋਣਾ**—ਤੰਗ ਕਰਨਾ, ਦੁਖੀ ਕਰਨਾ ।

......ਪਰ ਕੇਵਲ ਐਨੀ ਹੀ ਗੱਲ ਬਦਲੇ ਰੀੜ੍ਹਾ ਮੱਲ ਦਾ ਪਾਰਾ ਨਹੀਂ ਸੀ ਚੜ੍ਹ ਗਿਆ, ਇਸ ਦਾ ਇੱਕ ਹੋਰ ਵੀ ਸਬੰਬ ਸੀ । ਇਹ ਅੰਨ੍ਹਾ ਮੁੰਡਾ ਦਿਨ ਵਿੱਚ ਖਬਰੇ ਕਿੰਨੀ ਕੁ ਵਾਰੀ ਆਪਣੀ ਲੰਗੜੀ ਲੱਤ ਭੁੜਕਾਂਦਾ ਹੋਇਆ ਵਕਤ ਪੁੱਛਣ ਲਈ ਉਸ ਦੇ ਸਿਰ ਤੇ ਆ ਸਵਾਰ ਹੁੰਦਾ ਸੀ । [ਮ. ਧ.

**ਸਿਰ ਤੇ ਹੱਥ ਰੱਖਣਾ ਜਾਂ ਧਰਨਾ**—ਸਹਾਇਤਾ ਕਰਨੀ, ਹੌਸਲਾ ਦੇਣਾ ।

ਕੌਣ ਜੰਮਿਆ ਏ ਤੈਥੋਂ ਉਹਨੂੰ ਲਿਜਾਣ ਵਾਲਾ ? ਜੇ ਤੁਸੀਂ ਦੋਵੇਂ ਉਸ ਦੇ ਸਿਰ ਤੇ ਹੱਥ ਨ ਰੱਖਦੇ ਤਾਂ ਅੱਜ ਨੂੰ ਵਿਚਾਰੀ ਕੁੜੀ ਦੀਆਂ ਹੱਡੀਆਂ ਵੀ ਗਲ ਗਈਆਂ ਹੁੰਦੀਆਂ । [ਗ. ਦੁ.

**ਸਿਰ ਤੇ ਕੁਹਾੜਾ ਲਟਕਣਾ**—ਹਰ ਵੇਲੇ ਕੋਈ ਖਤਰਾ ਰਹਿਣਾ ।

ਨਾ ਕਦੇ ਕੋਈ ਮੌਤ ਦੇ ਪੰਜੇ ਤੋਂ ਬਚਿਆ ਤੇ ਨਾ ਅੱਗੇ ਨੂੰ ਬਚੇਗਾ, ਜੀਵ ਮਾਤਰ ਦੀ ਸ਼ਾਹ ਰਗ ਉੱਤੇ ਏਹ ਤੇਜ਼ ਕੁਹਾੜਾ ਕੱਚੀ ਤੰਦ ਨਾਲ ਲਟਕ ਰਿਹਾ ਹੈ ਤੇ ਪਰਤੱਖ ਦਿਸਦਾ ਹੈ ਕਿ ਤੰਦ ਜ਼ਰੂਰ ਟੁੱਟੇਗੀ ।
[ਮੌਤ ਰਾਣੀ ਦਾ ਘੁੰਡ

**ਸਿਰ ਤੇ ਕੁੰਡਾ ਨਾ ਹੋਣਾ**—ਕੋਈ ਵੱਡਾ ਆਦਮੀ ਸਿਰ ਤੇ ਮੰਦੇ ਪਾਸਿਓਂ ਰੋਕਣ ਵਾਲਾ ਨਾ ਹੋਣਾ ।

'ਵਿਧਵਾ ਕਾ ਪੂਤ, ਕੁਨਾਲੀ ਮੇਂ ਮੂਤ'—ਜਿਸ ਦੇ ਵੀ ਸਿਰ ਤੇ ਕੁੰਡਾ ਨਾ ਹੋਵੇ, ਉਸ ਦੇ ਹੀ ਚੰਗੇ ਰਹਿਣ ਦੀ ਆਸ ਘੱਟ ਹੁੰਦੀ ਹੈ । ਮੈਂ ਵੇਖ ਰਿਹਾ ਹਾਂ, ਇਸ ਦੇ ਪਿਤਾ ਮਗਰੋਂ ਇਸ ਦੇ ਚਾਲੇ ਦਿਨ ਬਦਿਨ ਖਰਾਬ ਹੁੰਦੇ ਜਾ ਰਹੇ ਹਨ । [ਸ੍ਰੀ.

**ਸਿਰ ਤੇ ਖੱਫਣ ਬੰਨ੍ਹ ਕੇ ਨਿਕਲਣਾ**—ਮਰਨ ਮਾਰਨ ਲਈ ਤਿਆਰ ਹੋ ਕੇ ਘਰੋਂ ਨਿਕਲਣਾ, ਹਰ ਵੇਲੇ ਮੌਤ ਲਈ ਤਿਆਰ ਰਹਿਣਾ ।

ਅੱਗੋਂ ਬੁਲਬਲੇ ਨੇ ਇਹ ਜਵਾਬ ਦਿੱਤਾ,
ਤੂੰ ਘਬਰਾ ਨਾਂ, ਐਡਾ ਅਣਜਾਣ ਨਹੀਂ ਮੈਂ,
ਸਿਰ ਤੇ ਬੰਨ੍ਹ ਖੱਫਣ ਘਰੋਂ ਨਿਕਲਿਆ ਸਾਂ,
ਲੰਮੀ ਉਮਰ ਤੇ ਫੁੱਲਦਾ ਜਾਨ ਨਹੀਂ ਮੈਂ । [ਚੰ. ਵ.

**ਸਿਰ ਤੇ ਚੜ੍ਹਨਾ**—ਆਕੜ ਵਿਖਾਣੀ, ਢੀਠ ਹੋਣਾ ।

ਉਪਰ ਮਾਲਕਣ ਸੀ ਕਿ ਅੰਗੀਠੀ ਨੂੰ ਮੁਰੰਮਤ ਕਰਾ ਦੇਣ ਦਾ ਨਾਂ ਨਹੀਂ ਸੀ ਲੈਂਦੀ । 'ਤੁਸਾਂ ਕੀਹ ਕਰਨੀ ਏ ਅੰਗੀਠੀ ਬਣਵਾ ਕੇ' ? ਮਾਲਕਣ ਨੇ ਅੱਜ ਉਸ ਦੇ ਜ਼ਿਦ ਕਰਨ ਤੇ ਆਖਿਆ ਸੀ । 'ਕੋਲੇ ਬਾਲਣੇ ਨੇ ਉਸ ਵਿਚ ?' 'ਕੋਲੇ ਲਿਆਉਗੇ ਕਾਹਦੇ ? ਕਿਰਾਇਆ ਤਾਂ ਦੇ ਲਵੋ ਪਹਿਲਾਂ ਦੋ ਮਹੀਨੇ ਦਾ । ਭਲਿਆਂ ਦੇ ਧੀ ਪੁੱਤ ਜਾਪਦੇ ਓ; ਮੈਂ ਇਸ ਕਰਕੇ ਲਿਹਾਜ਼ ਕਰੀ ਜਾਨੀ ਆਂ, ਤੇ ਅਗੋਂ ਇਹ ਸਿਰ ਚੜ੍ਹਦੀ ਆਉਂਦੀ ਏ' ।
[ਲੋਕ ਸਾਹਿੱਤ

**ਸਿਰ ਤੇ ਚੁੱਕ ਕੇ ਲਿਆਉਣਾ**—ਆਦਰ ਨਾਲ ਲਿਆਉਣਾ ।

ਇਸ ਵੇਲੇ ਇਹ ਤੁਹਾਡੇ ਪੁੱਤਰ ਦੀ ਹੈਸੀਅਤ ਵਿੱਚ ਨਹੀਂ ਆਏ—ਹਜ਼ਾਰਾਂ ਮਜ਼ਦੂਰਾਂ ਦੇ ਨੁਮਾਇੰਦਾ ਦੀ ਹੈਸੀਅਤ ਵਿੱਚ ਨੇ । ਫਿਰ ਆਪਣੇ ਆਪ ਨਹੀਂ ਆ ਗਏ ; ਅਸਾਂ ਇਹਨਾਂ ਨੂੰ ਸਿਰ ਤੇ ਚੁੱਕ ਕੇ ਲਿਆਂਦਾ ਏ । ਤੁਹਾਨੂੰ ਭੁੱਲ ਨਹੀਂ ਜਾਣਾ ਚਾਹੀਦਾ ਕਿ ਇਹ ਬੇਇੱਜ਼ਤੀ ਏਹਨਾਂ ਦੀ ਨਹੀਂ ਕੀਤੀ ਜਾ ਰਹੀ, ਸਾਡੀ ਸਾਰਿਆਂ ਦੀ ਏ [ਗ਼ਰੀਬ ਦੀ ਦੁਨੀਆਂ

**ਸਿਰ ਤੇ ਜਵਾਨੀ ਦਾ ਭੂਤ ਨਚਣਾ**—ਜਵਾਨੀ ਦੀਆਂ ਬੇਕਾਬੂ ਤਰੰਗਾਂ ਤੇ ਜਜ਼ਬੇ ਪੈਦਾ ਹੋਣੇ ।

ਸਿਰ ਤੇ ਭੂਤ ਜਵਾਨੀ ਦਾ ਪਿਆ ਨੱਚੇ,
ਭਾਈਵਾਲ ਇਜ਼ਤ ਦਾ, ਮਲਾਹ ਕੋਈ ਨਹੀਂ ।
[ਚੰ. ਵ.

**ਸਿਰ ਤੇ ਜੂੰ ਨਾ ਸਰਕਣਾ**—ਪਰਵਾਹ ਨਾ ਕਰਨੀ, ਕਿਸੇ ਦੀ ਪਰਵਾਹ ਨਾ ਹੋਣੀ ।

ਮਾਤਾ ਪਿਤਾ ਇਸ ਨੂੰ ਤਾਸ਼ ਖੇਡਣ ਤੋਂ ਨਿਤ ਵਰਜਦੇ ਹਨ, ਪਰ ਇਸ ਦੇ ਸਿਰ ਤੇ ਜੂੰ ਤੀਕ ਨਹੀਂ ਸਰਕਦੀ । [ਸ੍ਰੀ.

**ਸਿਰ ਤੇ ਝਰਲੂ ਫਿਰ ਜਾਣਾ**—ਦਬਾਉ ਪੈ ਜਾਣਾ, ਸਹਿਮ ਜਾਣਾ ।

ਹੁਣ ਫੇਰ ਨ ਪੰਡਤ ਦੇ ਸਾਹਮਣੇ ਜਾ ਕੇ ਭਿੱਜੀ ਬਿੱਲੀ ਬਣ ਜਾਈਂ ।—ਉਹ ਨ ਹੋਵੇ ਜੋ ਫੇਰ ਕਿਤੇ ਉਸ ਦਾ ਝਰਲੂ ਫਿਰ ਜਾਵੇ ਤੇਰੇ ਸਿਰ ਤੇ । ਤੈਨੂੰ ਮੂੰਹ ਵਿੱਚ ਨਹੀਂ ਪਾ ਲੈਣ ਲੱਗਾ । ਜਵਾਨਾਂ ਵਾਲਾ ਰੂਹ ਰੱਖੀਦਾ ਏ । [ਮ: ਧ:

**ਸਿਰ ਤੇ ਢੁਕਿਆ ਖੜੋਣਾ** - ਬਹੁਤ ਨੇੜੇ ਆ ਜਾਣਾ।

ਜੁੰਮਾ ਤਰਖਾਣ ਬੋਲਿਆ—ਇਹ ਰੋਜ਼ ਦਾ ਰੋੜਕਾ ਮੁਕਾ ਕੇ ਹੀ ਜਾਊ। ਰੱਬ ਸਬੱਬੀ ਸਾਰੇ ਜਣੇ ਕੱਠੇ ਹੋ ਗਏ ਨੇ। ਜੇ ਕੰਮ ਦੀ ਪੁੱਛੋ ਤਾਂ ਮੈਨੂੰ ਤੁਸਾਂ ਸਾਰਿਆਂ ਨਾਲੋਂ ਬਹੁਤੀ ਕਾਹਲੀ ਏ। ਹਾਕੋਆਣਿਆਂ ਦੀ ਕੁੜੀ ਦਾ ਵਿਆਹ ਸਿਰ ਤੇ ਢੁਕਿਆ ਖੜਾ ਏ ਤੇ ਪਲੰਘ ਪੀਹੜੇ ਦਾ ਕੰਮ ਅਜੇ ਛੋਹਿਆ ਹੀ ਨਹੀਂ। [ਖੁ. ਸੋ.

**ਸਿਰ ਤੇ ਪੈਣਾ (ਕੰਮ)**—ਬਦੋਬਦੀ ਕੋਈ ਜ਼ੁਮੇਵਾਰੀ ਸਿਰ ਤੇ ਪੈ ਜਾਣੀ; ਕੋਈ ਕੰਮ ਜ਼ਿੰਮੇ ਪੈ ਜਾਣਾ।

ਜਦ ਹੁਣ ਇਹ ਕੰਮ ਸਿਰ ਤੇ ਪੈ ਗਿਆ ਹੈ ਤਾਂ ਖ਼ੁਸ਼ੀ ਨਾਲ ਇਸ ਨੂੰ ਨਿਬਾਹੁਣ ਦਾ ਯਤਨ ਕਰਨਾ ਚਾਹੀਦਾ ਏ। ਮਰਦਾਂ ਵਾਲਾ ਹੌਸਲਾ ਕਰਨਾ ਚਾਹੀਦਾ ਏ। [ਸੰ.

**ਸਿਰ ਤੇ ਪੈਰ ਰੱਖ ਕੇ ਨੱਠਣਾ**—ਬੇ-ਸੁੱਧ ਹੋ ਕੇ ਦੌੜ ਪੈਣਾ, ਜੀ-ਭਿਆਣੇ ਹੋ ਕੇ ਦੌੜ ਜਾਣਾ।

ਭਾਂਗਾਂ ਦਾ ਉਲਟਣਾ ਸੀ ਕਿ ਮੋਹਰੇ ਨਾਹਰੇ ਛੱਡਣ ਵਾਲੇ ਉਹ ਪੰਜੇ ਛੀਏ ਸੱਜਣ ਸਿਰ ਤੇ ਪੈਰ ਰੱਖ ਕੇ ਨੱਠੇ, ਪਰ ਪੋਲੀਸ ਘੋੜ ਸਵਾਰਾਂ ਨੇ ਉਨ੍ਹਾਂ ਨੂੰ ਕਾਬੂ ਕਰ ਹੀ ਲਿਆ। [ਗਰੀਬ ਦੀ ਦੁਨੀਆਂ

**ਸਿਰ ਤੇ ਬਣਨੀ**—ਕੋਈ ਮੁਸੀਬਤ ਢੁੱਕ ਪੈਣੀ।

ਜਦੋਂ ਮੌਕਿਆ ਬਣੇ ਕਿ ਰਜ਼ਾ ਮੰਨਣੀ ਹੈ, ਤਦ ਸੁਰਤ ਉਸੇ ਸੁਖ ਵਿਚ ਚੜ੍ਹਦੀ ਕਲਾ ਵਿਚ ਰਹੇ ਤੇ ਜੋ ਸਿਰ ਤੇ ਆ ਬਣੀ ਹੈ ਉਸ ਤੋਂ ਕਹੇ "ਤੇਰੀ ਰਜ਼ਾ"।

[ਬਾਬਾ ਨੌਧ ਸਿੰਘ

**ਸਿਰ ਤੇ ਬਿਠਾਣਾ**—ਬਹੁਤ ਆਦਰ ਕਰਨਾ।

ਜੋ ਕੁਝ ਮੈਂ ਹਾਂ, ਇਹ ਆਪ ਜੀ ਦਾ ਹੀ ਬਣਾਇਆ ਹੋਇਆ ਹਾਂ। ਮੇਰਾ ਫ਼ਰਜ਼ ਹੈ ਆਪ ਜੀ ਨੂੰ ਸਿਰ ਤੇ ਬਿਠਾਵਾਂ। ਕੀੜੀ ਦੇ ਘਰ ਨਾਰਾਇਣ ਆਇਆ ਏ। [ਸੰ.

**ਸਿਰ ਤੇ ਬੈਠਣਾ**—ਨੇੜੇ ਹੋਣਾ।

ਪਿਊ ਦੇ ਸਿਰ ਤੇ ਬੈਠਿਆਂ ਔਖੀ ਕੋਈ ਨ ਵਾਹ,
ਤੈਨੂੰ ਨਾਲ ਬਹਾਣ ਦੀ ਵੱਖੀ ਰੱਖੀ ਭਾਹ।

[ਨੂਰ ਜਹਾਨ

**ਸਿਰ ਤੇ ਭਾਰ ਹੋਣਾ** ਜ਼ਿਮੇਵਾਰੀ ਹੋਣੀ।

ਛੋਟੀ ਉਮਰੇ ਹੀ ਮੋਹਨ ਨੂੰ ਵਟਾਲਾ ਛੱਡ ਕੇ ਲਾਹੌਰ ਦਾ ਅੰਨ ਜਲ ਚੁਗਣਾ ਪਿਆ। ਦੋਂਹ ਨਿਆਸਰੀਆਂ ਜਿੰਦਾਂ ਦੇ ਤਨ ਪੇਟ ਦਾ ਭਾਰ ਇਸੇ ਅਨਾਥ ਦੇ ਸਿਰ ਤੇ ਸੀ। [ਫ਼ਃ ਫ਼ਃ

**ਸਿਰ ਤੇ ਮੌਤ ਸਵਾਰ ਹੋਣੀ** - ਕਿਸੇ ਦੀ ਮਰਨ ਦੀ ਨੀਅਤ ਹੋਣੀ ਤੇ ਉਸ ਤੋਂ ਮਰਨ ਵਾਲੇ ਕੰਮ ਹੋਣੇ।

ਉਹ ਕੰਛ ਵਿਚ ਖੂੰਡਾ ਤੇ ਮੂੰਹ ਵਿਚ ਸਿਗਰਟ ਦਾ ਧੂੰਆਂ ਖਿਚ ਕੇ ਆਖਦਾ—ਕਿਉਂ ਕਿਸ ਕਿਸ ਦੇ ਸਿਰ ਤੇ ਮੌਤ ਸਵਾਰ ਹੈ? ਕੌਣ ਜ਼ਿੰਦਗੀ ਤੋਂ ਹੱਥ ਧੋਣਾ ਚਾਹੁੰਦਾ ਹੈ। [ਮਜ਼ਦੂਰ

**ਸਿਰ ਤੇ ਰੱਖਣਾ**—ਆਦਰ ਕਰਨਾ।

ਉਸ ਨੇ ਤੁਹਾਡੀ ਚਿੱਠੀ ਸਿਰ ਤੇ ਰੱਖੀ ਤੇ ਫੇਰ ਪੜ੍ਹੀ। [ਸੰ.

**ਸਿਰ ਤੇ ਲੈਣਾ**—ਆਪਣੇ ਜ਼ਿੰਮੇ ਲੈਣਾ।

ਇਹ ਕੰਮ ਮੈਂ ਆਪਣੇ ਸਿਰ ਤੇ ਲੈ ਲਿਆ ਤੇ ਝਗੜਾ ਮੁੱਕ ਗਿਆ। [ਸੰ.

**ਸਿਰ-ਤੋੜ (ਕੋਸ਼ਿਸ਼)**—ਆਪਣੇ ਵਿਤੋਂ ਬਹੁਤ ਵਧੀਕ ਕੋਸ਼ਿਸ਼, ਪੂਰੇ ਜ਼ੋਰ ਨਾਲ ਯਤਨ ਕਰਨਾ।

ਅਚਨਚੇਤ ਘੋੜੇ ਦੀ ਚੀਕ ਸੁਣ ਕੇ ਮੈਂ ਹੈਰਾਨ ਹੋ ਗਿਆ। ਕੀ ਵੇਖਦਾ ਹਾਂ ਕਿ ਤਿੰਨ ਭੂਤ ਘੋੜੇ ਦੀ ਪੂਛ ਨੂੰ ਫੜ ਕੇ ਆਪਣੇ ਵੱਲ ਨੂੰ ਖਿੱਚ ਰਹੇ ਸਨ, ਤੇ ਘੋੜਾ ਆਪਣੇ ਆਪ ਨੂੰ ਛੁਡਾਣ ਦੀ ਸਿਰ-ਤੋੜ ਕੋਸ਼ਿਸ਼ ਕਰ ਰਿਹਾ ਸੀ। [ਕੰਵਲ

**(ਕਿਸੇ ਦੇ) ਸਿਰ ਥਪਣਾ**—ਕਿਸੇ ਦਾ ਕਸੂਰ ਠਹਿਰਾਣਾ; ਕਿਸੇ ਨੂੰ ਦੋਸ਼ ਦੇਣਾ।

ਆਤਮਾ ਦੇਵੀ—ਰਾਜੋ, ਮੈਂ ਤਾਂ ਤੇਰੇ ਅਗੇ ਹੀ ਆਈ ਹਾਂ; ਮੁੰਡਾ ਕੁੜੀ ਤਾਂ ਪਹਿਲਾਂ ਹੀ ਮੌਜੂਦ ਸਨ। ਇਹ ਅੱਜ ਕੱਲ ਦੀਆਂ ਕੁੜੀਆਂ ਕਿਸੇ ਵੱਡੇ ਦੀ ਸਲਾਹ ਤਾਂ ਪੁਛਦੀਆਂ ਨਹੀਂ।

ਨਿਰਮਲ—ਮਾਸੀ ਜੀ, ਹੁਣ ਕੁੜੀਆਂ ਦੇ ਸਿਰ ਤੇ ਨਾ ਨਾ ਥੱਪੋ। [ਬੂਹੇ ਬੈਠੀ ਧੀ

**ਸਿਰ ਦਰਦੀ**—ਐਸਾ ਕੰਮ ਜਿਸ ਦੇ ਕਰਨ ਵਿਚ ਬਹੁਤ ਔਖ ਹੋਵੇ ਤੇ ਬੇਸੁਆਦੀ ਹੋਵੇ ਤੇ ਲਾਭ ਜਾਂ ਤੇ ਹੋਵੇ ਹੀ ਕੋਈ ਨਾ, ਜਾਂ ਬਹੁਤ ਘਟ। ਬੇਸੁਆਦਾ ਤੇ ਔਖਾ ਕੰਮ।

ਜਦੋਂ ਵਕੀਲ ਨੇ ਮੁੜ ਮੁੜ ਕੇ ਸ਼ਾਮੂ ਸ਼ਾਹ ਨੂੰ ਅਨੰਤ ਰਾਮ ਤੇ ਦਇਆ ਕਰਨ ਲਈ ਕਿਹਾ ਤਾਂ ਉਸ ਅਗੋਂ ਇਹ ਉਤਰ ਦਿੱਤਾ—ਨਹੀਂ ਮਹਾਰਾਜ, ਬਹੁਤੀ ਸਿਰ ਦਰਦੀ ਦਾ ਕੀ ਮਤਲਬ ? ਆਪਣੀ ਕੀਤੀ ਮੈਂ ਆਪ ਭਰਾਂਗਾ, ਤੁਹਾਨੂੰ ਕੀ ? ਤੁਸੀਂ ਕਨੂੰਨ ਮੂਜਬ ਮੇਰਾ ਫ਼ੈਸਲਾ ਕਰ ਦਿਓ । [ਸ਼, ਸ਼.

**ਸਿਰ ਦੀ ਧੂਖ ਕੱਢਣੀ**—ਸਿਰ ਦਾ ਥਕੇਵਾਂ ਦੂਰ ਕਰਨਾ ।

ਕੁਝ ਦੁਰਾਡੇ ਜਾ ਕੇ ਜਦ ਕਮਰ ਨੇ ਵੇਖਿਆ ਕਿ ਢੁਕੇ ਹੋਏ ਬੋਝ ਨਾਲ ਸ਼ੰਕਰ ਦੀਆਂ ਲੱਤਾਂ ਝੋਖ ਖਾ ਰਹੀਆਂ ਹਨ, ਤਾਂ ਇੱਕ ਦਰਖ਼ਤ ਹੇਠ ਪਹੁੰਚ ਕੇ ਉਸ ਨੇ ਕਿਹਾ, "ਐਥੇ ਬੈਠ ਕੇ ਰਤਾ ਸਿਰ ਦੀ ਧੂਖ ਕੱਢ ਲਈਏ, ਸ਼ੰਕਰਾ ।" [ਗ਼: ਦ:

**ਸਿਰ ਧੜ ਦੀ ਬਾਜ਼ੀ ਲਾਉਣੀ**—ਮੌਤ ਦੀ ਭੀ ਪਰਵਾਹ ਨਾਹ ਕਰਨੀ ।

ਇਸ ਗੱਲ ਦਾ ਮੈਂ ਤੁਹਾਨੂੰ ਯਕੀਨ ਦਿਵਾਂਦਾ ਹਾਂ । ਤੁਹਾਨੂੰ ਪ੍ਰਾਪਤ ਕਰਨ ਲਈ ਜੇ ਮੈਂ ਕਹਿ ਦਿਆਂ ਕਿ ਸਿਰ ਧੜ ਦੀ ਬਾਜ਼ੀ ਵੀ ਲਾਣ ਨੂੰ ਤਿਆਰ ਹਾਂ, ਤਾਂ ਤੁਸੀਂ ਇਸ ਨੂੰ ਅਤ ਕਥਨੀ ਨਹੀਂ ਸਮਝੋਗੇ ।
[ਮ: ਪ:

**ਸਿਰ ਧੋ ਬਹਿਣਾ**—ਸੁਰਖ਼ਰੂ ਹੋਣਾ ; ਕੰਮ ਕਰ ਚੁਕਣਾ ।

ਤੁਸੀਂ ਤਾਂ ਇਸ ਕੰਮ ਵਿਚੋਂ ਸਿਰ ਧੋ ਨਿਕਲੇ ਹੋ ; ਹੁਣ ਅਸੀਂ ਰਹਿ ਗਏ ਹਾਂ । [ਸ੍ਰੀ.

**ਸਿਰ ਨ ਚੁੱਕਣ ਦੇਣਾ**—ਹੌਸਲਾ ਨਾਹ ਪੈਣ ਦੇਣਾ ।

ਦਿਲ ਵਿੱਚ ਬਹੁਤ ਉਦਾਸੀ ਜਹੀ ਛਾ ਗਈ । ਮਨ ਨੇ ਕਿਹਾ ਤੂੰ ਮੂਰਖ ਹੈਂ ਤੈਨੂੰ ਪੜ੍ਹਨਾ ਨਹੀਂ ਆ ਸਕਦਾ, ਪਰ ਫਿਰ ਅੰਦਰੋਂ ਆਵਾਜ਼ ਆਈ ਕਿ ਤੂੰ ਇਥੇ ਏਨੇ ਸਾਲ ਮੇਹਨਤ ਕੀਤੀ ਹੈ ਇਹ ਅਜ਼ਾਈਂ ਨਹੀਂ ਜਾ ਸਕਦੀ । ਪਰ ਮਨ ਦੀ ਦਲੀਲ ਤਕੜੀ ਸੀ, ਇਸ ਲਈ ਦਲੀਲ ਨੇ ਉਸ ਨੂੰ ਸਿਰ ਨਾ ਚੁਕਣ ਦਿੱਤਾ ।
[ਸ੍ਰੀ.

**(ਅੱਗੋ) ਸਿਰ ਨਾ ਚੁਕਣਾ**—ਅੱਗੋਂ ਬੋਲਣਾ ਨਾ ; ਗੁਸਤਾਖ਼ੀ ਨਾ ਕਰਨੀ ; ਕਿਸੇ ਦੀ ਮਰਜ਼ੀ ਦੇ ਉਲਟ ਕੁਝ ਨਾ ਕਰਨਾ ।

ਚਾਹੀਦਾ ਇਹ ਹੈ ਕਿ ਸੱਸ ਸਹੁਰਾ ਮਾਪੇ ਬਣ ਕੇ ਨੂੰਹ ਦੇ ਸਿਰ ਉਤੇ ਹੱਥ ਰੱਖਣ ਤੇ ਨੂੰਹਾਂ ਸੱਸ ਸਹੁਰੇ ਦੇ ਪੈਰਾਂ ਉੱਪਰ ਸਿਰ ਰੱਖਣਾ ਆਪਣੀ ਵਡਿਆਈ ਜਾਨਣ ਤੇ ਉਨ੍ਹਾਂ ਅਗੇ ਕਦੀ ਸਿਰ ਨਾ ਚੁਕਣ । [ਨ, ਖਾ.

**ਸਿਰ ਨਾਲ ਮਾਰਨਾ**—ਕਿਸੇ ਦਿੱਤੀ ਚੀਜ਼ ਨੂੰ ਪਰਤ ਕੇ ਦੇਣ ਵਾਲੇ ਵੱਲ ਵਗਾਹ ਮਾਰਨਾ ।

ਸਾਰਾ ਦਿਨ ਮੈਂ ਉਸ ਦਾ ਕੰਮ ਕਰਦਾ ਰਿਹਾ । ਸ਼ਾਮ ਨੂੰ ਚਾਰ ਆਨੇ ਕੱਢ ਕੇ ਮੇਰੀ ਤਲੀ ਤੇ ਰੱਖ ਦਿੱਤੇ । ਮੈਂ ਭਵਾਂ ਕੇ ਚਵਾਨੀ ਉਸ ਦੇ ਸਿਰ ਨਾਲ ਮਾਰੀ । ਏਡਾ ਜ਼ੁਲਮ । [ਸ੍ਰੀ.

**ਸਿਰ ਨਿਵਾ ਦੇਣਾ**—ਈਨ ਮੰਨ ਲੈਣੀ, ਕਹੇ ਅਨੁਸਾਰ ਤੁਰ ਪੈਣਾ ।

ਇੱਕ ਭਾਰਤੀ ਸਪੁੱਤ੍ਰੀ ਆਪਣੇ ਨੀਚ ਤੇ ਲਾਲਚੀ ਮਾਪਿਆਂ ਦੀਆਂ ਲੋਭੀ-ਖਾਹਿਸ਼ਾਂ ਅੱਗੇ ਭੀ ਰੋੜਾ ਬਣ ਕੇ ਨਹੀਂ ਖਲੋਂਦੀ ਤੇ ਉਨ੍ਹਾਂ ਅੱਗੇ ਸਿਰ ਨਿਵਾ ਦੇਂਦੀ ਹੈ ਭਾਵੇਂ ਉਸ ਨੂੰ ਕਿੰਨੇ ਵੀ ਕਸ਼ਟ ਕਿਉਂ ਨਾ ਝਾਗਣੇ ਪੈਣ । [ਫ਼: ਫ਼:

**ਸਿਰ ਨੀਵਾਂ ਕਰ ਦੇਣਾ**—ਸ਼ਰਮਿੰਦਾ ਕਰ ਦੇਣਾ, ਮਾਤ ਕਰ ਦੇਣਾ ।

ਜਵਾਨੀ ਦੀ ਉਮਰੇ ਆਪ ਨੇ ਅਨੇਕਾਂ ਵਾਰੀ ਵਿਲਾਇਤ ਜਾ ਕੇ ਆਪਣੀ ਅਮੀਰੀ ਦੀ ਉਹ ਧਾਂਕ ਬਿਠਾਈ ਕਿ ਹਿੰਦੁਸਤਾਨ ਦੇ ਰਾਜਿਆਂ ਦਾ ਸਿਰ ਨੀਵਾਂ ਕਰ ਦਿੱਤਾ । [ਗ਼ਰੀਬ ਦੀ ਦੁਨੀਆਂ

**ਸਿਰ ਪਿੱਟਣਾ**—ਕਿਸੇ ਨੂੰ ਸਮਝਾ ਸਮਝਾ ਕੇ ਥੱਕ ਜਾਣਾ ।

ਉਸ ਨਾਲ ਬਥੇਰਾ ਸਿਰ ਪਿੱਟਿਆ ਹੈ ਪਰ ਉਸ ਨੂੰ ਇਸ ਗਲ ਦੀ ਸਮਝ ਨਹੀਂ ਪੈ ਸਕੀ [ਸ੍ਰੀ.

**(ਗਲ ਦਾ) ਸਿਰ ਪੈਰ ਨਾ ਹੋਣਾ**—(1) ਗਲ ਵਿਚ ਸਚਾਈ ਨਾ ਹੋਣੀ ; (2) ਗਲ ਦੀ ਸਮਝ ਨਾ ਪੈਣੀ, ਅੱਗਾ ਪਿੱਛਾ ਪਤਾ ਨਾ ਲਗਣਾ ।

ਮੈਂ ਤੈਨੂੰ ਸਲਾਹ ਕੀ ਦੇਵਾਂ । ਤੇਰੀ ਗਲ ਦਾ ਕੋਈ ਸਿਰ ਪੈਰ ਵੀ ਹੋਵੇ । ਤੂੰ ਤੇ ਐਵੇਂ ਬੇਥਵੀਆਂ ਮਾਰੀ ਜਾਂਦਾ ਏਂ । [ਸ੍ਰੀ.

**ਸਿਰ ਫਿਰ ਜਾਣਾ**—ਪਾਗਲ ਹੋ ਜਾਣਾ ।

ਜਿਸ ਤਰੀਕੇ ਨਾਲ ਜਿਨਾਹ ਵਰਗੇ ਹਿੰਦੁਸਤਾਨੀ ਲੀਡਰਾਂ ਨੂੰ ਹੱਥ-ਠੋਕੇ ਬਣਾ ਕੇ ਉਸ ਨੇ ਹਿੰਦ ਦੀਆਂ ਵੰਡੀਆਂ ਪਾਈਆਂ, ਤੇ ਇਸ ਤੋਂ ਬਾਅਦ ਪੰਜਾਬ ਤੇ ਬੰਗਾਲ ਨੂੰ ਵੀ ਇਹੋ ਵੰਡੀਆਂ ਪਾਵਨ ਲਈ ਮਜਬੂਰ ਹੋਣਾ ਪਿਆ, ਅੰਗਰੇਜ਼ ਜਾਣਦਾ ਸੀ ਕਿ ਉਸ ਦਾ ਫਲ

ਰੂਪ ਕੀਹ ਹੋਵੇਗਾ, ਫੇਰ ਕੀ ਉਸ ਦਾ ਸਿਰ ਫਿਰਿਆ ਹੋਇਆ ਸੀ ਜੁ ਪੰਜਾਬ ਵਿੱਚ ਹੋ ਰਹੇ ਦੰਗੇ ਫ਼ਸਾਦ ਨੂੰ ਰੋਕਣ ਵਿੱਚ ਕੋਈ ਦਿਲਚਸਪੀ ਲੈਂਦਾ ? [ਖ਼ੁ, ਸੋ.

**ਸਿਰ ਫੇਰ ਦੇਣਾ, ਜਾਂ ਸਿਰ ਫੇਰਨਾ**—ਨਾਂਹ ਕਰ ਦੇਣਾ।

ਦੁਕਾਨਦਾਰ ਪਹਿਲਾਂ ਤਾਂ ਉਸ ਦੇ ਮੂੰਹ ਵੱਲ ਵੇਖ ਕੇ ਹੱਸਿਆ ਤੇ ਸਮਝਿਆ ਕਿ ਇਹ ਮਖੌਲ ਕਰਦਾ ਏ। ਪਰ ਜਦ ਉਸ ਨੂੰ ਨਿਸਚੇ ਹੋ ਗਿਆ ਕਿ ਇਹ ਪਾਗਲ ਜਿਹਾ ਇਸ ਵੱਟੇ ਦੇ ਠੀਕ ਹੀ ਪੰਜ ਰੁਪਏ ਦੇਊ ਹੈ, ਤਾਂ ਹੋਰ ਵਧੀਕ ਮਿਲਣ ਦੇ ਲਾਲਚ ਨਾਲ ਉਸ ਨੇ ਸਿਰ ਫੇਰ ਦਿੱਤਾ। ਜਵਾਹਰੀ ਥੱਲੇ ਨੇ ਛੇ ਰੁਪਏ ਕਹਿ ਦਿੱਤੇ। ਦੁਕਾਨਦਾਰ ਇਕ ਦਮ ਰੁਪਇਆ ਵੇਖ ਕੇ ਹੋਰ ਭੀ ਭਾਰਾ ਹੋ ਗਿਆ। [ਕੰਵਲ

**ਸਿਰ ਭਾਰੀ ਹੋਣਾ**—ਸਿਰ ਦਰਦ ਹੋਣਾ ਤੇ ਚੱਕਰ ਆਉਣਾ।

ਅੱਜ ਸਵੇਰ ਦਾ ਮੇਰਾ ਸਿਰ ਭਾਰਾ ਭਾਰਾ ਹੈ, ਇਸੇ ਲਈ ਲੇਟਿਆ ਰਿਹਾ ਹਾਂ। [ਸੰ.

**ਸਿਰ ਭੁੱਬਲ ਪੈਣਾ**—ਸਿਰ ਸੁਆਹ ਪੈਣਾ।

ਉਨ੍ਹਾਂ ਨੇ ਤੇ ਮਸ਼ਕਰੀ ਨਾਲ ਇਵੇਂ ਕੀਤਾ, ਪਰ ਸਾਡੇ ਸਿਰ ਤੇ ਭੁੱਬਲ ਪੈ ਗਈ। ਸਾਰੇ ਪਿੰਡ ਵਿੱਚ ਅਸੀਂ ਸ਼ਰਮਸਾਰ ਹੋਏ। [ਸੰ.

**ਸਿਰ ਭੋਂ ਤੋਂ ਨਾ ਚੁੱਕਿਆ ਹੋਣਾ**—ਨਿਆਣੇ, ਬਹੁਤ ਛੋਟੀ ਉਮਰ।

ਪਰਮਾਨੰਦ—ਇਸ ਸਾਡੇ ਪਿੰਡ ਵਿੱਚ ਈ ਕਈ ਵਿਆਹ ਹੋਏ ਨੇ, ਦੋ ਦੋ ਚਾਰ ਚਾਰ ਵਰ੍ਹਿਆਂ ਦੀਆਂ ਕੁੜੀਆਂ ਦੇ।

ਸੁੰਦਰ ਲਾਲ—ਪਿੰਡ ਤੇ ਭਲਾ ਪਿੰਡ ਹੋਏ। ਮੈਂ ਲਾਹੌਰ ਤੇ ਅੰਮ੍ਰਿਤਸਰ ਜਿਹੇ ਸ਼ਹਿਰਾਂ ਵਿੱਚ ਵੇਖਿਆ ਏ, ਪਈ ਨਿੱਕੀਆਂ ਨਿੱਕੀਆਂ ਕੁੜੀਆਂ ਜਿਨ੍ਹਾਂ ਅਜੇ ਸਿਰ ਭੋਂ ਤੋਂ ਨਹੀਂ ਚੁੱਕਿਆ ਹੁੰਦਾ, ਗਹਿਣਾ ਗੱਟਾ ਪਾਈ, ਲੰਮੇ ਲੰਮੇ ਘੁੰਡ ਕੱਢੀ ਸੱਸਾਂ ਦੀ ਉਂਗਲੀ ਲੱਗੀਆਂ ਜਾਂਦੀਆਂ ਨੇ। [ਸੁ.

**ਸਿਰ ਭੌਂ ਜਾਣਾ**—ਅਕਲ ਮਾਰੀ ਜਾਣੀ।

ਤੇਰਾ ਸਿਰ ਭੌਂ ਗਿਆ ਏ ਜੋ ਤੂੰ ਇਹੋ ਜਹੀਆਂ ਸ਼ੁਦਾਈਆਂ ਵਾਲੀਆਂ ਗੱਲਾਂ ਪਿਆ ਕਰਦਾ ਏਂ। ਏਹੋ ਪੜ੍ਹਾਈ ਕੀਤੀ ਊ ! ਸਿਰ ਸਵਾਹ ਏਹੋ ਜਹੀ ਪੜ੍ਹਾਈ ਦੇ। [ਸ੍ਰ.

**(ਸਾਡੇ) ਸਿਰ ਮੱਥੇ ਤੇ**—ਜੀ ਆਇਆਂ ਨੂੰ, ਅਸੀਂ ਤੁਹਾਡਾ ਆਉਣਾ ਖ਼ੁਸ਼ੀ ਨਾਲ ਕਬੂਲਦੇ ਹਾਂ।

ਸੇਠ—ਮੇਰੀ ਇਸਤ੍ਰੀ ਨੇ ਹਮਦਰਦੀ ਨਾਲ ਉਸ ਨੂੰ ਕਿਹਾ, ਤੁਸੀਂ ਸਾਡੇ ਨਾਲ ਸੌਤ ਵਾਰੀ ਚੱਲੋ, ਭੈਣਾਂ ਭਰਾਵਾਂ ਵਾਂਗ ਰੱਲੋ। ਉਸ ਨੇ ਹੱਸ ਕੇ ਕਿਹਾ, ਸੱਚ ਮੁੱਚ ਨਾ ਮੇਰੀ ਭੈਣ ਜੇ, ਨਾ ਭਰਾ। ਸਭ ਪਲੇਗ ਦੇ ਹਵਾਲੇ ਹੋ ਚੁਕੇ ਨੇ, ਇਹੋ ਦੋ ਲੜਕੀਆਂ ਨੇ। ਜੇ ਵਟਾਲੇ ਵਿਚ ਕਿਸੇ ਘਰ ਥਾਂ ਮਿਲ ਜਾਏ ਤਾਂ ਸ਼ਾਂਤੀ ਮਿਲਦੀ ਹੈ। ਮੇਰੀ ਵਹੁਟੀ ਨੇ ਉਸ ਨੂੰ ਆਖਿਆ, ਜਿਹੀ ਰੁੱਖੀ ਮਿੱਸੀ ਅਸੀਂ ਖਾਂਦੇ ਹਾਂ ਉਹ ਹਾਜ਼ਰ ਹੈ। ਤੁਸੀਂ ਸਿਰ ਮੱਥੇ ਤੇ ਸਾਡੇ ਘਰ ਚੱਲੋ।' । [ਜੀਵਨ ਰੌਸ਼ਨ

**ਸਿਰ ਮੱਥੇ ਤੇ ਮੰਨਣਾ (ਹੁਕਮ)**—ਕਿਸੇ ਗੱਲ ਨੂੰ ਖ਼ੁਸ਼ੀ ਨਾਲ ਪਰਵਾਨ ਕਰਨਾ।

ਆਪ ਜੀ ਦਾ ਹੁਕਮ ਸਿਰ ਮੱਥੇ। ਮੈਂ ਕਲ੍ਹ ਹੀ ਉਥੇ ਜਾਵਾਂਗਾ ਤੇ ਆ ਕੇ ਸਾਰੀ ਗੱਲ ਤੁਹਾਡੀ ਸੇਵਾ ਵਿਚ ਪੇਸ਼ ਕਰ ਦੇਵਾਂਗਾ। [ਸੰ.

**ਸਿਰ ਮਾਰਨਾ**—ਨਾਂਹ ਕਰਨੀ ; ਕਿਸੇ ਨੂੰ ਸਮਝਾਣ ਦਾ ਯਤਨ ਕਰਨਾ, ਪਰ ਵਿਅਰਥ।

ਉਹ ਦੂਰੋਂ ਹੀ ਸਿਰ ਮਾਰ ਰਿਹਾ ਹੈ, ਉਸ ਨੇ ਕੀ ਮੱਦਦ ਕਰਨੀ ਹੈ। [ਸੰ.

ਦੋ ਮਹੀਨਿਆਂ ਦੇ ਅੰਦਰ ਵਿਆਹ ਨਿਯਤ ਹੋ ਗਿਆ। ਸੇਵਾ ਸਿੰਘ ਨੇ ਬਥੇਰਾ ਸਿਰ ਮਾਰਿਆ ਕਿ ਵਿਆਹ ਉਤੇ ਰਸਮੀ ਖ਼ਰਚ ਨਾ ਕੀਤਾ ਜਾਏ ਅਤੇ ਸ਼ੇਖੀ ਵਿਚ ਆ ਕੇ ਉਲਾਦ ਦੇ ਗਲ ਉਤੇ ਛੁਰੀ ਨਾਂਹ ਰੱਖੀ ਜਾਏ, ਭੂਆ ਜੀ ਨੇ ਕੋਈ ਪੇਸ਼ ਨਾਹ ਜਾਣ ਦਿੱਤੀ। [ਕੰਵਲ

**ਸਿਰ ਮੁਨਾ ਕੇ ਐਤਵਾਰ ਪੁੱਛਣਾ**—ਕੋਈ ਕੰਮ ਵਿਗਾੜ ਕੇ ਮਗਰੋਂ ਸੁਰਤ ਕਰਨੀ।

ਹੁਣ ਇੰਨੀ ਖੋਜਾ ਖਾਜੀ ਕਰਨਾ ਸਿਰ ਮੁਨਾ ਕੇ ਐਤਵਾਰ ਪੁੱਛਣ ਵਾਲੀ ਗੱਲ ਹੈ। ਜੋ ਨੁਕਸਾਨ ਹੋਣਾ ਸੀ ਉਹ ਤੇ ਹੋ ਚੁੱਕਾ ਹੈ। ਹੁਣ ਕੁਝ ਨਹੀਂ ਬਣ ਸਕਦਾ। [ਸੰ.

**ਸਿਰ ਮੁਨਾ ਕੇ ਭੱਦਰਾਂ ਪੁੱਛਣੀਆਂ**—ਕੰਮ ਵਿਗਾੜ ਕੇ ਮਗਰੋਂ ਸੁਰਤ ਕਰਨੀ।

ਜੋ ਨੁਕਸਾਨ ਹੋਣਾ ਸੀ, ਉਹ ਤੇ ਹੋ ਗਿਆ ਹੈ। ਹੁਣ ਇਸ ਬਾਰੇ ਇਧਰੋਂ ਉਧਰੋਂ ਪੁਛ ਪੁਛਾਈ ਕਰਨ

ਦਾ ਲਾਭ ਕੀ ਹੈ ; ਪਹਿਲਾਂ ਸੁਰਤ ਕਰਨੀ ਚਾਹੀਦੀ ਸੀ। ਹੁਣ ਤੇ ਸਿਰ ਮੁਨਾ ਕੇ ਭੱਦਰਾਂ ਪੁੱਛਣ ਵਾਲੀ ਗੱਲ ਹੈ। [ਸੰ.

**ਸਿਰ ਮੁਨਾਣਾ**—ਤਬਾਹ ਹੋਣਾ ; ਸਭ ਕੁਝ ਲੁਟਾ ਦੇਣਾ।

ਸੁਰੇਸ਼ ਨੇ ਅਚਲਾ ਦੇ ਪਿਤਾ ਦਾ ਚਾਰ ਹਜ਼ਾਰ ਰੁਪਏ ਦਾ ਕਰਜ਼ ਉਤਾਰ ਦਿੱਤਾ ਸੀ ਤੇ ਉਹ ਅਚਲਾ ਦਾ ਵਿਆਹ ਸੁਰੇਸ਼ ਨਾਲ ਕਰਨਾ ਮੰਨ ਗਏ ਸਨ ਪਰ ਹੁਣ ਕੁਝ ਦਿਨਾਂ ਬਾਅਦ ਜਦ ਸੁਰੇਸ਼ ਉਨ੍ਹਾਂ ਦੇ ਘਰ ਆਇਆ ਤਾਂ ਉਸ ਨੇ ਦੇਖਿਆ ਕਿ ਅਚਲਾ ਤਾਂ ਹੋਰ ਦੀਆਂ ਹੋਰ ਗੱਲਾਂ ਕਰਦੀ ਹੈ। ਉਸ ਨੇ ਅਚਲਾ ਦੇ ਪਿਤਾ ਨੂੰ ਕਿਹਾ ਚੰਗਾ ਮੈਂ ਤੁਹਾਡੇ ਪਾਸੋਂ ਇਕ ਗੱਲ ਪੁੱਛਦਾ ਹਾਂ—ਕੀ ਤੁਹਾਡਾ ਪਹਿਲਾ ਸ਼ਿਕਾਰ ਮੈਂ ਹੀ ਹਾਂ, ਜਾਂ ਮੇਰੇ ਵਰਗੇ ਕਈ ਹੋਰ ਵੀ ਇਥੇ ਆ ਕੇ ਸਿਰ ਮੁਨਾ ਗਏ ਹਨ। [ਵਿਖਾ

**ਸਿਰ ਮੂੰਹ ਸਾੜਨਾ**—(1) ਬਹੁਤ ਮੁਸ਼ੱਕਤ ਕਰਨੀ ; (2) ਚੁਲ੍ਹੇ ਅੱਗੇ ਔਖਿਆਂ ਹੋ ਕੇ ਕੰਮ ਕਰਨਾ।

ਉਹ ਵਿਚਾਰਾ ਵਿਆਹਿਆ ਵੀ ਕੁਆਰਿਆਂ ਵਰਗਾ ਹੀ ਏ। ਉਹ ਤੇ ਜਾ ਕੇ ਪੇਕੇ ਬੈਠ ਗਈ ਹੈ ਤੇ ਇਹ ਇਧਰ ਆਪ ਹੀ ਸਿਰ ਮੂੰਹ ਸਾੜਦਾ ਰਹਿੰਦਾ ਹੈ। [ਸੰ.

**ਸਿਰਲਥ ਆਦਮੀ**—ਬਹੁਤ ਦਲੇਰ ਤੇ ਜਾਨ ਦੀ ਰਤਾ ਨਾ ਪਰਵਾਹ ਕਰਨ ਵਾਲਾ।

ਭਾਈਆ ਸੰਤ ਰਾਮਾ! ਸੱਚ ਪੁੱਛੋ ਤੇ ਮੈਨੂੰ ਤਾਂ ਉਹਦੇ ਤੇ ਤਰਸ ਆਉਂਦਾ ਹੈ। ਬੜਾ ਦਲੇਰ ਤੇ ਸਿਰਲਥ ਆਦਮੀ ਹੈ ਅਤੇ ਮਿੱਤ੍ਰਾਂ ਦਾ ਪੱਕਾ ਮਿੱਤ੍ਰ ਹੈ। [ਪ੍ਰੇਮ ਕਣੀ

**ਸਿਰ ਲੁਕਾਉਣਾ**—ਆਸਰਾ ਢੂੰਡਣਾ।

ਇਸ ਕਿਆਮਤ ਦੀ ਗਰਮੀ ਵਿੱਚ ਘਰਾਂ 'ਚੋਂ ਕੱਢ ਦਿੱਤਾ ਸੂ, ਕੇਹੜੇ ਪਾਸੇ ਜਾਈਏ। ਪੈਸਾ ਉਂਜ ਪੱਲੇ ਨਹੀਂ ਜੁ ਹੋਰ ਕਿਤੇ ਹੀ ਜਾ ਸਿਰ ਲੁਕਾਂਦੇ।

[ਗ਼ਰੀਬ ਦੀ ਦੁਨੀਆ

**ਸਿਰ ਲੈ ਲੈਣਾ**—ਸਹੇੜ ਲੈਣਾ, ਆਪਣੇ ਗਲ ਪਾ ਲੈਣਾ ; ਪਰਵਾਨੇ ਕਰ ਲੈਣਾ, ਜ਼ੁੰਮੇ ਲੈ ਲੈਣਾ।

ਧਰਮ ਚੰਦ ਕਹਿੰਦਾ ਗਿਆ—

"ਉਨ੍ਹਾਂ ਦਾ ਸੁਭਾਉ ਵੀ ਬਿਲਕੁਲ ਆਪਣੇ ਵਾਲਿਦ ਵਰਗਾ ਹੈ ਉਹ ਵੀ ਰਾਹ ਜਾਂਦਿਆਂ ਦੀਆਂ ਮੁਸੀਬਤਾਂ ਆਪਣੇ ਸਿਰ ਲੈ ਲੈਂਦੀ ਏ। ਕਈ ਪਖੰਡੀ ਸਾਧੂ ਤੇ ਗਦਾਗਰ ਆਪਣੀ ਦਰਦ-ਨਾਕ ਹਾਲਤ ਦੀ ਨੁਮਾਇਸ਼ ਵਿਖਾ ਕੇ ਉਸ ਨੂੰ ਲੁੱਟ ਖੜਦੇ ਨੇ, ਹੁਣ ਤੇ ਨਹੀਂ ਉਹ ਇਸ ਤਰ੍ਹਾਂ ਕਰਦੀ ਹੋਣੀ।" [ਜੀਵਨ ਸੰਗਰਾਮ

ਚੰਗੀ ਕਿਸਮਤ ਨੂੰ ਯੂਸਫ਼ ਦਾ ਮਾਮਾ ਸਿਕੰਦਰ ਉਹਨੀਂ ਦਿਨੀਂ ਰਾਵਲ ਪਿੰਡੀ ਦੇ ਸਦਰ ਬਾਜ਼ਾਰ ਵਿੱਚ ਟਾਂਗਿਆਂ ਦੀ ਮੁਰੰਮਤ ਦਾ ਕੰਮ ਕਰਦਾ ਸੀ, ਤੇ ਗੁਜ਼ਾਰਾ ਉਸ ਦਾ ਬੜੀ ਸੋਹਣੀ ਤਰ੍ਹਾਂ ਚਲਦਾ ਸੀ। ਸੋ ਉਸ ਨੇ ਆਪਣੀ ਵਿਧਵਾ ਭੈਣ ਤੇ ਯਤੀਮ ਭਣੇਵੇਂ ਦੇ ਖ਼ਰਚ ਪੱਠੇ ਦੀ ਜ਼ਿੰਮੇਵਾਰੀ ਆਪਣੇ ਸਿਰ ਲੈ ਲਈ।

[ਖ਼ੂਨ ਦੇ ਸੋਹਿਲੇ

**ਸਿਰ ਵੱਢਵਾਂ ਵੈਰ**—ਸਖ਼ਤ ਦੁਸ਼ਮਣੀ ; ਘੜੇ ਵੱਟੇ ਵਾਲੀ।

ਅਨੰਤ ਰਾਮ ਨਾਲ ਤੇ ਸ਼ਾਮੂ ਦੀ ਉਂਞ ਮੁੱਢ ਦੀ ਖਹਿ ਖਹਿ ਹੋਈ ਨਾਂ। ਸਿਰ ਵੱਢਵਾਂ ਵੈਰ ਏ। ਹੁਣ ਅਨੰਤ ਰਾਮ ਜਿਹੜਾ ਉਹਦੇ ਅੜਿਕੇ ਚੜ੍ਹਿਆ ਏ, ਉਸ ਤੋਂ ਨਿਕਲਨਾ ਸੌਖਾ ਨਹੀਂ ਦਿੱਸਦਾ। [ਸ਼. ਸ਼.

**(ਕਿਸੇ ਦੇ) ਸਿਰ ਵਿਚ ਘੋਲ ਕੇ ਪਾ ਦੇਣਾ**—ਪੱਟੀ ਪੜ੍ਹਾ ਦੇਣੀ ; ਹਿਰਦੇ ਵਿਚ ਅੱਗ ਲਾ ਦੇਣੀ ; ਜਾਦੂ ਕਰ ਦੇਣਾ।

ਤੂੰ ਹਰ ਵੇਲੇ ਉਸ ਦਾ ਨਾਂ ਕੂਕਦੀ ਰਹਿੰਦੀ ਏਂ ਤੇ ਘਰ ਘਾਟ ਦੇ ਕੰਮ ਵਿਚ ਤੇਰਾ ਮਨ ਨਹੀਂ ਲੱਗਦਾ। ਉਸ ਨੇ ਕੀ ਤੇਰੇ ਸਿਰ ਵਿਚ ਘੋਲ ਕੇ ਪਾ ਦਿੱਤਾ ਏ ?

[ਲੋਹਾ ਕੁਟ

**ਸਿਰ ਵੇਚਣਾ**—ਆਪਣਾ ਆਪ ਦੂਜੇ ਦੇ ਹਵਾਲੇ ਕਰ ਦੇਣਾ ; ਗੁਲਾਮ ਹੋ ਜਾਣਾ।

ਪ੍ਰੇਮ ਦਾ ਸੌਦਾ ਇੰਨਾ ਸਸਤਾ ਨਹੀਂ ; ਇੱਥੇ ਤੇ ਸਿਰ ਵੇਚਣਾ ਪੈਂਦਾ ਹੈ। ਬਿਨਾਂ ਦਮਾਂ ਪ੍ਰੇਮੀ ਦਾ ਗੁਲਾਮ ਹੋਣਾ ਪੈਂਦਾ ਹੈ। [ਸੰ.

**ਸਿਰਾ ਚੰਗਾ ਲੱਗਣਾ**—ਅੰਤਲੇ ਦਿਨ ਚੰਗੇ ਭੋਗਣੇ ; ਅੰਤ ਚੰਗਾ ਹੋਣਾ।

ਫੇਰੋ ਨਵਾਬ ਦੀ ਮਤ੍ਰੇਈ ਮਾਂ ਨੂੰ ਜਾਦੂ ਕਰਕੇ ਮਾਰਨ ਲਈ ਤਿਆਰ ਹੋ ਗਈ ਸੀ। ਸਾਰਾ ਦਿਨ ਓਹ ਸੋਚਦੀ ਰਹੀ, ਉਹਦੀ ਪਹੁੰਚ ਹੁਣ ਉੱਚੀ ਤੋਂ ਉੱਚੀ ਥਾਂ ਹੋ ਰਹੀ ਸੀ ਕਿਉਂਕਿ ਨਵਾਬ ਇਕ ਅਮੀਰ ਜ਼ਿਮੀਂਦਾਰ ਦਾ ਪੁੱਤਰ ਸੀ। ਉਸਨੇ ਕਿਹਾ ਸੀ ਕਿ ਮੂੰਹ ਮੰਗੀ ਮੁਰਾਦ ਉਹਦੀ ਪੂਰੀ ਕਰੇਗਾ। ਤੇ ਫੇਰੋ ਨੇ ਸੋਚਿਆ ਸਾਰੀ ਉਮਰ ਚੁਲ੍ਹ ਝੋਖਦੀ ਰਹੀ ਹਾਂ ਪਰ ਸਿਰਾ ਅਖੀਰ ਮੇਰਾ ਚੰਗਾ ਲੱਗ ਗਿਆ। [ਅੰਦਰਾਂ

**ਸਿਰਾਂ ਦੀ ਬਾਜ਼ੀ ਲਾਉਣੀ**—ਮੌਤ ਕਬੂਲ ਕਰਨ ਨੂੰ ਤਿਆਰ ਹੋ ਪੈਣਾ ।

ਇਹੋ ਜਿਹੇ ਬੇਬਵੇ ਆਦਮੀ ਹੋਰ ਭਾਵੇਂ ਕੁਝ ਕਰ ਲੈਣ, ਮਰਨ ਦਾ ਹੀਆ ਨਹੀਂ ਕਰ ਸਕਦੇ । ਮਰਨ ਦਾ ਹੌਸਲਾ ਉਹਨਾਂ ਲੋਕਾਂ ਵਿੱਚ ਹੀ ਹੁੰਦਾ ਏ, ਜਿਹੜੇ ਆਪਣੇ ਕੌਲ ਇਕਰਾਰ ਬਦਲੇ ਸਿਰਾਂ ਦੀ ਬਾਜ਼ੀ ਲਾਣੀ ਜਾਣਦੇ ਹੋਣ । [ਖ਼ੂ. ਸੋ.

**ਸਿਰਾਂ ਨਾਲ ਸਤਾਰੇ ਹੋਣੇ**—ਵੱਡੇ ਮਨੁੱਖਾਂ ਦਾ ਸਤਿਕਾਰ ਜਾਂ ਮਾਲ ਧਨ ਉਨ੍ਹਾਂ ਦੀ ਜ਼ਾਤ ਤੇ ਜ਼ਿੰਦਗੀ ਤੀਕ ਹੀ ਹੁੰਦਾ ਹੈ ।

ਸਾਧੂ ਸਿੰਘ ਦੀ ਕਿਰਿਆ ਤੋਂ ਮਗਰੋਂ ਉਸਦੇ ਪੁੱਤਰ ਨੂੰ ਪੱਗ ਬਨ੍ਹਾਈ ਗਈ । ਪਰ ਸਿਰਾਂ ਨਾਲ ਹੀ ਸਤਾਰੇ ਹੁੰਦੇ ਹਨ । ਇਸ ਵਿਚਾਰੇ ਨੂੰ ਕਿਸ ਨੇ ਪੁੱਛਣਾ ਹੈ । ਘਰ ਦੀ ਸ਼ਾਨ ਤੇ ਉਸ ਨਾਲ ਹੀ ਸੀ । [ਸਿ.

**(ਕੰਮ ਨੂੰ) ਸਿਰੇ ਚਾੜ੍ਹਨਾ**—ਸਫਲਤਾ ਤਕ ਪੁਚਾਣਾ, ਕਾਮਯਾਬ ਬਨਾਣਾ ।

ਕਾਗ਼ਜ਼ ਦੇ ਮੁਆਮਲੇ ਵਿਚ ਕਾਂਤਾ ਦੇਵੀ ਨੇ ਹੌਸਲਾ ਦਿਵਾਇਆ ਕਿ ਉਹ ਮਿੱਲਾਂ ਪਾਸੋਂ ਕੰਟਰੋਲ ਰੇਟ ਉੱਤੇ ਕਾਗ਼ਜ਼ ਲੈ ਦੇਵੇਗੀ, ਕਿਉਂਕਿ ਆਖ਼ਰ ਇਹ ਕੰਮ ਵਿਦਿਅਕ ਕੰਮ ਸੀ । ਕੰਮ ਨੂੰ ਛੇਤੀ ਸਿਰੇ ਚਾੜ੍ਹਨ ਲਈ ਇਹ ਫ਼ੈਸਲਾ ਹੋਇਆ ਕਿ ਮਈ, ਜੂਨ, ਜੁਲਾਈ ਤੇ ਸਿਤੰਬਰ ਦੇ ਮਹੀਨਿਆਂ ਵਿਚ ਕਾਲਜਾਂ ਦੇ ਪ੍ਰੋਫ਼ੈਸਰਾਂ ਨੂੰ ਕਾਫ਼ੀ ਵੇਹਲ ਹੁੰਦੀ ਹੈ, ਉਹਨਾਂ ਵਿਚੋਂ ਜਿਨ੍ਹਾਂ ਜਿਨ੍ਹਾਂ ਦੀ ਸੇਵਾ ਚਾਹੀਦੀ ਹੈ ਉਹਨਾਂ ਨੂੰ ਯੋਗ ਭੇਟਾ ਦੇ ਕੇ ਤਿਆਰ ਹੋਈਆਂ ਕਿਤਾਬਾਂ ਦੀ ਸੁਧਾਈ ਕਰਾਈ ਜਾਵੇ ।

[ਜੀਵਨ ਗੁੰਝਲ

**ਸਿਰੋਂ ਸੱਟ ਪੈ ਜਾਣੀ**—ਬੜੀ ਭਾਰੀ ਚੋਟ ਲੱਗਣੀ, ਬਹੁਤ ਸਦਮਾ ਲੱਗਣਾ ।

ਮਾਂ ਨੇ ਸਾਰਾ ਹਾਲ ਰਾਉ ਸਾਹਬ ਨੂੰ ਦੱਸਿਆ । ਉਨ੍ਹਾਂ ਨੂੰ ਵੀ ਸਿਰੋਂ ਸੱਟ ਪੈ ਗਈ । ਗੁੱਸੇ ਵਿੱਚ ਉਨ੍ਹਾਂ ਪਤਨੀ ਨੂੰ ਆਖਿਆ, ਕਿ ਉਨ੍ਹਾਂ ਦਾ ਜੀ ਕਰਦਾ ਸੀ, ਪ੍ਰਭਾ ਨੂੰ ਦਰਿਆ ਵਿੱਚ ਡੋਬ ਦਿੱਤਾ ਜਾਏ । [ਅ. ਮ.

**ਸਿਰੋਂ ਨੰਗੀ ਹੋਣਾ**—ਵਿਧਵਾ ਹੋਣਾ ।

ਮਾਈ, ਇਹ ਉਹ ਦੁਖ ਆ ਜਿਹਦਾ ਮੁੱਢ ਕੋਈ ਨਹੀਂ, ਸਿਰਾ ਕੋਈ ਨਹੀਂ, ਦਵਾ ਕੋਈ ਨਹੀਂ, ਮੈਂ ਸਿਰੋਂ ਨੰਗੀ ਨਹੀਂ ਪਰ ਲੰਗਾਰ ਆ ਗਿਆ ਏ ਪ੍ਰੀਤਾਂ ਦੀ ਚਾਦਰ ਨੂੰ । [ਹਉਕੇ

**ਸਿਰੋਂ ਬਲਾ ਟਲਣੀ**—ਸਿਰ ਤੇ ਪਈ ਔਕੜ ਦੂਰ ਹੋਣੀ ; ਮੁਸੀਬਤਾਂ ਚੋਂ ਨਿਕਲਣਾ ।

ਨਾਲੇ ਸ਼ਾਹ ਛੁਡਾ ਲਿਆ ਨਾਲੋਂ ਸੱਕਾ ਭਰਾ,
ਦੁਸ਼ਮਣ ਵੇਖਣ ਟੁਰ ਗਿਆ ਟਲ ਗਈ ਸਿਰੋਂ ਬਲਾ ।

[ਨੂਰ ਜਹਾਨ

**ਸਿਰੋਂ ਮਾਰ ਧੁੱਪੇ ਸੁੱਟਣਾ**—ਬਹੁਤ ਬੇਤਰਸੀ ਕਰਨੀ ; ਜ਼ੁਲਮ ।

ਵੇਖ ਲਿਆ ਨੀ ਤੇਰਾ ਗਿਰਾਂ,
ਪਰਖ ਲਿਆ ਨੀ ਤੇਰਾ ਗਿਰਾਂ,
ਜਿੱਥੇ ਵੀਰ ਵੀਰਾਂ ਨੂੰ ਖਾਂਦੇ,
ਸਿਰੋਂ ਮਾਰ ਧੁੱਪੇ ਸੁੱਟ ਜਾਂਦੇ ।

[ਸਾਵੇ ਪੱਤਰ

**ਸੀ ਨ ਕਰਨਾ**—ਉਫ਼ ਤਕ ਨਾ ਕਰਨਾ ; ਮੂੰਹੋਂ ਨਾ ਉਭਾਸਰਨਾ ; ਦੁੱਖ ਪੀ ਜਾਣਾ ।

ਗੁਰਦੁਆਰਿਆਂ ਦੇ ਸੁਧਾਰ ਹਿੱਤ ਜਿਨ੍ਹਾਂ ਡਾਂਗਾਂ ਦੀ ਮਾਰ ਖਾਧੀ ; ਮੁੱਖੋਂ ਸੀ ਤੀਕ ਨਹੀਂ ਉਚਾਰੀ ; ਤਿਨ੍ਹਾਂ ਸਚਿਆਰਿਆਂ ਪਿਆਰਿਆਂ ਦੀ ਕਮਾਈ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ । [ਅਰਦਾਸ

**ਸੀਖ ਪਾ ਹੋਣਾ**—ਬਹੁਤ ਕ੍ਰੋਧ ਵਿਚ ਆ ਜਾਣਾ ; ਪਿਛਲੀਆਂ ਟੰਗਾਂ ਤੇ ਖੜੇ ਜਾਣਾ ।

ਖੁਸ਼ਵੰਤ ਨੇ ਪੂਰਨ ਸਿੰਘ ਦੇ ਗੋਡੇ ਉੱਤੇ ਬੈਠਿਆਂ ਬੈਠਿਆਂ ਪੇਸ਼ਾਬ ਕਰ ਦਿੱਤਾ ਸੀ ਤੇ ਨਰਿੰਦਰ ਸਿੰਘ ਇਸ ਤੋਂ ਬੜਾ ਸੀਖ ਪਾ ਹੋ ਰਿਹਾ ਸੀ । ਪੂਰਨ ਸਿੰਘ ਹੱਸਦਾ ਕਹਿਣ ਲੱਗਾ "ਨਰਿੰਦਰ ਸਿਹਾਂ ਕੀਹ ਮੱਤ ਮਾਰੀ ਗਈ ਏ, ਅਸੀਂ ਜ਼ਿਮੀਂਦਾਰ ਦਿਨ ਰਾਤ ਗੂੰਹ ਗੰਦੜ ਵਿੱਚ ਰਹਿੰਦੇ ਹਾਂ, ਇਹ ਤਾਂ ਸੁਗਾਤ ਸੂ ।"

ਹੁਣ ਘੋੜ-ਸਵਾਰੀ ਦੀ ਗੱਲ ਸੁਣੋ । ਬੱਸ, ਘੋੜਾ ਕਿਲਿਉਂ ਖੋਲ੍ਹ ਕੇ ਕਾਠੀ ਪਾਈ ਤੇ ਪਲਾਕੀ ਮਾਰ ਕੇ ਉੱਤੇ ਚੜ੍ਹ ਕੇ ਚਲਦੇ ਬਣੋ । ਫਿਰ ਸੁਆਦਲੀ ਗੱਲ ਇਹ ਹੈ ਕਿ ਘੋੜਾ ਜੀ ਮਹਾਰਾਜ ਰੇਲ ਵਾਂਗ ਸਿੱਧਾ ਤੁਰਨ ਨਹੀਂ ਜਾਣਦੇ । ਮੋਰ ਵਾਂਗ ਸੱਜੇ ਖੱਬੇ ਪੈਲਾਂ ਪਾਂਦਾ ਜਾਇਗਾ । ਜਦੋਂ ਗਿਝ ਜਾਇਗਾ ਤਾਂ ਪਿਛਲਿਆਂ ਪੈਰਾਂ ਉੱਤੇ ਸੀਖ-ਪਾ ਹੋ ਕੇ ਦੁਲੱਤੇ ਭੀ ਮਾਰਨ ਲੱਗ ਜਾਇਗਾ ।

[ਕੰਵਲ

**ਸੀਟੀ ਤੇ ਚੜ੍ਹਨਾ**—ਕਿਸੇ ਦੇ ਇਸ਼ਾਰੇ ਤੇ ਨੱਚਣਾ।

ਬਥੇਰੀਆਂ ਮਿੰਨਤਾਂ ਕਰ ਥੱਕੇ ਹਾਂ ਪਰ ਉਹ ਤੇ ਇਹ ਗੱਲ ਮੰਨਣ ਦਾ ਨਾਂ ਨਹੀਂ ਲੈਂਦਾ। ਕੀ ਪਤਾ ਕਿਸੇ ਹੋਰ ਦੀ ਸੀਟੀ ਤੇ ਚੜ੍ਹ ਗਿਆ ਹੈ? [ਸਿ.

**ਸੀਨਾ ਸਾੜਨਾ**—ਬੋਲ ਕਬੋਲ ਕਰਕੇ ਦੁਖੀ ਕਰਨਾ।

ਤੇਰੀਆਂ ਨਿੱਤ ਦੀਆਂ ਬੋਲੀਆਂ ਨੇ ਤੇ ਮੇਰਾ ਸੀਨਾ ਸਾੜ ਸੁੱਟਿਆ ਹੈ। [ਸਿ.

**ਸੀਨਾ ਦਾਗੋ-ਦਾਗ਼ ਹੋਣਾ**—ਸੀਨੇ ਵਿਚ ਕਈ ਸਲ, ਦੁੱਖ, ਅਰਮਾਨ ਤੇ ਮਿਹਣੇ ਤਾਹਨੇ ਲੱਗੇ ਹੋਣੇ।

ਅੱਖਾਂ ਖੁਲਦਿਆਂ ਹੀ ਮੱਥੇ ਚੋ ਲਗੇ,
ਸੀਨਾ ਹੋ ਗਿਆ ਹੈ ਦਾਗੋ ਦਾਗ਼ ਮੇਰਾ,
ਕਿਸਮਤ ਲੜ ਪਈ ਸੜ ਗਏ ਲੇਖ ਤੱਤੇ,
ਉਜੜ ਗਿਆ ਉਮੈਦਾਂ ਦਾ ਬਾਗ਼ ਮੇਰਾ।
[ਚੰ. ਵਾ.

**ਸੀਨਾ ਵਿੰਨ੍ਹਿਆ ਜਾਣਾ**—ਦਿਲ ਵਿਚ ਬਹੁਤ ਡੂੰਘਾ ਅਸਰ ਹੋਣਾ।

"ਦੇਸ਼ ਪਿਆਰ ਦੀ ਕਿਤਨੀ ਤੜਪ ਸੀ ਉਸ ਦੇ ਅੰਦਰ! ਮੋਹਿਨੀ! ਜੇ ਕਦੇ ਤੂੰ ਵੇਖਦੀਓਂ ਤਾਂ ਇਹੋ ਕਹਿੰਦੀਓਂ ਕਿ ਪੀੜ ਨਾਲ ਕਿਸ ਤਰ੍ਹਾਂ ਸੀਨਾ ਵਿੰਨ੍ਹਿਆ ਪਿਆ ਸੀ।" [ਪਿ. ਦੂ.

**ਸੀਨੇ ਪ੍ਰੇਮ ਮੁਆਤਾ ਲੱਗਣਾ**—ਹਿਰਦੇ ਵਿਚ ਪਿਆਰ ਦਾ ਭਾਂਬੜ ਬਲਣਾ; ਪਿਆਰ ਪੈਣਾ।

ਨੈਣ ਲੜਾ ਕੇ, ਜਿੰਦ ਅੜਾ ਕੇ,
ਸੀਨੇ ਪ੍ਰੇਮ ਮੁਆਤਾ ਲਾ ਕੇ,
ਲਿਸ਼ਕ ਵਿਖਾ ਕੇ, ਧੂਹਾਂ ਪਾ ਕੇ,
ਹੁਣ ਕਿਉਂ ਅੱਖ ਚੁਰਾਂਦੇ ਹੋ?
[ਚੰ. ਵਾ.

**(ਕਲਮਾਂ ਦੇ) ਸੀਨੇ ਪਾਟ ਜਾਣੇ**—(ਲਿਖਤ ਰਾਹੀਂ) ਦਿਲੀ ਭਾਵ ਬਾਹਰ ਆਉਣੇ।

ਇਸ ਵਿਆਹ ਦੇ ਅਸਰ ਨਾਲ ਕਈ ਤੇਜ਼ ਤਰਾਰ ਜ਼ਬਾਨਾਂ ਨੇ ਹੱਦਾਂ ਤੋਂ ਬਾਹਰੀਆਂ ਹੋ ਕੇ ਅੱਗ ਦਾ ਮੀਂਹ ਵਰ੍ਹਾਉਣਾ ਚਾਹਿਆ, ਕਈਆਂ ਕਲਮਾਂ ਦੇ ਸੀਨੇ ਪਾਟ ਗਏ ਤੇ ਉਹਨਾਂ ਵਿੱਚੋਂ ਸੁਧਾਰਕ ਮਜ਼ਮੂਨਾਂ ਦਾ ਤੂਫ਼ਾਨ ਉਮਡਿਆ, ਪਰ ਚਾਂਦੀ ਦੀ ਇੱਕੋ ਵਾਛੜ ਨੇ ਸਭ ਜੋਸ਼ ਠੰਢੇ ਕਰ ਦਿੱਤੇ। [ਫ਼. ਫ਼.

**ਸੀਨੇ ਲਾਣੀ**—ਹਿਰਦੇ ਤੇ ਚੋਟ ਲੱਗਣੀ।

ਵਿਚ ਰੰਜ, ਰੰਜ ਵਧਾ ਗਈ,
ਮਨ ਧੂਹ ਜਿਹੀ ਇਕ ਪਾ ਗਈ,
ਕੁਝ ਕਟਕ ਸੀਨੇ ਲਾ ਗਈ,
ਜਾ ਯਾਦ ਬਚਪਨ ਆ ਗਈ।
[ਪ੍ਰੇਮ ਕਣੀ

**ਸੀਨੇ ਵਿੱਚ ਅਣਖ ਦਾ ਪਿੱਤਾ ਹੋਣਾ**—ਸ੍ਵੈ-ਸਤਿਕਾਰ ਕਾਇਮ ਰੱਖਣ ਦਾ ਅਹਿਸਾਸ ਹੋਣਾ।

ਅਸੀਂ ਲੂਹਲੇ ਲੰਗੜੇ ਨਹੀਂ ਹਾਂ ਕਿ ਕਿਸੇ ਦੀ ਮੁਥਾਜੀ ਕਰੀਏ। ਜਦ ਤੀਕ ਸਾਡੀਆਂ ਬਾਹਵਾਂ ਵਿੱਚ ਬਲ ਹੈ—ਜਦ ਤੀਕ ਸਾਡੇ ਸੀਨਿਆਂ ਵਿੱਚ ਅਣਖ ਦਾ ਪਿੱਤਾ ਹੈ, ਅਸੀਂ ਆਪਣੇ ਆਪ ਨੂੰ ਕਿਸੇ ਦਾ ਗ਼ੁਲਾਮ ਨਹੀਂ ਮੰਨ ਸਕਦੇ। [ਗ਼ਰੀਬ ਦੀ ਦੁਨੀਆਂ

**ਸੀਨੇ ਵਿੱਚ ਸੂਲਾਂ ਚੁੱਭਣੀਆਂ**—ਦਿਲ ਦੁਖੀ ਹੋਣਾ।

ਹਰ ਵਾਰੀ ਊਸ਼ਾ ਦੇ ਮੂੰਹੋਂ 'ਮਾਸਟਰ' ਸ਼ਬਦ ਨਾਲ 'ਮੇਰਾ' ਵਿਸ਼ੇਸ਼ਣ ਸੁਣ ਸੁਣ ਕੇ ਧਰਮ ਚੰਦ ਦੇ ਸੀਨੇ ਵਿੱਚ ਸੂਲਾਂ ਚੁੱਭਣ ਲੱਗੀਆਂ। ਆਪਣੀ ਆਦਤ ਅਨੁਸਾਰ ਕਿਸੇ ਦਾ ਆਪਣੇ ਨਾਲੋਂ ਵੱਧ ਆਦਰ ਹੁੰਦਾ ਉਹ ਸਹਾਰ ਨਹੀਂ ਸੀ ਸਕਦਾ। [ਜੀਵਨ ਸੰਗਰਾਮ

**ਸੀਨੇ ਵਿਚ ਚੁੱਭਣਾ**—ਕਿਸੇ ਗੱਲ (ਤਾਹਨੇ ਮਿਹਣੇ) ਦਾ ਦੁੱਖ ਲੱਗਣਾ; ਵਿੰਨ੍ਹਿਆ ਜਾਣਾ।

ਜੇਹੜਾ ਤਾਹਨਾ ਏਸ ਮੈਨੂੰ ਮਾਰਿਆ ਸੀ, ਉਹ ਏਹਦੇ ਮੂੰਹੋਂ ਸੋਂਹਦਾ ਨਹੀਂ ਸੀ। ਮੇਰੇ ਸੀਨੇ ਵਿਚ ਕੰਡੇ ਵਾਂਗ ਚੁੱਭਦਾ ਏ, ਤੇ ਮਰਦੇ ਦਮ ਤੱਕ ਨਹੀਂ ਭੁੱਲਣਾ। [ਸੁ.

**ਸੀਨੇ ਵਿਚ ਛੇਕ ਹੋਣਾ**—ਦੁੱਖ ਤੇ ਸੱਟ ਦੀ ਯਾਦ।

ਕਿਸੇ ਸੀਨੇ 'ਚ ਪੁੱਤ੍ਰ ਦੀ ਮੌਤ ਦਾ ਛੇਕ,
ਹੈ ਕਿਸੇ ਦਿਲ 'ਚ ਧੀ ਗਈ ਦਾ ਦਾਗ਼,
[ਗੁਸਤਾਖੀਆ

**ਸੀਰਮੇ ਛਿਕਣਾ**—ਮਾਰ ਦੇਣਾ।

ਭਾਗ ਭਰੀ ਦੇ ਪਤੀ ਨੂੰ ਜ਼ਿਮੀਂਦਾਰ ਨੇ ਮਰਵਾ ਦਿੱਤਾ ਸੀ। ਅੱਜ ਫਿਰ ਭਾਗ ਭਰੀ ਆਪਣੇ ਗਵਾਚੇ ਪੁੱਤ੍ਰ ਨੂੰ ਉਹਦੇ ਘਰ ਲੱਭਣ ਲਈ ਗਈ। ਉਸ ਨੇ ਉੱਥੇ ਜਾ ਕੇ ਚੀਕਣਾ ਸ਼ੁਰੂ ਕਰ ਦਿੱਤਾ "ਕੁਥੇ ਵੇ ਮੈਂਡਾ

ਲਾਲ ? ਉਸ ਕੀ ਕਦੀ ਗ਼ਰਜ਼ ਆਈ, ਉਸ ਕੀ ਕੁਸੇ ਕੁਝ ਆਖਿਆ, ਉਸ ਪਾਸੇ ਕੁਸੇ ਅੱਖ ਪਰਤੀ ਕੈ ਤੱਕਿਆ ਮੈਂ ਉਸਨੇ ਸੀਰਮੇਂ ਛਿੜੀ ਲੈਸਾਂ, ਉਸਨਾ ਜਣ ਬਚਾ ਘਾਣੀ ਹੋਈ ਕੇ ਰਹਿਸੀ'। [ਆਂਦਰਾਂ

**ਸੀੜ੍ਹ ਵੱਟਣੀ**—ਚੁੱਪ ਵੱਟ ਲੈਣੀ।

ਪੰਜ ਰੁਪਏ ਹੀ ਮੰਗੇ ਹਨ, ਕੋਈ ਤੇਰੀ ਜਾਨ ਤੇ ਨਹੀਂ ਮੰਗ ਲਈ ਜੋ ਇਡੀ ਸੀੜ੍ਹ ਵੱਟ ਲਈ ਊ। [ਸੰ.

**ਸ਼ੀਰ ਸ਼ਕਰ ਹੋਣਾ**—ਬਹੁਤ ਪਿਆਰ ਨਾਲ ਰਹਿਣਾ ; ਓਪਰਾ-ਪਨ ਨ ਹੋਣਾ ; ਘੁਲ ਮਿਲ ਕੇ ਟੱਬਰ ਵਾਂਗ ਰਹਿਣਾ ਜਿਵੇਂ ਖੰਡ ਤੇ ਦੁੱਧ ਇਕ ਮਿਕ ਹੋ ਜਾਂਦੇ ਹਨ।

ਸਿੱਖ ਬਾਬੇ ਨੇ ਸੈਫ਼ਦੀਨ ਕਾਜ਼ੀ ਦਾ ਮੁਸਲਮਾਨਾਂ ਨੂੰ ਹਿੰਦੂ ਸਿੱਖਾਂ ਦੇ ਖ਼ਿਲਾਫ਼ ਭੜਕਾਣ ਵਾਲਾ ਲੈਕਚਰ ਸੁਣਿਆਂ ਤੇ ਮੁਸਲਮਾਨਾਂ ਵਲ ਤੱਕ ਕੇ ਕਹਿਣ ਲੱਗਾ। ਸਾਡੇ ਭਾਗ ! ਭਰਾਵੋ ! ਸਲਾਮ, ਐਨੇਂ ਚਿਰ ਲੰਘ ਗਏ ਸੋ, ਸਾਰੇ ਸ਼ੀਰ ਸ਼ਕਰ ਰਹੇ ਸਾਂ, ਡਿਪਟੀ ਕਮਿਸ਼ਨਰ ਦੌਰੇ ਆਇਆ ਕਹਿ ਜਾਂਦਾ ਹੁੰਦਾ ਸੀ, "ਤੁਮਾਰੇ ਮਾਫ਼ਕ ਸਭ ਗਾਉਂ ਭਲਾ ਮਾਲਮ ਚਾਹੀਏ।" ਸਰਕਾਰ ਖ਼ੁਸ਼ ਤੇ ਅਸੀਂ ਖ਼ੁਸ਼ ਸਾਂ, ਸਭ ਤੋਂ ਵੱਧ ਸਾਡੀ ਮੱਚੀ ਸਰਕਾਰ ਖ਼ੁਸ਼ ਸੀ। [ਬਾਬਾ ਨੌਧ ਸਿੰਘ

**ਸੁਆਸ ਦੇਣੇ**—ਮਰ ਜਾਣਾ।

ਬਿਨਾਂ ਕਿਸੇ ਦਵਾਈ ਇਲਾਜ ਦੇ ਉਸ ਨੇ ਤੜਪ ਤੜਪ ਕੇ ਸੁਆਸ ਦੇ ਦਿੱਤੇ। [ਸੰ.

**ਸੁਆਹ ਉੱਡਣੀ**—ਲੋਕਾਂ ਵਿਚ ਬਦਨਾਮੀ ਹੋਣੀ।

ਰਿਸ਼ਵਤ ਦੇ ਕੇਸ ਵਿਚ ਉਸ ਦੀ ਬਥੇਰੀ ਸੁਆਹ ਉੱਡੀ ਹੈ, ਹੁਣ ਉਹ ਅੱਖ ਉੱਤੇ ਕਰਕੇ ਵੇਖਣ ਜੋਗਾ ਨਹੀਂ ਰਿਹਾ। [ਸੰ.

**ਸੁਆਹ ਧੂੜ ਦੇਣੀ**—ਅਸਰ ਦਾ ਸੱਤਿਆਨਾਸ ਕਰ ਦੇਣਾ।

ਕੀਹ ਕਾਂਗਰਸੀ ਦੇਸ਼ ਭਗਤਾਂ ਬਾਰੇ ਕੋਈ ਵੀ ਸੋਚ ਸਕਦਾ ਸੀ ਕਿ ਉਹ ਵੀ ਇਸ ਤਰ੍ਹਾਂ ਲੋਭ ਲਹਿਰ ਵਿੱਚ ਰੁੜ੍ਹ ਕੇ ਆਪਣੀਆਂ ਕੁਰਬਾਨੀਆਂ ਉੱਤੇ ਸੁਆਹ ਦਾ ਬੁੱਕ ਧੂੜ ਦੇਣਗੇ ? [ਮ. ਧ.

**ਸੁਸਰੀ ਵਾਂਗ ਸੌਣਾ**—ਬੇਫ਼ਿਕਰ ਤੇ ਮਸਤ ਹੋ ਕੇ ਸੌਣਾ।

ਮੇਰੀ ਵਹੁਟੀ ਬੜੇ ਸਖ਼ਤ ਸੁਭਾ ਦੀ ਸੀ। ਸਵੇਰੇ ਸਰਘੀ ਵੇਲੇ ਜਾ ਕੇ ਨੌਕਰ ਨੂੰ ਉਠਾ ਦਿੰਦੀ, 'ਵੇ ਮੂੜ੍ਹ ! ਉੱਠਦਾ ਕਿਉਂ ਨਹੀਂ ? ਵੇਖ ਦਿਨ ਚੜ੍ਹਨ ਲੱਗੈ। ਸੁਸਰੀ ਵਾਂਗ ਸੁੱਤਾ ਪਿਐਂ, ਰੰਡੀ ਰਿਹਾ !' ਵਿਚਾਰਾ ਜੇ ਜ਼ਰਾ ਦੇਰ ਕਰਦਾ ਤਾਂ ਉਹ ਚੀਕਣ ਲੱਗ ਜਾਂਦੀ। [ਸਿਲ ਵੱਟੇ

**ਸੁਹਾਗ ਗਾਉਣਾ**—ਧੀਆਂ ਦੇ ਵਿਆਹ ਵੇਲੇ ਦੇ ਗੀਤ ਗਾਉਣੇ।

ਆਓ ਨੀ ਸਈਓ, ਰਲ ਮਿਲ ਕੇ ਸੁਹਾਗ ਗਾਓ ; ਮੇਰੀ ਧੀ ਦਾ ਵਿਆਹ ਹੈ। [ਸੰ.

**ਸੁਹਾਗ ਲੁੱਟ ਲੈਣਾ**—ਪਤੀ ਦੀ ਮੌਤ ਹੋ ਜਾਣੀ, ਕਰਾ ਦੇਣੀ। ਸੁਹਾਗ ਲੁਟਿਆ ਜਾਣਾ।

ਭਾਗ ਭਰੀ ਨੇ ਇਕ ਇਕ ਜਾਗੀਰਦਾਰ ਦਾ ਜ਼ੁਲਮ ਉਹਨੂੰ ਗਿਣਵਾਇਆ। ਆਪਣੇ ਬਹਾਦਰ (ਪਤੀ) ਨੂੰ ਯਾਦ ਕਰ ਛੰਮ ਛੰਮ ਉਹਦੀਆਂ ਅੱਖਾਂ ਵਿਚੋਂ ਅਥਰੂ ਵਸਦੇ। ਕਿਸੇ ਨੂੰ ਮਲਬੇ ਹੇਠ ਚਿਣਵਾ ਦੇਣਾ, ਕਿਸੇ ਦੇ ਸੁਹਾਗ ਨੂੰ ਲੁੱਟ ਲੈਣਾ, ਇਹੋ ਜੇਹੇ ਪਾਪਾਂ ਕਰਕੇ, ਉਹ ਮੁੜ ਆਖਦੀ, ਉਹਨੂੰ ਕੀੜੇ ਪੈਣਗੇ, ਉਹ ਗਲ ਗਲ ਸੜ ਸੜ ਮਰੇਗਾ। [ਆਂਦਰਾਂ

**ਸੁਹਾਗਾ ਫਿਰਨਾ**—ਕਿਸੇ ਕੀਤੇ ਕਤਰੇ ਕੰਮ ਦਾ ਨਾਸ ਹੋ ਜਾਣਾ।

ਸਵੇਰ ਤੋਂ ਮੈਂ ਇਹ ਲੇਖ ਲਿਖਣ ਵਿਚ ਲੱਗਾ ਪਿਆ ਹਾਂ ਤੂੰ ਇਹ ਕਹਿ ਕੇ ਕਿ ਪਿਛਲੇ ਸਾਲ ਇਹ ਇਮਤਿਹਾਨ ਵਿਚ ਆ ਚੁੱਕਾ ਹੈ ਤੇ ਹੁਣ ਨਹੀਂ ਆ ਸਕਦਾ, ਮੇਰੀ ਕੀਤੀ ਕਤਰੀ ਤੇ ਸੁਹਾਗਾ ਫੇਰ ਦਿੱਤਾ ਏ। [ਸੰ.

**ਸੁੱਕ ਕੇ ਤੀਲਾ ਹੋ ਜਾਣਾ**—ਬੀਮਾਰੀ ਕਰ ਕੇ ਜਾਂ ਫ਼ਿਕਰ ਕਰ ਕੇ ਨਿਰਬਲ ਤੇ ਪਤਲਾ ਹੋ ਜਾਣਾ।

ਇਕ ਦਿਨ ਜ਼ਿਮੀਂਦਾਰ ਨੇ ਸ਼ਰਾਬ ਪੀਤੀ, ਉਸ ਨੂੰ ਇਸ ਤਰ੍ਹਾਂ ਪਤਾ ਲਗੇ ਜਿਵੇਂ ਪੇਟ ਜਕੜਿਆ ਗਿਆ ਸੀ। ਕੋਈ ਚੀਜ਼ ਉਸ ਨੂੰ ਨਾ ਪਚਦੀ। ਹਰ ਰੋਜ਼ ਹੇਠਾਂ ਹੀ ਹੇਠਾਂ ਬਹਿੰਦਾ ਜਾਂਦਾ। ਕਜ਼ੀ ਵਰਗਾ ਉਹਦਾ ਸਰੀਰ ਸੁੱਕ ਸੁੱਕ ਕੇ ਤੀਲਾ ਹੋ ਗਿਆ ਸੀ। ਉਸ ਨੇ ਕਈ ਡਾਕਟਰ ਬੁਲਾਏ ਪਰ ਉਹਨੂੰ ਕੋਈ ਅਰਾਮ ਆਉਂਦਾ ਨਜ਼ਰ ਨਹੀਂ ਸੀ ਆਉਂਦਾ। [ਆਂਦਰਾਂ

**(ਕਿਸੇ ਨੂੰ) ਸੁੱਕਣੇ ਪਾ ਛੱਡਣਾ**—ਕਿਸੇ ਦੀ ਵਾਤ ਨਾ ਪੁੱਛਣਾ ; ਕਿਸੇ ਨੂੰ ਇਕ ਥਾਂ ਬਿਠਾ ਦੇਣਾ ਤੇ ਫਿਰ ਵਾਤ ਨਾ ਪੁੱਛਣੀ।

ਵੱਡੇ ਜੇ ਆਪਣੇ ਵੱਡਿਆਂ ਕੰਮਾਂ ਵਿਚ ਲੱਗੇ ਰਹਿਣ ਤੇ ਛੋਟਿਆਂ ਨੇ ਲਾੜਾ ਲਾੜੀ ਨੂੰ ਸੁਕਣੇ ਤਾਂ ਨਹੀਂ ਸੀ ਪਾ ਛੱਡਣਾ। ਉਨ੍ਹਾਂ ਨਾਲ ਗੱਲਾਂ ਬਾਤਾਂ ਕਰਨੀਆਂ ਹੀ ਸਨ। [ਬੂਹੇ ਬੈਠੀ ਧੀ

**ਸੁੱਕਾ ਚੁੱਕਣਾ**—ਉੱਕਾ ਸੁੱਕਾ ਧਰਤੀ ਤੋਂ ਚੁੱਕ ਲੈਣਾ ॥

ਚਾਇਆ ਇਕ ਜੁਆਨ ਨੇ, ਮੂੰਡੇ ਨੂੰ ਸੁੱਕਾ,
ਵਿਚ ਪਤਾਲੀ ਖੱਡ ਦੇ ਸਿਰ ਪਰਨੇ ਵਾਹਿਆ।
[ਸਾਵੇ ਪੱਤਰ

**ਸੁੱਕਾ ਬਚਣਾ**—ਬਿਲਕੁਲ ਬਚ ਜਾਣਾ ; ਕੋਈ ਨੁਕਸਾਨ ਨਾ ਹੋਣਾ।

ਸ਼ਾਮੂ ਜੂਠ ਦੀ ਕੀ ਗੱਲ ਕਰਦੇ ਓ। ਉਹ ਤੇ ਸਕੇ ਪਿਓ ਤੋਂ ਨਹੀਂ ਪੈਸਾ ਛੱਡਣ ਵਾਲਾ। ਕਈਆਂ ਦੇ ਝੁੱਗੇ ਚੌੜ ਕੀਤੇ ਸ਼ਾਮੂ ਨੇ। ਜਿਸ ਕਿਸੇ ਵੀ ਉਹਦੇ ਨਾਲ ਹੱਥ ਭੇੜਿਆ ਏ, ਸੁੱਕਾ ਨਹੀਂ ਬਚਿਆ। ਥਾ ਲੱਗੇ ਤੇ ਸਾਮੂਲਚਾ ਈ ਨਿਗਲ ਜਾਂਦਾ ਏ। [ਸ਼. ਸ਼.

**ਸੁੱਕੀਂ ਕੱਖੀਂ ਅੱਗ ਲਾਉਣੀ**—ਕੋਈ ਐਸੀ ਗੱਲ ਕਰ ਦੇਣੀ ਜਿਸ ਨਾਲ ਸੁਣਨ ਵਾਲੇ ਨੂੰ ਬੜਾ ਕ੍ਰੋਧ ਆ ਜਾਵੇ।

ਇਹ ਦਿਲਕਰ ਉਸ ਨਾਲ ਕਰਕੇ ਉਸ ਨੇ ਸੁੱਕੀਂ ਕੱਖੀਂ ਅੱਗ ਲਾ ਦਿੱਤੀ। ਉਥੇ ਤੇ ਲੜਾਈ ਮਰਣ ਦਾ ਡਰ ਹੋ ਗਿਆ ਸੀ। [ਸਿੰ.

**ਸੁੱਕੇ ਸੰਘ ਅੜਾਉਣਾ**—ਪਖੰਡ ਦਾ ਰੋਣਾ।

ਲਗਦੀ ਤੇ ਉਸ ਨੂੰ ਹੈ ਜਿਸ ਦਾ ਸੁਹਾਗ ਢਲਦਾ ਹੈ। ਆਂਢੀ ਗੁਆਂਢੀ ਸੁੱਕੇ ਸੰਘ ਅੜਾ ਕੇ ਘਰ ਤੁਰ ਜਾਂਦੇ ਹਨ। [ਸਿੰ.

**ਸੁੱਕੇ ਬਾਗ਼ ਹਰੇ ਹੋਣਾ**—ਉਦਾਸੀ ਖ਼ੁਸ਼ੀ ਵਿਚ ਬਦਲਣੀ ; ਕਿਸਮਤ ਬਦਲਣੀ।

ਜਦੋਂ ਦੀ ਕੰਦਲਾ (ਜਾਗੀਰਦਾਰ ਦੀ ਨੂੰਹ) ਨੇ ਹਵੇਲੀ ਵਿਚ ਕਦਮ ਰੱਖਿਆ, ਬੀਮਾਰ ਜਾਗੀਰਦਾਰ ਦੇ ਸੱਤ ਤੇ ਵੀਹ ਪੈਰੀਂ ਹੋਣ ਲੱਗ ਪਈਆਂ। ਅਜ ਹੋਰ ਕਲ੍ਹ ਹੋਰ ਕੋਈ ਤਿੰਨਾਂ ਹਫ਼ਤਿਆਂ ਬਾਅਦ ਉਹ ਰਾਜ਼ੀ ਬਾਜ਼ੀ ਹੋ ਗਿਆ। ਜਾਗੀਰਦਾਰ ਆਪ ਹੈਰਾਨ ਸੀ ਤੇ ਫਿਰ ਇਕ ਦਿਨ ਰਵੇਲ ਨੇ ਉਹਨੂੰ ਕਿਹਾ, "ਕੋਈ ਕੋਈ ਪੈਰ ਵੀ ਜਿਹਾ ਹੋਣਾ ਜਿਸ ਨੇ ਪੈਣੇ ਨਾਲ ਸੁੱਕੇ ਬਾਗ਼ ਵੀ ਹਰੇ ਹੋਈ ਗਛਦੈਨੂ"। [ਅੰਦਰਾਂ

**ਸੁਖ ਦਾ ਸਾਹ ਆਉਣਾ**—ਕੁਝ ਆਰਾਮ ਤੇ ਸੁਖ ਦੇ ਦਿਨ ਲੰਘਣੇ ; ਜੀਵਨ ਵਿਚ ਸ਼ਾਂਤੀ।

ਭਾਰਤ ਦੀਆਂ ਧੇਵੀਆਂ ਦਾ ਖ਼ਿਆਲ ਹੁੰਦਾ ਏ, ਕਿਤੇ ਸਹੁਰੇ ਜਾ ਕੇ ਸੁਖ ਦਾ ਸਾਹ ਆਊਗਾ, ਪਰ ਸਹੁਰੀਂ ਹੋਰ ਹੀ ਚੰਦ ਚੜ੍ਹ ਜਾਂਦਾ ਏ। ਕੁੜੀਆਂ ਸੱਸ ਦੇ ਕਾਬੂ ਆ ਦੋਜ਼ਖ਼ ਭੋਗਦੀਆਂ ਨੇ। [ਹਉਕੇ

**ਸੁਖ ਦੀ ਨੀਂਦਰੇ ਸੌਣਾ**—
**ਸੁਖ ਨੀਂਦੇ ਸੌਣਾ**— ] ਨਿਸਚਿੰਤ ਹੋ ਕੇ ਸੌਣਾ।

ਸ਼ੁਕਰ ਹੈ ਇਮਤਿਹਾਨ ਖ਼ਤਮ ਹੋਇਆ ਹੈ। ਅੱਜ ਸੁਖ ਦੀ ਨੀਂਦਰੇ ਤੇ ਸਵਾਂਗੇ। [ਸਿੰ.

ਸੁਖ ਨੀਂਦੇ ਜੇ ਸੁੱਤਾ ਚਾਹੇਂ,
ਵਸ ਨਾ ਪਈਂ ਅਮੀਰਾਂ ਦੇ।
ਚੰਦੀ ਜਨ ਦੇ ਹਲੂਏ ਨਾਲੋਂ,
ਟੁਕੜੇ ਭਲੇ ਫ਼ਕੀਰਾਂ ਦੇ। [ਚੰ. ਵਾ.

**ਸੁਖਾਲਾ ਹੋ ਕੇ ਬਹਿਣਾ**—ਨਿਸਚਿੰਤ ਹੋ ਕੇ, ਆਰਾਮ ਨਾਲ ਬਹਿਣਾ, ਕੋਈ ਤੌਖਲਾ ਨਾ ਕਰਨਾ।

ਸਾਮੀ—ਸ਼ਾਹ, ਧਰਮ ਨਾਲ ਸਾਰੀ ਗੱਲ ਤੇਰੇ ਤੇ ਛੱਡ ਦਿੱਤੀ ਏ।

ਸ਼ਾਹ—ਲੈ, ਮੇਰੇ ਤੇ ਛੱਡੀ ਊ ਤੇ ਬਿਲਕੁਲ ਸੁਖਾਲਾ ਹੋ ਕੇ ਬਹੁ। ਮੈਂ ਧਰਮ ਨਾਲ ਏਡੀ ਉਮਰ ਹੋਈ ਏ, ਕਿਸੇ ਨਾਲ ਦਗ਼ਾ ਨਹੀਂ ਕੀਤਾ। [ਸ਼. ਸ਼.

**ਸੁੱਜ ਭੜੋਲਾ ਬਣਿਆ ਰਹਿਣਾ**—ਰੁੱਸ ਕੇ ਮੂੰਹ ਮੋਟਾ ਜਿਹਾ ਬਣਾਈ ਰੱਖਣਾ।

ਕੁਝ ਨਹੀਂ ਦਾ ਕੀ ਮਤਲਬ! ਮੈਂ ਵੇਖਦੀ ਨਹੀਂ, ਹਰ ਵੇਲੇ ਸੁੱਜ ਭੜੋਲਾ ਬਣਿਆਂ ਰਹਿਨਾ ਵੇਂ। ਅੱਗੇ ਹਸਦਾ ਸੈਂ, ਗੱਲ ਕਥ ਕਰਦਾ ਸੈਂ, ਹੁਣ ਤੇ ਜਿਵੇਂ ਮੂੰਹ ਵਿਚ ਦਹੀਂ ਜਮਾਈ ਰੱਖਨਾ ਏਂ। [ਮ. ਸ.

**ਸੁੰਞ ਮਸਾਣ ਵਰਤਣੀ**—ਮਸਾਣਾਂ ਵਰਗੀ ਚੁੱਪ ; ਬਿਲਕੁਲ ਚੁੱਪ ਚਾਂ।

ਕਕਰੀ ਰਾਤ ਸਿਆਲ ਦੀ, ਵਰਤੀ ਸੁੰਞ ਮਸਾਣ।
ਖਲਕਤ ਸੁੱਤੀ ਅੰਦਰੀਂ, ਨਿਘੀਆਂ ਬੁਕਲਾਂ ਤਾਣ।
ਪਿਛਲੇ ਪਹਿਰ ਤਰੇਲ ਦੇ, ਮੋਤੀ ਮੀਂਹਦੇ ਜਾਣ।
ਬੁਕਲੋਂ ਮੂੰਹ ਜੇ ਕੱਢੀਏ, ਪਾਲਾ ਪੈਂਦਾ ਖਾਣ।
[ਵੰ. ਵ.

**(ਕੋਈ ਚੀਜ਼) ਸੁੱਟ ਪਾਉਣੀ**—ਮਹਿੰਗੀ ਸਸਤੀ, ਜਿਵੇਂ ਹੋ ਸਕੇ ਵੇਚ ਦੇਣੀ।

ਐਤਕਾਂ ਫ਼ਸਲ ਔੜ ਨੇ ਭੁੰਨ ਸੁੱਟੀ ਏ, ਨਹੀਂ ਤੇ ਕੋਈ ਦੋ ਮਣ ਦਾਣਾ ਫੱਕਾ ਸਾਡੀ ਕੋਠੀ ਵੀ ਆ ਈ ਪੈਂਦਾ। ਮਹਿੰਗਾ ਸਸਤਾ ਸੁੱਟ ਕੇ ਕੋਈ ਚਾਰ ਛਿਲੜ ਬਣਾ ਈ ਲੈਂਦੇ। [ਸ਼. ਬ.

**ਸੁਣਾਉਤਾਂ ਸੁੱਟਣਾ**—(1) ਸੁਝਾਓ ਦੇਣਾ; ਕਿਸੇ ਵਿਸ਼ੇਸ਼ ਮੰਤਵ ਲਈ ਗੱਲਾਂ ਕਰਨੀਆਂ: (2) ਤਾਹਨੇ ਮਾਰ ਵੰਗਾਰਨਾ।

ਜੁਮਾ ਚੀਰ ਪੜਾਂ ਦੀ ਚੁੜੇਲ ਨੂੰ ਵੇਖਣ ਲਈ ਟੁਰ ਪਿਆ ਤੇ ਨਾਲ ਉਸਦੇ ਰਵੇਲ ਵੀ ਉਠ ਕੇ ਟੁਰ ਪਿਆ ਪਰ ਰਸਤੇ ਵਿਚ ਪੋਲੇ ਪੋਲੇ ਜੁਮੇ ਨੂੰ ਸੁਣਾਉਤਾਂ ਸੁੱਟਦਾ ਰਿਹਾ। ਭੂਤ ਪ੍ਰੇਤਾਂ ਦੀ ਹੋਰ ਗੱਲ ਹੁੰਦੀ ਹੈ। ਪਰ ਇਹ ਚੁੜੇਲ, ਰਾਕਸ਼, ਰਾਕਸ਼ਣੀਆਂ ਬੜੀਆਂ ਆਫ਼ਾਤਾਂ ਡਕੀਆਂ ਹੁੰਦੀਆਂ ਹਨ। [ਅੰਦਰਾਂ

**ਸੁਣੀ ਅਣਸੁਣੀ ਕਰਨੀ**—ਧਿਆਨ ਨਾ ਦੇਣਾ; ਹੋਸ਼ ਨਾ ਮੰਨਾਣਾ (ਕਿਸੇ ਗੱਲ ਤੇ)।

ਜ਼ਿਮੀਂਦਾਰ ਦੇ ਅਹਿਲਕਾਰਾਂ ਦੀ ਕਮਜ਼ੋਰੀ ਦਾ ਕੋਈ ਜ਼ਿਕਰ ਹੁੰਦਾ ਨਾਲ ਦੇ ਹੱਸ ਕੇ ਟਾਲ ਛੱਡਦੇ, ਸੁਣੀ ਅਣਸੁਣੀ ਕਰ ਕਰ ਛੱਡਦੇ। ਅਜੇਹੀਆਂ ਕਮਜ਼ੋਰੀਆਂ ਹਰ ਕਿਸੇ ਵਿਚ ਸਨ। [ਅੰਦਰਾਂ

**ਸੁੱਤਿਆਂ ਦਮ ਨਿਕਲਣਾ**—ਬਿਨਾਂ ਦੁੱਖ ਕਲੇਸ਼ ਦੇ ਅਚਣਚੇਤ ਦਮ ਨਿਕਲਣਾ—ਮਰ ਜਾਣਾ।

ਮੈਨੂੰ ਵੀ ਹੁਣ ਜੀਉਣ ਦੀ ਐਡੀ ਕੋਈ ਸਧਰ ਨਹੀਂ, ਬਥੇਰਾ ਜੀਓ ਲਿਆ ਏ। ਹੁਣ ਤੇ ਰੱਬ ਮੈਨੂੰ ਚੁੱਕ ਈ ਲਏ ਤੇ ਚੰਗੀ ਗੱਲ ਏ। ਭਾਗ ਚੰਗੇ ਹੋਣ ਤੇ ਸੁੱਤਿਆਂ ਸੁੱਤਿਆਂ ਦਮ ਨਿਕਲ ਜਾਏ। [ਸ਼. ਬ.

**ਸੁੱਤੀ ਕਲਾ ਜਗਾਉਣੀ—**
**ਸੁੱਤੀਆਂ ਕਲਾਂ ਜਗਾਣਾ—** ] ਮੁੱਕ ਚੁੱਕੇ ਝਗੜੇ ਨੂੰ ਫਿਰ ਖੜਿਆਂ ਕਰਣਾ।

ਮਸਾਂ ਮਸਾਂ ਸਨ ਆਠਰਨ ਘਾਓ ਲੱਗੇ,
ਨਵੀਆਂ ਨਸ਼ਤਰਾਂ ਆਣ ਚਲਾਈਆਂ ਨੀਂ।
ਅਸੀਂ ਕਾਲਜਾ ਘੁੱਟ ਕੇ ਬਹਿ ਗਏ ਸਾਂ,
ਮੁੜ ਕੇ ਸੁੱਤੀਆਂ ਕਲਾ ਜਗਾਈਆਂ ਨੀਂ।
[ਦੀ. ਵ.

**ਸੁਤੇ ਹੀ**—ਸਹਜ ਸੁਭਾਇ, ਕੋਈ ਉਚੇਚਾ ਯਤਨ ਕਰਨ ਤੋਂ ਬਿਨਾਂ ਹੀ।

ਮੰਤ੍ਰ ਚੀਜ਼ ਵਾਸਤਵ ਵਿਚ ਹੈ ਤਾਂ ਸਹੀ। ਪਰ ਮੰਤ੍ਰਾਂ ਦੇ ਭਰਮ ਵਿਚ ਪੈ ਕੇ ਮਨੁੱਖ ਕੁਰਾਹੇ ਪੈ ਜਾਂਦਾ ਹੈ। ਜੋ ਰੂਹਾਨੀ ਪਾਂਧੀ ਹਨ, ਉਹ ਇਹਨਾਂ ਗੱਲਾਂ ਨੂੰ ਖਿਆਲਦੇ ਹੀ ਨਹੀਂ। ਵਡੀਆਂ ਵੱਡੀਆਂ ਸ਼ਕਤੀਆਂ ਉਨ੍ਹਾਂ ਦੇ ਅੰਦਰ ਸੁਤੇ ਹੀ ਪੈਦਾ ਹੋ ਜਾਂਦੀਆਂ ਹਨ, ਜਿਨ੍ਹਾਂ ਦੀ ਵਰਤੋਂ ਉਹ ਕਦੇ ਕਦੇ ਲੋਕਾਂ ਦੇ ਲਾਭ ਹਿਤ ਕਰਦੇ ਹਨ। [ਪੰਜ ਦਰਿਆ

**ਸੁਨਾਉਣੀ ਸੁੱਟਣੀ**—ਇਸ਼ਾਰੇ ਨਾਲ ਕਿਸੇ ਹੋਰ ਨੂੰ ਕੋਈ ਗੱਲ ਆਖਣੀ।

ਸੁਨਾਉਣੀਆਂ ਕਿਉਂ ਸੁੱਟਦੇ ਹੋ; ਸਿੱਧੇ ਸਾਨੂੰ ਆਖੋ। ਤੁਸੀਂ ਸਾਡੇ ਪਿਉ ਦੀ ਥਾਂ ਹੋ, ਅਸੀਂ ਕਿਉਂ ਮੰਦਾ ਮਨਾਵਾਂਗੇ। [ਸੰ.

**ਸੁਪਨਾ ਹੋ ਚੁੱਕਣਾ**—ਮੁੜ ਪਰਤਣ ਦੀ ਆਸ ਨਾਂਹ ਹੋਣੀ।

ਉਹ ਪਹਿਲੇ ਦਿਨ ਹੁਣ ਸੁਪਨਾ ਹੋ ਚੁੱਕੇ ਸਨ, ਜਦ ਅਸੀਂ ਪਹਰਾਂ ਬੱਧੀ ਬੈਠੇ ਆਪੋ ਵਿਚ ਗੱਲਾਂ ਕਰਦੇ ਰਹਿੰਦੇ ਸਾਂ, ਤੇ ਸਾਡਾ ਹਰ ਇਕ ਪਲ ਖ਼ੁਸ਼ੀ ਤੇ ਸੁਆਦ ਨਾਲ ਭਰਿਆ ਪੂਰਿਆ ਗੁਜ਼ਰਦਾ ਸੀ। [ਮ. ਸ.

**ਸੁਪਨਾ ਟੁੱਟ ਜਾਣਾ**—ਕੋਈ ਚੰਗੀ ਬਣਾਈ ਹੋਈ ਆਸ ਸਦਾ ਲਈ ਮੁੱਕ ਜਾਣੀ।

ਮੈਨੂੰ ਬਹੁਤ ਦੁੱਖ ਇਸ ਗੱਲ ਦਾ ਹੈ ਕਿ ਤੁਸੀਂ ਅੱਜ ਮੇਰੇ ਦਿਲ ਦੇ ਤਖ਼ਤੇ ਤੋਂ ਡਿੱਗ ਪਏ ਹੋ, ਜਿਸ ਕਰ ਕੇ ਮੇਰਾ ਇਕ ਬਹੁਤ ਮਿੱਠਾ ਸੁਪਨਾ ਟੁੱਟ ਗਿਆ ਹੈ। [ਮ. ਸ.

**ਸੁਪਨਿਆਂ ਨੂੰ ਮੱਲਣਾ**—ਸੁਰਤ ਵਿਚ ਫਿਰਦੇ ਰਹਿਣੇ।

ਉਹ ਆਖਦੀ ਸੀ ਕਿ ਉਹ ਏਨਾ ਬਹੁਤ ਚਿਰ ਬਾਹਰ ਨਹੀਂ ਰਹਿ ਸਕਦੀ, ਉਸ ਦੇ ਕਈ ਕੰਮ ਤੇ ਕਈ ਦੁਖੀਏ ਉਹਦੇ ਸੁਪਨਿਆਂ ਨੂੰ ਮੱਲੀ ਰੱਖਦੇ ਸਨ। [ਅ. ਮ.

**ਸੁਪਨੇ ਆਉਣੇ** ਮੁੜ ਮੁੜ ਖ਼ਿਆਲ ਆਉਣੇ।

"ਨੀ ਮਰ ਪਰੇ, ਏਹਨੂੰ ਤੇ ਬੱਸ ਹਰ ਵੇਲੇ ਡੋਲੀ ਚੜ੍ਹਨ ਦੇ ਈ ਸੁਪਨੇ ਆਉਂਦੇ ਰਹਿੰਦੇ ਨੇ। ਰੋਜ਼ ਕੋਈ ਨਾ ਕੋਈ ਨਵਾਂ ਵਿਹਾਜੂ ਆ ਜਾਂਦਾ ਏ"। [ਫ਼. ਫ਼.

**ਸੁਪਨੇ ਲੈਣੇ**—ਆਸਾਂ ਬੰਨ੍ਹਣੀਆਂ ।

ਪੁੱਤਰ ਨੂੰ ਪੜ੍ਹਾ ਕੇ ਉਹ ਆਪਣੀ ਸਰਕਾਰ ਮਾਈ ਬਾਪ ਦੀ ਮਦਦ ਨਾਲ ਉਸ ਨੂੰ ਕਿਸੇ ਬਹੁਤੇ ਉੱਚੇ ਮਰਤਬੇ ਤੇ ਪਹੁੰਚਾਣ ਦੇ ਸੁਪਨੇ ਲਿਆ ਕਰਦਾ ਸੀ । [ਮ. ਸ.

**ਸੁਭਾ ਦਾ ਕੌੜਾ**—ਗੁਸੈਲ, ਕ੍ਰੋਧੀ ।

ਮੈਂ ਜਾਣਦਾ ਆਂ ਤੇਰੀ ਮਾਸੀ ਸੁਭਾ ਦੀ ਜ਼ਰਾ ਕੌੜੀ ਏ, ਤੇ ਏਸੇ ਗੱਲੋਂ ਪੁਛ ਏਹਦੇ ਕੋਲੋਂ, ਮੈਂ ਕਿੰਨਾ ਏਹਦੇ ਨਾਲ ਖਪਿਆ ਆਂ । ਅੱਗੋਂ ਤੋਂ ਜੇ ਫੁੱਲ ਜਹੀ ਲਾ ਜਾਏ ਜਾਂ ਕਦੀ ਗੁੱਸੇ ਹੋ ਜਾਏ ਤੇ ਮੇਰਾ ਜ਼ਿੰਮਾਂ । [ਸੁ.

**ਸੁਭਾਓ ਨੂੰ ਫੜਨਾ**—ਵੱਸ ਵਿਚ ਕਰਨਾ ।

ਉਸ ਨੇ ਆਪਣੀਆਂ ਸਾਰੀਆਂ ਆਦਤਾਂ, ਮਰਜ਼ੀਆਂ ਤੇ ਲੋੜਾਂ ਪਤੀ ਨਾਲ ਅਭੇਦ ਕਰ ਛੱਡੀਆਂ ਸਨ, ਪਰ ਏਨਾ ਕਰ ਕੇ ਵੀ ਉਹ ਪਤੀ ਦੇ ਉਡਾਰੂ ਤੇ ਤਮਾਸ਼ਬੀਨ ਸੁਭਾਉ ਨੂੰ ਫੜ ਨਹੀਂ ਸਕੀ । [ਗ਼ਰੀਬ ਦੀ ਦੁਨੀਆਂ

**ਸੁਰ ਮਿਲਣੀ**—ਪਿਆਰ ਹੋਣਾ ; ਇਕੋ ਸਲਾਹ ਹੋਣੀ ।

ਏਥੇ ਤਾਂ ਕਹਿੰਦੇ 'ਮੁਜਰਮ' ਹੈਂ ;
ਕੋਈ ਕਲੀ ਹਵਾ ਵਿਚ ਖਿਲਦੀ ਕਿਉਂ ?
ਕਿਉਂ ਨੈਣ ਵੇਖ ਕੇ ਹਸਦੇ ਨੇ,
ਸਿਰ ਜੁੜਦੇ ਕਿਉਂ, ਸੁਰ ਮਿਲਦੀ ਕਿਉਂ ?
[ਗੁਸਤਾਖੀਆਂ

**ਸੁਰ ਮੇਲਣੀ**—ਪਿਆਰ ਪੈਦਾ ਕਰਨਾ ; ਸਲਾਹ ਕਰਨੀ ।

ਪਹਿਲੋਂ ਜਸੋ (ਸ਼ਾਮੂ ਦੀ ਧੀ) ਮੇਰੀ ਮੰਗ ਸੀ । ਫੇਰ ਸ਼ਾਮੂ ਸ਼ਾਹ ਨੂੰ ਪੈ ਗਿਆ ਲੋਭ । ਉਸ ਨੇ ਹੁਜਤਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ, ਤੇ ਓਧਰੋਂ ਗਿਰਧਾਰੀ ਸ਼ਾਹ ਨਾਲ ਸੁਰ ਮੇਲੀ । [ਸ਼. ਸ਼.

**ਸੁਰ ਰਲਣੀ**—ਇਕ ਸਲਾਹ ਹੋਣੀ, ਸੰਮਤੀ ਹੋਣੀ ।

ਵੇਖਦਾ ਹੈਂ, ਕਿ ਨਹੀਂ ? ਅਗ ਕਿਹੀ ਬਲਦੀ ਹੈ,
ਟੁਕੜਿਆਂ ਵਾਸਤੇ ਤਲਵਾਰ ਕਿਵੇਂ ਚਲਦੀ ਹੈ,
ਮੌਤ ਵਿਕਦੀ ਹੈ ਜਿਵੇਂ ਸੁਰ ਨ ਕੋਈ ਰਲਦੀ ਹੈ,
ਤੇਰੀ ਔਲਾਦ ਲਹੂ ਪੀਣੋਂ ਭੀ ਨਾ ਟਲਦੀ ਹੈ ।
[ਚੰ. ਵਾ.

**ਸੁਰਸਤੀ ਮੂੰਹ ਚੜ੍ਹ ਬੋਲਣੀ**—ਸੱਚੀ ਸੁਚੀ ਗਲ ਕਰਨੀ ਤੇ ਪੂਰੀ ਦਲੀਲ ਤੇ ਪੂਰੇ ਜ਼ੋਰ ਨਾਲ ਗਲ ਕਹਿਣੀ ।

ਵਕੀਲ ਨੇ ਕਿਹਾ—ਕਦੀ ਨਹੀਂ, ਅਸੀਂ ਕਾਨੂੰਨ ਨੂੰ ਨਹੀਂ ਛੋੜ ਸਕਦੇ ।

ਇਹ ਗਲ ਮੁਦਈ ਨੂੰ ਪਸੰਦ ਸੀ, ਉਹ ਝਟ ਬੋਲਿਆ, 'ਸ਼ਾਵਾਸ਼ੇ ਤੇਰੀ ਜੰਮਣ ਵਾਲੀ ਨੂੰ ! ਤੇਰੇ ਮੂੰਹ ਖੰਡ ਪਾਵਾਂ, ਤੂੰ ਵਕੀਲ ਨਹੀਂ, ਤੂੰ ਤੇ ਕੋਈ ਧਰਮ ਰਾਜ ਦਾ ਦੂਤ ਏ !' ਸੁਰਸਤੀ ਤੇਰੇ ਮੂੰਹ ਚੜ੍ਹ ਬੋਲੀ ਏ । [ਸ਼. ਸ਼.

**ਸੁਰਖਾਬ ਦਾ ਪਰ ਲੱਗਣਾ**—ਵਡਿਆਈ ਹੋ ਜਾਣੀ ।

ਤੁਹਾਡੀ ਇਹ ਮਰਜ਼ੀ ਏ ਤਾਂ ਬੇਸ਼ਕ ਆਪਣੇ ਜਵਾਈ ਨੂੰ ਵਲਾਇਤ ਭੇਜ ਦਿਓ ਜੋ ਵਲਾਇਤ ਜਾ ਕੇ ਸੁਰਖਾਬ ਦਾ ਪਰ ਲਗ ਜਾਣਾ ਏਂ [ਵ. ਘ.

**ਸੁਰਗ ਦਾ ਦੁਆਰ**—ਖੁਸ਼ੀ ਹੀ ਖੁਸ਼ੀ ।

ਪ੍ਰੇਮ ਦੇ ਸਿੰਧੂ ਵਿਚ ਮਾਰ ਲੈ ਤਾਰੀਆਂ,
ਚੀਰ ਜਾ ਔਖੀਆਂ ਘਾਟੀਆਂ ਸਾਰੀਆਂ ।
ਰਣ ਜਦੋਂ ਪ੍ਰੇਮ ਦਾ ਜਿਤਿਆ ਜਾਇਗਾ,
ਸਾਹਮਣੇ ਸੁਰਗ ਦਾ ਦੁਆਰ ਫਿਰ ਆਇਗਾ ।
[ਚੰ. ਵਾ.

**ਸੁੰਦਰਤਾ ਦਾ ਸੋਮਾ**—ਬੇਅੰਤ ਸੁੰਦਰ ।

ਉਹ ਦੇਵੀ ਜਿਸ ਦੇ ਮੁਰਝਾਏ ਚੇਹਰੇ ਨੂੰ ਉਹ ਕਦੇ ਭੁੱਲ ਕੇ ਵੀ ਤੱਕਣਾ ਨਹੀਂ ਸੀ ਚਾਹੁੰਦਾ, ਅੱਜ ਉਸ ਨੂੰ ਸ੍ਰਿਸ਼ਟੀ ਦੀ ਸਾਰੀ ਸੁੰਦਰਤਾ ਦਾ ਸੋਮਾ ਦਿਸ ਰਹੀ ਸੀ । [ਫ਼: ਫ਼:

**ਸੁੰਨ ਹੋ ਜਾਣਾ**—ਆਪਣੇ ਆਪ ਦੀ ਸੁਰਤ ਭੁੱਲ ਜਾਣੀ ।

ਨਵਲ ਕਿਸ਼ੋਰ ਨੇ ਆਦ ਤੋਂ ਅੰਤ ਤੀਕ ਆਪਣੀ ਹੱਡ ਬੀਤੀ, ਪੂਰੇ ਵੇਰਵੇ ਨਾਲ ਪੁੰਨਿਆਂ ਅੱਗੇ ਕਹਿ ਸੁਣਾਈ, ਜਿਸ ਨੂੰ ਸੁਣਦੀ ਸੁਣਦੀ ਜਿਵੇਂ ਸੁੰਨ ਹੀ ਹੋ ਗਈ । [ਮ: ਪ:

**(ਕਿਸੇ ਕੰਮ ਦਾ) ਸ਼ੁਦਾ ਹੋ ਜਾਣਾ**—ਬਹੁਤ ਲਗਨ ਲਗ ਜਾਣੀ ; ਸਾਰਾ ਧਿਆਨ ਉਸ ਤੇ ਜੰਮ ਜਾਣਾ ।

ਇਹ ਹੋ ਸਕਦਾ ਹੈ ਕਿ ਕੋਈ ਜਗਤ ਵਿਚ ਜਗਤ ਦੀ ਖੁਦਗਰਜ਼ੀ ਦੀ ਮਰਯਾਦਾ ਤੋਂ ਇਕ ਘਰ ਵਖਰੇ ਨਮੂਨੇ ਦਾ ਹੋਵੇ, ਪਰ ਇਹ ਆਮ ਵਰਤਾਰਾ ਨਹੀਂ ਹੈ । ਇਕ ਹੋਰ ਗਲ ਵੀ ਹੈ ਕਿ ਇਕ ਧਾਰਮਕ ਸ਼ੁਦਾ ਭੀ ਹੁੰਦਾ ਹੈ, ਸ਼ਾਇਦ ਇਨ੍ਹਾਂ ਨੂੰ ਉਹ ਸ਼ੁਦਾ ਹੀ ਹੋਵੇ ।
[ਬਾਬਾ ਨੌਧ ਸਿੰਘ

**ਸੂਹ ਕਢਣੀ**—ਕਿਸੇ ਭੇਤ ਦਾ ਪਤਾ ਕਰਨਾ।

ਸ਼ਾਮੂ ਸ਼ਾਹ ਨੇ ਜਸੋ ਦੀ ਮੰਗਣੀ ਲਈ ਗਿਰਧਾਰੀ ਸ਼ਾਹ ਨਾਲ ਸੂਹ ਮੇਲੀ। ਜਸੋ ਨੂੰ ਪਤਾ ਲਗਾ ਤੇ ਉਹਦਾ ਜੀ ਸੜ ਗਿਆ ਏਸ ਗਲੋਂ। ਇਹ ਸੂਹ ਅਸਾਂ ਵੀ ਕਢ ਲਈ ਪਈ ਜਸੋ ਦਾ ਰੁਖ਼ ਕਿਧਰ ਏ।
[ਸ਼. ਸ਼.

**ਸੂਹ ਲਗਣੀ**—ਖ਼ਬਰ ਮਿਲਣੀ ; ਕੰਨ ਸੋ ਪੈਣੀ।

ਸ਼ਾਹ ਜੀ, ਮੈਨੂੰ (ਤੁਹਾਡੀ ਧੀ ਬਾਰੇ) ਇਕ ਐਡੇ ਉਪੱਦਰ ਦੀ ਸੂਹ ਲਗੀ ਏ, ਕਿ ਮੇਰੇ ਤੇ ਪੈਰਾਂ ਹੇਠੋਂ ਮਿੱਟੀ ਨਿਕਲ ਗਈ ਏ। ਮੇਰੇ ਆਖੇ ਲਗੋ ਤੇ ਪਹਿਲਾਂ ਇਹ ਕੰਮ ਕਰੋ ਕਿ ਆਪਣੀ ਜੁਆਨ ਧੀ ਦੀ ਸ਼ਾਦੀ ਦਾ ਬੰਦੋਬਸਤ ਕਰ ਦਿਓ, ਨਹੀਂ ਤੇ...... । [ਸ਼, ਸ਼.

**ਸੂਹੇ ਸਾਵੇ ਪਾਣੇ ਜਾਂ ਲਾਣੇ**—ਸੁਹਾਗ ਭਾਗ ਦੀ ਖੁਸ਼ੀ ਮਨਾਣੀ ; ਸੋਹਣੇ ਕਪੜੇ ਤੇ ਹਾਰ ਸ਼ਿੰਗਾਰ।

ਜਿਹੜੇ ਵੀਰ ਦੀ ਭੈਣ ਮੁਟਿਆਰ ਵਿਧਵਾ,
ਭਾਬੀ ਸੂਹੇ ਸਾਵੇ ਕੀਕਰ ਲਾ ਲਏਗੀ ?
[ਹੈ. ਵਾ.

**ਸੂਤ ਆਉਣਾ**—ਲਾਭਦਾਇਕ ਸਾਬਤ ਹੋਣਾ।

ਓੜਕ ਸੰਮਤ ੧੮੦੪ ਵਿਚ ਅਹਿਮਦ ਸ਼ਾਹ ਅਬਦਾਲੀ ਕੰਧਾਰ ਬਲਖ, ਸਿੰਧ, ਕਾਬਲ, ਕਸ਼ਮੀਰ ਉਤੇ ਚੜ੍ਹ ਆਇਆ। ਸਾਰੇ ਦੇਸ ਵਿਚ ਹਫੜਾ-ਦਫੜੀ ਪੈ ਗਈ। ਇਹ ਸਮਾਂ ਸਿੰਘਾਂ ਨੂੰ ਬਹੁਤ ਸੂਤ ਆਇਆ। ਉਹਨਾਂ ਨੇ ਸ਼ੇਖੂਪੁਰੇ ਤੋਂ ਲੈ ਕੇ ਨੌਸ਼ਹਿਰੇ ਤੇ ਫਗਵਾੜੇ ਤਕ ਦੁਸ਼ਟਾਂ ਨੂੰ ਚੰਗੀਆਂ ਸਜ਼ਾਵਾਂ ਦਿੱਤੀਆਂ, ਤੇ ਪੰਥ ਵੈਰੀਆਂ ਨੂੰ ਚੁਣ ਚੁਣ ਕੇ ਸੋਧਿਆ। ਲਗਦੇ ਹੱਥੀਂ ਅਹਿਮਦ ਸ਼ਾਹ ਨਾਲ ਖ਼ੂਬ ਡਟਦੇ ਰਹੇ। [ਸੰਤ ਸਿਪਾਹੀ

**ਸੂਰਜ ਐਧਰ ਦਾ ਉਧਰ ਹੋਣਾ**—ਭਾਵੇਂ ਕੁਝ ਹੋ ਜਾਏ, ਕਿਸੇ ਹਾਲਤ ਵਿਚ ਨਾਹ ; ਭਾਵੇਂ ਦੁਨੀਆਂ ਉਲਟ ਜਾਏ।

ਮੈਂ ਆਪਣੇ ਪਤੀ ਜੀ ਨੂੰ ਅੰਗੂਠੀ ਦਿੱਤੀ ਸੀ, ਨਿਸ਼ਾਨੀ, ਤੇ ਮੈਨੂੰ ਯਕੀਨ ਏ ਪਈ ਭਾਵੇਂ ਸੂਰਜ ਐਧਰ ਦਾ ਉਧਰ ਹੋ ਜਾਵੇ, ਓਹ ਕਦੇ ਅੰਗੂਠੀ ਨੂੰ ਹਥੋਂ ਨਾ ਦੇਣਗੇ। [ਸ਼, ਸ਼,

**ਸੂਰਜ ਘਰੋਣਾ**—ਸੂਰਜ ਡੁੱਬਣ ਤੇ ਆਉਣਾ।

ਸੁਭਦ੍ਰਾ ਦੀ ਸੱਸ ਨੇ ਕਿਹਾ—ਨੀ ਤੂੰ ਅਜੇ ਚਰਖਾ ਨਹੀਂ ਚੁਕਿਆ ? ਉਤੋਂ ਰਾਤ ਹੋਣ ਆਈ ਏ ; ਚੌਂਕੇ ਦੀ ਸਾਰ ਨਹੀਂ ਸੀ ਲੈਣੀ ; ਸੂਰਜ ਉਤੋਂ ਘਰੋਣ ਲੱਗਾ ਏ। ਵੇਖੋ ! ਨੀ ਤੇਰੇ ਗਾਉਣੇ ਮੁੱਕਦੇ ਨਹੀਂ, ਜੋ ਹਰ ਵੇਲੇ ਹੂੰ ਹੂੰ ਛੇੜੀ ਰਖਨੀ ਏਂ ; ਉੱਠ ਤਾਂ ਚੁੱਕ ਚਰਖਾ। [ਸੁ.

**ਸੂਰਜ ਚੜ੍ਹਨਾ**—ਤੇਜ਼ ਪ੍ਰਤਾਪ ਰੌਸ਼ਨ ਹੋਣਾ।

ਸੰ: ੧੮੪੯ ਈ: ਵਿਚ ਅੰਗਰੇਜ਼ੀ ਸਰਕਾਰ ਨੇ ਇਸ ਦੇਸ਼ ਨੂੰ ਹਿੰਦ ਦੇ ਨਾਲ ਰਲਾ ਲੀਤਾ। ਫੇਰ ਸਮੇਂ ਨੇ ਪਲਟਾ ਖਾਧਾ ; ਅੰਗਰੇਜ਼ੀ ਸੂਰਜ ਚੜ੍ਹਿਆ। ਨਗਰ ਨਗਰ ਵਿੱਚ ਵਿਦਿਆ ਦਾ ਚਰਚਾ ਫੈਲਿਆ। [ਮਿ. ਵ.

**(ਕਿਸੇ ਦਾ) ਸੂਰਜ ਡੁੱਬਣਾ** – ਬਦਕਿਸਮਤੀ ਆਣੀ।

ਡੁੱਬਾ ਸੂਰਜ ਪਿਆ ਹਨੇਰਾ,
ਕਲ ਇਸ ਨੇ ਮੁੜ ਪਾਉਣਾ ਫੇਰਾ,
ਐਸਾ ਡੁੱਬਾ ਸੂਰਜ ਮੇਰਾ,
ਫੇਰ ਨਾ ਜਿਸ ਨੇ ਪਾਈਆ, ਮੁੜ ਕੇ ਫੇਰੀਆਂ।
[ਸਾਵੇ ਪੱਤਰ

**ਸੂਰਤ ਫੜ ਲੈਣਾ**—ਰੂਪ ਧਾਰ ਲੈਣਾ।

ਇਧਰ ਕੁਝ ਦਿਨਾਂ ਤੋਂ ਉਸੇ ਭੰਗੀ ਬਾਬਤ ਸਿੱਖਾਂ ਤੇ ਮੁਸਲਮਾਨਾਂ ਵਿੱਚ ਖਿੱਚੋਤਾਣੀ ਸ਼ੁਰੂ ਹੋ ਰਹੀ ਸੀ ਤੇ ਢਾਣੀਆਂ ਬਣਾ ਬਣਾ ਕੇ ਲੋਕੀ ਘੁਸਰ ਮੁਸਰ ਕਰ ਰਹੇ ਸਨ। ਹੁੰਦਿਆਂ ਹੁੰਦਿਆਂ ਮਾਮਲਾ ਮਜ਼ਹਬੀ ਸੂਰਤ ਫੜ ਗਿਆ। [ਪਿ. ਦੁ.

**ਸੂਲ ਵੜ ਜਾਣਾ**—ਕੋਈ ਸਰੀਰਕ ਤਕਲੀਫ਼ ਹੋ ਜਾਣੀ [ਨੋਟ— ਇਹ ਮੁਹਾਵਰਾ ਨਫ਼ਰਤ ਪਰਗਟ ਕਰਨ ਸਮੇਂ ਵਰਤੀਂਦਾ ਹੈ, ਜਦੋਂ ਕਿਸੇ ਦੀ ਬੀਮਾਰੀ ਆਦਿਕ ਉਤੇ ਇਤਬਾਰ ਨਾਹ ਪਏ]

ਕੀਹ ਹੋ ਗਿਆ ਏ ਉਹਨੂੰ ? ਅਜੇ ਪਰਸੋਂ ਤਾਂ ਮੈਂ ਉਹਨੂੰ ਚੰਗੀ ਭਲੀ ਵੇਖਿਆ ਸੀ। ਦੁਆ ਵੀ ਆਪੇ ਉੱਠ ਕੇ ਪੀ ਲਈ ਸਾਸੂ, ਹੁਣ ਫੇਰ ਕੀਹ ਸੂਲ ਵੜ ਗਿਆ ਸੂ ? [ਫ਼: ਫ਼:

**ਸੂਲਾਂ ਦੀ ਸੇਜ**—ਬਿਪਤਾ ਦਾ ਕੰਮ।

ਅੱਜ ਦੇ ਜ਼ਮਾਨੇ ਵਿੱਚ ਰੋਜ਼ਾਨਾ ਅਖ਼ਬਾਰ ਨੂੰ ਚਲਾਉਣਾ ਨਿਰੀ ਪੁਰੀ ਉਸਤਰਿਆਂ ਦੀ ਮਾਲਾ ਤੇ ਸੂਲਾਂ ਦੀ ਸੇਜ ਹੈ। ਖਿਆਲ ਕਰੋ ਕਿ ਬਿਲਕੁਲ ਬੇਸਰੋ

ਸਾਮਾਨੀ ਦੀ ਹਾਲਤ ਵਿੱਚ ਏਡੀ ਵੱਡੀ ਜ਼ਿੰਮੇਵਾਰੀ ਸਿਰ ਤੇ ਚੁੱਕਣਾ ਕਿਤਨਾ ਮੁਸ਼ਕਲ ਹੈ। [ਮ: ਪ:

**ਸੂਲੀ ਉਤੇ ਖੇਡਣਾ**—ਬਹੁਤ ਤਕਲੀਫ਼ ਸਹਿਣਾ ਪਰ ਅਰਾਮ ਨਾ ਕਰਨਾ ; ਖ਼ੁਸ਼ੀ ਖ਼ੁਸ਼ੀ ਦੁਖ ਸਹਾਰਨਾ।

ਜੋਗੀ ਹੋਣਾ ਸਖ਼ਤ ਹੈ ਸਮਝ ਨਾ ਹੋ ਮਗ਼ਰੂਰ,
ਸੂਲੀ ਉੱਤੇ ਖੇਡਣਾ ਜੈਸੇ ਸ਼ਾਹ ਮਨਸੂਰ।
[ਹੀਰ—ਕਿਸ਼ਨ ਸਿੰਘ ਆਰਫ਼

**ਸੂਲੀ ਤੇ ਟੰਗ ਦੇਣਾ**—ਚਿੰਤਾ ਵਿਚ ਪਾਈ ਰੱਖਣਾ।

ਕਾਂਤਾ ਦੇਵੀ ਨਾਲ ਦੀ ਕੁਰਸੀ ਤੇ ਬੈਠਦੀ ਹੋਈ ਬੋਲੀ, 'ਇਸ ਵਜ਼ੀਰੀ ਨੇ ਭੀ ਸੂਲੀ ਤੇ ਟੰਗ ਛੱਡਿਆ ਹੈ। ਯਾਦ ਭੀ ਜੇ ਪਰਸੋਂ ਫੇਰ ਤਾਰੀਖ਼ ਹੈ ? ਤੇ ਐਤਕੀ ਇਹ ਮੁਕੱਦਮਾ ਸੁਣਨ ਵਾਸਤੇ ਸਪੈਸ਼ਲ ਮੈਜਿਸਟਰੇਟ ਨੇ ਵਟਾਲੇ ਦੀ ਕਚਹਿਰੀ ਹੀ ਆਉਣਾ ਹੈ।'

ਸਰੂਪ ਸਿੰਘ—ਚਲੋ, ਫੇਰ ਕੀ ਹੋਇਆ ? ਮੈਜਿਸਟਰੇਟ ਹੀ ਏ ਨਾ, ਕੋਈ ਹਊਆ ਤਾਂ ਨਹੀਂ। ਕਰ ਲਏ ਖਾਂ ਜਿਹੜਾ ਫੈਸਲਾ ਕਰਨਾ ਸੂ। ਅਸਾਂ ਪੰਜ ਵਰ੍ਹੇ ਵਜ਼ੀਰੀ ਪੁਗਾ ਹੀ ਲਈ ਹੈ। [ਜੀਵਨ ਸੰਘਰਸ਼

**ਸ਼ੂਟ ਵੱਟਣੀ**—ਜ਼ੋਰ ਨਾਲ ਦੌੜ ਲਾਉਣੀ।

ਸ਼ਾਬਾਸ਼! ਸ਼ੂਟ ਵੱਟ ਕੇ ਜਾ ਤੇ ਚਿੱਠੀ ਪਾ ਆ। [ਸੰ.

**ਸ਼ੂੰ ਸ਼ਾਂ ਭਾਉਣੀ**—ਵੱਡਾ ਬਣ ਬਣ ਦਸਣਾ ; ਫੋਕੀ ਆਕੜ।

ਨਾਨਕ ਸਿੰਘ ਨਾਵਲਿਸਟ ਨੂੰ ਸ਼ੂੰ ਸ਼ਾਂ ਤਾਂ ਉੱਕੀ ਹੀ ਭਾਉਂਦੀ ਨਹੀਂ! ਇਹਨਾਂ "ਮੇਰੀ ਦੁਨੀਆਂ" ਦੇ "ਹਮਾਮ" ਵਿਚ ਸਾਦਗੀ ਦੇ ਵਿਰੋਧੀਆਂ ਨੂੰ ਪਿਆਰ ਨਾਲ ਸਮਝਾਇਆ ਤੇ ਰਾਹ ਵਿਖਾਇਆ ਹੈ।
[ਸਾਹਿਤ ਸਮਾਚਾਰ

**ਸੇਹ ਦਾ ਤਕਲਾ ਗਡਿਆ ਹੋਣਾ**—ਕਿਸੇ ਘਰ ਵਿਚ ਸਦਾ ਲੜਾਈ ਰਹਿਣੀ ; (ਪਰਚਲਤ ਖਿਆਲ ਹੈ ਕਿ ਜੇ ਕਿਸੇ ਘਰ ਦੀ ਕੰਧ ਵਿਚ ਸੇਹ ਦਾ ਤਕਲਾ ਗੱਡ ਦਿੱਤਾ ਜਾਏ ਤਾਂ ਉਥੇ ਸਦਾ ਲੜਾਈ ਰਹਿੰਦੀ ਹੈ)।

ਘਰ ਦੀ ਅਗ ਸਾਡੀ ਇੰਕਾ ਫੂਕ ਸੁਟੀ,
ਬੇ ਸਲੂਕੀ ਨੇ ਕਖ ਨਾ ਛਡਿਆ ਹੈ,
ਹੋਸ਼ਿਆਰਿਆਂ ਦੂਤੀਆਂ ਏਸ ਵਿਹੜੇ,
ਕਿਹਾ ਸੇਹ ਦਾ ਤਕਲਾ ਗੱਡਿਆ ਹੈ। [ਭੈ. ਵ.

**ਸੇਕ ਆਉਣਾ**—(ਕਿਸੇ ਦਾ) ਦੁਖ ਮਹਿਸੂਸ ਕਰਨਾ।

ਅੰਦਰਾਂ ਦੀ ਸਾਂਝ ਬਿਨ ਸੇਕ ਕਿਹੂੰ ਆਉਂਦਾ ਹੈ,
ਪਿਆਰ ਜਿਹੀ ਚੀਜ਼ ਭਲਾ ਦੇਂਦਾ ਹੈ ਉਧਾਰ ਕੌਣ ?
[ਭੈ. ਵਾ.

**ਸ਼ੇਖ ਚਿੱਲੀ ਹੋਣਾ**—ਮਨ ਦੇ ਲੱਡੂ ਭੋਰ ਖਾਣ ਵਾਲਾ, ਉਹ ਬੰਦਾ ਜੋ ਹੱਥ ਪੈਰ ਤਾਂ ਨਾਹ ਹਿਲਾਵੇ ਪਰ ਗੱਪਾਂ ਮਾਰੀ ਜਾਏ ਕਿ ਮੈਂ ਇਹ ਕਰਾਂਗਾ ਉਹ ਕਰਾਂਗਾ।

"ਓ ਛਡਿਆ ਵੀ ਕਰ ਸ਼ੇਖ ਚਿਲੀਆਂ ਵਾਲੀਆਂ ਗੱਲਾਂ", ਪ੍ਰਕਾਸ਼ ਨੇ ਗੱਲ ਟੋਕੀ—"ਤੇਰੀ ਜ਼ਿੰਦਗੀ ਦੀਆਂ ਚੂਲਾਂ ਤਾਂ ਢਿੱਲੀ ਮੰਜੀ ਵਾਂਗ ਉਖੜੀਆਂ ਹੀ ਰਹਿੰਦੀਆਂ ਨੇ ਹਮੇਸ਼ਾ। ਰੋਜ਼ ਕੋਈ ਨ ਕੋਈ ਨਵਾਂ ਪਖੰਡ ਖੜਾ ਕਰ ਬਹੇਂਗਾ। [ਗੀ: ਸ਼:

**ਸ਼ੇਖ ਚਿੱਲੀ ਦੇ ਪੁਲਾਓ ਪਕਾਉਣੇ**—ਖ਼ਿਆਲੀ ਆਸਾਂ।

ਸੱਚ ਤਾਂ ਇਹ ਹੈ ਕਿ ਪ੍ਰਭਾਕਰ ਦੇ ਇਹ ਦਾਹਵੇ ਨਿਰੇ ਪੂਰੇ ਸ਼ੇਖ ਚਿੱਲੀ ਦੇ ਪੁਲਾਉ ਹੀ ਨਹੀਂ ਸਨ, ਇਹਨਾਂ ਵਿਚ ਬਹੁਤ ਸਾਰਾ ਨਿਗਰਪੁਣਾ ਵੀ ਸੀ।
[ਖਿੱਚੂਕਾਰ

**(ਕਿਸੇ ਦਾ) ਸੇਕ ਲਗਣਾ**—ਕਿਸੇ ਦਾ ਦੁਖ ਆਪਣਾ ਦੁਖ ਲਗਣਾ।

ਸਾਡਾ ਧੀ-ਪੁੱਤਰ ਜੋ ਦੁਖੀ ਹੋਇਆ, ਸਾਨੂੰ ਉਨ੍ਹਾਂ ਦਾ ਸੇਕ ਤੇ ਆਪੇ ਲਗਣਾ ਹੋਇਆ। ਤੂੰ ਇਹ ਮੋਹ ਨਹੀਂ ਸਮਝ ਸਕਦਾ ; ਜਦੋਂ ਤੇਰੇ ਘਰ ਵੀ ਹੋਣਗੇ, ਫਿਰ ਪੁੱਛਾਂਗੇ। [ਸੰ.

**ਸੇਕਾ ਚਾੜ੍ਹਨਾ**—ਕੁੱਟਣਾ।

ਇੱਕ ਦਿਨ ਜਦ ਉਸ ਨੂੰ ਸੈਕੰਡ ਮਾਸਟਰ ਪਾਸੋਂ ਝੜਕੀਆਂ ਤੇ ਘਰ ਜਾ ਕੇ ਬੁਸਕਿਆ ਤੇ ਮਾਂ ਨੇ ਅਗੋਂ ਹੋਰ ਸੇਕਾ ਚਾੜ੍ਹਿਆ। ਬਿਜ ਹੋਰਾਂ ਨੂੰ ਤੈਸ਼ ਆ ਗਿਆ ਤੇ ਰਾਤੋ ਰਾਤ ਘਰ 'ਚੋਂ ਜੋ ਕੁਝ ਲੱਭਾ, ਲੈ ਕੇ ਕਿਤੇ ਪਤਰਾ ਵਾਚ ਗਏ। [ਗੀ: ਸ਼:

**ਸ਼ੇਰ ਹੋ ਜਾਣਾ**—ਦਲੇਰ ਹੋ ਜਾਣਾ।

ਦੇਵਤੇ ਤਾਂ ਅੱਗੇ ਹੀ ਅਮਰ ਹਨ; ਤਿਸ ਪੁਰ ਸਾਡੇ ਗੁਰੂ ਤੋਂ ਸੰਜੀਵਨੀ ਵਿਦਯਾ ਪਾ ਕੇ ਤਾਂ ਸਾਡੇ ਸਿਰ ਤੇ ਹੋਰ ਭੀ ਸ਼ੇਰ ਹੋ ਜਾਣਗੇ। ਸ਼ੁਕ੍ਰ ਦੀ ਧੀ ਨੇ ਪਿਉ ਨੂੰ (ਇਹ) ਕਹਿਕੇ ਕੱਚ ਨੂੰ ਫੇਰ ਜਿਵਾ ਲਿਆ। [ਚੰ. ਵ.

**ਸ਼ੇਰ ਦੀ ਮੁੱਛ ਫੜਨੀ**—ਬਹੁਤ ਦਲੇਰੀ ਦੇ ਕਰਤਵ ਕਰਨੇ ।

'ਈਸ਼ਰ' ਦੋ ਘੁਟ ਅੰਮ੍ਰਿਤ ਦੇ ਪੀਂਦਿਆਂ ਹੀ,
ਅਸੀਂ ਪਰੇਮ ਦੀ ਸਾਣ ਤੇ ਚੜ੍ਹਨ ਲਗ ਪਏ ।
ਕਲ ਤਾਂ ਡਰਦੇ ਸਾਂ ਭੇਡਾਂ ਬਕਰੀਆਂ ਤੋਂ,
ਅਜ ਸ਼ੇਰ ਦੀ ਮੁੱਛ ਨੂੰ ਫੜਨ ਲਗ ਪਏ ।
[ਧਰਮੀ ਭਾਈਆ

**ਸ਼ੇਰਨੀ ਦਾ ਦੁੱਧ**—ਬੜੀ ਦੁਰਲਭ ਕੀਮਤੀ ਚੀਜ਼, ਲੋਕ ਨਿਸਚਾ ਹੈ ਕਿ ਸ਼ੇਰਨੀ ਦਾ ਦੁੱਧ ਸੋਨੇ ਦੇ ਭਾਂਡੇ ਵਿਚ ਹੀ ਠਹਿਰਦਾ ਹੈ ।

'ਚਾਤ੍ਰਿਕ' ਸੋਨੇ ਦਾ ਭਾਂਡਾ ਤਿਆਰ ਕਰਕੇ,
ਦੁਧ ਸ਼ੇਰਨੀ ਦਾ ਫਿਰ ਚੁਆ ਲਵਾਂਗੇ ।
[ਚੰ. ਵ.

**ਸੈਲ੍ਹੀਓਂ ਸੱਪ ਹੋ ਜਾਣਾ**—ਬਹੁਤ ਕ੍ਰੋਧ ਵਿਚ ਆ ਜਾਣਾ ।

ਚੁੰਨੀ ਨਾਲ ਅੱਖਾਂ ਪੂੰਝਦੀ ਸਰਲਾ ਬੋਲੀ, "ਕਿਤਾਬਾਂ ਪਿੱਛੇ ਈ ਤੇ ਸਾਰਾ ਪੁਆੜਾ ਪਿਆ ਸੀ । ਕੱਲ੍ਹ ਜੇਹੜਾ ਪਰਚਾ ਤੂੰ ਦਿੱਤਾ ਸੀ, ਉਸ ਵਿੱਚੋਂ ਉਹੀ ਮੋਹਨ ਹੁਰਾਂ ਵਾਲੀ ਕਹਾਣੀ ਪੜ੍ਹਨ ਬੈਠ ਗਈ । ਮੈਨੂੰ ਕੀਹ ਪਤਾ ਸੀ ਏਨੇ ਨਾਲ ਹੀ ਉਹ ਸੇਲ੍ਹੀਓਂ ਸੱਪ ਹੋ ਜਾਵੇਗੀ ।......ਬਸ, ਰੱਬ ਦਏ ਤੇ ਬੰਦਾ ਸਹੇ । ਜਿਉਂ ਕਲੇਸ਼ ਪਾਇਆ ਸੂ । ਵਲਾਇਆਂ ਵਲੇ ਹੀ ਨਾ । ਆਖੇ, ਮੈਂ ਤੇ ਏਹਦੀਆਂ ਸਾਰੀਆਂ ਸਾੜ ਕੇ ਹੀ ਸਾਹ ਲੈਣਾ ਏ ।" [ਫ਼: ਫ਼:

**ਸ਼ੈਤਾਨ ਦੇ ਕੰਨ ਕੁਤਰਨੇ**—ਬਹੁਤ ਹੀ ਸਿਆਣਾ ਤੇ ਚਲਾਕ ਹੋਣਾ ।

ਗੱਲਾਂ ਕਥਾਂ ਵਿੱਚ ਆਪ ਸ਼ੈਤਾਨ ਦੇ ਕੰਨ ਕੁਤਰਦੇ ਹਨ, ਤੇ ਜਦ ਕਿਸੇ ਵਿਰੋਧੀ ਭਾਵ ਵਿੱਚ ਲਿਖਣਾ ਸ਼ੁਰੂ ਕਰਨਗੇ ਤਾਂ ਹੇਠਲੀ ਉੱਤੇ ਲੈ ਆਉਣਗੇ । [ਨ. ਧ.

**ਸੈਲ ਪੱਥਰ ਹੋਣਾ**—ਪਥਰਾ ਜਾਣਾ, ਡਰ ਨਾਲ ਥਾਂ ਤੇ ਗੱਡਿਆ ਜਾਣਾ ; ਅਹਿਲ ।

ਜਦੋਂ ਭਾਗਭਰੀ ਜ਼ਿਮੀਂਦਾਰ ਦੇ ਘਰ ਆਪਣੇ ਪੁੱਤਰ ਨੂੰ ਲੱਭਣ ਗਈ ਤੇ ਜ਼ਿਮੀਂਦਾਰ ਨੇ (ਜਿਸ ਓਹਦੇ ਪਤੀ ਨੂੰ ਮਰਵਾ ਦਿੱਤਾਂ ਸੀ) ਅਵਾਜ਼ ਦਿੱਤੀ "ਨੇਕ ਬਖ਼ਤੀ" ਉਸ ਦੀਆਂ ਅੱਖਾਂ ਅੱਗੇ ਅਤਿ ਤੇਜ਼ੀ ਨਾਲ ਚੱਕਰ ਘੁਮਣ ਲੱਗ ਪਏ ਤੇ ਉਸ ਦਾ ਬੰਦ ਬੰਦ ਜਿਸ ਤਰ੍ਹਾਂ ਸੈਲ ਪੱਥਰ ਹੋ ਗਿਆ ਹੋਵੇ, ਉਹ ਧੜਮ ਕਰਕੇ ਹੇਠ ਢਹਿ ਪਈ । [ਆਂਦਰਾਂ

**ਸੋ ਥੋ ਨ ਹੋਣੀ**—ਪਤਾ ਨਿਵਾ ਨ ਲੱਗਣਾ, ਗੁੰਮ ਹੋ ਜਾਣਾ ।

ਭਾਗ ਭਰੀ ਨੇ ਜ਼ਿਮੀਂਦਾਰ ਦੀਆਂ ਮਿੰਨਤਾਂ ਸ਼ੁਰੂ ਕਰ ਦਿੱਤੀਆਂ ਕਿ ਇਕ ਵਾਰ ਬਸ ਫੁਰਮਾਨ (ਭਾਗ-ਭਰੀ ਦਾ ਪੁੱਤਰ) ਨਾਲ ਉਹਨੂੰ ਮਿਲਾ ਦੇਵੇ । ਇਕ ਵਾਰ ਇਹ ਉਹਨੂੰ ਸੀਨੇ ਨਾਲ ਘੁੱਟ ਸਕੇ, ਇਕ ਮਾਂ ਆਪਣੇ ਬੱਚੇ ਨੂੰ । ਅੱਜ ਪੰਜ ਦਿਨ ਹੋ ਗਏ ਹਨ ਉਹਦੀ ਕੋਈ ਸੋ ਥੋ ਨਹੀਂ ਸੀ । [ਆਂਦਰਾ

**ਸੋਹਲੇ ਸੁਨਾਉਣੇ**—ਕਿਸੇ ਨੂੰ ਮੰਦੇ ਬਚਨ ਬੋਲਣੇ ।

ਉਸ ਨਾਲ ਗੱਲ ਕਰਨੀ ਵੀ ਜੁਰਮ ਹੈ ; ਕੀ ਪਤਾ ਕਿਸ ਵੇਲੇ ਉਸ ਨੂੰ ਤੈਸ਼ ਆ ਜਾਏ ਤੇ ਸੋਹਲੇ ਸੁਨਾਉਣ ਲੱਗ ਪਏ । [ਸੰ.

**ਸੋਚ ਦੀ ਮੂਰਤ ਬਣਨਾ**—ਚੁੱਪ-ਚਾਪ ਸੋਚੀਂ ਪਿਆ ਹੋਣਾ, ਮਾਨੋਂ ਆਲੇ ਦੁਆਲੇ ਦੀ ਖ਼ਬਰ ਹੀ ਨ ਹੋਣੀ ; ਚੁੱਪ-ਚਾਪ ਤੇ ਦੁੱਖੀ ।

ਉਹ ਵਿਧਵਾ ਲੋਕ-ਲਾਜ ਦੀ ਬੱਧੀ ਮੂੰਹੋਂ ਕੁਝ ਨਹੀਂ ਉਭਾਸਰਦੀ, ਪਰ ਅੰਦਰੋਂ ਆਵੇ ਦੀ ਅੱਗ ਵਾਂਗ ਤਪ ਰਹੀ ਹੈ । ਅੱਖਾਂ ਭਾਵੇਂ ਸੁੱਕੀਆਂ ਹਨ, ਪਰ ਬਉਰਾਨੀਆਂ ਤੇ ਹੈਰਾਨੀ ਵਿਚ ਪਰੇਸ਼ਾਨ ਹਨ, ਮਾਨੋਂ, ਚਿੰਤਾ ਤੇ ਸੋਚ ਦੀ ਮੂਰਤ. ਬਣ ਰਹੀ ਹੈ ।
[ਬਾਬਾ ਨੋਧ ਸਿੰਘ

**ਸੋਚ ਵਿੱਚ ਉੱਤਰ ਜਾਣਾ**—ਸੋਚੀਂ ਪੈ ਜਾਣਾ ।

ਖ਼ਿੱਚਰ ਤੀਕ ਪਰਮੇ ਦੇ ਅੱਥਰੂ ਥੰਮ੍ਹ ਗਏ ਸਨ । ਪੁੰਨਿਆ ਫੇਰ ਉਸ ਪਾਸੋਂ ਕੁਝ ਨਹੀਂ ਪੁੱਛ ਸਕੀ । ਉਹ ਕਿਸੇ ਡੂੰਘੀ ਸੋਚ ਵਿੱਚ ਉੱਤਰ ਗਈ । [ਮ. ਧ.

**ਸੋਚ ਵਿੱਚ ਡੁੱਬਣਾ**—ਸੋਚ ਵਿਚ ਆਪਣਾ ਆਪ ਭੁੱਲ ਜਾਣਾ ।

ਰਾਏ ਸਾਹਬ ਫੇਰ ਚੋਖਾ ਚਿਰ ਕਿਸੇ ਡੂੰਘੀ ਸੋਚ ਵਿੱਚ ਡੁੱਬੇ ਰਹੇ । ਅਖ਼ੀਰ ਕਿਸੇ ਸਿੱਟੇ ਤੇ ਅੱਪੜ ਕੇ ਬੋਲੇ, "ਮੇਰਾ ਖ਼ਿਆਲ ਏ ਸ਼ੰਕਰ ਜ਼ਰੂਰ ਕੋਈ ਨ ਕੋਈ ਫ਼ਿਤਨਾ ਬਰਪਾ ਕਰੇਗਾ ।" [ਗ਼ਰੀਬ ਦੀ ਦੁਨੀਆਂ

**ਸੌਤਰ ਸੁੱਕ ਜਾਣੇ**—ਸਹਿਮ ਵਿਚ ਪੈ ਜਾਣਾ ।

"ਕਰਜ਼ੇ ਵਾਲਾ ਬਹੁਤ ਤੰਗ ਕਰ ਰਿਹਾ ਹੈ, ਜੇ ਛੇਤੀ ਨ ਆਉਗੇ, ਤਾਂ ਦਾਹਵਾ ਹੋ ਜਾਵੇਗਾ" ਇਸ ਚਿੰਤਾ ਨੇ ਮੋਹਨ ਦੇ ਸੌਤਰ ਸੁਕਾ ਦਿੱਤੇ । [ਫ਼. ਫ਼.

**ਸੋਤਰ ਸੁਕਾ ਦੇਣੇ**—ਸਹਿਮ ਵਿਚ ਪਾ ਦੇਣਾ।

ਉਹ ਸਾਹ ਰੋਕ ਕੇ ਹੇਠਾਂ ਝੁਕਿਆ ਤੇ ਕੱਚ ਦੀਆਂ ਵੰਗਾਂ ਦੇ ਸ਼ਰਬਤੀ ਰੰਗੇ ਕੁਝ ਟੋਟੇ—ਜਿਹੜੇ ਭੁੰਜੇ ਖਿਲਰੇ ਪਏ ਸਨ—ਉਸ ਨੇ ਕੱਠੇ ਕਰਕੇ ਮੁੱਠ ਵਿੱਚ ਘੁੱਟ ਲਏ। ਉਸ ਦਾ ਸਾਹ ਨਾਲ ਸਾਹ ਰਲਣਾ ਔਖਾ ਹੋ ਰਿਹਾ ਸੀ ਤੇ ਵਾਪਰ ਚੁੱਕੀ ਕਿਸੇ ਭਿਆਨਕ ਘਟਨਾ ਦੇ ਯਕੀਨ ਨੇ ਉਸ ਦੇ ਸੋਤਰ ਸੁਕਾ ਦਿੱਤੇ।

[ਖੂਨ ਦੇ ਸੋਹਿਲੇ

**ਸੋਤਰ ਸੁੱਕੇ ਰਹਿਣੇ**—ਸਹਿਮ ਪਿਆ ਰਹਿਣਾ:

ਮਾਤਾ ਜੀ ਹਰ ਵੇਲੇ ਇਸ ਤਰ੍ਹਾਂ ਮੇਰੇ ਉੱਤੇ ਤੇ ਮੇਰੀ ਹਰ ਇਕ ਹਰਕਤ ਉੱਤੇ ਪਹਿਰਾ ਰੱਖਦੇ ਨੇ, ਜਿਵੇਂ ਮੈਂ ਕਿਤੇ ਉੱਡ ਹੀ ਜਾਣਾ ਹੈ। ਉਨ੍ਹਾਂ ਦੇ ਇਸ ਅਨਿਆਉਂ ਨੂੰ ਸਹਿੰਦਿਆਂ ਸਹਿੰਦਿਆਂ ਮੇਰਾ ਦਿਲ ਪੱਥਰ ਹੋ ਗਿਆ ਹੈ। ਹਰ ਵੇਲੇ ਮੇਰੇ ਸੋਤਰ ਸੁੱਕੇ ਰਹਿੰਦੇ ਨੇ। [ਰੰ. ਸ.

**ਸੋਤਾ ਪੈ ਜਾਣਾ**—ਰਾਤ ਨੂੰ ਸੌਣ ਦਾ ਵੇਲਾ ਹੋ ਜਾਣਾ।

"ਤੇਰੇ ਤੇ ਢਿੱਡ ਵਿੱਚ ਖੌਰੇ ਡੈਣ ਵੜ ਗਈ ਏ। ਤਰਕਾਲਾਂ ਨਾਲ ਹੀ ਸੋਤਾ ਪੈ ਗਿਆ ਏ ਤੇਰੇ ਭਾ ਦਾ। ਮੁਨ੍ਹੇਰੇ ਪਹਿਲਾਂ ਚਾਹ ਦਾ ਕਟੋਰਾ ਤੇ ਦੋ ਮੰਨੀਆਂ ਖਾਧੀਆਂ ਈਂ, ਦੁਪਹਿਰੇ ਫੇਰ ਤੱਸਾ ਬੀੜ ਚੁੱਕੀ ਏਂ। ਸੂਰਜ ਤੇ ਘਰਾਉਣ ਦੇਹ ਰਤਾ। ਢਿੱਡ ਨ ਹੋਇਆ, ਖੂਹ ਹੋ ਗਿਆ ਔਂਤਰਾ।" [ਮ. ਹ.

**(ਬਾਰਾਂ ਵੰਨੀ ਦਾ) ਸੋਨਾ ਸਾਬਤ ਹੋਣਾ**—ਪਵਿਤ੍ਰ ਤੇ ਸੁੱਚੇ ਆਚਰਣ ਵਾਲਾ ਹੋਣਾ।

ਉਸ ਦੀ ਪੜਚੋਲ-ਨਜ਼ਰ ਕੁੜੀ ਨੂੰ ਜਿਸ ਪਾਸਿਉਂ ਫੋਲ ਕੇ ਵੇਖਦੀ, ਉਹ ਬਾਰ੍ਹਾਂ ਵੰਨੀ ਦਾ ਸੋਨਾ ਸਾਬਤ ਹੋ ਰਹੀ ਸੀ। [ਮ. ਧ.

**ਸੋਨੇ ਉੱਤੇ ਸੁਹਾਗੇ ਦਾ ਕੰਮ ਕਰਨਾ**—ਹੋਰ ਚਮਕਾ ਦੇਣਾ, ਹੋਰ ਚੰਗਾ ਬਣਾ ਦੇਣਾ (ਕੁਠਾਲੀ ਵਿਚ ਪਾਏ ਸੋਨੇ ਉੱਤੇ ਸੁਹਾਗਾ ਪਾਇਆਂ ਸੋਨਾ ਚਮਕ ਪੈਂਦਾ ਹੈ)।

ਸਰੂਪ ਸਿੰਘ ਜੇਹਲ ਜਾਣੋਂ ਇੰਨਾ ਨਹੀਂ ਸੀ ਡਰਦਾ, ਜਿੰਨਾ ਇਸ ਗੱਲੋਂ ਡਰਦਾ ਸੀ ਕਿ ਉਸ ਦੇ ਗ਼ੈਰ-ਹਾਜ਼ਰ ਹੋਣ ਨਾਲ ਆਸ਼ਰਮ ਦਾ ਕੰਮ ਪਿੱਛੇ ਪੈ ਜਾਇਗਾ, ਤੇ ਦੂਜੇ ਪਾਸੇ ਉਸ ਦੀ ਕੁਰਬਾਨੀ ਸ਼ਾਇਦ ਕੋਈ ਖ਼ਾਸ ਫਲ ਨਾਹ ਲਿਆਵੇ। ਫਿਰ ਭੀ ਉਸ ਨੂੰ 'ਹਾਂ' ਕਰਨੀ ਹੀ ਪਈ, ਤੇ ਉਸ ਦੀ ਇਸ ਪਰਵਾਨਗੀ ਨੇ ਪਿੰਡਾਂ ਵਾਲਿਆਂ ਦੇ ਉਤਸ਼ਾਹ ਉੱਤੇ ਸੋਨੇ ਤੇ ਸੁਹਾਗੇ ਦਾ ਕੰਮ ਕਰ ਦਿੱਤਾ। ਪਿੰਡਾਂ ਵਿਚ ਇਹ ਖ਼ਬਰ ਬਿਜਲੀ ਵਾਂਗ ਅੱਪੜ ਗਈ ਤੇ ਸ਼ਾਮ ਤੋਂ ਪਹਿਲਾਂ ਪਹਿਲਾਂ ਹਜ਼ਾਰਾਂ ਦੀ ਗਿਣਤੀ ਵਿਚ ਲੋਕ ਕਿਸੇ ਅਥਾਹ ਜੋਸ਼ ਵਿਚ ਗੋਇੰਦਵਾਲ ਆ ਗਏ। [ਜੀਵਨ ਰੰਗ਼ਲ

**(ਇਹ ਚੀਜ਼ ਤੇ) ਸੋਨੇ ਦੀ ਖਾਣ**—ਬਹੁਤ ਧੰਨ ਪੈਦਾ ਕਰਨ ਵਾਲੀ, ਉਪਜਾਊ ਚੀਜ਼।

ਦਿੱਲੀ ਵਿਚ ਪ੍ਰੈਸ ਕੌਣ ਵੇਚਦਾ ਏ ? ਪ੍ਰੈਸ ਤਾਂ ਸੋਨੇ ਦੀ ਖਾਣ ਏ। [ਦੋ ਪਾਸੇ

**ਸੋਨੇ ਦੀ ਲੰਕਾ ਬਨਾਣੀ**—ਬਹੁਤ ਧੰਨ ਖੱਟਣਾ, ਅਮੀਰ ਹੋ ਜਾਣਾ।

ਜਿਨ੍ਹਾਂ ਕੌਮਾਂ ਤੇ ਦੇਸ਼ਾਂ ਨੇ ਅਗ੍ਹਾਂ ਹੋ ਕੇ,
ਜੋਤ ਵਿਦਿਆ ਦੀ ਘਰ ਜਗਾ ਲਈ ਹੈ,
ਉਨ੍ਹਾਂ ਕੁੰਜੀ ਖ਼ਜ਼ਾਨੇ ਦੀ ਪਾ ਲਈ ਹੈ,
ਕਿਸਮਤ ਆਪਣੀ ਉਨ੍ਹਾਂ ਪਲਟਾ ਲਈ ਹੈ,
ਪੈਰ ਉਨ੍ਹਾਂ ਦੇ ਅੱਜ ਇਕਬਾਲ ਚੁੰਮੇ,
ਘਰ ਵਿਚ ਸੋਨੇ ਦੀ ਲੰਕਾ ਬਣਾ ਲਈ ਹੈ।

[ਚੰ. ਵਾ.

**ਸੋਭਾ ਦੀ ਸੂਲੀ ਹੋਣਾ**—ਕਿਸੇ ਕੰਮ ਦਾ ਉੱਤੋਂ ਬੜਾ ਲਾਭ ਪ੍ਰਤੀਤ ਹੋਣਾ ਪਰ ਅੰਦਰੋਂ ਕੋਈ ਲਾਭ ਨਾ ਹੋਣਾ।

ਕਪੜੇ ਦਾ ਵਪਾਰ ਨਿਰਾ ਸੋਭਾ ਦੀ ਸੂਲੀ ਹੈ। ਬਾਹਰੋਂ ਬੜਾ ਮੁਨਾਫ਼ੇ ਵਾਲਾ ਨਜ਼ਰ ਆਂਦਾ ਹੈ, ਵਿਚੋਂ ਸਖਣੇ ਦਾ ਸਖਣਾ ਹੈ। [ਸੰ.

**ਸੋਲਾਂ ਆਨੇ**—ਪੂਰੇ ਤੌਰ ਤੇ।

ਮੁਕਦੀ ਗੱਲ ਕਿ ਮੈਂ ਸਹੁਰੇ ਘਰ ਪਹੁੰਚੀ, ਸ਼ਗਨ ਸਗੂਨ ਹੋਏ, ਚਾਅ ਮਲ੍ਹਾਰ ਹੋਏ, ਤੇ ਫਿਰ ਆਈ ਸੁਹਾਗ ਰਾਤ। ਪਤੀ ਦੇਵ ਦੇ ਪਹਿਲੇ ਦਰਸ਼ਨਾਂ ਨੇ ਮੇਰੀਆਂ ਅੱਖਾਂ ਚੁੰਧਿਆ ਦਿੱਤੀਆਂ। ਉਸ ਵੇਲੇ ਮੈਂ ਸੋਲਾਂ ਆਨੇ ਆਪਣੇ ਆਪ ਨੂੰ 'ਉਰਵਸ਼ੀ' ਤੇ ਉਸ ਨੂੰ 'ਪਰੂਰਵਸ' ਦੇ ਰੂਪ ਵਿਚ ਵੇਖਿਆ। ਆਪਣੇ ਸੁਹੱਪਣ ਉੱਤੇ ਮੈਨੂੰ ਕੁਝ ਘਟ ਮਾਣ ਨਹੀਂ ਸੀ, ਪਰ ਪਤੀ ਦੇ ਨਕਸ਼ਾਂ ਨੈਣਾਂ ਨੇਤ੍ਰਾਂ ਮੇਰੇ ਸੁਹੱਪਣ ਨੂੰ ਮਾਤ ਹੀ ਪਾ ਦਿੱਤਾ। ਭਗਵਾਨ ਦੇ ਸਾਹਮਣੇ ਟਟਹਿਣਾ ਜਿਹਾ ਮੈਂ ਆਪਣੇ ਆਪ ਨੂੰ ਸਮਝਣ ਲਗ ਪਈ। [ਲੋਕ ਸਾਹਿੱਤ

**ਸੌਲ੍ਹੀਏ ਖੜਕਣੇ**—(ਸੈਲਾਂ ਉਂਗਲਾਂ ਲੰਮੀਆਂ) ਜੁੱਤੀਆਂ ਪੈਣੀਆਂ।

"—ਜਾਹ ਮੈਂ ਇਨਕਾਰ ਕਰਨਾ ਵੀਂ, ਜੇਹੜਾ ਲੱਗਦਾ ਈ ਜ਼ੋਰ ਲਾ ਲੈ ਜਾ ਕੇ। ਭਲਕੇ ਪਿੰਡ ਦੀ ਪੰਚੈਤ ਸੱਦ ਕੇ ਸਾਰਾ ਮਾਮਲਾ ਉਨ੍ਹਾਂ ਦੇ ਸਾਹਮਣੇ ਰੱਖ ਦਿਆਂਗਾ ਤੇ ਵੇਖੀਂ ਫੇਰ ਖੜਕਦੇ ਨੇ ਸੌਲ੍ਹੀਏ ਕਿ ਨਹੀਂ ਤੈਨੂੰ। ਹੱਥ ਵਿੱਚ ਜੰਮ ਕੇ ਤੂੰ ਮੇਰੇ ਉੱਤੇ ਵੀ ਆਇਆਂ ਏਂ ਹੁਕਮ ਚਲਾਣ?—" [ਖ਼ੂ. ਸੋ.

**ਸੌ ਦੀ ਇੱਕੋ ਮੁਕਾ ਦੇਣੀ**—ਮੁੱਕਦੀ ਗੱਲ ਕਰਨੀ।

ਪਿੰਡਾਂ ਵਿੱਚ ਨਾ ਦੱਸਾਂ? ਤੇ ਜਿਸ ਵਿਚਾਰੀ ਦੀ ਬੇ-ਇੱਜ਼ਤੀ ਕੀਤੀ ਊ, ਉਹ ਕੀ ਆਖੇਗੀ ਮਰ ਗਏ ਨੇ ਪਿੰਡ ਵਾਲੇ ਸਾਰੇ? ਜੇ ਜਾਨ ਦੀ ਖ਼ੈਰ ਲੋੜਨਾ ਏਂ ਤਾਂ ਚੁੱਪ ਕਰ ਕੇ ਚਲਾ ਜਾ ਬਾਹਰੋਂ ਬਾਹਰ ਰੋਲਪਿੰਡੀ ਨੂੰ; ਬਸ ਮੈਂ ਸੌ ਦੀ ਇੱਕੋ ਮੁਕਾ ਦਿਤੀ ਊ। [ਖ਼ੂ. ਸੋ.

**ਸੌ ਵਾਰੀ......**—ਬਹੁਤ ਖ਼ੁਸ਼ੀ ਨਾਲ।

ਨਹੀਂ ਅਨੰਤੇ ਸ਼ਾਹ! ਐਦਾਂ ਹੌਸਲਾ ਛੱਡਣ ਦੀ ਕੀ ਲੋੜ ਏ! ਤੇਰੇ ਮਿੱਤਰ, ਬਸੰਤ ਸਿੰਘ ਨੂੰ ਅਜੇ ਪਤਾ ਨਹੀਂ ਲੱਗਾ ਸ਼ਾਇਦ, ਨਹੀਂ ਤੇ ਉਹ ਸੌ ਵਾਰੀ ਪਹੁੰਚਦਾ। [ਬ਼. ਬ਼.

**ਸੌਖਾ ਨ ਮਰਨਾ**—ਸੌਖੀ ਤਰ੍ਹਾਂ ਕਾਬੂ ਨ ਆਣਾ।

ਵੇਖੋ! ਜੱਟ ਜਾਤ ਵੀ ਕੇਡੀ ਖਚਰੀ ਹੋ ਗਈ ਏ; ਸੌਖੇ ਨਹੀਂ ਜੇ ਮਰਦੇ। ਇਕ ਪੈਸੇ ਹੱਥੋਂ ਦਿਓ, ਪਿੱਛੋਂ ਮਗਰ ਮਗਰ ਖ਼ਰਾਬ ਹੁੰਦੇ ਫਿਰੋ। ਫੇਰ ਕਹਿੰਦੇ ਨੇ ਵਿਆਜ ਵੀ ਨਾ ਲਿਓ; ਕਿੱਡੇ ਐਵਾਣੇ ਬਣਦੇ ਨੇ ਘਰ ਨੂੰ। [ਬ਼. ਬ਼.

**ਸੰਗਲਾਂ ਦੇ ਜਿੰਨ**—ਜੁੱਤੀਆਂ ਦੇ ਯਾਰ; ਸਿੱਧੀ ਤਰ੍ਹਾਂ ਕਾਬੂ ਨ ਆਣ ਵਾਲੇ ਲੋਕ।

ਬਾਬਾ ਜੀ! ਸੰਗਲਾਂ ਦੇ ਜਿੰਨ ਕਦੇ ਪਯਾਰ ਦੀਆਂ ਜੜੀਆਂ ਦੇ ਕਾਬੂ ਆਏ ਹਨ? ਆਪ ਕਿਉਂ ਮੂਰਖਾਂ ਨੂੰ ਸੋਧਣ ਉੱਠ ਤੁਰਦੇ ਹੋ? [ਬਾਬਾ ਨੌਧ ਸਿੰਘ

**ਸੰਘ ਪਾੜ ਪਾੜ ਕੇ ਕਹਿਣਾ**—ਉੱਚੀ ਉੱਚੀ ਆਖਣਾ।

ਮੌਲਵੀ ਹੁਰੀਂ ਸੰਘ ਪਾੜ ਪਾੜ ਕੇ ਕਹਿ ਰਹੇ ਸਨ "......ਇਸਲਾਮ ਦੇ ਨਾਂ ਤੇ ਮਰ ਮਿਟਣ ਦਾ ਵੇਲਾ ਆ ਗਿਆ ਹੈ, ਕਾਫ਼ਰਾਂ ਨੇ ਅੰਤ ਚੁੱਕ ਲਈ ਹੈ। ਹੁਣ ਹੋਰ ਜਰਨਾ, ਦੀਨ ਇਸਲਾਮ ਦੀ ਸ਼ਾਨ ਨੂੰ ਵੱਟਾ ਲਾਊਣਾ ਹੈ। [ਫ਼. ਫ਼.

**ਸੰਘੀ ਘੁੱਟੀ ਹੋਣੀ**—ਬਹੁਤ ਤੰਗ ਹੋਣਾ; ਦੁਖੀ।

ਜਦ ਹਰ ਸ਼ਹਿਰ ਵਿਚ ਮਹਿੰਗ ਤੇ ਰਹਿਣ ਲਈ ਥਾਂ ਦੀ ਤੰਗੀ ਨਾਲ ਸਾਡੇ ਵਿਚਕਾਰਲੇ ਟੱਬਰਾਂ ਦੀ ਸੰਘੀ ਘੁੱਟੀ ਹੋਈ ਹੈ, ਇਹੋ ਜਹੇ ਮਹਿਮਾਨ ਵੱਡਾ ਭਾਰ ਹਨ। [ਦੋ ਪਾਸੇ

**ਸੰਘੀ ਨਹੁੰ ਦੇਣਾ**—ਬਹੁਤ ਤੰਗ ਕਰਨਾ।

ਮੁਆਫ਼ ਕਰਨਾ, ਅੱਜ ਤੁਹਾਨੂੰ ਗੱਲ ਦੀ ਅਸਲੀਅਤ ਪਤਾ ਲੱਗ ਗਈ, ਤੁਸੀਂ ਕੀਹ ਕਰ ਸਕਦੇ ਹੋ, ਪਰ ਜੇ ਤੁਹਾਡੀ ਥਾਂ ਕੋਈ ਉਨ੍ਹਾਂ ਦਾ ਸਾਨੀ ਹੁੰਦਾ ਤਾਂ ਉਹ ਸੰਘੀ ਨਹੁੰ ਦੇਣ ਨੂੰ ਤਿਆਰ ਹੋ ਜਾਂਦਾ। ਪੂਰਨ ਚੰਦ ਦੇ ਹੱਥਾਂ ਪੈਰਾਂ ਨੂੰ ਕੁੜੱਲ ਵਜਣੇ ਸ਼ੁਰੂ ਹੋ ਗਏ। [ਜੀਵਨ ਸੰਗਰਾਮ

**ਹੱਸ ਹੱਸ ਕੇ ਪੇਟ ਫੁੱਟਣਾ**—ਬਹੁਤ ਹਾਸਾ ਮਚਣਾ ਕਿ ਪੇਟ ਦਰਦ ਪੈ ਜਾਏ।

ਤ੍ਰਿੰਞਣ ਦੀਆਂ ਕੁੜੀਆਂ ਇਕ ਦੂਜੇ ਦੀਆਂ ਸੱਸਾਂ ਨੂੰ ਰੱਜ ਰੱਜ ਗਾਹਲਾਂ ਕੱਢਦੀਆਂ, ਉਨ੍ਹਾਂ ਦੀਆਂ ਨਿੱਕੀਆਂ ਨਿੱਕੀਆਂ ਕਮਜ਼ੋਰੀਆਂ ਦਾ ਮੌਜੂ ਬਣਾਂਦੀਆਂ। ਕੋਈ ਕਿਸੇ ਦੀ ਸੱਸ ਬਣਦੀ, ਕੋਈ ਕਿਸੇ ਦੀ ਸੱਸ ਬਣਦੀ ਤੇ ਇੰਜ ਉਨ੍ਹਾਂ ਦੀਆਂ ਪਣ ਪਣ ਅਜਿਹੀਆਂ ਗੱਲਾਂ ਕੱਢਦੀਆਂ ਕਿ ਸਾਰੇ ਦੇ ਸਾਰੇ ਤ੍ਰਿੰਞਣ ਦੇ ਹੱਸ ਹੱਸ ਕੇ ਪਟ ਫੁੱਟਣ ਲੱਗਦੇ, ਪਸਲੀਆਂ ਟੁੱਟਣ ਲੱਗਦੀਆਂ। [ਆਂਦਰਾਂ

**ਹੱਕ ਕਰਨਾ**—ਨਿਆਂ ਕਰਨਾ।

ਜਗਤ ਵਿਚ ਫ਼ਕੀਰ ਨੂੰ ਲਾਜ ਲੱਗਦੀ  
ਕਰੇ ਮਸ਼ਕਰੀ ਕੁਲ ਜਹਾਨ ਜਾਣੇ,  
ਜੋਗੀ ਕਰਾਮਾਤਾਂ ਦਸ ਜ਼ੋਰ ਕਰਦੇ,  
ਹਕ ਕਰਨ ਨਾ ਹਕ ਕਰ ਤਾਣ ਜਾਣੇ।

[ਹੀਰ-ਹਾਮਦ

**ਹੱਕ ਵਿਚ ਹੋ ਬੈਠਣਾ**—(ਇਸਤ੍ਰੀ ਦਾ) ਕਿਸੇ ਨਾਲ ਵਿਆਹ ਕਰ ਲੈਣਾ (ਖ਼ਾਸ ਕਰਕੇ ਵਿਧਵਾ ਦਾ)।

ਜੇਹੜਾ ਮੌਲਵੀ ਵਿਧਵਾ (ਫ਼ਾਤਮਾ) ਨੂੰ ਇਸਲਾਮ ਦੀ ਸਿੱਖਿਆ ਦਿੰਦਾ ਸੀ, ਉਸ ਨੇ ਇਕ ਦਿਨ ਉਸ ਨੂੰ ਕਿਹਾ ਕਿ ਮੇਰੀ ਪੰਜਾਹ ਰੁਪਏ ਮਹੀਨੇ ਦੀ ਆਮਦਨ ਹੈ, ਬੜਾ ਮੰਨਿਆ ਪਰਮੰਨਿਆ ਤੇ ਉੱਚੀ ਜਾਤ ਦਾ ਆਦਮੀ ਹਾਂ। ਫੇਰ ਇਹ ਮੁਹਾਰਨੀ ਫੜ ਦਿੱਤੀ ਕਿ ਤੈਨੂੰ ਕਿਸੇ ਦੇ ਹੱਕ ਵਿਚ ਬੈਠ ਜਾਣਾ ਚਾਹੀਦਾ ਹੈ, ਖ਼ੁਦਾ ਤੇ ਖ਼ੁਦਾ ਦੇ ਰਸੂਲ ਦਾ ਇਹੋ ਹੁਕਮ ਹੈ ਕਿ ਬਿਨਾ ਖਾਵੰਦ ਦੇ ਔਰਤ ਦਾ ਈਮਾਨ ਠੀਕ ਨਹੀਂ ਰਹਿੰਦਾ। ਇਸ

ਤਰ੍ਹਾਂ ਉਹ ਉਸ ਨੂੰ ਆਪਣੇ ਨਾਲ ਵਿਆਹ ਕਰਾਣ ਲਈ ਮਜਬੂਰ ਕਰਨ ਲੱਗਾ। [ਬਾਬਾ ਨੌਧ ਸਿੰਘ

**ਹੱਕੋ ਹੱਕ ਹੋਣਾ**—ਠੀਕ ਨਿਆਂ ਹੋਣਾ।

ਜੱਜ ਨੇ ਬੜਾ ਸਿਆਣਾ ਫ਼ੈਸਲਾ ਕੀਤਾ ਹੈ, ਬਿਲਕੁਲ ਹੱਕੋ ਹੱਕ ਹੋ ਗਿਆ ਹੈ। ਸਹੀ ਕਸੂਰਵਾਰ ਉਹ ਹੀ ਸਨ ਜਿਨ੍ਹਾਂ ਨੂੰ ਸਜ਼ਾ ਹੋਈ ਹੈ। [ਸੰ.

**ਹੱਚ ਹੱਚ ਕਰਨਾ**—ਵਿਅਰਥ ਹੱਸੀ ਜਾਣਾ।

ਤੂੰ ਹਰ ਗੱਲ ਤੇ ਐਵੇਂ ਹੱਚ ਹੱਚ ਕਰੀ ਜਾਂਦਾ ਹੈਂ। ਇਸ ਤਰ੍ਹਾਂ ਗੱਲ ਕਰਨ ਵਾਲੇ ਦਾ ਨਿਰਾਦਰ ਹੁੰਦਾ ਹੈ। ਜ਼ਰਾ ਮੂੰਹ ਪੱਕਾ ਰੱਖਣ ਦੀ ਜਾਚ ਸਿੱਖ। [ਸੰ.

**ਹਜ਼ਾਰਾਂ ਵਿਚੋਂ ਇਕ ਹੋਣਾ**—ਬਹੁਤ ਵੱਡਾ ਉੱਚਾ ਆਦਮੀ ਹੋਣਾ; ਕਿਸੇ ਵਿਸ਼ਿਸ਼ਤਾ ਦਾ ਮਾਲਕ ਹੋਣਾ।

ਮੁੰਦਰ ਲਾਲ ਤੇ ਹਜ਼ਾਰਾਂ ਵਿਚੋਂ ਇਕ ਹੈ; ਉਸ ਵਰਗਾ ਆਚਰਨ, ਬੋਲ ਚਾਲ, ਤੇ ਸੁੰਦਰਤਾ ਹਰ ਇਕ ਦੇ ਹਿੱਸੇ ਨਹੀਂ ਆਈ। [ਵ, ਘ.

**ਹੰਝੂਆਂ ਦੇ ਹਾਰ ਪਰੋਣੇ**—ਜ਼ਾਰੋ ਜ਼ਾਰ ਰੋਣਾ।

ਛਿੰਤਰ, ਸਿਰ ਵੱਜਿਆ, ਸਿਰ ਛੱਡ ਦਿੱਤਾ,
ਕਿਸੇ ਕੋਹ ਦਿੱਤਾ, ਅੱਗੋਂ ਰੋ ਦਿੱਤਾ।
ਡੋਲਾ ਪੁੱਤਰ ਦਾ ਖੋਹ ਕੇ ਗੈਰ ਲੈ ਗਏ,
ਹਾਰ ਹੰਝੂਆਂ ਦਾ ਆ ਕੇ ਪਰੋ ਦਿੱਤਾ।

[ਧਰਮੀ ਭਾਈਆ

**ਹੱਟੀ ਵਧਾਣੀ**—ਹੱਟੀ ਬੰਦ ਕਰਨੀ (ਆਮ ਤੌਰ ਤੇ ਰਾਤ ਨੂੰ ਜਦੋਂ ਗਾਹਕਾਂ ਦਾ ਆਉਣਾ ਬੰਦ ਹੋ ਜਾਂਦਾ ਹੈ)।

ਇਕ ਦਿਨ ਜੀਵਨ ਸਿੰਘ ਹਲਵਾਈ,
ਬੈਠਾ ਹੱਟੀ ਖ਼ੂਬ ਸਜਾਈ।
ਰੰਗਾਂ ਰੰਗਾਂ ਦੀ ਮਠਿਆਈ,
ਥਾਲਾਂ ਵਿਚ ਸਜਾ ਕੇ ਲਾਈ।
ਦਿਨ ਗਿਆ ਤੇ ਰਾਤ ਜਾਂ ਆਈ,
ਹੱਟੀ ਜੀਵਨ ਸਿੰਘ ਵਧਾਈ।
ਵਟਕ ਹੈ ਸੀ ਰੁਪਏ ਸਤਾਈ,
ਗਿਣ ਕੇ ਉਸ ਥੈਲੀ ਵਿਚ ਪਾਈ।

[ਕੰਵਲ

**ਹੱਡ ਭੰਨ ਕੇ ਕੰਮ ਕਰਨਾ**—ਬੜੀ ਸਖ਼ਤ ਥਕਾ ਦੇਣ ਵਾਲੀ ਮੇਹਨਤ-ਮਜੂਰੀ ਕਰਨੀ।

ਕਿੰਨੀ ਅਚਰਜ ਹੈ ਈਸ਼ਵਰ ਦੀ ਮਾਇਆ! ਕਿਸੇ ਨੂੰ ਤਾਂ ਬੈਠੇ ਬਿਠਾਏ ਨੂੰ ਏਨਾ ਧਨ ਦੇ ਦੇਂਦਾ ਕਿ ਉਸ ਪਾਸੋਂ ਸਾਂਭਿਆ ਨਹੀਂ ਜਾਂਦਾ, ਤੇ ਕਿਸੇ ਨੂੰ ਹੱਡ ਭੰਨ ਕੇ ਕੰਮ ਕਰਨ ਪਿੱਛੋਂ ਭੁੱਖਾ ਹੀ ਵੇਖਦਾ ਹੈ। [ਕੰਵਲ

**ਹੱਡ ਸੁਜਾ ਦੇਣੇ**—ਬੁਰੀ ਮਾਰ ਮਾਰਨਾ, ਬਹੁਤ ਮਾਰਨਾ, ਜਿਸਮਾਨੀ ਮਾਰ।

ਕੌੜੀ—ਕੇਹੜੀ ਗੱਲੋਂ ਤੂੰ ਥੱਕ ਗਈ ਮੋਹਲ ਰਾਣੀ! ਕੇਹੜਾ ਹਲ ਵਾਹਿਆ ਈ ਤੇ ਕੇਹੜੀ ਕਹੀ ਮਾਰੀ ਊ! ਪਖੰਡਾਂ ਪਿੱਟੀ ਉੱਠ ਤਾਂ, ਚੱਕੀ ਝੋ ਦੇ ਚੁੱਪ ਕਰ ਕੇ, ਨਹੀਂ ਤੇ ਮਾਰ ਮਾਰ ਕੇ ਹੱਡ ਸੁਜਾ ਦਊਂਗੀ।

ਸੁਭਦ੍ਰਾ—ਹੱਡ ਸੁਜਾ ਦੇ ਮਾਂ ਭਾਵੇਂ ਜਾਨੋਂ ਮਾਰ ਸੁੱਟ; ਮੇਰੇ ਕੋਲੋਂ ਚੱਕੀ ਨਹੀਂ ਝੋ ਹੁੰਦੀ ਅੱਜ, ਮੇਰੇ ਹੱਥਾਂ ਨੂੰ ਛਾਲੇ ਪਏ ਹੋਏ ਨੇ। [ਸੁ.

**ਹੱਡ ਹਰਾਮ**—ਕੰਮ ਚੋਰ, ਕੰਮ ਘੁਸਾਊ।

ਸ਼ਾਹ ਨੇ ਲਹਿਣੂ (ਨੌਕਰ) ਦੇ ਪਿਉ ਨੂੰ ਦੱਸਿਆ— ਲਹਿਣੂ ਨੂੰ ਤਾਂ ਨੱਸਿਆਂ ਹੋਇਆਂ ਮੁੱਦਤਾਂ ਹੋ ਗਈਆਂ ਨੇ। ਐਡਾ ਹੱਡ ਹਰਾਮ ਕਮਕੱਸ ਸੀ ਨੇ ਬੱਸ! ਢਿੱਡ ਤੁੰਨਿਆ ਤੇ ਧੁੱਪੇ ਪੈ ਕੇ ਘੁਰਕਦਾ ਰਿਹਾ। ਉਹਨੂੰ ਹੋਰ ਕੁਝ ਨਹੀਂ ਸੀ ਆਉਂਦਾ। [ਸ਼, ਸ਼.

**ਹੱਡ-ਕੱਪ ਵੈਰੀ**—ਜਾਨ ਦਾ ਦੁਸ਼ਮਣ।

ਆਪਣੀ ਧੀ ਮੈਂ ਇਸ ਹਾਲਤ ਵਿਚ ਵੇਖ ਰਹੀ ਹਾਂ; ਇਸ ਵਿਚ ਤੇ ਸ਼ਾਲਾ ਕਿਸੇ ਹੱਡ-ਕੱਪ ਵੈਰੀ ਦੀ ਜਾਈ ਵੀ ਨਾ ਹੋਵੇ। ਇਹ ਸੁਹਾਗਣ ਹੈ ਪਰ ਇਸ ਦਾ ਹਾਲ ਤਾਂ ਵਿਧਵਾ ਨਾਲੋਂ ਭੈੜਾ ਬਣਿਆ ਹੋਇਆ ਹੈ। [ਸੰ.

**ਹੱਡ ਖਾਣੇ**—ਕਿਸੇ ਨੂੰ ਬਹੁਤ ਸਤਾਉਣਾ।

ਮੇਰੇ ਕਿਉਂ ਹੱਡ ਖਾਣ ਲਗਾ ਹੋਇਆ ਹੈਂ। ਹੁਣ ਰੁਪਏ ਲੈ ਲਏ ਨੀ; ਜਾ, ਜਾ ਕੇ ਮੌਜਾਂ ਕਰ। [ਸੰ.

**ਹੱਡ ਗੋਡੇ ਰਗੜਨੇ**—ਦੁੱਖ ਭੋਗਣਾ।

ਹੁਣ ਤੂੰ ਸਾਰੀ ਉਮਰ ਹੱਡ ਗੋਡੇ ਰਗੜੇਂਗਾ। ਸ਼ਰਾਬ ਦੀ ਵਰਤੋਂ ਨਾਲ ਤੇਰਾ ਸਾਰਾ ਅੰਦਰਲਾ ਢਾਂਚਾ ਖੋਖਲਾ ਹੋ ਗਿਆ ਹੈ, ਉਦੋਂ ਤੈਨੂੰ ਮਨ੍ਹਾ ਕਰਦੇ ਹੁੰਦੇ ਸਾਂ ਪਰ ਤੂੰ ਇਕ ਨਹੀਂ ਸੀ ਸੁਣਦਾ। [ਸੰ.

**ਹੱਡ ਨ ਹਿੱਲਣੇ**—ਕੋਈ ਕੰਮ ਨ ਹੋ ਸਕਣਾ।

ਹੱਡ ਨ ਹਿੱਲਣ ਆਪਣੇ ਕਿਸਮਤ ਨੂੰ ਰੋਂਦੇ,
ਢੁੰਗੀਆਂ ਭਰਦੇ ਹਿੰਮਤੀ, ਜਾ ਅਗਾਂ ਖਲੋਂਦੇ।

[ਚੰ. ਵਾ.

**ਹੱਡ ਪੈਰ ਖੁਲ੍ਹਣੇ**—ਤਕੜਾ ਹੋਣਾ।

ਬੀਬੀ ਧੀ, ਕੰਮ ਕਰਨ ਦਾ ਕੋਈ ਡਰ ਨਹੀਂ। ਹੱਡ ਪੈਰ ਖੁਲ੍ਹਦੇ ਨੇ। ਤੇਰੇ ਜੇਡੀਆਂ ਧੀਆਂ ਵੱਡੇ ਵੱਡੇ ਖਲਜਗਣ ਸਾਂਭਦੀਆਂ ਨੇ। [ਬ. ਸ਼.

**ਹੱਡ ਭੰਨ ਸੁੱਟਣੇ**—ਬਹੁਤ ਮਾਰਨਾ ।

ਥੇਬੇ ਨੇ ਆਣ ਕੇ ਘਰ ਸੋਟਾ ਲੈ ਕੇ ਮੇਰੇ ਹੱਡ ਭੰਨ ਸੁੱਟੇ । ਕਹੇ, ਮੈਂ ਜਾ ਕੇ ਲੋਕਾਂ ਨੂੰ ਸਿਖਾਲਨੀ ਆਂ, ਤੇ ਉਹਨੂੰ ਪਤਾਰਨੀ ਆਂ । [ਮੁ.

**ਹੱਡ ਰੱਖ ਹੋਣਾ**—ਕੰਮ ਚੋਰ ਹੋਣਾ ।

ਓਹ ਸਮਝਦਾਰ ਬੜਾ ਹੈ । ਜਿਸ ਕੰਮ ਨੂੰ ਹੱਥ ਪਾਂਦਾ ਹੈ, ਚੰਗਾ ਕਰ ਲੈਂਦਾ ਹੈ । ਪਰ ਅਫ਼ਸੋਸ ਤੇ ਇਹ ਹੈ ਕਿ ਉਹ ਕੰਮ ਕਰਦਾ ਹੀ ਬੜਾ ਘੱਟ ਹੈ । ਹੱਡ ਰੱਖ ਬੜਾ ਹੈ । [ਮਿ.

**ਹੱਡ ਵਰਤਣਾ**—ਆਪਣੇ ਨਾਲ ਕੋਈ ਗੱਲ ਵਰਤਣੀ ।

ਗੱਲਾਂ ਕਰ ਲੈਣੀਆਂ ਤਾਂ ਸੌਖੀਆਂ ਨੇ ਪਰ ਪਤਾ ਉਹਨੂੰ ਹੀ ਲੱਗਦਾ ਏ, ਜਿਹਦੇ ਹੱਡ ਵਰਤੇ । [ਨ. ਖਾਂ.

**ਹੱਡਾਂ ਨੂੰ ਰੋਗ ਲਾਉਣਾ**—ਸਦਾ ਦਾ ਦੁੱਖ ਸਹੇੜ ਲੈਣਾ ।

ਮੈਂ ਤਾਂ ਕਹਾਂਗੀ, ਪੜ੍ਹਿਆਂ ਨਾਲ ਵਿਆਹ ਕਰਾ ਕੇ ਹੱਡਾਂ ਨੂੰ ਰੋਗ ਲਾਉਣਾ ਏ । ਉਹ ਸਦਾ ਕਿਤਾਬਾਂ ਦੇ ਕੀੜੇ ਬਣੇ ਰਹਿੰਦੇ ਨੇ ਤੇ ਸਹੇੜੀਆਂ ਉਨ੍ਹਾਂ ਦੀ ਉਡੀਕ ਕਰਦੀਆਂ ਰਹਿੰਦੀਆਂ ਨੇ । [ਹਉਕੇ

**ਹੱਡਾਂ ਵਿੱਚ ਪਾਣੀ ਪੈ ਜਾਣਾ**—ਕੰਮ ਕਰਨ ਨੂੰ ਜੀ ਨਾ ਕਰਨਾ ।

ਜਿਉਂ ਜਿਉਂ ਉਹ ਧਾਨ ਤੇ ਪੂਜਾ ਦਾ ਪੈਸਾ ਖਾਂਦਾ ਗਿਆ ; ਉਸ ਦਿਆਂ ਹੱਡਾਂ ਵਿਚ ਪਾਣੀ ਪੈਂਦਾ ਗਿਆ । ਬੱਸ ਸਾਰਾ ਦਿਨ ਵਿਹਲਾ ਰਹਿਣਾ ਤੇ ਰੱਜ ਚੋਖਾ ਖਾਣਾ ; ਕੰਮ ਦਾ ਕਿਸ ਨੂੰ ਖ਼ਿਆਲ ਰਹਿਣਾ ਸੀ । ਹੁਣ ਉਸ ਤੋਂ ਬਿਲਕੁਲ ਹੀ ਕੁਝ ਨਹੀਂ ਹੋ ਸਕਦਾ । [ਸੰ.

**ਹੱਡੀ ਪਸਲੀ ਨਾ ਲੱਭਣੀ**—ਖੁਰਾ-ਖੋਜ ਨਾਂਹ ਲੱਭਣਾ, ਜਿੰਦ ਸੁੱਕ ਜਾਣੀ ।

ਏਨਾ ਹੀ ਸ਼ੁਕਰ ਕਰਨ ਕਿ ਜਾਨ ਬਚ ਗਈ, ਨਹੀਂ ਤੇ ਜਿਸ ਤਰ੍ਹਾਂ ਉਸ ਦੇ ਹਵਾਈ ਜਹਾਜ਼ ਉੱਤੇ ਗੋਲੀਆਂ ਵਰ੍ਹਨ ਲੱਗੀਆਂ ਸਨ, ਜੇ ਕਾਇਦੇ ਆਜ਼ਮ ਜਾ ਕੇ ਨਾ ਰੋਕਦੇ ਤਾਂ ਨਹਿਰੂ ਦੀ ਕਿਤੇ ਹੱਡੀ ਪਸਲੀ ਨਹੀਂ ਸੀ ਲੱਭਣੀ । [ਖੂ. ਮੋ.

**ਹੱਡੀਆਂ ਦੀ ਮੁੱਠ**—ਬਹੁਤ ਹੀ ਲਿੱਸਾ ।

ਮੈਨੇਜਰ ਨੇ ਜਦ ਵੇਖਿਆ ਕਿ ਇਹ ਹੁਣ ਕੰਮ ਜੋਗਾ ਨਹੀਂ ਰਿਹਾ, ਇਸ ਵਿਚੋਂ ਸਭ ਕੁਝ ਮੁੱਕ ਚੁਕਾ ਹੈ, ਤਾਂ ਉਸ ਨੇ ਉਸ ਨੂੰ ਨੌਕਰੀ ਤੋਂ ਹਟਾ ਦਿੱਤਾ । ਨਾਲੇ ਜਦ ਪੰਜਾਂ ਦਰਿਆਵਾਂ ਦੀ ਧਰਤੀ ਉੱਤੇ ਹਲ ਵਾਹੁਣ ਵਾਲੇ ਮਜ਼ਬੂਤ ਡੌਲੇ ਤੇ ਚੌੜੀਆਂ ਹਿੱਕਾਂ ਮਿਲ ਜਾਂਦੀਆਂ ਹੋਣ, ਤਾਂ ਉਸ ਹੱਡੀਆਂ ਦੀ ਮੁੱਠ ਦੀ ਲੋੜ ਹੀ ਕਿਸ ਨੂੰ ਸੀ ?

[ਪੰਜ ਦਰਿਆ

**ਹੱਡੀਆਂ ਨਿਕਲ ਆਉਣੀਆਂ**—ਕਮਜ਼ੋਰ ਹੋ ਜਾਣਾ ।

ਉਸ ਨੂੰ ਦਸ ਦਿਨਾਂ ਤੋਂ ਮਿਆਦੀ ਤਪ ਹੋਇਆ ਹੋਇਆ ਹੈ । ਵਿਚਾਰੇ ਦੀਆਂ ਹੱਡੀਆਂ ਨਿਕਲ ਆਈਆਂ ਹਨ । [ਸੰ.

**ਹੱਥ ਉਠਾਉਣਾ**—ਮਾਰਨ ਪੈਣਾ ।

ਖ਼ਬਰਦਾਰ, ਜੇ ਤੂੰ ਬੁੱਢੀ ਤੇ ਹੱਥ ਉਠਾਇਆ ਤੇ ਮੈਂ ਤੈਨੂੰ ਕੱਚਿਆਂ ਖਾ ਜਾਵਾਂਗਾ । ਬੰਦਾ ਬਣ ਜਾ । [ਸੰ.

**ਹੱਥ ਉੱਤੇ ਹੱਥ ਧਰ ਕੇ ਬੈਠਣਾ**—ਨਿਕੰਮਾ, ਵੇਹਲਾ ਬੈਠਣਾ ।

ਬਾਲ਼ਿਆਂ ਲਈ ਪੁਸਤਕਾਂ ਦਾ ਪੜ੍ਹਨਾ ਕੇਵਲ ਕਿੱਸੇ ਕਹਾਣੀਆਂ ਤੀਕ ਹੈ, ਅਥਵਾ ਵੇਹਲਾ ਵਕਤ ਲੰਘਾਉਣਾ । ਵੇਹਲੇ ਹੱਥ ਉੱਤੇ ਹੱਥ ਧਰੀ ਰੱਖਣ ਨਾਲੋਂ ਇਹ ਭੀ ਚੰਗਾ ਹੈ । [ਜੀਵਨ ਨੀਤੀ

**ਹੱਥ ਅੱਡਣਾ (ਤੱਕਣਾ)**—ਭਿਖ ਮੰਗਣਾ, ਮੰਗਣਾ ।

ਮਜ਼ਦੂਰ ਕਮੀਨਾ ਨਹੀਂ ਹੁੰਦਾ, ਭੁੱਖੋਂ ਤੰਗ ਆ ਕੇ ਭਾਵੇਂ ਹੱਥ ਅੱਡ ਲਵੇ । [ਡੋਲਦੀ ਲਾਟ

**ਹੱਥ ਆ ਜਾਣਾ**—ਮਿਲ ਜਾਣਾ ।

ਹੁਣ ਤੱਕ ਇਸ ਕੰਮ ਉੱਤੇ ਸਰਦਾਰ ਹੋਰਾਂ ਦਾ ਵੀਹ ਪੰਝੀ ਹਜ਼ਾਰ ਰੁਪਿਆ ਖ਼ਰਚ ਹੋ ਚੁੱਕਾ ਸੀ । ਸੋ ਵੀ ਇਤਨਾ ਥੋੜ੍ਹਾ ਇਸ ਕਰਕੇ ਕਿ ਸਟੂਡੀਓ ਦਾ ਸਾਰਾ ਸਾਮਾਨ ਉਨ੍ਹਾਂ ਨੂੰ ਇੱਕ ਫ਼ੇਹਲ ਹੋ ਚੁੱਕੀ ਕੰਪਣੀ ਦਾ ਸਸਤੇ ਮੁੱਲ ਤੋਂ ਹੱਥ ਆ ਗਿਆ ਸੀ । ਪਰ ਫਿਰ ਵੀ ਅਜੇ ਤੱਕ ਕੰਮ ਦਾ ਸਿਰੀ ਗਣੇਸ਼ ਹੋਣ ਵਿੱਚ ਨਹੀਂ ਸੀ ਆਇਆ । [ਫ਼. ਫ਼.

**ਹੱਥ ਆਉਣਾ**—ਕਾਬੂ ਆਉਣਾ ; ਪ੍ਰਾਪਤ ਹੋਣਾ ।

ਜਿਉਂ ਜਿਉਂ ਸਬਕ ਪੜ੍ਹਾਵੇ ਮੁੱਲਾਂ !  
(ਸਾਨੂੰ) ਪਿਛਲਾ ਭੁੱਲਦਾ ਜਾਵੇ ।  
ਚੜ੍ਹਿਆ ਸਾਣ ਅਕਲ ਹੋਈ ਖੁੰਢੀ,  
(ਸਾਨੂੰ) ਭਰਮਾਂ ਦੇ ਵਿਚ ਪਾਵੇ ।  
ਕਿਉਂ ਨਹੀਂ ਇਕੋ ਅਲਫ਼ ਰਟਾਂਦਾ,  
(ਜਿਨੂੰ) ਸਾਰੀ ਦੁਨੀਆਂ ਵਾਚੇ,  
ਨਵੀਆਂ ਨਵੀਆਂ ਵੇਖ ਕਿਤਾਬਾਂ  
(ਮਤੇ) ਇਕ ਵੀ ਹੱਥ ਨ ਆਵੇ ।

[ਕੈ. ਕਿ.

**ਹੱਥ ਸਾਫ਼ ਕਰਨਾ**—ਧੋਖੇ ਨਾਲ ਕੁਝ ਲੈ ਉੱਡਣਾ।

ਰੁਪਏ ਦੂਣੇ ਕਰਨ ਵਾਲਾ ਸਾਧੂ ਸਾਰੇ ਪਿੰਡ ਦੀਆਂ ਅੱਖਾਂ ਵਿਚ ਘੱਟਾ ਪਾ ਕੇ ਕਈ ਹਜ਼ਾਰ ਰੁਪਏ ਤੇ ਹੱਥ ਸਾਫ਼ ਕਰ ਗਿਆ। [ਸੈਂ.

**ਹੱਥ ਹਿਲਾਉਣਾ**—ਉੱਦਮ ਕਰਨਾ।

ਬਿਨਾਂ ਹੱਥ ਹਿਲਾਉਣ ਦੇ ਤੇ ਕੁਝ ਵੀ ਨਹੀਂ ਹੋ ਸਕਦਾ। ਜੇ ਇਸ ਤਰ੍ਹਾਂ ਘਰ ਹੀ ਲੰਮੇ ਪਏ ਰਹੇ ਤਾਂ ਮੂੜੀ ਵੀ ਹੱਥੋਂ ਗੰਵਾ ਬੈਠੋਗੇ। [ਸੈਂ.

**ਹੱਥ ਹੁਦਾਰਾ ਦੇਣਾ**—ਦਸਤੀ ਦੇ ਦੇਣੇ ਤੇ ਲਿਖਤ ਪੜ੍ਹਤ ਕੋਈ ਨਾ ਕਰਾਣੀ।

ਅਨੰਤ ਰਾਮ ਨੇ ਬਾਦਸ਼ਾਹੀ ਸੁਭਾ ਰੱਖਿਆ ਹੋਇਆ ਸੀ। ਕਿਸੇ ਨੂੰ ਲੋੜ ਪਈ ਤੇ ਰੁਪਇਆ ਹੱਥ ਹੁਦਾਰਾ ਈ ਦੇ ਛੱਡਿਆ, ਨਾ ਲਿਖਤ ਨਾ ਪੜ੍ਹਤ, ਕੋਈ ਵਾਸਤਾ ਈ ਨਹੀਂ। [ਸ਼. ਬ.

**ਹੱਥ ਹੇਠ ਆਉਣਾ, ਜਾਂ ਕਰਨਾ**—ਕਾਬੂ ਆਉਣਾ; ਕਾਬੂ ਕਰਨਾ।

ਫੜਾਂ ਤੇ ਉਹ ਬੜੀਆਂ ਮਾਰਦਾ ਹੈ, ਪਰ ਜੇ ਮੇਰੇ ਹੱਥ ਹੇਠ ਆ ਗਿਆ ਤਾਂ ਨਾਨੀ ਚੇਤੇ ਕਰਾ ਦਿਆਂਗਾ। [ਸੈਂ.

**ਹੱਥ ਹੌਲਾ ਕਰਾਉਣਾ**—ਝਾੜਾ ਕਰਾਉਣਾ; ਕਿਸੇ ਦੁੱਖ ਲਈ ਟੂਣਾ ਆਦਿ ਕਰਾਉਣਾ।

ਜੀ ਕਈ ਥਾਵਾਂ ਤੋਂ ਹੱਥ ਹੌਲਾ ਕਰਾ ਵੇਖਿਆ ਏ, ਪਰ ਆਰਾਮ ਕਿਧਰੋਂ ਵੀ ਨਹੀਂ ਆਇਆ। ਡਾਕਟਰ ਇਹ ਬੇਹੋਸ਼ੀ ਦਿਮਾਗ਼ ਕਮਜ਼ੋਰੀ ਕਰਕੇ ਦਸਦੇ ਹਨ ਤੇ ਸਿਆਣੇ ਪਕੜ ਆਖਦੇ ਹਨ। [ਸੈਂ.

**ਹੱਥ ਕਰਨਾ**—ਧੋਖਾ ਕਰਨਾ।

ਤੂੰ ਆਪਣੇ ਸੁਭਾ ਤੋਂ ਨਾ ਹਟ ਸਕਿਓਂ ਤੇ ਅੰਤ ਸਾਡੇ ਨਾਲ ਵੀ ਹੱਥ ਕਰ ਹੀ ਗਿਓਂ। ਚੰਗਾ ਫਲ ਦਿੱਤਾ ਈ, ਸਾਡੀ ਨੇਕੀ ਦਾ। [ਸੈਂ.

**ਹੱਥ ਕਾਹਲੇ ਹੋਣਾ**—ਛੇਤੀਂ ਛੇਤੀਂ ਕੰਮ ਕਰਨ ਦਾ ਸੁਭਾ।

ਨਾਨਕ ਸਿੰਘ ਨਾਵਲਿਸਟ ਦੇ ਹੱਥ ਕਾਹਲੇ ਹਨ ਪਰ ਲਿਖਤ ਅਜਿਹੀ ਹੈ ਕਿ ਪੜ੍ਹਿਆਂ ਹੀ ਪਤਾ ਲਗਦਾ ਹੈ। ਸੌ ਸਾਲ ਦੇ ਪੁਰਾਣੇ ਘੁੰਡੀਦਾਰ ਅੱਖਰ ਸਰਦਾਰ ਦੀ ਸਜਰੀ ਲਿਖਤੋਂ ਕਈ ਗੁਣਾਂ ਚੰਗੇ ਪੜ੍ਹ ਸਕਦੇ ਹੋ। [ਸਾਹਿਤ ਸਮਾਚਾਰ

**(ਕਿਸੇ ਦਾ) ਹੱਥ ਖੁਲ੍ਹ ਜਾਣਾ**—(1) ਪੈਸਾ ਆਮ ਹੋ ਜਾਣਾ ਤੇ ਗ਼ਰੀਬੀ ਨਿਕਲ ਜਾਣੀ। (2) ਮਾਰਨ ਆਦਿ ਦਾ ਝਾਕਾ ਖੁਲ੍ਹ ਜਾਣਾ। (3) ਕਿਸੇ ਕੰਮ ਵਿਚ ਪਰਬੀਨਤਾ ਹੁੰਦੀ ਜਾਣੀ।

ਇਸ ਗੱਲ ਵਿਚ ਭਗਵਾਨ ਸਿੰਘ ਦਾ ਹੀ ਭਲਾ ਹੈ। ਜਿਉਂ ਜਿਉਂ ਉਹ ਕਹਾਣੀਆਂ ਲਿਖੇਗਾ, ਹੱਥ ਖੁਲ੍ਹ ਜਾਏਗਾ, ਚਾਰ ਪੈਸੇ ਵੀ ਆਉਣ ਲੱਗ ਪੈਣਗੇ। ਜਾਣ ਪਛਾਣ ਵੀ ਹੋ ਜਾਏਗੀ। [ਡੋਲਦੀ ਲਾਟ

**ਹੱਥ ਖੁਲ੍ਹਾ ਰੱਖਣਾ**—ਚੰਗਾ ਖ਼ਰਚ ਕਰਨਾ; ਖੁਲ੍ਹਾ ਖ਼ਰਚ ਕਰਨਾ।

ਸਿਆਣਾ ਬੰਦਾ ਉਹ ਹੈ ਜਿਹੜਾ ਸਮਾਂ ਪਛਾਣ ਕੇ ਟੁਰੇ। ਹੁੰਦੇ ਸੁੰਦੇ ਹੱਥ ਖੁਲ੍ਹਾ ਰੱਖੇ ਪਰ ਤੰਗੀ ਵੇਲੇ ਸੰਕੁਚ ਕੇ ਟੁਰੇ। [ਨ. ਖ.

**ਹੱਥ ਗਰਮ ਹੋਣਾ**—ਮੁੱਠ ਗਰਮ ਹੋਣੀ; ਵੱਢੀ ਮਿਲਣੀ; ਹੱਥ ਵਿਚ ਰੁਪਿਆ ਹੋਣਾ।

ਆਓ ਜੀ, ਕਿਵੇਂ? ਅੱਜ ਤਾਂ ਹੱਥ ਗਰਮ ਲਗਦਾ ਏ। ਕੋਈ ਸਾਮੀ ਫਸ ਗਈ? ਦੱਸੋ ਕਿਹੜੀ ਬੋਤਲ ਦੇਵਾਂ। [ਹਉਕੇ

**ਹੱਥ ਗਰਮ ਕਰਨਾ**—ਵੱਢੀ ਦੇਣੀ।

ਇਸ ਨੇ ਮਿੰਤਾਂ ਤਰਲੇ ਕਰਕੇ ਤੇ ਕੁਝ ਪੇਸ਼ੀ ਵਾਲੇ ਦਾ ਹੱਥ ਗਰਮ ਕਰ ਕੇ ਫ਼ੈਸਲੇ ਤੋਂ ਪਹਿਲੋਂ ਕੱਚੀ ਕੁਰਕੀ ਦਾ ਵਰੰਟ ਲੈ ਲੀਤਾ। [ਨ. ਖ.

**ਹੱਥ ਗੰਢਣੇ**—ਮਿੱਤਰਤਾ ਪੈਦਾ ਕਰਨੀ; ਸੰਬੰਧ ਨਾਤਾ ਹੋਣਾ।

ਜਦੋਂ ਦੇ ਉਸ ਨੇ ਵਜ਼ੀਰ ਨਾਲ ਹੱਥ ਗੰਢੇ ਹਨ ਕਿਸੇ ਨਾਲ ਸਿੱਧੇ ਮੂੰਹ ਗੱਲ ਨਹੀਂ ਕਰਦਾ। ਫੂੰ ਫੂੰ ਕਰਦਾ ਫਿਰਦਾ ਹੈ। [ਸੈਂ.

**(ਕਿਸੇ ਦੇ) ਹੱਥ ਚੜ੍ਹਨਾ**—ਕਿਸੇ ਦੀ ਪੜ੍ਹਾਈ ਪੱਟੀ ਅਨੁਸਾਰ ਅਮਲ ਕਰਨਾ।

ਝੁਰ ਝੁਰ ਕੇ ਓੜਕ ਬੋਲਿਆ,
ਉਹ ਅਕਲਮੰਦਾ ਭਾਰਿਆ।
ਸ਼ੈਤਾਨ ਦੇ ਚੜ੍ਹ ਹੱਥ ਤੂੰ,
ਇਹ ਕੀ ਪਖੰਡ ਖਿਲਾਰਿਆ?
ਕੰਡੇ ਜੋ ਬੀਜੀ ਜਾਇਂ,
ਕੀਕਰ ਫੁੱਲ ਇਹ ਬਣ ਜਾਣਗੇ?
ਕੋਲੇ ਜੋ ਧੋਲੀ ਜਾਇਂ,
ਕੀਕਰ ਸੁਰਖਰੂ ਕਰਵਾਣਗੇ? [ਚੌ. ਵ.

**ਹੱਥ ਚੁਕਣਾ**—ਅੱਗੋਂ ਮਾਰਨਾ।

ਸੁਭੱਦ੍ਰਾ ਦਾ ਭ੍ਰਾਈਆ ਤਾਂ ਐਡਾ ਕਾਹਲਾ ਪੈਂਦਾ ਏ ਪਰਮਾਨੰਦ ਦੀ ਗੱਲੋਂ, ਜੋ ਕੀ ਦੱਸਾਂ। ਇਕ ਦੋ ਵਾਰੀ ਤਾਂ ਮਾਰਨ ਵੀ ਉੱਠਿਆ, ਪਰ ਕੀ ਕਰੇ, ਮੁੰਡਾ ਹੋਇਆ ਬਰੋਬਰ ਦਾ। ਡਰਨੇ ਆਂ, ਅੱਗੋਂ ਕਿਤੇ ਹੱਥ ਚੁੱਕ ਲਏ, ਫੇਰ ਕੀ ਕਰੀਏ। [ਸੁ.

**ਹੱਥ ਜੋੜਨਾ**—ਨਿਮ੍ਰਤਾ ਵਿਖਾਣੀ; ਖਿਮਾਂ ਮੰਗਣੀ।

ਮੈਂ ਬਥੇਰੇ ਹੱਥ ਜੋੜੇ ਪਰ ਉਸ ਤੇ ਕੋਈ ਅਸਰ ਨਾ ਹੋਇਆ ਤੇ ਉਸ ਨੇ ਰਪੋਟ ਕਰ ਦਿੱਤੀ। ਸੰ.

**ਹੱਥ ਝਾੜ ਕੇ ਮਗਰ ਪੈ ਜਾਣਾ**—ਗੁੱਸੇ ਵਿਚ ਆ ਕੇ ਗਲ ਪੈ ਜਾਣਾ।

ਜੇ ਭੁਲ ਭੁਲੇਖੇ ਕਦੇ ਅਵਿਨਾਸ਼ ਨੇ ਮਾਲਤੀ ਦੀ ਗੱਲ ਬਾਤ ਛੇੜੀ ਵੀ ਤਾਂ ਸ਼ੀਲਾ ਹੱਥ ਝਾੜ ਕੇ ਮਗਰ ਪੈ ਜਾਂਦੀ, ਤੁਹਾਡੇ ਮਾਂ ਪਿਓ ਨੇ ਸਾਰੀ ਉਮਰ ਬੀਬੀ ਦਾ ਘਰ ਭਰਿਆ ਤਾਂ ਹੈ, ਅਜੇ ਕੋਈ ਕਸਰ ਬਾਕੀ ਹੈ, ਜਦੋਂ ਉਹ ਤੁਹਾਡੇ ਲਈ ਕੁਝ ਵੀ ਨਹੀਂ ਛਡ ਗਏ।

**(ਦੇਂਦਿਆਂ) ਹੱਥ ਟੁੱਟਣੇ**—ਬਹੁਤ ਬੇਦਿਲਾ ਹੋ ਕੇ ਕੁਝ ਦੇਣਾ।

ਸੱਸਾਂ ਨੂੰਹਾਂ ਤੋਂ ਔਖੇ ਤੋਂ ਔਖਾ ਤੇ ਵਿਤੋਂ ਬਾਹਰਾ ਕੰਮ ਲੈਂਦੀਆਂ ਨੇ, ਪਰ ਖਾਣ ਨੂੰ ਦੇਂਦੀਆਂ ਦੇ ਹੱਥ ਟੁੱਟਦੇ ਨੇ। ਇਤਨੀ ਸਖ਼ਤੀ ਕੁਮ੍ਹਿਆਰ ਖੋਤਿਆਂ ਨਾਲ ਵੀ ਨਹੀਂ ਕਰਦਾ। [ਨ. ਖ.

**ਹੱਥ ਠੂਠਾ ਹੋਣਾ**—ਮੰਗਤਾ ਹੋਣਾ; ਅਤੀ ਗ਼ਰੀਬ।

ਜ਼ਿਮੀਂਦਾਰ ਦਾ ਪੁੱਤ੍ਰ ਨਵਾਬ ਹਮੇਸ਼ਾ ਸ਼ਰਾਬ ਵਿਚ ਗੁੱਟ ਰਹਿੰਦਾ ਤੇ ਨਾਚ, ਗਾਣੇ ਵਾਲੀਆਂ ਜ਼ਨਾਨੀਆਂ ਨੂੰ ਸ਼ਹਿਰਾਂ ਤੋਂ ਮੰਗਵਾਂਦਾ ਤੇ ਜੋ ਕੁਝ ਉਹ ਮੂੰਹੋਂ ਮੰਗਦੀਆਂ ਉਨ੍ਹਾਂ ਨੂੰ ਦੇਂਦਾ। ਜ਼ਿਮੀਂਦਾਰ ਬੀਮਾਰ ਸੀ। ਉਸ ਨੂੰ ਇੰਜ ਲਗਦਾ ਜਿਵੇਂ ਬਾਰਸ਼ ਦੇ ਪਾਣੀ ਵਾਂਗ ਜਾਇਦਾਦ ਰੁੜ੍ਹ ਰਹੀ ਹੈ ਤੇ ਉਸ ਤੋਂ ਪੇਸ਼ਤਰ ਸ਼ਾਇਦ ਕਿ ਉਹ ਅੱਖ ਮੀਟੇ ਉਹਦੇ ਹੱਥ ਠੂਠਾ ਹੋਵੇਗਾ। [ਆਂਦਰਾਂ

**ਹੱਥ ਠੋਕਾ ਬਣਨਾ**—ਅੰਜਾਣਪੁਣੇ ਜਾਂ ਸੁਆਰਥ ਦੇ ਕਾਰਨ ਕਿਸੇ ਹੋਰ ਦੇ ਹੱਥੋਂ ਇਉਂ ਵਰਤੇ ਜਾਣਾ ਕਿ ਵਰਤਣ ਵਾਲੇ ਦਾ ਮਨੋਰਥ ਪੂਰਾ ਹੋਵੇ।

ਕਾਂਗਰਸੀਆਂ ਦੀ ਦਿਮਾਗ਼ੀ ਦਸ਼ਾ ਦਾ ਨਮੂਨਾ ਸਾਡੇ ਸਾਹਮਣੇ ਆ ਗਿਆ ਹੈ। ਉਨ੍ਹਾਂ ਦੀ ਨੀਅਤ ਪਰਗਟ ਹੋ ਗਈ ਹੈ। ਹੁਣ ਜੇ ਪ੍ਰਿਥੀ ਸਿਹੁੰ ਵਜ਼ੀਰੀ ਤੋਂ ਹਟਾਇਆ ਭੀ ਜਾਇਗਾ ਤਾਂ ਸਿਰਫ਼ ਇਸ ਲਈ ਕਿ ਅਜੇ ਸਾਡੇ ਵਿਚ ਹਿੱਲਣ ਜੁੱਲਣ ਦੀ ਸ਼ਕਤੀ ਕਾਇਮ ਹੈ, ਜਿਸ ਨੂੰ ਮੁਕਾਣ ਉਤੇ ਕਾਂਗਰਸ ਨੇ ਲੱਕ ਬੱਧਾ ਹੋਇਆ ਹੈ, ਤੇ ਸਾਡੇ ਦਿਲ-ਹਾਰੇ ਭਰਾ ਇਸ ਗੱਲ ਵਿਚ ਕਾਂਗਰਸ ਦਾ ਹੱਥ-ਠੋਕਾ ਬਣ ਰਹੇ ਹਨ। ਅਸਾਂ ਤਾਂ ਹਰ ਹਾਲਤ ਵਿਚ ਪੰਥਕ ਸ਼ਕਤੀ ਕਾਇਮ ਰੱਖਣੀ ਹੈ ਤੇ ਵਧਾਣੀ ਹੈ। [ਸੰਤ ਸਿਪਾਹੀ

**ਹੱਥ ਤੰਗ ਹੋਣਾ**—ਗ਼ਰੀਬੀ ਆ ਜਾਣੀ।

ਅੱਜ ਕਲ ਮੇਰਾ ਹੱਥ ਤੰਗ ਹੈ। ਇਸ ਲਈ ਖਿਮਾ ਕਰਨਾ, ਮੈਂ ਇਸ ਫੰਡ ਲਈ ਕੋਈ ਦਾਨ ਨਹੀਂ ਦੇ ਸਕਦਾ। [ਸੰ.

**ਹੱਥ ਤੇ ਹੱਥ ਮਾਰ ਕੇ ਨੱਸ ਜਾਣਾ**—ਸਾਹਮਣੇ ਵੇਖਦਿਆਂ ਖਿਸਕ ਜਾਣਾ ਤੇ ਪਕੜਿਆ ਨਾ ਜਾਣਾ।

ਹੱਦ ਹੋ ਗਈ, ਮਜ਼ਦੂਰ ਭਾਨ ਲਿਆਣ ਲਈ ਗਿਆ, ਬਹੁੜਿਆ ਹੀ ਨਹੀਂ, ਉਹ ਤੇ ਪਤਰਾ ਵਾਚ ਗਿਆ ਏ, ਹੱਥ ਤੇ ਹੱਥ ਮਾਰ ਕੇ ਨੱਸ ਗਿਆ ਹੈ। [ਸੰ.

**ਹੱਥ ਤੇ ਵਿਛਣਾ**—ਕਾਬੂ ਵਿਚ ਹੋਣਾ।

ਦੋ ਪਿਆਲੇ ਇਕ ਸੀਖ ਤੋਂ ਵਣਜ ਲਿਆ ਤੂੰ ਸ਼ਾਹ,
ਐਸਾ ਵਿਛਿਆ ਹੱਥ ਤੇ ਪਲਕ ਨਾ ਕਰੇ ਵਿਸਾਹ।
[ਨੂਰ ਜਹਾਨ

**ਹੱਥ ਦਾ ਸੁਚਾ ਹੋਣਾ**—(1) ਬਹੁਤ ਸਿਆਣਾ ਕਾਰੀਗਰ ਹੋਣਾ; (2) ਦਿਆਨਤਦਾਰ ਹੋਣਾ; ਹਰਾਮ ਨਾ ਖਾਣ ਵਾਲਾ।

ਉਸ ਵਿਚ ਵੱਡਾ ਗੁਣ ਇਹ ਹੈ ਕਿ ਹੱਥ ਦਾ ਬੜਾ ਸੁੱਚਾ ਏ। ਤਦ ਹੀ ਤੇ ਸਾਰੇ ਲੋਕ ਉਸ ਤੇ ਇਤਬਾਰ ਕਰਦੇ ਹਨ। [ਸੰ.

**ਹੱਥ ਦੇ ਕੇ ਰੱਖਣਾ**—ਰੱਬ ਵਲੋਂ ਕਿਸੇ ਦੁਰਘਟਨਾ ਵਿਚ ਬਚਾ ਹੋ ਜਾਣਾ; ਸੱਟ ਤੋਂ ਜਾਂ ਬੀਮਾਰੀ ਤੋਂ ਬੱਚ ਨਿਕਲਣਾ; ਵਿਸ਼ੇਸ਼ ਕਰਕੇ ਹਾਦਸੇ ਵਿਚ।

ਜੇ ਬ੍ਰਹਸਪਤ ਤੇਰੇ ਪੱਖ ਤੇ ਨਾ ਹੁੰਦਾ, ਤਾਂ ਤੇਰੇ ਤੇ ਕੋਈ ਭਾਰੀ ਸੱਟ ਹੋਣੀ ਸੀ, ਛਨਿੱਛਰ ਵਿਘਨ ਪਾਉਂਦਾ ਚਲਾ ਆਇਆ ਏ ਢਾਈ ਵਰ੍ਹਿਆਂ ਤੋਂ। ਤਦ ਤੂੰ ਡਿੱਗੀ ਵੀ ਸੈਂ, ਪਰ ਰੱਬ ਹੱਥ ਦੇ ਕੇ ਰੱਖ ਗਿਆ। [ਸੁ.

**ਹੱਥ ਦੇਣਾ**—ਸਹਾਰਾ ਦੇਣਾ, ਧੀਰਜ ਦੇਣਾ;

ਮੁਸੀਬਤ ਸਮੇਂ ਕੋਈ ਵੀ ਹੱਥ ਦੇਣ ਵਾਲਾ ਨਹੀਂ ਹੁੰਦਾ। ਆਪਣੇ ਸਿਰ ਤੇ ਹੀ ਸਭ ਕੁਝ ਝੱਲਣਾ ਪੈਂਦਾ ਹੈ। [ਸੁ.

**ਹੱਥ ਧੋ ਕੇ (ਕਿਸੇ) ਪਿੱਛੇ ਪੈਣਾ**—ਕਿਸੇ ਨੂੰ ਖ਼ਤਮ ਕਰਨ ਦੀ ਲਗਨ ਹੀ ਲੱਗ ਜਾਣੀ; ਪੂਰਾ ਯਤਨ ਕਰਨਾ।

ਸ਼ਾਮੂ ਸ਼ਾਹ। ਐਡਾ ਕ੍ਰੋਧ ਵਿਚ ਕਿਉਂ ਆ ਗਿਆ ਏਂ? ਵੇਖ ਤੇ ਸਹੀ ਅਨੰਤ ਰਾਮ ਉੱਤੇ ਅੱਗੇ ਥੋੜੀ ਭੀੜ ਬਣੀ ਹੋਈ ਏ, ਜੋ ਤੂੰ ਵੀ ਹੱਥ ਧੋ ਕੇ ਪਿੱਛੇ ਪੈ ਗਿਆ ਏਂ? ਕੁਝ ਤਰਸ ਕਰ! [ਸ਼, ਸ਼.

**ਹਥ ਧੋ ਜਾਣਾ**—ਗੰਵਾ ਬਹਿਣਾ।

ਭਾਈ ਨਾਨਕ ਸਿੰਘ, ਕਲਮੀ ਮਜ਼ਦੂਰ ਹੈ। ਮਿਹਨਤੋਂ ਰੂਹ ਨਹੀਂ ਛੱਡਦਾ ਤੇ ਕਿਸੇ ਦੀ ਚੰਗੀ ਮੰਦੀ ਸੁਣਦਾ ਨਹੀਂ। ਹੁਣ ਤਾਂ ਸੁਖ ਨਾਲ ਧੱਥਾ ਕੰਨ ਜਵਾਬ ਦੇ ਚੁੱਕਾ ਹੈ ਜੋ ਸੱਜਿਓਂ ਵੀ ਹੱਥ ਧੋਤੇ ਜਾਣ ਤਾਂ ਵੀ ਕੋਈ ਵਾਧਾ ਵੱਟਾ ਨਹੀਂ। ਉਹ ਆਪਣਾ ਰਸਤਾ ਆਪ ਬਨਾਣ ਵਾਲੇ ਅਸੂਲ ਦਾ ਪੱਕਾ ਹਾਮੀ ਹੈ।

[ਸਾਹਿਤ ਸਮਾਚਾਰ

**ਹੱਥ ਧੋ ਬੈਠਣਾ**—ਆਸ ਨਾਂਹ ਰਹਿਣੀ।

ਸ਼ਰਾਬ ਦੀਆਂ ਲਹਿਰਾਂ...ਵੇਖੀਆਂ ਹਨ, ਵੱਡੇ ਵੱਡੇ, ਸੋਹਣੇ ਜਵਾਨ... ਇਸ ਸ਼ਰਾਬ, ਖ਼ਾਨਾ ਖ਼ਰਾਬ ਦੇ ਹੱਥ ਅਜਿਹੇ ਵਿਕੇ ਕਿ ਬਲ, ਸਰੂਪ... ਧਨ, ਗੁਣ, ਮਾਨ ਆਦਿ ਸਭ ਗਵਾ ਬੈਠੇ, ਦੀਨ ਦੁਨੀਆਂ ਤੋਂ ਹੱਥ ਧੋ ਬੈਠੇ ਤੇ ਪਜਾਰੀ ਜਾਨ ਨੂੰ ਰੋ ਬੈਠੇ। [ਦ. ਵ.

**(ਜ਼ਿੰਦਗੀ ਜਾਂ ਕਿਸੇ ਚੀਜ਼ ਤੋਂ) ਹੱਥ ਧੋਣਾ**—ਚੀਜ਼ ਹਥੋਂ ਖੁਸ ਜਾਣੀ।

ਚਾਂਦੀ ਸੋਨੇ ਦੇ ਥਾਲਾਂ ਵਿਚ ਖਾਣ ਵਾਲੇ;
ਮਾਰੇ ਭੁੱਖ ਦੇ ਟੋਕਰੀ ਢੋ ਰਹੇ ਨੇ।
ਕਿਰਤ ਕਾਰ ਰੁਜ਼ਗਾਰ ਤੇ ਗੜਾ ਪੈ ਗਿਆ;
ਲੋਕੀ ਜ਼ਿੰਦਗੀ ਤੋਂ ਹੱਥ ਧੋ ਰਹੇ ਨੇ।

[ਚੰ. ਵ.

**ਹੱਥ ਧੋਣੇ ਪੈਣੇ**—ਜਵਾਬ ਮਿਲ ਜਾਣਾ, ਕੱਢੇ ਜਾਣਾ।

ਉਹ ਉਸ ਦਿਨ ਵੀ ਅੱਗੇ ਵਾਂਗ ਆਪਣੇ ਬਾਗ਼ ਵਿਚ ਕੰਮ ਕਰ ਰਿਹਾ ਸੀ ਕਿ ਕਿਸੇ ਨੇ ਆ ਕੇ ਉਸ ਨੂੰ ਕਿਹਾ—'ਤੇਰੀ ਧੀ ਨੂੰ ਜਾਗੀਰਦਾਰ ਸਾਹਿਬ ਦੇ ਬੰਦੇ ਚੁਕ ਲਗਏ ਹਨ। ਉਹ ਤਾਲ ਤੋਂ ਨ੍ਹਾ ਕੇ ਪਰਤ ਰਹੀ ਸੀ ਕਿ ਮੈਂ ਉਸ ਦੀਆਂ ਚੀਕਾਂ ਸੁਣੀਆਂ, ਤੇ ਤੱਕਿਆ ਕਿ ਜਾਗੀਰਦਾਰ ਦੇ ਬੰਦੇ ਉਸ ਨੂੰ ਮੋਢੇ ਤੇ ਚੁੱਕ ਕੇ ਘੋੜੇ ਤੇ ਪਾ ਕੇ ਲੈ ਗਏ। ਬੇਗਮਾ ਤੇਰਾ ਨਾ ਲੈ ਲੈ ਕੇ ਰੋ ਰਹੀ ਸੀ ਤੇ ਚੀਕ ਰਹੀ ਸੀ ਪਰ ਹੁਣ ਕੀ ਹੋ ਸਕਦਾ ਏ? ਤੂੰ ਮੇਰੀ ਮੰਨ ਤੇ ਚੁੱਪ ਹੋ ਜਾ। ਸ਼ੋਰ ਕੀਤਾ ਤਾਂ ਨੌਕਰੀਓਂ ਭੀ ਹੱਥ ਧੋਣੇ ਪੈਣਗੇ। [ਪ੍ਰੀਤ ਲੜੀ

**ਹੱਥ ਨਾ ਉਠਾਉਣਾ**—ਵਾਰ ਨਾ ਕਰਨਾ, ਲੜਾਈ ਨਾ ਕਰਨਾ।

ਫ਼ੁਰਮਾਨ ਨੇ ਆਪਣੇ ਸਾਥੀਆਂ ਨੂੰ ਕਿਹਾ ਕਿ ਕੋਈ ਵੀ ਜ਼ਿਮੀਂਦਾਰ ਦੀਆਂ ਫਸਲਾਂ ਨੂੰ ਵਢਣ ਨਾ ਜਾਏ। ਨਾਲੇ ਕਿਹਾ ਕਿ ਇਨ੍ਹਾਂ ਦਿਨਾਂ ਵਿਚ ਸਾਰੇ ਪਿੰਡਾਂ ਦੇ ਕਾਮੇ ਤਖਤਪੜੀ ਜਥੇ ਬਣਾ ਕੇ ਆਉਣ ਤੇ ਨਾਹਰੇ ਲਾਣ "ਜਿਮੀਂਦਾਰੀ ਮੁਰਦਾਬਾਦ", "ਸਾਨੂੰ ਸਾਡੀਆਂ ਜ਼ਮੀਨਾਂ ਦਿਓ", ਪਰ ਕੋਈ ਵੀ ਜੋਸ਼ ਵਿਚ ਨਾ ਆਵੇ। ਹੋ ਸਕਦਾ ਹੈ ਕਿ ਅਗਲੇ ਜਾਣ ਬੁਝ ਕੇ ਉਨ੍ਹਾਂ ਨੂੰ ਵੰਗਾਰਨ, ਪਰ ਕਿਸੇ ਨੇ ਕਿਸੇ ਤੇ ਹੱਥ ਨਹੀਂ ਸੀ ਉਠਾਉਣਾ। ਸਾਰਾ ਕੰਮ ਸ਼ਾਂਤਮਈ ਨਾਲ ਹੋਣਾ ਸੀ। [ਕੰਵਲ

**ਹੱਥ ਨੂੰ ਹੱਥ ਨਾਂਹ ਦਿਸਣਾ**—ਇਤਨਾ ਘੁੱਪ ਹਨੇਰਾ ਹੋਣਾ ਕਿ ਬਹੁਤ ਨੇੜੇ ਦੀ ਸ਼ੈ ਭੀ ਨਾਂਹ ਦਿੱਸਣੀ।

ਇਕ ਵਾਰੀ ਰਾਤ ਨੂੰ ਦਬ ਮੀਂਹ ਵਰ੍ਹਿਆ। ਅਸੀਂ ਸਾਰੇ ਜਣੇ ਅਗਲੇ ਅੰਦਰ ਵੜ ਕੇ ਸੌਂ ਗਏ। ਬਲ੍ਹੰਗੇ ਬਾਹਰ ਰਸੋਈ ਵਿਚ ਰਹਿ ਗਏ। ਬੀਬੋ ਨੂੰ ਭੀ ਉਨ੍ਹਾਂ ਦਾ ਖ਼ਿਆਲ ਨਾਂਹ ਰਿਹਾ। ਕਾਲੀ ਬੋਲੀ ਰਾਤ ਵਿਚ ਹੱਥ ਨੂੰ ਹੱਥ ਨਹੀਂ ਸੀ ਦਿੱਸਦਾ। ਬਿਜਲੀ ਦੀ ਚਮਕ ਤੇ ਠੱਕੇ ਦੀ ਹਵਾ ਕਿਸੇ ਨੂੰ ਮੂੰਹ ਸਿੱਧਾ ਨਹੀਂ ਸੀ ਕਰਨ ਦੇਂਦੀ। ਸਿਆਲ ਦੀ ਪਹਾੜ ਜੇਡੀ ਲੰਮੀ ਰਾਤ ਸੁੱਤਿਆਂ ਹੀ ਬੀਤ ਗਈ। [ਕੰਵਲ

**ਹਥ ਪੱਲਾ ਜੋੜ ਕੇ**—ਤਰਲੇ ਮਿੰਨਤਾਂ ਕਰਕੇ।

ਇਹ ਅਜੇ ਅੰਞਾਣਾ ਜਿਹਾ ਹੀ ਸੀ ਤੇ ਇਕ ਦਿਨ ਪਿੰਡ ਦੀ ਸੜਕ ਤੇ ਖੇਡਦਾ ਫਿਰਦਾ ਸੀ। ਉਸ ਸੜਕ ਤੇ ਕੁਝ ਅੰਗਰੇਜ਼ ਲੰਘੇ। ਉਸ ਨੂੰ ਵੇਖ ਕੇ ਉਹਨਾਂ ਆਪਣੀ ਮੋਟਰ ਖਲਾਰ ਲਈ ਤੇ ਕਹਿਣ ਲੱਗੇ ਇਹ ਬੱਚਾ ਸਾਡਾ ਏ। ਤੁਸਾਂ ਕਿੱਥੋਂ ਲਿਆ ਏ? ਮੇਰੀ ਭੈਣ ਵਿਚਾਰੀ ਬਥੇਰੇ ਕੀਰਨੇ ਪਾਏ, ਪਰ ਉਹ ਆਖਣ ਤੇਰਾ ਬੱਚਾ ਏਡਾ ਸੋਹਣਾ ਕਿਸ ਤਰ੍ਹਾਂ ਹੋ ਸਕਦਾ ਏ, ਇਹ ਤਾਂ ਕਿਸੇ ਮੇਮ ਦਾ ਬੱਚਾ ਏ। ਫਿਰ ਪਿੰਡ ਦੇ ਵੱਡੇ ਵੱਡੇ ਬੰਦਿਆਂ ਹੱਥ ਪੱਲਾ ਜੋੜ ਕੇ ਉਹਨਾਂ ਤੋਂ ਇਸ ਦੀ ਖਲਾਸੀ ਕਰਾਈ। [ਪੰਜ ਦਰਿਆ

**ਹੱਥ ਪੱਲੇ ਪੈਣਾ**—ਪ੍ਰਾਪਤ ਹੋਣਾ।

ਨਿਹਾਲੋ ਦੀਆਂ ਗੱਲਾਂ ਵਿੱਚੋਂ ਬਿਸ਼ੂ ਨੇ ਉਸਦਾ ਮਤਲਬ ਢੂੰਡਣ ਦੀ ਕੋਸ਼ਸ਼ ਕੀਤੀ, ਪਰ ਅਜੇ ਤੀਕ ਉਸ ਦੇ ਹੱਥ ਪੱਲੇ ਕੁਝ ਨ ਪਿਆ। [ਮ, ਧ.

**ਹੱਥ ਪਾਉਣਾ**—ਕਰਨ ਨੂੰ ਤਿਆਰ ਹੋ ਪੈਣਾ ।

ਕੁੜੀ ਦੀ ਬੇ-ਸਮਝੀ ਉੱਤੇ ਉਸ ਨੂੰ ਰੰਜ ਵੀ ਕਾਫ਼ੀ ਹੋਇਆ,......ਫਿਰ ਵੀ ਉਸ ਦੀ ਜੁੱਰਤ ਦੀ ਦਾਦ ਦੇਣੋਂ ਉਹ ਰਹਿ ਨ ਸਕਿਆ, ਜੇਹੜੀ ਹਰ ਸੰਭਵ ਅਸੰਭਵ ਕੰਮ ਨੂੰ ਇਸ ਦਲੇਰੀ ਨਾਲ ਹੱਥ ਪਾਣ ਲਈ ਤਿਆਰ ਹੋ ਪੈਂਦੀ ਸੀ । [ਮ, ਧ.

**ਹੱਥ ਪੀਲੇ ਕਰਨੇ**—ਵਿਆਹ ਕਰ ਦੇਣਾ ।

ਹੋਰ ਕੁਝ ਨ ਸਰਿਆ ਤਾਂ ਸਲੀਮਾ ਦਾ ਜਿਹੜਾ ਰੱਤੀ ਮਾਸਾ ਫ਼ਿੰਗ ਪਤਾਹ ਹੈਗਾ ਏ, ਓਸੇ ਨੂੰ ਵੇਚ ਕੇ ਚਾਰ ਛਿੱਲਾਂ ਕੰਠੀਆਂ ਕਰ ਲਾਂਗੇ ਤੇ ਕੁੜੀ ਦੇ ਹੱਥ ਪੀਲੇ ਕਰ ਛੱਡਾਂਗੇ । [ਗ਼ਰੀਬ ਦੀ ਦੁਨੀਆ

**ਹੱਥ ਪੈਣਾ**—ਵਾਹ ਲੱਗਣੀ ; ਵੱਸ ਚਲਣਾ ; ਪਹੁੰਚ ਹੋਣੀ ।

ਜੇ ਮੇਰਾ ਹੱਥ ਪੈ ਗਿਆ, ਮੈਂ ਤੇਰਾ ਕੰਮ ਜ਼ਰੂਰ ਕਰਾ ਦੇਵਾਂਗਾ । ਬਸ ਹੱਥ ਪੈਣ ਦੀ ਹੀ ਗੱਲ ਏ । ਦੂਜੇ ਵੀ ਸੁੱਤੇ ਹੋਏ ਤੇ ਨਹੀਂ ਨਾਂ । [ਸੰ.

**ਹੱਥ ਪੈਰ ਪੈ ਜਾਣੇ**—ਘਬਰਾ ਜਾਣਾ ।

ਮੈਨੂੰ ਪੂਰਾ ਵਿਸ਼ਵਾਸ਼ ਹੈ ਕਿ ਇਸ ਨੂੰ ਸਭ ਕੁਝ ਆਉਂਦਾ ਹੁੰਦਾ ਹੈ ਪਰ ਜਦੋਂ ਮਾਸਟਰ ਜੀ ਇਸ ਤੇ ਸੁਆਲ ਕਰਦੇ ਹਨ ਤਾਂ ਇਸ ਨੂੰ ਹੱਥ ਪੈਰ ਪੈ ਜਾਂਦੇ ਹਨ ਤੇ ਉੱਤਰ ਨਹੀਂ ਦੇ ਸਕਦਾ । [ਸੰ.

**ਹੱਥ ਪੈਰ ਮਾਰਨੇ**—ਜਤਨ ਕਰਨਾ ।

ਡੁਬਣ ਤੋਂ ਪਹਿਲਾਂ, ਉਸ ਨੇ ਬਤੇਰੇ ਹੱਥ ਪੈਰ ਮਾਰੇ, ਪਰ ਨਿਸਫਲ । ਮੈਂ ਤਰਨਾ ਜਾਣਦਾ ਨਹੀਂ ਸਾਂ । ਰੌਲਾ ਪਾਇਆ ਪਰ ਲਾਗੇ ਕੋਈ ਹੈ ਹੀ ਨਹੀਂ ਸੀ । [ਸੰ.

**ਹੱਥ ਪੈਰ ਰਤੇ ਹੋਣੇ**—ਹਥਾਂ ਪੈਰਾਂ ਤੇ ਵਿਆਹ ਦੀ ਮਹਿੰਦੀ ਲਗੀ ਹੋਣੀ ।

ਵੀਰਾ ਭੁਈਂ ਤੁਸਾਡੀਆਂ, ਨਈਂ ਤੁਸਾਡੀਆਂ,
ਵੰਡ ਵੰਡ ਘਿਨਹੂ ਭਾਈ,
ਮੇਰੇ ਹੱਥ ਭੀ ਰਤੇ, ਤੇ ਪੈਰ ਵੀ ਰਤੇ,
ਕੀਕਣ ਕਹੀ ਵਗਾਈਂ । [ਹੀਰ-ਦਮੋਦਰ

**ਹੱਥ ਫੜਨਾ**—ਕਿਸੇ ਕੰਮ ਤੋਂ ਰੋਕ ਦੇਣਾ ।

ਸਾਡੇ ਵਿਚ ਭੈੜ ਸਹੀ,
ਤੂੰ ਹੀ ਚੰਗਾਈ ਕਰਦੋਂ ।
ਚੁਕ ਕੇ ਪੜਦਾ ਜ਼ਰਾ,
ਜਲਵਾ-ਨੁਮਾਈ ਕਰਦੋਂ ।
ਭੈੜਮ ਭੋਹਿਆਂ ਤੋਂ ਬਚਾ,
ਦਿਲ ਦੀ ਸਫ਼ਾਈ ਕਰਦੋਂ ।
ਪਾਪ ਦੇ ਰੋਗੀਆਂ ਦਾ,
ਦਾਰੂ ਦਵਾਈ ਕਰਦੋਂ ।
ਚਹੁੰਦੇ ਤੂੰ ਤਾਂ ਕੋਈ,
ਹਥ ਭੀ ਫੜਨ ਵਾਲਾ ਸੀ ?
ਫੇਰ ਕੀ ਕਹੀਏ,
ਤੇਰਾ ਆਪਣਾ ਦਿਲ ਕਾਲਾ ਸੀ ।
[ਰੰ. ਵਾ.

**ਹੱਥ ਫੇਰ ਜਾਣਾ**—ਲੁੱਟ ਲੈ ਜਾਣਾ ।

ਬੰਦੇ ਦੀ ਸ਼ਹੀਦੀ ਪਿਛੋਂ ਸਿੰਘਾਂ ਉਤੇ ਬੜੀ ਬਿਪਤਾ ਦਾ ਸਮਾਂ ਆਇਆ । ਸਿੱਖਾਂ ਦਾ ਨਗਰਾਂ ਪਿੰਡਾਂ ਵਿਚ ਰਹਿਣਾ ਅਸੰਭਵ ਹੋ ਗਿਆ । ਬਾਦਸ਼ਾਹੀ ਹੁਕਮ ਨਾਲ ਸਹਜੇ ਸਹਜੇ ਇਹ ਹਾਲਤ ਹੋਈ ਕਿ ਸਿੰਘ ਦੇਸ ਛੱਡ ਕੇ ਪਰਦੇਸ ਬੀਕਾਨੇਰ, ਜੈਪੁਰ, ਜੋਧਪੁਰ, ਗਵਾਲੀਅਰ ਆਦਿਕ ਇਲਾਕਿਆਂ ਵਿਚ ਚਲੇ ਗਏ । ਨਗਰ ਛੱਡ ਕੇ ਜੂਹਾਂ ਵਿਚ ਜਾ ਇਕੱਠੇ ਹੋਏ, ਵੇਲੇ ਕੁਵੇਲੇ ਗਸ਼ਤੀ ਫ਼ੌਜ ਦੇ ਦਸਤਿਆਂ ਨਾਲ ਟੱਕਰ ਲੈਂਦੇ ਰਹੇ, ਤੇ ਦਾਅ ਲੱਗਣ ਤੇ ਚੰਗੀ ਤਰ੍ਹਾਂ ਲੁੱਟ-ਮਾਰ ਭੀ ਕਰ ਲੈਂਦੇ ਸਨ । ਇਥੋਂ ਤਕ ਕਿ ਸ਼ਾਹੀ ਖ਼ਜ਼ਾਨੇ ਨੂੰ ਭੀ ਹੱਥ ਫੇਰ ਜਾਂਦੇ ਸਨ । [ਸੰਤ ਸਿਪਾਹੀ

**ਹੱਥ ਫੇਰੀ ਕਰਨਾ**—ਚਾਲਾਕੀ ਕਰਨੀ ।

ਹਰ ਮੁਆਮਲੇ ਵਿਚ ਤੁਸੀਂ ਹੱਥ ਫੇਰੀ ਜ਼ਰੂਰ ਕਰਦੇ ਹੋ । ਪਰ ਇਸ ਤਰ੍ਹਾਂ ਤੁਹਾਡਾ ਬਣ ਕੁਝ ਨਹੀਂ ਸਕਿਆ । ਦਿਆਨਤਦਾਰੀ ਦੀ ਕਮਾਈ ਵਿਚ ਹੀ ਬਰਕਤ ਹੈ । ਉਹ ਰਸਤਾ ਪਕੜੋ । [ਸੰ.

**ਹੱਥ ਬੰਨ੍ਹੀ ਖੜੇ ਹੋਣਾ**—ਹੁਕਮ ਮੰਨਣ ਲਈ ਤਿਆਰ ਰਹਿਣਾ ।

ਰਾਜ ਸਿੰਘਾਸਣ ਪੁਰ ਮਹਾਰਾਣੀ ਸ਼ਰਾਬ ਕੌਰ ਚੱਕ੍ਰਵਰਤੀ-ਜਿਸ ਦੇ ਡੰਕੇ ਦੀ ਚੋਟ ਸਾਰੇ ਜਗ ਵਿੱਚ ਹੈ, ਜਿਸ ਦੇ ਰਾਜ ਵਿੱਚ ਕਦੀ ਸੂਰਜ ਨਹੀਂ ਡੁੱਬਦਾ ਬਿਰਾਜਮਾਨ ਹੈ, ਪਾਸ ਤਮਾਕੂ ਜੀ ਵਜ਼ੀਰ ਖਾਸ, ਰੂੰਮੀ ਟੋਪੀ ਪਹਨੇ, ਹੱਥ ਬੰਨ੍ਹੀ ਖੜੇ ਹਨ । [ਰੰ. ਵ.

**ਹੱਥ ਭਰਨਾ**—ਵਿਆਹ ਸਮੇਂ ਮੁੰਡੇ ਜਾਂ ਕੁੜੀ ਦੀ ਮਾਂ ਦਾ ਲਾਲ ਕਪੜੇ ਪਾਉਣੇ ।

ਕਿਸਮਤ ਨਾਲ ਇਹ ਸਮਾਂ ਆਇਆ ਹੈ । ਸ਼ੁਕਰ ਹੈ ਤੂੰ ਵੀ ਹੱਥ ਭਰਨਾ ਕੀਤਾ ਹੈ । [ਸੰ.

**ਹੱਥ ਭੇੜਨਾ**—ਸੰਬੰਧ ਪੈਦਾ ਕਰਨਾ, ਲੈਣ ਦੇਣ ਰਖਣਾ ; ਵਾਹ ਪੈਣਾ।

ਸ਼ਾਮੂ ਜੂਠ ਦੀ ਕੀ ਗਲ ਕਰਦੇ ਓ। ਓਹ ਤੇ ਸਕੇ ਪਿਉ ਤੋਂ ਨਹੀਂ ਪੈਸਾ ਛੱਡਣ ਵਾਲਾ। ਕਈਆਂ ਦੇ ਭੁਗੇ ਚੋੜ ਕੀਤੇ ਸ਼ਾਮੂ ਨੇ। ਜਿਸ ਕਿਸੇ ਵੀ ਉਹਦੇ ਨਾਲ ਹੱਥ ਭੇੜਿਆ ਏ, ਸੁਕਾ ਨਹੀਂ ਬਚਿਆ। ਦਾ ਲਗੇ ਤੇ ਸਮੂਲਚਾ ਈ ਨਿਗਲ ਜਾਂਦਾ ਏ। [ਸ਼. ਬ.

**ਹੱਥ ਮਲਦੇ ਰਹਿ ਜਾਣਾ**—ਅਫ਼ਸੋਸ ਕਰਨਾ।

ਬੇਹੋਸ਼ ਮਾਲਤੀ ਨੂੰ ਅੰਤਮ ਬੋਸਾ ਦੇ ਕੇ ਸਿਪਾਹੀਆਂ ਦੇ ਅੱਗੇ ਲੱਗ ਤੁਰਿਆ। ਭੀੜ ਵੀ ਮਗਰੇ ਤੁਰੀ, ਪਰ ਸਿਪਾਹੀਆਂ ਦੇ ਛਾਂਟਿਆਂ ਦੀ ਕਾੜ ਕਾੜ ਨਾਲ ਕੁਝ ਦੂਰ ਜਾ ਕੇ ਖਿੰਡ ਪੁੰਡ ਗਈ। ਆਂਢੀ ਗੁਆਂਢੀ ਹੱਥ ਮਲਦੇ ਰਹਿ ਗਏ। [ਗ਼ਰੀਬ ਦੀ ਦੁਨੀਆਂ

**ਹੱਥ ਮਿਲਾਏ ਜਾਣੇ**—ਮਿੱਤ੍ਰਤਾ ਪਰਵਾਣੀ।

ਕਾਕੇ ਤੇ ਜੈਲੋ ਦੀ ਵਾਸਤਵ ਵਿੱਚ ਇਹ ਪੋਜ਼ੀਸ਼ਨ ਸੀ ਕਿ ਜਿਸ ਨਾਲ ਰੂਪ ਦੀ ਲੱਗਦੀ ਹੁੰਦੀ, ਉਹ ਉਨ੍ਹਾਂ ਦੇ ਦੁਸ਼ਮਣ ਅਤੇ ਜਿਸ ਨਾਲ ਸੁਲਾਹ ਹੋ ਜਾਂਦੀ, ਓਹ ਦੋਸਤ। ਰੂਪ ਅਤੇ ਜਿਉਣੇ ਦੇ ਹੱਥ ਮਿਲਾਏ ਗਏ। ਹੱਥ ਮਿਲਾਉਂਦਿਆਂ ਹੀ ਓਨ੍ਹਾਂ ਦੇ ਚਿਹਰਿਆਂ ਤੇ ਭੀ ਪ੍ਰਸੰਨ ਮੁਸਕਰਾਹਟ ਸੀ। [ਪੂਰਨਮਾਸ਼ੀ

**ਹੱਥ ਮਾਰਨਾ**—ਯਤਨ ਕਰਨਾ ; ਅਯੋਗ ਯਤਨ ਕਰਨਾ।

ਪਾੜ੍ਹੇ ਦੀ ਵਹੁਟੀ ਦੇ ਲੇਖ ਸਦਾ ਸੜੇ ਹੀ ਰਹਿੰਦੇ ਨੇ। ਜੇ ਪਾਸ ਹੋ ਜਾਏ ਤਾਂ ਹੋਰ ਥਾਂ ਹੱਥ ਮਾਰਦਾ ਹੈ, ਜੇ ਫੇਲ੍ਹ ਹੋ ਜਾਏ ਤਾਂ ਉਂਞ ਭੁਖ ਨੰਗ ਰਹਿ ਜਾਂਦੀ ਏ। [ਹਉਕੇ

**ਹੱਥ ਰੰਗਣਾ**—ਧੀ ਦਾ ਵਿਆਹ ਕਰਨਾ।

ਜ਼ਿਮੀਂਦਾਰ ਸੋਚਦਾ ਇਕ ਉਹਦੀ ਬੇਟੀ ਰੇਸ਼ਮਾ ਹੈ। ਚੰਬੇ ਦੀ ਜਿਵੇਂ ਕਲੀ ਹੋਵੇ। ਕੋਈ ਸੁਰੰਧੀ ਜਿਵੇਂ ਸਤ ਪਰਦਿਆਂ ਵਿਚ ਵਲੇਟੀ ਹੋਵੇ। ਉਹ ਸੋਚਦਾ ਆਉਂਦੀ ਹਾੜ੍ਹੀ ਤਕ ਉਹ ਰੇਸ਼ਮਾ ਦੇ ਹੱਥ ਰੰਗ ਛਡੇਗਾ ਦੂਰ ਦੇਸ਼ ਦੇ ਕਿਸੇ ਜਾਗੀਰਦਾਰ ਨਾਲ। ਜਿਥੋਂ ਬਸ ਠੰਢੀ ਠੰਢੀ ਵਾ ਉਹਦੀ ਆਂਦੀ ਰਹੇ। [ਆਂਦਰਾਂ

**ਹੱਥ ਰੁਪਈਆ ਰੱਖਣਾ**—ਲੜਕੀ ਦਾ ਸਾਕ ਦੇ ਦੇਣਾ।

ਕਰਤਾਰੋ ਦੇ ਮਾਮੇ ਨੇ ਉਸ ਤੋਂ ਚੋਰੀ ਵੱਖ ਰੁਪਈਏ ਲੈਣੇ ਕਰ ਲਏ ਸਨ। ਮੁੰਡੇ ਨੂੰ ਸਾਕ ਹੋਣ ਦੀ ਆਸ ਕੋਈ ਨਹੀਂ ਸੀ। ਘਰ ਚੋਖੀ ਬਰਕਤ ਵਾਲਾ ਨਹੀਂ ਸੀ। ਕਰਤਾਰੋ ਦੇ ਨਾਂਹ ਨੁੱਕਰ ਕਰਨ ਦੇ ਬਾਵਜੂਦ ਉਸ ਦੇ ਮਾਮੇ ਨੇ ਮੁੰਡੇ ਦੇ ਹੱਥ ਰੁਪਈਆ ਰੱਖ ਦਿੱਤਾ ਸੀ। [ਪੂਰਨਮਾਸ਼ੀ

**ਹੱਥ ਲਹੂ ਵਿਚ ਲਿਬੜਨਾ**—ਜ਼ੁਲਮ ਕਰਨਾ।

ਏਹ ਹੱਥ ਲਹੂਆਂ ਲਿੱਬੜੇ
ਰਹਿਮਤ ਲਈ ਫੈਲਾਇੰਗਾ ?
ਇਹ ਅੱਖ ਖ਼ੂਨੀ, ਸਾਹਮਣੇ
ਕਰਦਾ ਜ਼ਹਮ ਨਾ ਖਾਇੰਗਾ ?
ਮੱਥੇ ਤੇ ਚੰਦਨ-ਤਿਲਕ ਅਰ
ਸੀਨੇ ਤੇ ਗਿਣ ਗਿਣ ਸ਼ਾਹੀਆਂ,
ਲੈ ਲੈ ਅਮਨ ਦਾ ਨਾ,
ਮਚਾਈ ਜਾਇੰ ਘੋਰ ਤਬਾਹੀਆਂ। [ਰੰ. ਵਾ.

**ਹੱਥ ਲੱਗਣਾ**—ਧੋਖਾ ਖਾ ਜਾਣਾ ; ਪਰਾਪਤ ਹੋਣਾ।

ਮੈਨੂੰ ਪਤਾ ਲਗ ਗਿਆ ਹੈ ਕਿ ਤੁਹਾਡਾ ਇਹ ਸਾਰਾ ਕਾਰ ਵਿਹਾਰ ਠਗੀ ਹੈ। ਇਕ ਵਾਰੀ ਤੇ ਤੁਸਾਡੇ ਮੈਨੂੰ ਚੰਗੇ ਹੱਥ ਲਗੇ ਹਨ ; ਪਰ ਰੋਜ਼ ਰੋਜ਼ ਤੇ ਮੈਂ ਨਹੀਂ ਨਾ ਫਸ ਸਕਦਾ। [ਸੰ.

ਅੱਜ ਰੂਪ ਨੂੰ ਆਪ ਹਲਟ ਜੋੜਨਾ ਪਿਆ ਸੀ ਕਿਉਂਕਿ ਉਸ ਦਾ ਸੀਰੀ ਕਿਤੇ ਆਪਣੀ ਰਿਸ਼ਤੇਦਾਰੀ 'ਚ ਮਿਲਣ ਗਿਆ ਹੋਇਆ ਸੀ। ਰੂਪ ਦੇ ਬੋਤੇ ਨੂੰ ਮਾਰੇ ਹਟਕੋਰੇ ਨੇੜ ਦੇ ਘਰਾਂ ਤੱਕ ਸਾਫ਼ ਸੁਣਦੇ ਸਨ। ਰੂਪ ਦੇ ਲਲਕਾਰਿਆਂ ਨੇ ਬਚਨੀ ਨੂੰ ਸਵਖਤੇ ਜਗਾ ਦਿੱਤਾ ਸੀ। ਛੇਤੀ ਦੁੱਧ ਰਿੜਕ ਕੇ ਉਸ ਗੋਹਾ ਕੂੜਾ ਕਰਨਾ ਸ਼ੁਰੂ ਕਰ ਦਿੱਤਾ ਅਤੇ ਪਾਥੀਆਂ ਥੱਪ ਕੇ ਰੂਪ ਨੂੰ ਮਿਲਣ ਦਾ ਮੌਕਾ ਮਸੀਂ ਹੱਥ ਲੱਗਾ ਸੀ। [ਪੂਰਨਮਾਸ਼ੀ

**ਹੱਥ ਲੱਗਣੇ**—ਵਾਹ ਪੈਣ ਤੇ ਨੁਕਸਾਨ ਹੋਣਾ ; ਕਿਸੇ ਦੇ ਕਾਬੂ ਆਣਾ ਤੇ ਉਸ ਦੀ ਸਮਰਥਾ ਦਾ ਗਿਆਨ ਹੋਣਾ।

ਤ੍ਰਿਵਣ ਦੀਆਂ ਕਈ ਕੁੜੀਆਂ ਕਹਿੰਦੀਆਂ ਕਿ ਫੇਰੋ ਕੋਲ ਕੋਈ ਜਾਦੂ ਸੀ। ਫੂਲਾਂ ਇਹ ਗਲ ਨਾ ਮੰਨਦੀ। ਸਗੋਂ ਕਹਿੰਦੀ, "ਆਪੇ ਮੰਨਸੀ ਕੁਪਰੋ ਜੇ ਹਥ ਲਗੀ ਗਏ ਸੂ" ਜਿਸ ਤਰ੍ਹਾਂ ਮੈਂ ਸੂਹਾਂ ਦੀ ਪਰੀ ਦੀ ਕਬਰ ਨੂੰ ਨਹੀਂ ਸੀ ਮੰਨਦੀ ਜਦੋਂ ਸੂਹਾਂ ਵਿਚ ਹੜ੍ਹ ਆਇਆ ਤੇ ਸਾਰੇ ਲੋਕ ਪਰੀ ਦੀ ਕਬਰ ਤੇ ਦਵੇ ਸੁਟਣ ਤੇ ਮੈਂ ਹਸਦੀ ਰਹਾਂ। ਫਿਰ ਮੈਨੂੰ ਇਕ ਆਜੜਨ (ਪਰੀ) ਆਈ ਤੇ ਦਰਿਆ ਤੋਂ ਪਾਰ

ਕਰ ਗਈ ਫਿਰ ਅਲੋਪ ਹੋ ਗਈ। ਉਸ ਤੋਂ ਬਾਹਦ ਕਿੰਨੇ ਦਿਨ ਬੇਹੋਸ਼ੀ ਹੁੰਦੀ ਰਹੀ। ਤੇ ਹੁਣ ਮੈਂ ਹਰ ਪੂਰਨਮਾਸ਼ੀ ਸੂਹਾਂ ਦੀ ਪਰੀ ਦੀ ਕਬਰ ਤੇ ਇਕ ਪਥਰ ਰੱਖਦੀ ਹਾਂ। [ਅੰਦਰਾਂ

**ਹੱਥ ਲਾਇਆਂ ਮੈਲੇ ਹੋਣਾ**—ਬਹੁਤ ਸੋਹਣੇ ਤੇ ਸਾਫ਼ ਹੋਣਾ।

ਉਸ ਦੀ ਨੂੰਹ ਤੇ ਚੰਨ ਦੀ ਟੁਕੜੀ ਏ; ਹੱਥ ਲਾਇਆਂ ਮੈਲੀ ਹੁੰਦੀ ਹੈ। [ਸ੍ਰੰ.

**ਹੱਥ ਲਾਣਾ**—ਧੋਖਾ ਦੇਣਾ।

ਬੈਂਕ ਦੇ ਲੇਖੇ ਦੀ ਪੜਤਾਲ ਲਈ ਸਰਕਾਰੀ ਅਫ਼ਸਰ ਮੁਕੱਰਰ ਹਨ, ਇਸ ਲਈ ਭੀ ਖਤਰਾ ਨਹੀਂ ਕਿ ਕੋਈ ਹੱਥ ਲਾ ਜਾਏਗਾ। [ਨਵਾਬ ਖਾਨ

**ਹੱਥ ਲਮਕਾਂਦੇ ਆਣਾ**—ਖ਼ਾਲੀ ਹੱਥੀਂ ਆਉਣਾ।

ਜੋਤਸ਼ੀ ਦੇ ਆਖੇ ਲੱਗ, ਜਦੋਂ ਸਾਡੇ ਸਰਬੰਧੀ ੧੫ ਦਿਨਾਂ ਬਾਅਦ ਆਸਾਮ ਗਏ ਤਾਂ ਸੈਂਕੜੇ ਰੁਪਏ ਵਪਾਰ ਵਿੱਚ ਰੋੜ੍ਹ ਕੇ ਦੋ ਮਹੀਨੇ ਮਗਰੋਂ ਹੱਥ ਲਮਕਾਂਦੇ ਆਏ ਤਾਂ ਮੈਨੂੰ ਯਕੀਨ ਹੋ ਗਿਆ ਕਿ ਜੋਤਸ਼ੀ ਆਮ ਤੌਰ ਤੇ ਹਾਲਾਤ ਤੋਂ ਹੀ ਅਨੁਭਵ ਕਰਕੇ ਅਟਕਲ-ਪੱਚੂ ਜਵਾਬ ਦੇ ਦੇਂਦੇ ਹਨ। [ਸ੍ਰੰ.

**ਹੱਥ ਵਟਾਉਣਾ**—ਸਹਾਇਤਾ ਕਰਨੀ।

ਬੇਟਾ ਦੇਖ, ਆਪਣੇ ਦੋਹਾਂ ਭਰਾਵਾਂ ਨਾਲੋਂ ਤੂੰ ਵੱਡੀ ਏਂ। ਤੇਰੀਆਂ ਗੁੱਡੀਆਂ ਪਟੋਲੇ ਖੇਡਣ ਦੀ ਉਮਰ ਹੁਣ ਚਲੀ ਗਈ। ਮੇਰ ਪਿਛੋਂ ਆਪਣੀ ਅੰਮੀ ਦੇ ਹਰ ਕੰਮ ਵਿੱਚ ਹੱਥ ਵਟਾਈਂ। ਨਾਲੇ ਭਰਾਵਾਂ ਨਾਲ ਲੜੀਂ ਨਾ ਬਿਲਕੁਲ। [ਮਿੱਤ੍ਰਕਾਰ

**ਹੱਥ ਵੱਢ ਦੇਣੇ**—ਕਿਸੇ ਦਸਤਾਵੇਜ਼ ਤੇ ਸਹੀ ਪਾ ਦੇਣੀ; ਇਸ਼ਤਾਮ ਪਟਾ ਲਿਖ ਦੇਣਾ; ਦਸਤਖਤ ਕਰ ਦੇਣੇ।

ਜੱਟ—(ਅੰਗੂਠਾ ਲਾ ਕੇ) ਹੱਛਾ ਸ਼ਾਹ, ਰਬ ਤੇਰਾ ਭਲਾ ਕਰੇ! ਅਸਾਂ ਤੇ ਹੱਥ ਵੱਢ ਕੇ ਰਖ ਦਿਤੇ ਨੇ। ਅਗੇ ਜਿਵੇਂ ਤੇਰਾ ਸਾਈਂ ਕਰਾਵੇ, ਕਰੀਂ। [ਸ਼. ਸ਼.

**ਹੱਥ ਵੱਢ ਵੱਢ ਮੂੰਹ ਵਿਚ ਪਾਉਣਾ**—ਬਹੁਤ ਹੈਰਾਨ ਹੋਣਾ।

ਕਹੇ ਭੈੜੇ ਇਹ ਜ਼ਮਾਨੇ ਆ ਗਏ ਜੇ ਪੁੱਤਰ ਈ ਮਾਂ ਪਿਉ ਦੇ ਸਾਮ੍ਹਣੇ ਹੋਣ ਲੱਗੇ। ਅਸੀਂ ਕਾਹਨੂੰ ਕਦੀ ਏਹੋ ਜਿਹੀਆਂ ਗੱਲਾਂ ਵੇਖੀਆਂ ਸੁਣੀਆਂ ਸੀ। ਮੈਂ ਤੇ ਇਸ ਮੁੰਡੇ ਵੱਲ ਵੇਖ ਵੇਖ ਕੇ ਹੱਥ ਵੱਢ ਵੱਢ ਮੂੰਹ ਵਿਚ ਪਾਉਨੀ ਆਂ। ਕਿਤੇ ਰੱਬ ਸਾਡੀ ਪਿਛਲੀ ਵਰੇਸ ਵਿਚ ਲਾਜ ਰੱਖੇ! [ਸ੍ਰ.

**ਹੱਥ ਵਿਕਣਾ**—ਵਹੇ ਚੜ੍ਹਨਾ, ਵੱਸ ਵਿਚ ਆ ਜਾਣਾ।

ਸ਼ਰਾਬ ਦੀਆਂ ਲਹਿਰਾਂ...ਵੇਖੀਆਂ ਹਨ, ਵਡੇ ਵਡੇ ਸੁਹਣੇ ਜਵਾਨ...ਇਸ ਸ਼ਰਾਬ ਖਾਨਾਂ ਖਰਾਬ ਦੇ ਹੱਥ ਅਜੇਹੇ ਵਿਕੇ, ਕਿ ਬਲ, ਸਰੂਪ,...ਧਨ, ਗੁਣ, ਮਾਨ, ਆਦਿ ਸਭ ਗਵਾ ਬੈਠੇ। [ਚੰ. ਵ.

**ਹੱਥ ਵਿਖਾਣੇ**—ਤਾਕਤ ਨਾਲ ਕਿਸੇ ਵਿਰੋਧੀ ਨੂੰ ਨੀਵਾਂ ਵਿਖਾਣਾ; ਬਲ ਦਾ ਪਰਕਾਸ਼ ਦੱਸਣਾ।

ਜਿਨ੍ਹਾਂ ਹੱਥਾਂ ਨੇ ਧਨਸ਼ ਮਰੋੜਿਆ ਸੀ,
ਰਾਵਣ ਜਿਨੇ ਨੂੰ ਭੀ ਉਹ ਵਿਖਾ ਜਾਂਦੇ।
[ਹੈ. ਵਾ.

**ਹੱਥ ਵਿੱਚ ਦੇਣਾ**—ਸਪੁਰਦ ਕਰਨਾ, ਹਵਾਲੇ ਕਰਨਾ।

ਪ੍ਰੇਮ ਦੇ ਚਾਚਾ ਜੀ ਇੱਕ ਚੰਗੇ ਪੁਰਸ਼ ਸਨ। ਉਹ ਆਪ ਤਰਨ ਤਾਰਨ ਇੱਕ ਛੋਟੇ ਜੇਹੇ ਮਕਾਨ ਵਿੱਚ ਰਹਿੰਦੇ ਸਨ। ਪੜ੍ਹਾਈ ਦਾ ਉੱਥੇ ਕੋਈ ਪ੍ਰਬੰਧ ਨਹੀਂ ਸੀ। ਸੋ ਪ੍ਰੇਮ ਨੂੰ ਉਸ ਨੇ ਬਸੰਤ ਦੇ ਹਵਾਲੇ ਕੀਤਾ ਤੇ ਪੜ੍ਹਾਉਣ ਦਾ ਪ੍ਰਬੰਧ ਉਸ ਦੇ ਹੱਥ ਵਿੱਚ ਦੇ ਦਿੱਤਾ, ਬਸੰਤ ਨੇ ਇਸ ਜ਼ੁਮੇਵਾਰੀ ਨੂੰ ਖਿੜੇ ਮੱਥੇ ਸਵੀਕਾਰ ਕੀਤਾ। [ਬਲੀਦਾਨ

**ਹੱਥਾਂ ਹੇਠ ਹੋਣਾ**—ਅਸਰ ਵਿਚ ਹੋਣਾ।

ਇਹਨੀਂ ਦਿਨੀਂ ਉਸ ਨੂੰ ਪੁਸ਼ਪਾ ਦੇ ਵਿਆਹ ਲਈ ਉਚੇਚੀ ਕਾਹਲੀ ਇਸ ਕਰਕੇ ਵੀ ਸੀ ਕਿ ਇਸ ਵੇਲੇ ਇਕ ਮੁੰਡਾ ਉਸ ਦੇ ਹੱਥਾਂ ਹੇਠ ਸੀ, ਜਿਸ ਨੂੰ ਉਹ ਕਿਸੇ ਸੂਰਤ ਵਿੱਚ ਵੀ ਨਹੀਂ ਸੀ ਛਡਣਾ ਚਾਹੁੰਦੀ। ਇਕ ਮੇਹਰਬਾਨ ਸਹੇਲੀ ਦਾ ਪੁੱਤਰ ਸੀ ਇਸ ਲਈ ਮੁੰਡੇ ਦੇ ਚੰਗਾ ਹੋਣ ਦੀ ਏਦੂੰ ਵੱਡੀ ਸ਼ਹਾਦਤ ਹੋਰ ਕੀਹ ਹੋ ਸਕਦੀ ਸੀ। [ਪਿ. ਚੁ.

**ਹੱਥਾਂ ਹੇਠ ਰੱਖਣਾ**—ਅਸਰ ਵਿਚ ਰੱਖਣਾ, ਬਣਾਈ ਰੱਖਣੀ।

ਭਾਵੇਂ ਬਚਨੋਂ ਦੀ ਜਿਊਣੇ ਨਾਲ ਮੁਲਾਹਜ਼ੇਦਾਰੀ ਰਹੀ ਸੀ, ਪਰ ਹੁਣ ਪੈਰੋਂ ਪੈਰ ਪਿਛਾਂਹ ਹਟਦੀ ਗਈ ਸੀ। ਅਜਿਹੀਆਂ ਮੁਲਾਹਜ਼ੇਦਾਰੀਆਂ ਦੁੱਧ ਦਾ ਉਬਾਲ ਹੁੰਦੀਆਂ ਹਨ, ਜਿਹੜੀਆਂ ਅੱਗ ਦੇ ਮੱਠੀ ਹੁੰਦਿਆਂ ਹੀ ਠਰਨੀਆਂ ਸ਼ੁਰੂ ਹੋ ਜਾਂਦੀਆਂ ਹਨ। ਫਿਰ ਵੀ ਬਚਨੋਂ ਨੇ ਜਿਊਣੇ ਨੂੰ ਆਪਣੇ ਹੱਥਾਂ ਹੇਠ ਰੱਖਣਾ ਚੰਗਾ ਸਮਝਿਆ। [ਪੂਰਨਮਾਸ਼ੀ

**ਹੱਥਾਂ ਚੋਂ ਜਾਣਾ**—ਅਸਰ ਹੇਠੋਂ ਨਿਕਲ ਜਾਣਾ ।

ਇਹੋ ਜਿਹੇ ਮੁੰਡਿਆਂ ਦੀ ਫ਼ਿਤਰਤ ਬੜੀ ਅਨੋਖੀ ਹੁੰਦੀ ਹੈ । ਜੇ ਸੰਭਲ ਕੇ ਚੰਗੀ ਤਰਬੀਅਤ ਦਿੱਤੀ ਜਾਵੇ ਤਾਂ ਸ਼ਾਨਦਾਰ ਸ਼ਖ਼ਸੀਅਤ ਬਣ ਸਕਦੇ ਨੇ, ਪਰ ਲਾਪਰਵਾਹੀ ਕਰਨ ਨਾਲ ਜੇ ਉਲਟੇ ਪਾਸੇ ਪੈ ਗਏ ਤਾਂ ਸਮਝੋ ਹਮੇਸ਼ਾ ਲਈ ਹੱਥਾਂ ਚੋਂ ਗਏ । [ਚਿੱਤ੍ਰਕਾਰ

**ਹੱਥਾਂ 'ਚੋਂ ਨਿਕਲਣਾ**—ਆਖੇ ਸੁਣੇ ਤੋਂ ਬਾਹਰ ਹੋਣਾ ; ਕਹਿਣਾ ਨਾ ਮੰਨਣਾ ।

ਏਹੋ ਕਾਕਾ ਐਡਾ ਭੋਲਾ ਤੇ ਗ਼ਰੀਬ ਹੁੰਦਾ ਸੀ, ਨਿਰਾ ਗਊ, ਪਰ ਹੁਣ ਦਿਨੋਂ ਦਿਨ ਹੱਥਾਂ 'ਚੋਂ ਨਿਕਲਦਾ ਜਾਂਦਾ ਏ, ਕਿਸੇ ਦੀ ਨਹੀਂ ਮੰਨਦਾ, ਆਪ ਹੁਦਰੀਆਂ ਕਰਦਾ ਏ । [ਸੁਭਦ੍ਰਾਂ

**ਹੱਥਾਂ ਤੇ ਪਾਣਾ**—ਵੱਸ ਵਿਚ ਕਰਨਾ, ਆਪਣੀ ਮਰਜ਼ੀ ਪਿੱਛੇ ਲਾ ਲੈਣਾ ।

ਊਸ਼ਾ ਦੇ ਵਿਆਹ ਤੋਂ ਹੀ ਉਹ ਸਮਝ ਗਿਆ ਸੀ ਕਿ ਰਾਇ ਸਾਹਿਬ ਦੀ ਜਮ੍ਹਾ ਪੂੰਜੀ ਦਾ ਇਕ ਨਵਾਂ ਦਾਹਵੇਦਾਰ ਪੈਦਾ ਹੋ ਗਿਆ ਹੈ । ਉਸੇ ਦਿਨ ਤੋਂ ਉਹ ਬਰਾਬਰ ਸੋਚਦਾ ਰਹਿੰਦਾ ਸੀ ਕਿ ਨਵੇਂ ਮਾਲਕ ਨੂੰ ਕਿਸ ਤਰ੍ਹਾਂ ਹੱਥਾਂ ਤੇ ਪਾਣਾ ਹੋਵੇਗਾ ।

[ਜੀਵਨ ਸੰਗਰਾਮ

**ਹੱਥਾਂ ਦੇ ਤੋਤੇ ਉੱਡਣੇ**—ਘਬਰਾ ਜਾਣਾ, ਹੋਸ਼ ਗੁੰਮ ਹੋਣੇ ।

ਨਵਾਬ ਤੇ ਉਸਦੇ ਮੁਸ਼ਟੰਡੇ ਆਪਣੇ ਵੱਲੋਂ ਰਾਤੀਂ ਫ਼ੁਰਮਾਨ ਨੂੰ ਗੋਲੀਆਂ ਨਾਲ ਮਾਰ ਆਏ ਸਨ । ਜਦੋਂ ਓਹ ਸਵੇਰੇ ਜ਼ਿਮੀਂਦਾਰ ਦੇ ਕਮਰੇ ਵਿਚ ਵੜੇ ਤੇ ਫ਼ੁਰਮਾਨ ਨੂੰ ਸਾਹਮਣੇ ਖਲੋਤਾ ਵੇਖ ਕੇ ਉਨ੍ਹਾਂ ਦੇ ਹੱਥਾਂ ਦੇ ਤੋਤੇ ਉੱਡ ਗਏ । ਕਿਸੇ ਦੇ ਮੂੰਹ ਵਿਚੋਂ ਗੱਲ ਨ ਨਿਕਲੀ ਤੇ ਜਦੋਂ ਉਹ ਅੱਗੇ ਹੋਏ, ਉਨ੍ਹਾਂ ਨੇ ਵੇਖਿਆ ਸਾਹਮਣੇ ਕੰਦਲਾ (ਨਵਾਬ ਦੀ ਪਤਨੀ) ਦੀ ਲਾਸ਼ ਪਈ ਹੋਈ ਸੀ ।

[ਆਂਦਰਾਂ

**ਹਥਾਂ ਪੈਰਾਂ ਤੇ ਹੋਣਾ**—ਆਪਣੇ ਆਪ ਨੂੰ ਸਾਂਭਣ ਜੋਗਾ ਹੋ ਜਾਣਾ ।

ਉਹ ਚਾਹੁੰਦੀ ਸੀ ਕਿ (ਉਸ ਦਾ ਇੱਕ ਸਾਲ ਦਾ ਬੱਚਾ) ਥੋੜ੍ਹਾ ਜਿੰਨਾ ਹੱਥਾਂ ਪੈਰਾਂ ਉੱਤੇ ਹੋ ਜਾਏ । ਇਸ ਲਈ ਉਹ ਸਭ ਔਕੜਾਂ ਸਹਾਰ ਕੇ ਥੋੜ੍ਹੇ ਦਿਨ ਹੋਰ ਕੱਟਣਾ ਚਾਹੁੰਦੀ ਸੀ । [ਅ. ਮ,

**ਹੱਥਾਂ ਪੈਰਾਂ ਦਾ ਖੁਲ੍ਹੇ ਹੋਣਾ**—ਚੰਗਾ ਸੋਹਣਾ ਉੱਚਾ ਲੰਮਾ ਜੁਆਨ ।

ਨਹੀਂ ਜੀ ਤੁਸੀਂ ਭੁੱਲਦੇ ਹੋ ; ਉਹ ਤੇ ਮਾੜੂਆ ਜਿਹਾ ਨਹੀਂ, ਸਗੋਂ ਉਹ ਤੇ ਵਾਹ ਵਾਹ ਹੱਥਾਂ ਪੈਰਾਂ ਦਾ ਖੁਲ੍ਹਾ ਹੈ । ਮੇਰੇ ਤੁਹਾਡੇ ਵਰਗੇ ਨੂੰ ਤੇ ਇਕ ਧੱਕਾ ਦੇਵੇ ਤਾਂ ਅਸੀਂ ਸੱਤ ਠੇਡੇ ਖਾਈਏ । [ਸੰ.

**ਹੱਥਾਂ ਪੈਰਾਂ ਨੂੰ ਕੁੜੱਲ ਚੜ੍ਹਨੇ**—ਘਬਰਾ ਜਾਣਾ, ਹੱਥਾਂ ਪੈਰਾਂ ਦੀ ਪੈ ਜਾਣੀ ।

ਮੁਆਫ਼ ਕਰਨਾ, ਅੱਜ ਤੁਹਾਨੂੰ ਗੱਲ ਦੀ ਅਸਲੀਅਤ ਪਤਾ ਲੱਗ ਗਈ, ਤੁਸੀਂ ਕੀ ਕਰ ਸਕਦੇ ਹੋ, ਪਰ ਜੇ ਤੁਹਾਡੀ ਥਾਂ ਉਨ੍ਹਾਂ ਦਾ ਕੋਈ ਸਾਨੀ ਹੁੰਦਾ ਤਾਂ ਉਹ ਸੰਘੀ ਨਹੁੰ ਦੇਣ ਨੂੰ ਤਿਆਰ ਹੋ ਜਾਂਦਾ । ਪੂਰਨ ਚੰਦ ਦੇ ਹੱਥਾਂ ਪੈਰਾਂ ਨੂੰ ਕੁੜੱਲ ਚੜ੍ਹਨੇ ਸ਼ੁਰੂ ਹੋ ਗਏ ।

[ਜੀਵਨ ਸੰਗਰਾਮ

**ਹੱਥਾਂ ਪੈਰਾਂ ਨੂੰ ਪੈਣੀ**—ਘਬਰਾਹਟ ਤੇ ਚਿੰਤਾ ਦੀ ਅਵਸਥਾ ।

ਮੇਰੇ ਹੱਥਾਂ ਪੈਰਾਂ ਨੂੰ ਪਈ ਏ ਤੇ ਇਸਨੂੰ ਚਾਹਾਂ ਸੁਝਦੀਆਂ ਨੇ । ਮੇਰਾ ਵੀਰ ਪਤਾ ਨਹੀਂ ਕਿੱਥੇ ਏ ? ਉਸ ਆਖਿਆ ਸੀ ਮੈਂ ਦੋ ਦਿਨਾਂ ਵਿਚ ਪੁੱਜ ਜਾਵਾਂਗਾ, ਅੱਜ ਛੇ ਦਿਨ ਹੋ ਗਏ ਨੇ, ਪਤਾ ਨਹੀਂ ਕਿੱਥੇ ਏ ਰਾਹ ਵਿਚ, ਮੌਸਮ ਐਡਾ ਖ਼ਰਾਬ ਏ । [ਦੋ ਪਾਸੇ

**ਹੱਥਾਂ ਵਿਚ ਸਿਰ ਫੜ ਕੇ ਬੈਠਣਾ**—ਉਦਾਸ ਤੇ ਨਿਮੋਝੂਣ ਹੋ ਕੇ ਬੈਠਣਾ ।

ਜੋ ਕੁਝ ਹੋਣਾ ਸੀ ਹੋ ਗਿਆ ; ਗੱਲ ਤੇ ਮੁੜਨੀ ਨਹੀਂ, ਇਸ ਲਈ ਹੱਥਾਂ ਵਿਚ ਸਿਰ ਫੜ ਕੇ ਇਸ ਤਰ੍ਹਾਂ ਬੈਠਣ ਦਾ ਕੀ ਲਾਭ ? [ਦੋ ਪਾਸੇ

**ਹਥਿਆਰ ਸੁੱਟ ਦੇਣੇ**—ਈਨ ਮੰਨ ਲੈਣੀ ।

ਕਾਂਗਰਸ ਦੇ ਵੱਡੇ ਵੱਡੇ ਨੇਤਾ—ਜਿਹੜੇ ਹੁਣ ਤੱਕ ਇਹੋ ਐਲਾਨ ਕਰਦੇ ਆਏ ਸਨ ਕਿ 'ਮਿਸਟਰ ਜਿਨਾਹ ਜਦ ਤੀਕ ਪਾਕਿਸਤਾਨ ਦਾ ਮੁਤਾਲਬਾ ਨਹੀਂ ਛੱਡਦਾ, ਤਦ ਤੀਕ ਅਸੀਂ ਉਸ ਨਾਲ ਕੋਈ ਗੱਲ ਕਰਨ ਨੂੰ ਤਿਆਰ ਨਹੀਂ ਹਾਂ' ਉਹਨਾਂ ਹੀ ਨੇਤਾਵਾਂ ਨੇ ਜਿਨਾਹ ਦੇ ਪੈਰਾਂ ਵਿੱਚ ਹਥਿਆਰ ਸੁੱਟ ਦਿੱਤੇ ਅਰਥਾਤ 'ਪਾਕਿਸਤਾਨੀ ਮੰਗ ਨੂੰ ਪਰਵਾਨ ਕਰ ਕੇ ਉਨ੍ਹਾਂ 'ਅਖੰਡ ਭਾਰਤ' ਦੇ ਨਾਹਰੇ ਨੂੰ ਸਦਾ ਲਈ ਦਫ਼ਨ ਕਰ ਦਿੱਤਾ ।

[ਖੂ. ਸੋ.

**ਹੱਥੀਂ ਛਾਵਾਂ ਹੋਣੀਆਂ** ਬਹੁਤ ਕਦਰ ਹੋਣੀ ; ਸਤਿਕਾਰ ਤੇ ਖ਼ਾਤਰ :

ਦੌਲਤ ਆਖੇ, ਜੱਗ ਦੀ ਮੈਂ ਕਾਰ ਚਲਾਵਾਂ,
ਜਿੱਧਰ ਜਾਵਾਂ, ਹੁੰਦੀਆਂ ਨੇ ਹੱਥੀਂ ਛਾਵਾਂ।
ਦਿੱਸਣ ਮੱਤੇ ਬਰਕਤਾਂ, ਜਦ ਜਾਇ ਖਲੋਵਾਂ,
ਉੱਲੂ ਬੋਲਣ ਲੱਗਦੇ, ਜੇ ਮੈਂ ਨ ਹੋਵਾਂ।
[ਚੰ. ਵਾ.

**ਹੱਥੀਂ ਪਾਉਣਾ**—ਲੜ ਪੈਣਾ।

ਹਾਂ ਬੇਪੇ ਜਰੀਏ, ਏਨ੍ਹਾਂ ਮੁੰਡਿਆਂ ਤੋਂ ਡਰੀਏ? ਏਹ ਵੇਖਾਂ! ਜਦੋਂ ਪਿਛਲੀ ਵਾਰੀ ਪਿਉ ਦੇ ਸਾਹਮਣੇ ਖਹਿਸਿਆ ਤੇ ਬੋਲਿਆ, ਮੇਰਾ ਤੇ ਕਾਲਜਾ ਧੜਕੇ ਤੇ ਸਾਰਾ ਸਰੀਰ ਬਰੀਅਰ ਥਰੀਅਰ ਕੰਬੇ ; ਆਖਾਂ ਕਿਤੇ ਹੱਥੀਂ ਨ ਪਵੇ। [ਸੁ.

**ਹੱਥੀਂ ਬੱਧੇ ਗ਼ੁਲਾਮ**—ਆਗਿਆਕਾਰ ਨੌਕਰ ; ਹੈਸਾਨਮੰਦ।

ਇਹ ਤਿੰਨ ਹਜ਼ਾਰ ਰੁਪਯਾ ਤੁਹਾਡੀ ਨਜ਼ਰ ਕਰਦੇ ਹਾਂ। ਤੁਸੀਂ ਕਬੂਲ ਕਰ ਲਓ ਤੇ ਸਾਡਾ ਰੋਮ ਰੋਮ ਖੁਸ਼ ਹੋ ਜਾਏ ਤੇ ਮਹਾਰਾਜ, ਬਾਕੀ ਉਮਰ ਭਰ ਦੇ ਹੱਥੀਂ ਬੱਧੇ ਗੁਲਾਮ ਆਂ। [ਸ਼. ਸ਼.

**ਹਥੇਲੀ ਵਿੱਚ ਖੁਰਕ ਹੋਣੀ**—ਚੈਨ ਨ ਆਉਣਾ।

ਫਿਰ ਉਹ ਕੁਝ ਵੱਡੀ ਹੋ ਗਈ ਤੇ ਸਾਰਾ ਦਿਨ ਘਰ ਅੰਞਾਣਿਆਂ ਨੂੰ ਕੁੱਟਦੀ ਰਹਿੰਦੀ। ਜਿਸ ਦਿਨ ਉਹ ਕਿਸੇ ਨੂੰ ਦੋ ਚਾਰ ਧੌਲੇ ਨ ਮਾਰ ਲੈਂਦੀ, ਉਹਦੀ ਹਥੇਲੀ ਵਿੱਚ ਖੁਰਕ ਹੁੰਦੀ ਰਹਿੰਦੀ। ਉਹਦਾ ਜੀਅ ਕਰਦਾ ਸੀ ਕਿ ਬੱਚਿਆਂ ਨੂੰ ਕੁੱਟ ਕੇ ਦੁੰਬਾ ਬਣਾ ਦੇਵੇ। [ਸਿ.

**ਹੱਥੋ ਹੱਥੀ ਕੰਮ ਕਰਨਾ**—ਬਹੁਤੇ ਜਣਿਆਂ ਨੇ ਮਿਲ ਕੇ ਥੋੜ੍ਹਾ ਥੋੜ੍ਹਾ ਕੰਮ ਵੰਡ ਲੈਣਾ ਤੇ ਤੁਰਤ ਮੁਕਾ ਲੈਣਾ।

ਸਰਦਾਰ ਮਸਤ ਹਾਥੀ ਵਾਂਗ ਝੂਮਦਾ ਝਾਮਦਾ ਘਰ ਨੂੰ ਤੁਰ ਪਿਆ। ਟਾਂਗੇ ਦਾ ਅਸਬਾਬ ਸਭ ਨੇ ਹੱਥੋ ਹੱਥੀ ਫੜ ਲਿਆ। ਇਕ ਦੋ ਬੋਰੇ ਸਨ, ਉਹ ਭੀ ਅਗਲਿਆਂ ਨੇ ਮੋਢਿਆਂ ਤੇ ਚੁੱਕ ਲਏ। ਡਿਉਢੀ ਤੇ ਨੈਣ ਬੂਹੇ ਅੱਗੇ ਪਾਣੀ ਦਾ ਘੜਾ ਤੇ ਤੇਲ ਦਾ ਭਾਂਡਾ ਲੈ ਕੇ ਖਲੋ ਗਈਆਂ। ਸਰਦਾਰ ਨੇ ਪੂਰੇ ਦਸ ਰੁਪਏ ਉਹਨਾਂ ਵਿਚ ਹੱਸ ਕੇ ਪਾ ਦਿੱਤੇ ਤੇ ਆਖਿਆ ਕਿ ਮੁੜ ਇਹ ਪਖੰਡ ਨਾਹ ਕਰਨਾ। [ਕੰਵਲ

**(ਕੋਈ ਚੀਜ਼) ਹੱਥੋਂ ਨਾ ਛੱਡਣਾ**—ਕਿਸੇ ਨੂੰ ਨਾ ਦੇਣੀ ; ਵਿਸਾਹ ਨਾ ਖਾਣਾ।

ਸ਼ਾਹ ਨੇ ਕਿਹਾ—ਰੁਪਏ ਦਾ ਅੱਜ ਕੱਲ ਮੁਸ਼ਕ ਨਹੀਂ ਲੱਭਦਾ ਕਿਤੇ। ਤੇਰੀ ਸਾਡੀ ਤੇ ਮੁੱਢੋਂ ਬਣੀ ਹੋਈ ਏ, ਇਸ ਲਈ ਕੱਢ ਕੇ ਤੇਰੀ ਝੋਲੀ ਪਾ ਦਿੱਤਾ ਏ। ਨਹੀਂ ਤੇ ਰੁਪਯਾ ਛੱਡਦਾ ਕੌਣ ਏ ਹੱਥੋਂ ਅੱਜ ਕਲ? ਮੈਂ ਫਤੇ ਸਿੰਘ ਨੂੰ ਮੋੜ ਦਿੱਤਾ। [ਸ਼. ਸ਼.

**ਹੱਥੋਂ ਜਾਣਾ ਜਾਂ ਹੱਥੋਂ ਨਿਕਲ ਜਾਣਾ**—ਬੇ-ਕਾਬੂ ਹੋ ਜਾਣਾ, ਵਸ ਵਿਚ ਨਾ ਰਹਿਣਾ।

"ਤੇਰੇ ਕੋਲ ਨਹੀਂ ਸੀ ਤੇ ਫਿਰ ਹੋਰ ਕਿੱਥੇ ਰਿਹਾ ਸੀ? ਬਸ ਲੱਗ ਗਿਆ ਪਤਾ। ਇਹ ਮੁੰਡਾ ਹੁਣ ਹੱਥੋਂ ਨਿਕਲਦਾ ਜਾਂਦਾ ਹੈ। ਪਰ ਕਰਾਂ ਕੀ, ਸ਼ਿੱਬੂ, ਭਰਦੀ ਮਾਰੀ ਹੁੱਤ ਨਹੀਂ ਕੱਢਦੀ।......" [ਮ. ਧ.

**ਹਥੋ ਪਥੇ ਪੈ ਜਾਣੀ**—ਘਾਬਰ ਜਾਣਾ।

ਸਰਦਾਰ ਜੀ ਨੂੰ ਹਥੋ ਪਥੇ ਪੈ ਗਈ। ਲੱਗੇ ਹੱਥ ਪੈਰ ਮਾਰਨ। ਸ਼ੀਸ਼ਾ ਲਾਇਆ ਤਾਂ ਪਾਰਾ ਨਾਰਮਲ ਤੋਂ ਕਿੰਨਾ ਉਤਾਂਹ ਚੜ੍ਹਿਆ ਹੋਇਆ ਸੀ, ਬੁੱਢੀ ਦਾ ਲੱਕ ਟੁੱਟ ਗਿਆ। "ਹਾਏ ਵੇ ਵੈਦਰਿਆ, ਮੈਂ ਕੀ ਵਿਗਾੜਿਆ ਸੀ ਤੇਰਾ। ਸਤਿਆਨਾਸ ਤੇਰੇ ਮਲੇਰੀਏ ਦਾ।" ਇਕ ਮੰਜੀ ਹੋਰ ਡਠ ਗਈ। [ਸਿ.

**ਹੱਥੋ ਪਾਈ ਤਕ ਨੌਬਤ ਪੁੱਜਣੀ**—ਘਸੁੰਨ ਮੁੱਕੀ ਹੋ ਪੈਣਾ।

ਕਈ ਵਾਰੀ ਇਸ ਮਾਰ ਤੋਂ ਦੁਖੀ ਹੋ ਕੇ ਸਹਿਲਾ ਪੜ੍ਹਨੋਂ ਇਨਕਾਰੀ ਵੀ ਹੋ ਬਹਿੰਦੀ, ਆਪੋ ਵਿੱਚ ਦੋਹਾਂ ਦੀ ਹੱਥੋ ਪਾਈ ਤੱਕ ਨੌਬਤ ਪਹੁੰਚ ਜਾਂਦੀ ਸੀ, ਪਰ ਸੰਧਿਆ ਤੋਂ ਪਹਿਲਾਂ ਪਹਿਲਾਂ ਹੀ ਉਹ ਦੋਵੇਂ ਕਿਸੇ ਨ ਕਿਸੇ ਬਹਾਨੇ ਇੱਕ ਦੂਜੇ ਨੂੰ ਬੁਲਾ ਲੈਂਦੇ। [ਫ਼. ਫ਼.

**ਹੱਦ ਕਰਨਾ**—ਕਮਾਲ ਕਰ ਵਿਖਾਉਣੀ।

ਤੂੰ ਤੇ ਯਾਰ ਹੱਦ ਕਰ ਦਿੱਤੀ ਹੈ। ਸਾਨੂੰ ਤੇ ਨਹੀਂ ਸੀ ਖ਼ਿਆਲ ਕਿ ਤੇਰਾ ਕਿਧਰੇ ਜ਼ਿਕਰ ਵੀ ਹੋਵੇਗਾ। ਪਰ ਤੂੰ ਤੇ ਅਵਲ ਰਹਿ ਗਿਓਂ। ਕਮਾਲ ਹੈ। [ਸਿ.

**ਹੱਦ ਟੱਪ ਜਾਣੀ**—ਦਸ਼ਾ ਅਸਹਿ ਹੋ ਜਾਣੀ, ਖਰਾਬੀ ਬਹੁਤ ਵੱਧ ਜਾਣੀ।

ਕੁਝ ਚਿਰ ਤਾਂ 'ਜਿਸ ਦੀ ਲਾਠੀ ਉਸ ਦੀ ਭੈਂਸ' ਵਾਲਾ ਸਿਲਸਲਾ ਚਲਦਾ ਰਿਹਾ—ਜਿਸ ਦੇ ਜੋ ਕਾਬੂ ਆ ਗਿਆ, ਉਹ ਉਸ ਦੇ ਪਿਉ ਦਾਦੇ ਦਾ, ਪਰ ਅਖ਼ੀਰ ਜਦ ਇਹ ਆਪਾ ਧਾਪੀ ਹੱਦ ਤੋਂ ਟੱਪ ਗਈ ਤਾਂ ਹਕੂਮਤ ਦੀ ਮਸ਼ੀਨਰੀ ਨੇ ਹਰਕਤ ਵਿੱਚ ਆਉਣਾ ਸ਼ੁਰੂ ਕੀਤਾ। [ਮ. ਧ.

**ਹੱਦ ਨੂੰ ਹੱਥ ਲਾ ਕੇ ਮੁੜਨਾ**—ਕਿਸੇ ਕੰਮ ਦੇ ਪਿੱਛੇ ਇਤਨਾ ਹੱਥ ਧੋ ਕੇ ਪੈ ਜਾਣਾ ਕਿ ਉਹ ਚੰਗਾ ਭੀ ਮਾੜਾ ਲੱਗਣ ਲੱਗ ਪਏ ।

'ਇਹ ਸਭ ਕੁਝ ਠੀਕ ਹੈ, ਸ਼ੀਲਾ ! ਪਰ ਇਹ ਭੀ ਕਦੇ ਸੋਚਿਆ ਜੇ ਕਿ ਅਸੀਂ ਤੁਸੀਂ ਆਪ ਭੀ ਤਾਂ ਅਮਲ ਨਹੀਂ ਕਰਦੀਆਂ । ਜਿਸ ਪਾਸੇ ਮੂੰਹ ਕਰਦੀਆਂ ਹਾਂ, ਹੱਦ ਨੂੰ ਹੱਥ ਲਾ ਕੇ ਮੁੜਨ ਵਾਲੀ ਗੱਲ ਕਰਦੀਆਂ ਹਾਂ । ਮੰਨਿਆ ਕਿ ਫ਼ੈਸ਼ਨ ਕਰਨਾ ਸਾਨੂੰ ਸਿਖਾਇਆ ਜਾਂਦਾ ਹੈ ; ਪਰ ਕੀ ਅਸੀਂ ਆਪਣੀ ਅਕਲ ਤੋਂ ਕੰਮ ਨਹੀਂ ਲੈ ਸਕਦੀਆਂ ? ਅਸੀਂ ਉਹੋ ਕੁਝ ਕਰੀਏ ਜੋ ਬਣ ਸਰ ਸਕੇ, ਤੇ ਸਭ ਪਾਸੇ ਕਾਵਾਂ-ਰੌਲੀ ਨਾ ਪਏ'—ਭਾਬੋ ਨੇ ਸ਼ੀਲਾਂ ਨੂੰ ਸਮਝਾਂਦਿਆਂ ਹੋਇਆ ਕਿਹਾ । [ਕੰਵਲ

**ਹੱਦ ਹੋ ਜਾਣੀ ਜਾਂ ਹੱਦ ਨੂੰ ਪਹੁੰਚ ਜਾਣਾ**—ਬਹੁਤ ਵਧੀਕੀ ਕਰਨੀ ।

ਜੋ (ਸ਼ਰਾਬੀ) ਆਪਣੀ ਹੱਦ ਨੂੰ ਪਹੁੰਚ ਜਾਂਦਾ ਹੈ ਉਸ ਨੂੰ ਮੌਤ ਪਟਕ ਦਿੰਦੀ ਹੈ, ਜਿਵੇਂ ਫੁਹਾਰੇ ਦਾ ਪਾਣੀ ਉਪਰ ਚੜ੍ਹ ਜਾਂਦਾ ਹੈ, ਫੇਰ ਨੀਚ ਨਿਵਾਣ ਨੂੰ ਹੀ ਡਿੱਗਦਾ ਹੈ । [ਚ. ਵ.

**(ਖ਼ਰਚ ਦਾ) ਹੱਦ ਬੰਨਾ ਨ ਹੋਣਾ**—ਬਹੁਤ ਵੱਧ ਖਰਚ ਹੋਣਾ ।

ਮਾਸੀ ਜੀ ! ਜੇ ਨਿੱਕੀਆਂ ਨਿੱਕੀਆਂ ਰਸਮਾਂ ਤੇ ਇੰਨੀ ਲੁੱਟ ਪੈਂਦੀ ਏ, ਤਾਂ ਸਾਰੇ ਕਾਜ ਖਰਚ ਦਾ ਤਾਂ ਕੁਝ ਹੱਦ ਬੰਨਾ ਹੀ ਨਹੀਂ ਹੋਣਾ । [ਨ. ਖਾਂ

**ਹੱਦ ਮੁਕਾ ਦੇਣੀ**—ਕਮਾਲ ਕਰ ਦੇਣਾ ।

ਇਹ ਵੇਖਣ ਨੂੰ ਭਾਵੇਂ ਮੁੰਡਾ ਜਿਹਾ ਹੈ ਪਰ ਹੈ ਗੁਣਾਂ ਦਾ ਗੁਥਲਾ । ਦਲੀਲ ਕਰਨ ਵੇਲੇ ਹੱਦ ਮੁਕਾ ਦੇਂਦਾ ਹੈ । ਉਸ ਨੂੰ ਬਹਿਸ ਕਰਦਿਆਂ ਸੁਣੋਗੇ ਤਾਂ ਤੁਹਾਡੀ ਰੂਹ ਖ਼ੁਸ਼ ਹੋ ਜਾਏਗੀ । [ਸ਼, ਸ਼.

**ਹੱਦਾਂ ਲਾਹ ਛੱਡਣੀਆਂ**—ਧੁਰ ਧਜ ਨਾਂਹ ਛੱਡਣਾ, ਵਿੱਤੋਂ ਪਰੇ ਕੰਮ ਵਿਖਾਣਾ ।

ਅੰਮ੍ਰਿਤ ਨੇ ਆਖਿਆ, 'ਡਾਕਟਰ ਦਾ ਜੀਵਨ ਸਰ-ਮੌਰ ਨਮੂਨੇ ਦਾ ਜੀਵਨ ਹੈ, ਜੇ ਮੇਰਾ ਭਰਾ ਉਸ ਨਮੂਨੇ ਤੇ ਚੱਲੇ, ਤਾਂ ਮੈਂ ਹੋਰ ਕੀਹ ਲੈਣਾ ਹੈ ?' ਬਾਬੂ ਨੇ ਕਿਹਾ, 'ਭੱਲੀਏ ! ਆਪਣਾ ਅੱਗਾ ਪਿੱਛਾ ਭੀ ਕੁਝ ਸੋਚਿਆ ਈ, 'ਸੋਚਣ ਦੀ ਕੇਹੜੀ ਗੱਲ ਏ ? ਡਾਕਟਰ ਕੋਈ ਭੁੱਖਾ ਪਿਆ ਮਰਦਾ ਏ ?' 'ਪਰ ਉਸ ਨੂੰ ਤਾਂ ਕੋਈ ਜ਼ਿਮੇਂਵਾਰੀ ਨਹੀਂ । ਕੱਲੀ ਜਾਨ ਹੈ ਜੋ ਮਰਜ਼ੀ ਪਿਆ ਕਰੇ ।'

'ਪਰ ਇਹ ਭੀ ਤਾਂ ਬਹਾਦਰੀ ਏ ਨਾ, ਪਈ ਖ਼ਰਚ ਦੇਣ ਵਾਲਾ ਭੀ ਕੋਈ ਨਾ ਹੋਵੇ, ਧਿਰ ਭੀ ਕੋਈ ਨਾ ਹੋਵੇ, ਤੇ ਫਿਰ ਇਨਸਾਨ ਇਤਨਾ ਪੜ੍ਹ ਜਾਏ, ਤੇ ਫੇਰ ਆਪਣੇ ਕੰਮ ਵਿਚ ਭੀ ਹੱਦਾਂ ਲਾਹ ਛੱਡੇ' ।

**ਹਨੇਰ ਆ ਚੱਲਣਾ**—ਬੜੀ ਬਿਪਤਾ ਆ ਪੈਣੀ ।

"......ਐਨੇ ਚਿਰ ਦਾ ਕੰਮ ਕਰਦਾ ਸੀ । ਅਖ਼ਬਾਰ ਵੀ ਕਹਿੰਦੇ ਓ ਉਸ ਦੇ ਮਜ਼ਮੂਨਾਂ ਕਰ ਕੇ ਅੱਗੇ ਨਾਲੋਂ ਦੂਣੀ ਛੱਪਣ ਲੱਗ ਪਈ ਏ । ਜੇ ਪੰਜ ਦਸ ਰੁਪਈਏ ਵਧਾ ਦੇਂਦੇ ਤਾਂ ਕਿੱਧਰ ਦਾ ਹਨੇਰ ਆ ਚਲਿਆ ਸੀ । ਜੇ ਚਲਾ ਗਿਆ ਤਾਂ ਬੈਠੇ ਰੋਵੋਗੇ ਕਰਮਾਂ ਨੂੰ ।"

[ਫ਼. ਫ਼.

**ਹਨੇਰ ਸਾਈਆਂ ਦਾ**—ਬੜਾ ਜ਼ੁਲਮ ਹੋਇਆ ।

ਮੇਰੀ ਜਾਇਦਾਦ ਗਈ ਤੇ ਜਾਨ ਮੇਰੀ ਪਹਿਲੋਂ ਗਈ । ਹਾਇ ਓਏ ਹਨੇਰ ਸਾਈਂ ਦਾ ! ਤਰਲਿਆਂ ਨਾਲ ਦਮੜੀ ਦਮੜੀ ਜੋੜੀ ਸੀ ; ਮਹਾਰਾਜ ਮੇਰੀ ਜਾਨ ਵੀ ਲੈ ਲਓ । [ਸ਼. ਸ਼.

**ਹਨੇਰ ਹੋਣਾ ਜਾਂ ਪੈ ਜਾਣਾ**—ਜ਼ੁਲਮ ਹੋ ਗਿਆ ; ਅਨਹੋਣੀ ਹੋ ਗਈ ।

ਬੜਾ ਹਨੇਰ ਹੋਇਆ ਭਈ, ਅਸੀਂ ਨਹੀਂ ਜਾਣਦੇ ਸਾਂ ਪਈ ਏਡਾ ਪਰਾਕਮੀ ਬਾਹ ਕਦੀ ਆਤਰ ਹੋਣ ਲੱਗਾ ਏ । ਆਤਰ ਜਿਹਾ ਆਤਰ । ਉਹਦੇ ਤੇ ਭਾਂਡੇ ਟੀਂਡੇ ਤੀਕਰ ਕੁਰਕ ਹੋ ਗਏ ਨੇ । [ਸ਼, ਸ਼.

**ਹਨੇਰ ਮਚਾਉਣਾ**—ਬਹੁਤ ਵਧੀਕੀ ਕਰਨੀ ।

ਪੰਤੂ ਕੋਈ ਦੋ ਸੌ ਵਰ੍ਹਿਆਂ ਤੋਂ ਤਾਂ ਉਹ ਹਨੇਰ ਮਚਾਇਆ ਕਿ ਲੜਾਈਆਂ ਭਾਜੜਾਂ ਤੇ ਲੁੱਟਾਂ ਨਾਲ ਪਰਜਾ ਦਾ ਨੱਕ ਵਿਚ ਦੰਮ ਆ ਗਿਆ । [ਹੰ, ਵ.

**ਹਨੇਰ ਮਾਰਨਾ**—ਬਹੁਤ ਮਾੜਾ ਕੰਮ ਕਰਨਾ ।

ਸਲੀਮਾ ਸਹਿਮੀ ਹੋਈ ਉਸ ਦੇ ਕੋਲ ਆ ਕੇ ਫੇਰ ਬੋਲੀ, "ਵੇ ਵੀਰਾ, ਏਹ ਕੀਹ ਹਨੇਰ ਮਾਰਨ ਲੱਗਾ ਏਂ, ਹੋਰ ਲੱਗਾ ਏਂ ਸਾਨੂੰ ਬੰਨ੍ਹਾਉਣ ।"

[ਗਰੀਬ ਦੀ ਦੁਨੀਆਂ

**ਹੰਨੇ ਹੰਨੇ ਮੀਰ ਹੋਣਾ**—ਹਰ ਇਕ ਦਾ ਚੌਧਰੀ ਬਣ ਬਹਿਣਾ ।

ਹੁਣ ਤੇ ਕੌਮ ਵਿਚ ਹੰਨੇ ਹੰਨੇ ਮੀਰੀ ਹੋ ਗਈ ਹੈ । ਕੋਈ ਕਿਸੇ ਦੀ ਸੁਣਦਾ ਈ ਨਹੀਂ । ਕੋਈ ਜਥੇਬੰਦੀ ਨਹੀਂ । ਹਰ ਇਕ ਆਪਣੀ ਹਉਮੈ ਵਿਚ ਹੀ ਮਸਤ ਹੈ । [ਸੰ.

**ਹੰਨੇ ਜਾਂ ਬੰਨੇ ਕਰਨਾ**—ਦੋ ਟੁੱਕ ਫ਼ੈਸਲਾ ਕਰਨਾ ।

ਜਿਸ ਰਾਇ ਸਾਹਿਬ ਲਈ ਮਜ਼ਦੂਰਾਂ ਦੇ ਦਿਲ, ਨਫ਼ਰਤ ਨਾਲ ਭਰੇ ਪਏ ਸਨ ਉਸ ਦੇ ਨੌਜਵਾਨ ਪੁੱਤਰ ਦੇ ਕਦਮਾਂ ਤੇ ਇਹ ਸਾਰੇ ਦਿਲ ਆ ਮੁਹਾਰੇ ਪਏ ਡੁਲ੍ਹਦੇ ਸਨ । ਪਿਕਟਿੰਗ ਅਜੇ ਤੀਕ ਜਾਰੀ ਸੀ ਸਭ ਮਜ਼ਦੂਰਾਂ ਨੇ ਹੰਨੇ ਜਾਂ ਬੰਨੇ ਕਰਨ ਵਾਲੀ ਠਾਣ ਲਈ ਸੀ । [ਗ਼ਰੀਬ ਦੀ ਦੁਨੀਆਂ

**ਹਨੇਰਾ ਹੋ ਜਾਣਾ**—ਕਹਿਰ ਆ ਜਾਣਾ ; ਬਹੁਤ ਵੱਡੀ ਘਟਨਾ (ਭੈੜੀ ਘਟਨਾ) ਵਾਪਰਨੀ ।

ਸੁਰਜੀਤ ਦੀ ਕੁੜੀ ਦੀਆਂ ਸਹੇਲੀਆਂ ਸਾਡੀਆਂ ਭੈਣਾਂ ਸਮਾਨ ਨੇ । ਜੇ ਸਾਡੀ ਓਹਨਾਂ ਮੇਲ ਤੇ ਖ਼ਾਤਰ ਕਰ ਦਿੱਤੀ ਤਾਂ ਕੀ ਹਨੇਰ ਹੋ ਜਾਏਗਾ ? ਸਾਡੇ ਮਨ ਵਿਚ ਕੋਈ ਸ਼ਰਾਰਤ ਨਹੀਂ । [ਬੂਹੇ ਬੈਠੀ ਧੀ

**(ਜੀਵਨ ਦਾ) ਹਨੇਰਾ ਪੱਖ ਦਸਣਾ**—ਔਗੁਣ ਦਸਣੇ ; ਮਾੜੀਆਂ ਗਲਾਂ ਦਸਣੀਆਂ ।

ਨਾਨਕ ਸਿੰਘ, ਪੰਜਾਬੀ ਲਿਖਾਰੀ ਦਾ ਇਹ ਬੜਾ ਦਾਹਵਾ ਹੈ ਕਿ ਜਿੱਥੇ ਵਡੇ ਵਡੇ ਡਿਗਰੀਦਾਰ, ਆਪਣੇ ਜੀਵਨ ਦਾ ਹਨੇਰਾ ਪੱਖ ਦਸਣੋਂ ਕੰਨੀ ਕਤਰਾਂਦੇ ਹਨ ਓਥੇ ਸਭਿਆਚਾਰਾਂ ਦਾ ਇਹ ਮੁਰੀਦ, ਆਪਣੇ ਲਈ ਔਗੁਣਾਂ ਦਾ ਧਮਾਲ ਪਾਉਂਦਾ ਹੈ । ਔਗੁਣ ਨੂੰ ਔਗੁਣ ਦੀ ਸ਼ਕਲ ਵਿਚ ਰਖਦਾ ਹੈ । [ਸਾਹਿਤ ਸਮਾਚਾਰ

**ਹਨੇਰੇ ਵਿੱਚ ਹੋਣਾ**—ਪਤਾ ਨਾ ਹੋਣਾ ।

ਇਤਨਾ ਉਸ ਦੀ ਸਮਝ ਵਿੱਚ ਆ ਗਿਆ ਕਿ ਪੁੱਤਰ ਬਾਰੇ ਉਹ ਕੋਈ ਸ਼ਿਕਾਇਤ ਲੈ ਕੇ ਬੈਠੀ ਹੈ, ਪਰ ਕੀ ਸ਼ਿਕਾਇਤ ? ਇਸ ਬਾਰੇ ਉਹ ਅਜੇ ਤੀਕ ਹਨੇਰੇ ਵਿਚ ਸੀ । [ਮ. ਧ.

**ਹਨੇਰੇ ਵਿਚ ਢੀਮ ਸੁਟਣੀ**—ਅੰਦਾਜ਼ਾ ਲਾਣ ਦਾ ਯਤਨ ਕਰਨਾ ।

ਕਿਸੇ ਨੂੰ ਵੀ ਠੀਕ ਗਲ ਦਾ ਪਤਾ ਨਹੀਂ, ਸਾਰੇ ਹੀ ਹਨੇਰੇ ਵਿਚ ਢੀਮਾਂ ਸੁਟਣ ਲਗੇ ਪਏ ਹਨ ਤੇ ਥਾਹ ਲਾਣਾ ਚਾਹੁੰਦੇ ਹਨ ਕਿ ਹੋਇਆ ਕੀ ਹੈ ? [ਸੰ.

**ਹਫੜਾ ਦਫੜੀ ਮਚਾ ਦੇਣੀ**—ਘਬਰਾਹਟ ਪਾ ਦੇਣੀ ।

ਸ਼ੰਕਰ ਦੀ ਗ੍ਰਿਫ਼ਤਾਰੀ ਨੇ ਮਜ਼ਦੂਰ ਹਲਕੇ ਵਿੱਚ ਹਫੜਾ ਦਫੜੀ ਮਚਾ ਦਿੱਤੀ । ਵਿਚਾਰੇ ਕਮਰ ਦੀਨ ਦਾ ਤਾਂ ਮਾਨੋ ਲੱਕ ਹੀ ਟੁੱਟ ਗਿਆ । [ਗ਼ਰੀਬ ਦੀ ਦੁਨੀਆਂ

**ਹਬਾ ਤਬਾ ਕਰਨਾ**—ਕੋਸਣਾ ।

(ਕਹਾਣੀ ਪੜ੍ਹਨ) ਬਦਲੇ ਮਾਰ ਭੀ ਖਾਧੀ, ਸਾਰੀ ਦਿਹਾੜੀ ਭੁੱਖੀ ਭਾਣੀ ਭੀ ਰਹੀ । ਭਾਈਏ ਹੁਰਾਂ ਅੱਗੋ ਰਾਈ ਦਾ ਪਹਾੜ ਬਣਾ ਕੇ ਦੱਸਿਆ ਸੂ । ਉਹ ਵੀ ਮੈਨੂੰ ਹੀ ਹਬਾ ਤਬਾ ਕਰਨ ਲੱਗੇ । [ਫ. ਫ.

**ਹੰਭਲਾ ਮਾਰਨਾ**—ਤੇਜ਼ੀ ਤੇ ਫੁਰਤੀ ਨਾਲ ਕੰਮ ਕਰਨਾ ।

ਬਾਬਾ ! ਰਾਹੋਂ ਲਾਂਭੇ ਹੋ ਜਾ,
ਜਾਂ ਨਵਿਆਂ ਦੇ ਨਾਲ ਖਲੋ ਜਾ ।
ਪਿਛਲੀਆਂ ਲਹਿਰਾਂ ਕਿੱਥੇ ਗਈਆਂ,
ਇਹ ਹੁਣ ਹੰਭਲੇ ਮਾਰਨ ਪਈਆਂ,
ਅਗਲੀਆਂ ਹੋਰ ਤਿਆਰ,
ਸਮੇਂ ਦੀ ਨਦੀਓਂ ਨਵੀਂ ਬਹਾਰ ।
[ਕੇ. ਕਿ.

**ਹਰ ਫਨ ਮੌਲਾ**—ਹਰੇਕ ਕੰਮ ਵਿਚ ਉਸਤਾਦ ।

ਹੁਣ ਜੇਹੜਾ ਕੰਮ ਬਾਕੀ ਸੀ, ਉਹ ਰਹਿ ਗਿਆ ਇਹ ਸੋਚਣਾ ਕਿ ਕਿਸ ਤਰ੍ਹਾਂ ਇਸ ਦਾ ਮੁੱਢ ਬੰਨ੍ਹਿਆ ਜਾਵੇ ਤੇ ਕੇਹੜੇ ਢੰਗ ਨਾਲ ਉਰਵਸ਼ੀ ਦੀ ਮਾਂ ਤੀਕ ਰਸਾਈ ਹੋਵੇ, ਪਰ ਇਸ ਬਾਰੇ ਬਹੁਤ ਫ਼ਿਕਰ ਦੀ ਉਸ ਨੂੰ ਲੋੜ ਨਹੀਂ ਸੀ, ਜਦ ਕਿ ਜੱਗੇ ਵਰਗਾ ਹਰ ਫ਼ਨ ਮੌਲਾ ਉਸ ਦੇ ਕੋਲ ਸੀ । [ਗੰ. ਸ਼.

**ਹਰ ਮਸਾਲੇ ਪਿਪਲਾ ਮੂਲ**—ਹਰ ਕੰਮ ਦੀ ਥੋੜ੍ਹੀ ਬਹੁਤ ਜਾਚ ਹੋਣੀ ।

ਦੁਨੀਆਂ ਵਿਚ ਪੜ੍ਹਾਕੂਆਂ ਤੇ ਘੋਟੇ ਲਾਉਣ ਵਾਲਿਆਂ ਤੇ ਡਿਗਰੀਦਾਰਾਂ ਦੀ ਓਨੀਂ ਮੰਗ ਨਹੀਂ ਜਿਨੀ ਚੰਗੇ ਜਥੇ ਵਾਲੇ ਸਿਆਣੇ ਹਰ ਮਸਾਲੇ ਪਿਪਲਾ ਮੂਲ ਕੰਮ ਕਰੂ ਬੰਦਿਆਂ ਦੀ ਲੋੜ ਹੈ । [ਜੀਵਨ ਨੀਤੀ

**ਹਰਨ ਹੋ ਜਾਣਾ**—ਨਸ ਜਾਣਾ ।

ਚੋਰ ਦੇ ਪੈਰ ਨਹੀਂ ਹੁੰਦੇ । ਮੈਨੂੰ ਆਂਦਿਆਂ ਵੇਖ ਕੇ ਹੀ ਉਹ ਹਰਨ ਹੋ ਗਿਆ । ਨਾ ਮੈਂ ਪਿਛੇ ਦੌੜਨ ਜੋਗਾ ਸਾਂ ਤੇ ਨਾ ਹੀ ਮੈਨੂੰ ਉਦੋਂ ਪਤਾ ਲਗਾ ਕਿ ਉਹ ਇਥੋਂ ਕੁਝ ਚੁਕ ਕੇ ਲੈ ਗਿਆ ਹੈ । [ਸੰ.

**ਹਰਫ਼ ਆਉਣਾ**—ਦੂਸ਼ਣ ਲੱਗਣਾ, ਬਦਨਾਮੀ ਹੋਣੀ ।

ਬਸ ਮੈਨੂੰ ਹੁਣ ਤੋਂ ਹੀ ਸੋਚ ਛੱਡਣਾ ਚਾਹੀਦਾ ਹੈ, ਕਿ ਕੀਹ ਬਿਆਨ ਦੇਣੇ ਹਨ—ਅਜੇਹੇ ਸੁਚੱਜੇ ਢੰਗ ਨਾਲ, ਕਿ ਜਿਸ ਕਰਕੇ ਮੇਰੇ ਉਤੇ ਕੋਈ ਹਰਫ਼ ਨਾ ਆ ਸਕੇ । [ਫ. ਫ.

**(ਨੀਂਦਰ ਜਾਂ ਭੁੱਖ) ਹਰਾਮ ਹੋਣਾ ਜਾਂ ਹਰਾਮ ਕਰ ਦੇਣਾ**—ਨੀਂਦਰ ਭੁੱਖ ਮੁੱਕ ਜਾਣਾ ਜਾਂ ਮੁਕਾ ਦੇਣਾ, ਚਿੰਤਾ ਲਾ ਦੇਣੀ, ਕਿਸੇ ਨੂੰ ਪਰੇਸ਼ਾਨ ਕਰ ਦੇਣਾ ।

ਅੱਜ ਪੈਸੇ ਦੀ ਕੋਲ ਘਾਟ ਨਹੀਂ, ਪਰ ਜ਼ਿੰਦਗੀ ਤੇ ਮੌਤ ਦੇ ਵਿਚਕਾਰ ਲਟਕ ਰਿਹਾ ਸੀ । ਤਦੋਂ ਉਸ ਕੋਲ ਪੈਸਾ ਨਹੀਂ ਸੀ, ਪਰ ਅੱਜ ਉਸ ਦੀ ਆਤਮਾ ਪੀੜਤ ਹੈ । ਜਿਸ ਦਿਨ ਦਾ ਉਹ ਆਤਮਾ ਉਸ ਦੇ ਅੰਦਰ ਇੱਕ ਨਵੀਂ ਚੋਟ ਲਾ ਗਿਆ ਹੈ, ਉਸ ਦੀ ਨੀਂਦਰ ਤੇ ਭੁੱਖ ਹਰਾਮ ਹੋ ਰਹੀ ਹੈ । [ਚਿਤ੍ਰਕਾਰ

ਮੈਂ ਮਨਸੂਰ ਨੂੰ ਦਿਲੋਂ ਪਿਆਰ ਕਰਦੀ ਸਾਂ ਜਿਵੇਂ ਛੋਟੇ ਭਰਾ ਜਾਂ ਪੁੱਤਰ ਨੂੰ ਕਰੀਦਾ ਹੈ । ਉਸ ਦੀ ਜ਼ਰਾ ਜਿੰਨੀ ਤਕਲੀਫ਼ ਮੇਰੀ ਭੁੱਖ ਤੇ ਨੀਂਦਰ ਹਰਾਮ ਕਰ ਦੇਂਦੀ ਸੀ । [ਮ. ਧ.

**ਹੱਲਾ-ਸ਼ੇਰੀ ਦੇਣੀ**—ਹੌਸਲਾ ਵਧਾਣਾ, ਚੁੱਕ ਦੇਣੀ ।

ਸਕੂਲ ਦੀਆਂ ਤਿੰਨ ਘੰਟੀਆਂ ਭੀ ਨਹੀਂ ਮੁੱਕੀਆਂ ਸਨ ਕਿ ਹੁਕਮ ਆ ਗਿਆ ਲੌ ਅੱਜ ਤੀਸਰੀ ਘੰਟੀ ਵੱਜਣ ਤੇ ਸਕੂਲ ਵਿਚ ਛੁੱਟੀ ਹੋ ਜਾਇਗੀ, ਤਾਂ ਕਿ ਵਿੱਦਿਆਰਥੀ ਹਾਕੀ ਦਾ ਮੈਚ ਵੇਖ ਸਕਣ, ਤੇ ਉਥੇ ਆਪਣੇ ਸਕੂਲ ਦੀ ਟੀਮ ਨੂੰ ਹੱਲਾ-ਸ਼ੇਰੀ ਦੇਣ ।
[ਜੀਵਨ ਗੁੰਝਲ

**ਹਵਾ ਹੀ ਉਲਟੀ ਚੱਲ ਪੈਣੀ**—ਮਾੜਾ ਰਿਵਾਜ ਚੱਲ ਪੈਣਾ ।

ਮੈਂ ਅੱਜ ਤੱਕ ਆਪਣੇ ਮਜ਼ਦੂਰਾਂ ਨੂੰ ਕਦੇ ਕਿਸੇ ਗੱਲ ਦੀ ਸ਼ਿਕਾਇਤ ਦਾ ਮੌਕਾ ਨਹੀਂ ਦਿੱਤਾ, ਪਰ ਅੱਜ ਕਲ ਹਵਾ ਹੀ ਕੁਝ ਐਸੀ ਉਲਟੀ ਚੱਲ ਪਈ ਏ ਕਿ ਕੁਝ ਪੁੱਛੋ ਈ ਨਾ । [ਗ਼ਰੀਬ ਦੀ ਦੁਨੀਆਂ

**ਹਵਾ ਹੋ ਜਾਣਾ**—ਨਸ ਜਾਣਾ ; ਤੇਜ਼ ਦੌੜ ਜਾਣਾ ; ਲੋਪ ਹੋ ਜਾਣਾ ।

ਸੁਰੇਸ਼ ਪੱਕਾ ਹਿੰਦੂ ਸਮਾਜੀ ਸੀ ਤੇ ਜਦੋਂ ਉਹ ਅਚਲਾ ਬ੍ਰਹਮੂ ਸਮਾਜੀ ਲੜਕੀ ਦੇ ਹੱਥ ਦਾ ਖਾਣ ਲਈ ਮੰਨ ਗਿਆ ਤੇ ਉਸ ਨੇ ਕਿਹਾ ਕਿ ਆਪ ਦੇ ਹੱਥ ਦਾ ਖਾਣ ਤੋਂ ਮੈਨੂੰ ਘਿਰਣਾ ਆਵੇਗੀ ਇਹ ਤੁਹਾਨੂੰ ਕਿਸ ਤਰ੍ਹਾਂ ਸਮਝ ਆਈ । ਅਚਲਾ ਨੇ ਜਵਾਬ ਦਿਤਾ 'ਏਹੋ ਸਮਝਣਾ ਤਾਂ ਸੁਭਾਵਿਕ ਏ ਸੁਰੇਸ਼ ਬਾਬੂ ! ਆਪ ਜਿਹੇ ਇਕ ਉਰੀ ਸ਼ਖਸੀਅਤ ਆਦਮੀ ਦੇ ਹਮੇਸ਼ਾਂ ਤੋਂ ਚਲੇ ਆਏ ਸਮਾਜਿਕ ਸੰਸਾਰਿਕ ਖ਼ਿਆਲ ਅਚਾਨਕ ਇਕ ਹੀ ਦਿਨ ਵਿਚ ਬਿਨਾਂ ਕਿਸੇ ਕਾਰਨ ਦੇ ਹਵਾ ਹੋ ਜਾਣਗੇ, ਇਹ ਗਲ ਸੋਚਣੀ ਕੀ ਸੁਭਾਵਿਕ ਏ ? [ਚਿਖਾ

**ਹਵਾ ਤੱਕ ਨਾ ਨਿਕਲਣਾ**—ਕਿਸੇ ਗੱਲ ਦਾ ਬਿਲਕੁਲ ਭੇਤ ਨ ਨਿਕਲਣਾ ।

ਮੁੰਡੇ ਨੂੰ ਘਰੋਂ ਨੱਸਿਆਂ ਅਜ ਦਸ ਦਿਨ ਹੋ ਗਏ ਹਨ ਪਰ ਇਨ੍ਹਾਂ ਨੇ ਹਵਾ ਤੱਕ ਨਹੀਂ ਨਿਕਲਣ ਦਿੱਤੀ । ਅਜ ਸਬਬ ਨਾਲ ਮੈਂ ਪੁੱਛ ਬੈਠਾ ਤੇ ਕੁਝ ਪਤਾ ਲਗਾ । [ਸੈ.

**ਹਵਾ ਦੇ ਘੋੜੇ ਸਵਾਰ ਹੋਣਾ ਜਾਂ ਚੜ੍ਹਨਾ**—ਹੈਂਕੜ ਵਿਚ ਹੋਣਾ ।

ਨਵਾਬ ਖ਼ਾਨ ਦੁਨੀਆਂ ਵਿਚ ਨਾਮ ਖੱਟਣ ਲਈ ਹਵਾ ਦੇ ਘੋੜੇ ਸਵਾਰ ਹੋਇਆ ਤੇ ਆਪਣੇ ਵਿਤੋਂ ਵਧ ਵਿਆਹ ਤੇ ਖ਼ਰਚ ਕੀਤਾ । ਦੋ ਦਿਨ ਵਾਹਵਾ ਹੋ ਗਈ । [ਨ. ਖ਼ਾ.

**ਹਵਾ ਨਾਲ ਗੱਲਾਂ ਕਰਨੀਆਂ**—(ਘੋੜੇ ਆਦਿਕ ਦਾ) ਬਹੁਤ ਹੀ ਤੇਜ਼ ਦੌੜਨਾ ।

ਸ਼ਸ਼ੀ ਹਸਦਿਆਂ ਹਸਦਿਆਂ ਦੋ ਹੱਥਾਂ ਨਾਲ ਆਪਣੀ ਸਾੜ੍ਹੀ ਉਤਾਂਹ ਨੂੰ ਚੁਕਦਿਆਂ ਝੱਟ ਕਰਦੀ ਵਿਕਟੋਰੀਆ ਵਿਚ ਮਨਮੋਹਨ ਦੇ ਨਾਲ ਜੁੜ ਕੇ ਬਹਿ ਗਈ । 'ਸ਼ਸ਼ੀ ਜ਼ਰਾ ਪਰ੍ਹੇ ਹੋ ਕੇ ਬੈਠ ਨਾ, ਵੇਖਾਂ ਕਿੰਨੀ ਗਰਮੀ ਏ'—ਮਨਮੋਹਨ ਨੇ ਆਖਿਆ । 'ਹੱਛਾ ਨਵਾਬ ਸਾਹਿਬ ! ਵਿਕਟੋਰੀਆ ਮੇਰੀ ਏ ਕਿ ਤੁਹਾਡੀ ? ਮੇਹਰਬਾਨੀ ਕਰ ਕੇ ਥੱਲੇ ਉਤਰ ਜਾਓ ਤੇ ਲੈਫ਼ਟ ਰਾਈਟ ਕਰੋ, ਕਪਤਾਨ ਸਾਹਿਬ !' ਸ਼ਸ਼ੀ ਨੇ ਉੱਤਰ ਦਿੱਤਾ । ਦੋਹਾਂ ਦਿਲਾਂ ਵਿਚ ਕੋਲ ਕੋਲ ਬੈਠਿਆਂ ਢੁੰਡੀਆਂ ਵੱਜ ਰਹੀਆਂ ਸਨ । ਇਤਨੇ ਨੂੰ ਕੋਚਵਾਨ ਨੇ ਲਗਾਮ ਢਿੱਲੀ ਛੱਡ ਕੇ ਸ਼ਸ਼ਕਾਰਿਆ ਤੇ ਘੋੜਾ ਹਵਾ ਨਾਲ ਗੱਲਾਂ ਕਰਨ ਲਗ ਪਿਆ । [ਪੰਜਾਬੀ ਸਾਹਿੱਤ

**ਹਵਾ ਨੂੰ ਸੋਟੇ ਮਾਰਨਾ**—ਊਲ ਜਲੂਲ ਬੋਲਣਾ ।

ਕਿਉਂ ਐਵੇਂ ਤਿਹਾ ਹੋਇਆਂ ਏਂ ਹਵਾ ਨੂੰ ਸੋਟੇ ਮਾਰਨ, ਗੱਲ ਕਿਸੇ ਦੀ ਕਰੀ ਦੀ ਏ, ਤੇ ਏਹਨੂੰ ਐਵੇਂ ਚੰਡਾਲ ਚੜ੍ਹ ਜਾਂਦਾ ਏ । [ਮ: ਧ:

**ਹਵਾ ਬੱਝਣੀ**—ਜ਼ਾਹਰਾ ਫੂਕਾ ਫਾਕੀ ਹੋਣੀ, ਸ਼ਾਨ ਬੱਝਣੀ ।

ਲਿਸ਼ਕ-ਪੁਸ਼ਕ, ਮਲੂਕੀ ਤੇ ਨਾਜ਼ ਨਖਰੇ,
ਵਿੰਨ੍ਹੀ ਜਾਂਦੀ ਹੈ ਬਾਂਕੀ ਅਦਾ ਤੇਰੀ,
ਖਾ ਖਾ ਵੱਢੀਆਂ ਵਧੇ ਹੋਏ ਮੋਟ ਵਾਂਗਰ,
ਬੱਝੀ ਹੋਈ ਹੈ ਸੋਹਣੀ ਹਵਾ ਤੇਰੀ ।
[ਚੌ. ਵਾ.

**ਹਵਾ ਬਦਲਣੀ**—ਵਿਚਾਰ, ਹਾਲਾਤ ਤੇ ਸੁਭਾ ਬਦਲ ਜਾਣੇ ।

ਮਲੂਮਾਂ ਲਾ ਲਾ ਵਕਤ ਨੇ ਠੰਢੇ ਕੀਤੇ ਘਾ,
ਝੁਲ੍ਹੇ ਸ਼ਾਹੀ ਪਿਆਰ ਦੇ ਬਦਲੀ ਗਏ ਹਵਾ ।
[ਨੂਰ ਜਹਾਨ

**(ਕਿਸੇ ਚੀਜ਼ ਨੂੰ) ਹਵਾ ਲਾਉਣੀ**—ਪਰਗਟ ਕਰਨਾ, ਬਾਹਰ ਕਢਣਾ ; ਦਸਣਾ ।

ਇਹ ਨਾਸੂਰ ਅੰਦਰ ਅੰਦਰ ਪਿਆ ਪੱਕੇ,
ਹੁਕਮ ਲਾਉਣ ਦਾ ਇਸ ਨੂੰ ਹਵਾ ਕੋਈ ਨਹੀਂ ।
[ਵਿਦਨਵਾੜੀ

**ਹਵਾ ਵਗ ਜਾਣੀ**—ਬਹੁਤ ਮਾਤ੍ਰਾ ਅਸਰ ਪੈ ਜਾਣਾ, ਹਰ ਪਾਸੇ ਫੈਲ ਵਰਤ ਜਾਣਾ ।

ਥਾਂ ਥਾਂ ਟੋਲੀਆਂ ਬਣੇ ਲੋਕੀਂ ਮੂੰਹ ਜੋੜ ਜੋੜ ਗੱਲਾਂ ਕਰ ਰਹੇ ਸਨ, ਦੰਗੇ ਫ਼ਸਾਦ ਦੇ ਬੱਦਲ ਹਰ ਪਾਸੇ ਛਾਏ ਹੋਏ ਸਨ । ਉਹ ਹੈਰਾਨ ਸੀ—ਇਤਨੀ ਛੇਤੀ ਇਹ ਕਿਹੋ ਜੇਹੀ ਹਵਾ ਵਗ ਗਈ । ਮਜ਼੍ਹਬੀ ਫੂਤ ਚੁਟਕੀ ਮਾਰਨ ਦੀ ਢਿੱਲ ਵਿਚ ਹੀ ਆਪਣਾ ਤਾਂਡਵ ਨਾਚ ਨੱਚ ਕੇ ਮਨੁੱਖਾਂ ਨੂੰ ਹੈਵਾਨ ਬਣਾ ਸਕਦਾ ਹੈ ।

[ਗ਼ਰੀਬ ਦੀ ਦੁਨੀਆਂ

**ਹਵਾ ਵਿੱਚ ਉਡਾ ਦੇਣਾ**—ਨਾਸ ਕਰ ਦੇਣਾ, ਮੁਕਾ ਦੇਣਾ ।

ਉਸ ਦਾ ਵੱਸ ਚੱਲਦਾ ਤਾਂ ਉਹ ਇੱਕੋ ਝਪਟੇ ਨਾਲ ਏਹੋ ਜੇਹੀਆਂ ਤੰਦਾਂ ਤੋੜ ਕੇ ਰੱਖ ਦੇਂਦੀ—ਉਹ ਉਸ ਕੰਗਲੇ ਟੀਚਰ ਨੂੰ ਚੁਟਕੀ ਵਿੱਚ ਮਸਲ ਕੇ ਹਵਾ ਵਿੱਚ ਉਡਾ ਦੇਂਦੇ । [ਗੀ. ਸ਼.

**ਹਵਾਈ ਕਿਲ੍ਹੇ**—ਮਨੋ-ਕਲਪਿਤ ਗੱਲਾਂ ।

ਮੰਤ੍ਰ ਇਕ ਸਾਧਨ ਹੈ ਜਿਸ ਦੀ ਤਾਸੀਰ ਖ਼ਾਸ ਵਿਧੀ ਤੇ ਨੇਮ ਪੂਰੇ ਹੋਣ ਤੇ ਮਾਂਦਰੀ ਦੇ ਅੰਦਰ ਆਪ ਹੀ ਪੈਦਾ ਹੋ ਜਾਂਦੀ ਹੈ । ਪਹਿਲੇ ਪਹਿਲੇ ਮੈਂ ਇਸ ਗੱਲ ਨੂੰ ਇਕ ਹਵਾਈ ਕਿਲ੍ਹਾ ਹੀ ਸਮਝਦਾ ਸਾਂ, ਤੇ ਮੰਤ੍ਰਾਂ ਦੀਆਂ ਗੱਲਾਂ ਬਾਤਾਂ ਸੁਣ ਕੇ ਪਰੀਆਂ ਦੇ ਕਿੱਸੇ ਕਹਾਣੀਆਂ ਖ਼ਿਆਲ ਕਰਦਾ ਸਾਂ । ਨਿਸਚਾ ਨਹੀਂ ਸੀ ਬੱਝਦਾ, ਪਰ ਹੱਡ-ਬੀਤੀਆਂ ਨੇ ਹੁਣ ਮੇਰੇ ਸਾਰੇ ਸ਼ੱਕ ਦੂਰ ਕਰ ਦਿੱਤੇ ਹਨ । [ਕੰਵਲ

**ਹਵਾਈ ਕਿਲ੍ਹੇ ਉਸਾਰਨੇ**—ਫ਼ਰਜ਼ੀ ਆਸਾਂ ਬਣਾ ਲੈਣੀਆਂ ।

"ਕਿਸੇ ਬਿਗਾਨੀ ਕੁੜੀ ਬਾਰੇ ਹਰ ਵੇਲੇ ਕੁਝ ਨ ਕੁਝ ਸੋਚੀ ਜਾਣਾ, ਤੇ ਸੋਚ ਸੋਚ ਕੇ ਬੇ-ਮਤਲਬ ਹੀ ਹਵਾਈ ਕਿਲ੍ਹੇ ਉਸਾਰੀ ਜਾਣੇ, ਇਹ ਕਿਤਨਾ ਜ਼ਲੀਲ ਕੰਮ ਹੈ", ਜਿਉਂ ਜਿਉਂ ਉਸ ਦੇ ਅੰਦਰੋਂ ਕੋਈ ਏਹੋ ਜੇਹੀ ਫਿਟਕਾਰ ਆਈ ਜਾਂਦੀ, ਉਹ ਸ਼ਰਮ ਨਾਲ ਗਰਕਦਾ ਜਾ ਰਿਹਾ ਸੀ । [ਗੀ. ਸ਼.

**ਹਵਾਸ ਗੁੰਮ ਕਰ ਦੇਣੇ**—ਸੁਧ ਬੁਧ ਨਾਂਹ ਰਹਿਣੀ ।

ਕਮਰ ਘਬਰਾਇਆ ਹੋਇਆ ਉਨ੍ਹਾਂ ਵਿੱਚ ਫਿਰ ਰਿਹਾ ਸੀ—ਕਿਸੇ ਆਉਣ ਵਾਲੀ ਮੁਸੀਬਤ ਨੇ ਉਸ ਦੇ ਹਵਾਸ ਗੁੰਮ ਕਰ ਦਿੱਤੇ ਹੋਏ ਸਨ ।

[ਗ਼ਰੀਬ ਦੀ ਦੁਨੀਆਂ

**ਹਰਬਾਂ ਦਾ ਭੇੜ ਕਰਨਾ**—ਫੋਕਾ ਝਗੜਾ ਕਰਨਾ ।

ਵਿਚੋਂ ਦੋ ਪੈਸਿਆਂ ਦੀ ਸਾਰੀ ਗਲ ਹੈ ; ਐਵੇਂ ਹਰਬਾਂ ਦਾ ਭੇੜ ਹੀ ਕਰੀ ਜਾਂਦੇ ਹੋ । [ਸੰ.

**(ਭੁੱਖ ਵਿਚ) ਹੜਬੂੰ ਹੜਬੂੰ ਕਰਨਾ**—ਭੁੱਖ ਦੀ ਮੰਦਹਾਲੀ ਵਿਚ ਇਧਰ ਉਧਰ ਦੌੜਨਾ ।

ਤਖਤ ਪੜੀ ਵਿਚ ਜ਼ਿਮੀਂਦਾਰ ਤੋਂ ਛੁਟ ਬਾਕੀ ਉਹਦੇ ਅਹਿਲਕਾਰਾਂ ਦੀਆਂ ਹਵੇਲੀਆਂ ਵੀ ਸਬਰਕਤੀਆਂ ਸਨ । ਪਰ ਅਕਸਰ ਲੋਕ ਹੜਬੂੰ ਹੜਬੂੰ ਕਰਦੇ ਭੁੱਖੇ, ਲੀਰਾਂ ਲਗੀਦਰਿਆਂ ਵਿਚ ਲਪੇਟੇ, ਅਧੇ ਨੰਗੇ, ਅਧੇ ਕੱਜੇ, ਜਬਰ ਜ਼ੁਲਮ ਤੋਂ ਸਹਿਮੇ ਹੋਏ, ਹਿਸੇ ਹੋਏ, ਮੁਰਦਾ ਜਹੀ ਮਖਲੂਕ ਸਨ । [ਅੰਦਰਾਂ

**ਹਾਸੇ ਡੁਲ੍ਹਣੇ**—ਨਿਝਕ ਹਸਣਾ ; ਖਿੜ ਖਿੜ ਹਸਣਾ ।

ਵਟੀਆਂ ਦਲੀਜ਼ਾਂ ਨਾਲ ਪਲੰਘ ਨਿਵਾਰੀ ਦੇ,
ਡੁਲ੍ਹ ਪਏ ਹਾਸੇ, ਐਨੀ ਲੰਮੀ ਇੰਤਜ਼ਾਰੀ ਦੇ ।
ਰਬ ਰੱਖੇ ਕਾਇਮ ਕਲੇਜੀਂ ਪਈ ਠੰਢ ਨੂੰ,
ਘੁੱਟ ਘੁੱਟ ਰੱਖਣ ਮੁਹੱਬਤਾਂ ਦੀ ਗੰਢ ਨੂੰ ।
[ਕੇ. ਕਿ.

**ਹਾਸੇ ਦਾ ਮੜਾਸਾ ਹੋਣਾ**—ਹਾਸੇ ਵਿਚ ਕੀਤੀ ਗਲ ਉਲਟੀ ਹੋ ਟੱਕਰੇ ਤੇ ਰੋਗ ਜਾਂ ਦੁਖ-ਰੂਪ ਹੋ ਨਿਕਲੇ ।

ਅਨੰਤ ਰਾਮ ਨੇ ਇਹ ਸ਼ਰਤ ਕਿ ਜੇ ਉਹ ਤਿੰਨ

ਮਹੀਨਿਆਂ ਵਿਚ ਰੁਪਯਾ ਨਾ ਮੋੜੇ ਤਾਂ ਉਸ ਦੀ ਛਾਤੀ ਤੋਂ ਅਧ ਸੇਰ ਮਾਸ ਕੱਟ ਲਿਆ ਜਾਏ—ਮੰਨੀ ਤੇ ਹਾਸੇ ਵਿੱਚ ਸੀ ਪਰ ਹੁਣ ਤੇ ਹਾਸੇ ਦਾ ਮਖ਼ਾਸਾ ਹੋ ਗਿਆ ਨਾ। ਕਹਿੰਦੇ ਨੇ ਸ਼ਾਮੂ ਉਹਦੇ ਵਰੰਟ ਕਢਾਈ ਫਿਰਦਾ ਏ। [ਬ. ਸ਼.

**ਹਾਹਾ ਕਾਰ ਮਚਣੀ**—ਹਰ ਪਾਸੇ ਫਿਟਕਾਰ ਪੈਣੀ।

ਰਾਇ ਸਾਹਬ ਕਮਰ ਨੂੰ ਬੇਤਹਾਸ਼ਾ ਕੁੱਟਣ ਦੀ ਗ਼ਲਤੀ ਕਰ ਬੈਠੇ ਸਨ, ਉਸ ਨੇ ਤਾਂ ਮਾਮਲੇ ਨੂੰ ਹੋਰ ਗੁੰਝਲਦਾਰ ਬਣਾ ਦਿੱਤਾ। ਸਾਰੇ ਸ਼ਹਿਰ ਵਿੱਚ ਹਾਹਾ ਕਾਰ ਮਚ ਗਈ। [ਗ਼ਰੀਬ ਦੀ ਦੁਨੀਆ

**ਹਾਕਲ ਬਾਕਲ ਹੋ ਜਾਣਾ**—ਬੇ-ਸੁਰਤ ਹੋ ਜਾਣਾ।

ਵਾਰੀ ਵਾਰੀ ਸਾਰੇ ਜਾਂਞੀ ਨਹਾ ਕੇ ਠੰਢੇ ਹੋ ਗਏ। ਫਿਰ ਘਰ ਦਿਆਂ ਸਰਦਾਈ ਵਾਲਾ ਪਾਣੀ ਲੈ ਆਂਦਾ ਅਤੇ ਪਹਿਲਾ ਗਲਾਸ ਸ਼ਗਣ ਵਜੋਂ ਰੂਪ ਨੂੰ ਦਿੱਤਾ। ਇਸ਼ਨਾਨ ਪਾ ਕਰ ਕੇ ਅਤੇ ਪਾਣੀ ਧਾਣੀ ਪੀ ਕੇ ਜੰਞ ਨੇ ਸੁਰਤ ਫੜ ਲਈ; ਗਰਮੀ ਦੀ ਰੁੱਤ ਕਰ ਕੇ ਸਾਰੇ ਹਾਕਲ ਬਾਕਲ ਹੋਏ ਹੋਏ ਸਨ। [ਪੂਰਨਮਾਸ਼ੀ

**ਹਾਣ ਪਿਆਰਾ ਹੋਣਾ**—ਆਪਣੀ ਉਮਰ ਦੇ ਸਾਥੀ ਚੰਗੇ ਲਗਣੇ।

ਆਪਣਾ ਹੀ ਹਾਣ ਪਿਆਰਾ ਲਗਦਾ ਹੈ, ਵੱਡੀ ਉਮਰ ਵਾਲਿਆਂ ਵਿਚ ਮੁੰਡੇ ਖੁਸ਼ ਨਹੀਂ ਰਹਿ ਸਕਦੇ। [ਸਿ.

**ਹਾਥ ਲੈਣੀ**—ਪਰਖਣਾ, ਦਿਲ ਟੋਹਣਾ।

ਮਦਨ ਦੀ ਤੜਪ ਹੁਣ ਉਸ ਦੇ ਅੰਦਰ ਮਿਟਣੀ ਮੁਸ਼ਕਲ ਹੋ ਗਈ ਸੀ, ਬੋਲਿਆ,—"ਉਰਵਸ਼ੀ ਇਹ ਗੱਲਾਂ ਕਰ ਕੇ ਸ਼ਾਇਦ ਤੂੰ ਪਿਆਰ ਦੀ ਹਾਥ ਲੈ ਰਹੀਂ ਹੈਂ।" [ਗੀ. ਸ਼.

**ਹਾਥੀ ਬਣ ਕੇ ਝੂਲਣਾ**—ਬੜੇ ਖ਼ਰਚਾਂ ਦੇ ਸਹਿਮ ਪੈਦਾ ਕਰਨੇ।

"...ਸੌ ਤਰ੍ਹਾਂ ਦੇ ਭਾਰੇ ਪਏ ਨੇ ਬੀਬਾ, ਸਿਰ ਤੇ। ਅਜੇ ਬਣਿਆਂ ਕੀਹ ਏ। ਕੁੜੀਆਂ ਤੂੰ ਵੇਖਣਾ ਏਂ ਬੂਹੇ ਤੇ ਹਾਥੀ ਬਣ ਕੇ ਝੂਲਣ ਲਗੀਆਂ ਹੋਈਆਂ ਨੇ...।" [ਮ. ਪ.

**ਹਾਬੜਿਆਂ ਹੋਇਆਂ ਪੈਣਾ**—ਕਿਸੇ ਚੀਜ਼ ਨੂੰ ਭੁੱਖਿਆਂ ਵਾਂਗ ਪੈਣਾ।

ਠਹਿਰ ਭਾਈ ਤੂੰ ਹਾਬੜਿਆ ਹੋਇਆ ਕਿਉਂ ਪੈਨਾ ਏਂ, ਸਾਰੀ ਚੀਜ਼ ਤੇਰੇ ਈ ਵਾਸਤੇ ਏ; ਹੌਲੀ ਹੌਲੀ ਤੈਨੂੰ ਹੀ ਮਿਲ ਜਾਣੀ ਏ। [ਸਿ.

**ਹਾਬੜੇ ਹਲਕਾਏ ਹੋ ਕੇ ਪੈਣਾ**—ਭੁਖਿਆਂ ਵਾਂਗ ਦੁਆਲੇ ਹੋ ਜਾਣਾ।

ਕੁਰਬਾਨੀ ਦੇ ਫਲ ਨੂੰ ਮੁਨਾਸਬ ਤਰੀਕੇ ਨਾਲ ਖਾਣ ਦੀ ਥਾਂ ਇਹ ਲੋਕ ਹਾਬੜੇ ਹਲਕਾਏ ਹੋ ਕੇ ਉਸ ਬੂਟੇ ਤੇ ਇੰਜ ਟੁੱਟ ਕੇ ਪੈ ਗਏ ਕਿ ਸਭ ਕੀਤੀ ਕਤਰੀ ਉੱਤੇ ਪਾਣੀ ਫਿਰ ਗਿਆ। [ਮ. ਪ.

**ਹਾਮੀ ਭਰ ਦੇਣੀ**—ਹੁੰਗਾਰਾ ਭਰਨਾ, ਹਾਂ ਵਿਚ ਹਾਂ ਰਲਾਣੀ, ਪੱਖ ਕਰਨਾ।

ਉਞ ਰੂਪ ਦਾ ਦਿਲ ਚੰਨੋ ਦਾ ਸਾਕ ਰਹਿ ਜਾਣ ਕਰ ਕੇ ਖਾਲੀ ਖਾਲੀ ਹੋ ਗਿਆ ਸੀ। ਮਨ ਦੇ ਇਸ ਪੁਲਾੜ ਨੂੰ ਭਰਨ ਦੀ ਖ਼ਾਤਰ ਅਤੇ ਲੋਕਾਂ ਦੀ ਵੰਦ ਕਥਾ ਬੰਦ ਕਰਨ ਲਈ, ਰੂਪ ਨੇ ਤਾਈ ਨੂੰ (ਸਾਕ ਲਈ) ਹਾਮੀ ਭਰ ਦਿੱਤੀ। ਉਸ ਖਿਆਲ ਕੀਤਾ, ਇਸ ਤਰ੍ਹਾਂ ਲੋਕ ਸਮਝਣਗੇ, ਓਧਰੋਂ ਨਾ ਸਹੀ, ਏਧਰੋਂ ਲੈ ਲਿਆ। [ਪੂਰਨਮਾਸ਼ੀ

**ਹਾਰ ਵਾਰ ਨਾ ਆਉਣਾ**—ਲਗਾਤਾਰ ਭੀੜ ਕਰਕੇ ਵਾਰੀ ਨ ਮਿਲਣੀ।

ਤਖਤਪੜੀ ਵਿਚ, ਜ਼ਿਮੀਂਦਾਰ ਤੇ ਉਹਦੇ ਚਾਟੜਿਆਂ ਦੀਆਂ ਹਵੇਲੀਆਂ ਛਡ ਕੇ ਸਾਰੇ ਦੇ ਸਾਰੇ ਗਰਾਂ ਲਈ ਕੇਵਲ ਇਕੋ ਇਕ ਖੂਹ ਸੀ, ਜਿਸ ਨੂੰ ਹਾਰ ਵਾਰ ਨਾ ਆਉਂਦੀ, ਸਾਰਾ ਸਾਰਾ ਦਿਨ ਸਾਰੀ ਸਾਰੀ ਰਾਤ ਲੋਕ ਚਲੂੰਘਦੇ ਰਹਿੰਦੇ। [ਆਂਦਰਾਂ

**ਹਾਰੀ ਸਾਰੀ**—ਹਰੇਕ ਬੰਦਾ, ਅਮੀਰ ਗ਼ਰੀਬ ਹਰ ਕੋਈ।

ਪਿਆਰ ਇਕ ਮਹਿੰਗੀ ਚੀਜ਼ ਹੈ, ਟਕੇ ਸੇਰ ਵਿਕਣ ਵਾਲੀਆਂ ਮੂਲੀਆਂ ਗਾਜਰਾਂ ਨਹੀਂ ਜੋ ਹਾਰੀ ਸਾਰੀ ਖ਼ਰੀਦ ਸਕਦਾ ਹੈ। ਪਿਆਰ ਲੱਖਾਂ ਦੇ ਭਾ ਤੋਂ ਭੀ ਵਧ ਮੁਲ ਦਾ ਹੈ, ਇਹ ਅਮੀਰਾਂ ਦੀ ਵਿਰਾਸਤ ਵਿਚ ਹੀ ਰਹਿਣਾ ਚਾਹੀਦਾ ਹੈ। [ਗੀ. ਸ਼.

**ਹਾਲਤ ਪਤਲੀ ਹੋਣੀ**—ਗ਼ਰੀਬ ਹੋਣਾ।

ਨਵਾਬ ਖ਼ਾਨ ਦਾ ਕੁਝ ਹਾਲ ਤਾਂ ਬਰਕਤ ਦੇ ਸਹੁਰੇ ਅੱਖੀਂ ਵੇਖ ਲਿਆ ਤੇ ਕੁਝ ਸ਼ਰੀਕਾਂ ਇਕ ਇਕ ਦੀਆਂ ਚਾਰ ਚਾਰ ਕਰ ਸੁਣਾਈਆਂ। ਉਸ ਨੂੰ ਨਵਾਬ ਖ਼ਾਨ ਦੀ ਹਾਲਤ ਬਹੁਤ ਪਤਲੀ ਹੋ ਗਈ ਜਾਪੀ। [ਨ. ਖ਼ਾ.

**ਹਾੜ੍ਹੇ ਕਢਣੇ**—ਮਿਨਤਾਂ ਤਰਲੇ ਕਰਨੇ।

ਜਾਇਦਾਦ ਤੇ ਤੇਰੀ ਗਈ, ਜਾਨ ਵੀ ਕਾਨੂੰਨ ਅਨੁਸਾਰ ਜਾਂਦੀ ਊ। ਜਾਨ ਵਲੋਂ ਅਦਾਲਤ ਦੇ ਕਦਮਾਂ ਤੇ ਡਿਗ, ਹਾੜੇ ਕਢ ਤੇ ਮੁਆਫ਼ੀ ਲੈ ਲੈ। [ਸ਼. ਬ.

**ਹਾਂ ਵਿੱਚ ਹਾਂ ਮਿਲਾਉਣਾ**—ਸਮਤੀ ਪਰਗਟ ਕਰਨੀ।

ਨਵਾਬ ਦੀ ਕੋਈ ਗਲ, ਕੋਈ ਆਦਤ ਰਜੀ ਨੂੰ ਮਾੜੀ ਨਾ ਲਗਦੀ। ਘਰ ਵਿਚ ਬਹਿ ਕੇ ਉਹ ਸ਼ਰਾਬ ਪੀਂਦਾ। ਰਜੀ (ਪਤਨੀ) ਆਪ ਭਰ ਭਰ ਕੇ ਜਾਮ ਉਹਨੂੰ ਦਿੰਦੀ। ਜਿਹੜੀ ਗਲ ਨਵਾਬ ਕਹਿੰਦਾ ਉਹਦੀ ਹਾਂ ਵਿਚ ਹਾਂ ਮਿਲਾਉਂਦੀ। ਉਹਦੇ ਦੋਸਤ ਸਾਰੀ ਰਾਤ ਘਰ ਵਿਚ ਖੌਰੂ ਪਾਈ ਰਖਦੇ ਪਰ ਰਜੀ ਦੇ ਮਥੇ ਤੇ ਕਦੀ ਵਟ ਨਾ ਪੈਂਦਾ। [ਆਂਦਰਾਂ

**ਹਿਸਾਬ ਵਿਚ ਜਮਾ ਕਰਨਾ**—ਕਿਸੇ ਦੇ ਚਲਦੇ ਲੇਖੇ ਵਿਚ ਕੋਈ ਆਈ ਰਕਮ ਜਮਾ ਕਰਨੀ।

ਉਦੋਂ ਜੋ ਰਕਮ ਮੈਂ ਵਸਤੀ ਭੇਜੀ ਸੀ ਉਹ ਮੇਰੇ ਹਿਸਾਬ ਵਿਚ ਜਮਾ ਕਰ ਦਿੱਤੀ ਗਈ ਹੋਣੀ ਹੈ। [ਸੰ.

**ਹਿਸੇ ਹੋਏ ਹੋਣਾ**—ਮੂੰਹ ਤੇ ਖੁਸ਼ੀ, ਰੌਣਕ, ਜੀਵਨ ਜੋਸ਼ ਨ ਹੋਣਾ, ਉਦਾਸ ਤੇ ਚਿੰਤਾਤਰ।

ਅਮੀਰ ਜ਼ਿਮੀਂਦਾਰ ਤੋਂ ਛੁਟ ਬਾਕੀ ਉਹਦੇ ਅਹਿਲਕਾਰਾਂ ਦੀਆਂ ਹਵੇਲੀਆਂ ਵੀ ਸਥਰਕਤੀਆਂ ਸਨ। ਪਰ ਅਕਸਰ ਲੋਕ ਹੜਬੂ ਹੜਬੂ ਕਰਦੇ ਭੁਖੇ, ਲੀਰਾਂ ਲਗੰਦਰਿਆਂ ਵਿੱਚ ਲਪੇਟੇ, ਅਧੇ ਨੰਗੇ, ਅਧੇ ਕੱਜੇ, ਜਬਰ ਜ਼ੁਲਮ ਤੋਂ ਸਹਿਮੇ ਹੋਏ, ਦਬਕੇ ਹੋਏ, ਹਿਸੇ ਹੋਏ, ਮੁਰਦਾ ਜਹੇ ਮਖਲੂਕ ਸਨ। [ਆਂਦਰਾਂ

**ਹਿੱਕ ਕੱਢ ਕੇ ਕਹਿਣਾ**—ਬੜੀ ਦਲੇਰੀ ਤੇ ਹਿੰਮਤ ਨਾਲ ਕੋਈ ਗਲ ਕਹਿਣੀ।

ਇਨ੍ਹਾਂ ਪੇਂਡੂਆਂ ਦੇ ਚਜ ਕੋਈ ਤਰਸ ਵਾਲੇ ਨੇ ਜੋ ਸਰਕਾਰ ਇਨ੍ਹਾਂ ਤੇ ਤਰਸ ਕਰੇ। ਇਹ ਤਾਂ ਹਿੱਕ ਕੱਢ ਕੇ ਤੇ ਮੁਕੇ ਵੱਟ ਕੇ ਸਰਕਾਰ ਨੂੰ ਲਲਕਾਰਦੇ ਨੇ। ਸਰਕਾਰ ਨੂੰ ਸਗੋਂ ਗੁਸਾ ਚੜ੍ਹਦਾ ਹੈ। [ਦਸਵੰਧ

**ਹਿੱਕ ਡਾਹਣੀ**—ਪੂਰਾ ਜ਼ੋਰ ਲਾਣਾ।

ਸੰਤੀ ਦੇ ਮਾਲਕ ਹੁਕਮੇ ਨੇ ਪਿਛਲੀ ਉਮਰ ਵਿੱਚ ਪਰਦੇਸੋਂ ਆ ਕੇ ਵਿਆਹ ਕਰਵਾਇਆ ਸੀ। ਜਦ ਉਹ ਗਭਰੂ ਸੀ ਅਤੇ ਰਾਤ ਦਿਨ ਹਿੱਕ ਡਾਹ ਕੇ ਕੰਮ ਕਰਦਾ ਸੀ ਓਦੋਂ ਉਸ ਨੂੰ ਕਿਸੇ ਸਾਕ ਨਹੀਂ ਕੀਤਾ ਸੀ। [ਪੂਰਨਮਾਸ਼ੀ

**ਹਿੱਕ ਢਾਕਾਂ ਡਾਹੁਣਾ**—ਲੜਨ ਪੈਣਾ।

ਮੈਂ ਤੇ ਸਾਧਾਰਨ ਉਸ ਨਾਲ ਗੱਲ ਕੀਤੀ ਕਿ ਉਸ ਦੇ ਨਿੱਕੇ ਪੁੱਤਰ ਨੇ ਸਾਡੇ ਬੱਚੇ ਨੂੰ ਮਾਰਿਆ ਹੈ ਪਰ ਉਹ ਇਹ ਨਾ ਸਹਾਰ ਸਕਿਆ ਤੇ ਹਿੱਕ ਢਾਕਾਂ ਡਾਹੁਣ ਲਗਾ। [ਸੰ.

**ਹਿਕ ਤਾਣੀ ਜ਼ੋਰ ਲਾਉਣਾ**—ਪੂਰਾ ਯਤਨ ਕਰਨਾ।

ਤੂੰ ਬੇਸ਼ਕ ਹਿੱਕ ਤਾਣੀ ਜ਼ੋਰ ਲਾ ਲੈ, ਇਹ ਕੰਮ ਤੇਰਾ ਨਹੀਂ ਬਣਨਾ। [ਸੰ.

**ਹਿੱਕ ਤੇ ਹੱਥ ਰੱਖਣਾ**—ਦੁਖੀ ਹੋਣਾ।

ਸਿਰ ਸੁਆਹ ਪਾ ਇਹੋ ਜਹੀ ਵਡੱਤ ਤੇ ਅਫ਼ਸਰੀ ਦੇ। ਇਹਨਾ ਤਾਂ ਨਿਰਾ ਹਿੱਕ ਤੇ ਹੱਥ ਰੱਖਿਆ ਹੋਇਆ ਏ। [ਹਉਕੇ

**ਹਿੱਕ ਤੇ ਚੜ੍ਹ ਬਹਿਣਾ**—ਜ਼ੋਰੀ ਜ਼ਬਰੀ ਗੱਲ ਮੰਨਾਣਾ।

ਦੁਨੀਆਂ ਬੜੀ ਬੇ-ਨਿਆਜ਼, ਡਾਢੀ ਕੋਠੀ ਤੇ ਬੇ-ਲਿਹਾਜ਼ ਹੈ। ਜੇ ਇਸ ਵਿਚ ਆਪਣਾ ਮੁੱਲ ਪੁਆਉਣਾ ਹੈ ਤਾਂ ਇਸ ਦੀ ਹਿੱਕ ਉਤੇ ਚੜ੍ਹ ਬਹਿਣ ਦਾ ਵਸੀਲਾ ਤੇ ਜਿਗਰਾ ਕਰਨਾ ਪਵੇਗਾ। [ਜੀਵਨ ਨੀਤੀ

**ਹਿੱਕ ਤੇ ਮੂੰਗ ਦਲਣਾ**—ਕਿਸੇ ਦੇ ਸਾਹਮਣੇ ਉਸ ਨੂੰ ਸਤਾਉਣ ਵਾਲਾ ਕੰਮ ਕਰਨਾ।

ਜਿਹੋ ਜਿਹੇ ਸੁਖ ਤੂੰ ਸਾਨੂੰ ਦੇ ਰਿਹਾ ਹੈਂ, ਇਹੋ ਜਿਹੇ ਸੁਖ ਤੈਨੂੰ ਤੇਰੇ ਪੁੱਤਰ ਦੇਣਗੇ। ਯਾਦ ਰੱਖ, ਉਨ੍ਹਾਂ ਤੇਰੀ ਹਿੱਕ ਤੇ ਮੂੰਗ ਦਲਣੇ ਨੇ ਤੇ ਤੈਨੂੰ ਆਪਣੀਆਂ ਕਰਤੂਤਾਂ ਦਾ ਪਛਤਾਵਾ ਲੱਗਣਾ ਹੈ। [ਸੰ.

**ਹਿੱਕ ਤੋਂ ਸੱਪ ਲੰਘ ਜਾਣਾ**—ਦਿਲ ਵਿਚ ਬਹੁਤ ਸਾੜਾ ਉੱਠਣਾ।

"ਮੈਂ ਕੀਹ ਕਿਸੇ ਨੂੰ ਮੂੰਹ 'ਚ ਪਾ ਲੈਂਦਾ ਹਾਂ, ਜਿਹੜਾ ਤੈਨੂੰ ਨਹੀਂ ਖਿਊਂਦਾ। ਮੇਰਾ ਤਾਂ ਕਿਸੇ ਨੂੰ ਵੇਖਣ ਨੂੰ ਜੀ ਈ ਨਹੀਂ ਕਰਦਾ।"

"ਰੱਬ ਵੀ ਸਾਲਾ ਲੰਡੇ ਦਾ ਭਰਿਆਂ ਨੂੰ ਭਰਦਾ ਏ। ਤੈਨੂੰ ਵੇਖਣ ਦੀ ਕੀਹ ਲੋੜ ਏ, ਜਦੋਂ ਤੈਨੂੰ ਵੇਖਣ ਵਾਲੇ ਬਥੇਰੇ ਨੇ।"

"ਫੇਰ ਕੀਹ ਲੋਹੜਾ ਆ ਗਿਆ, ਜੇ ਕੋਈ ਵੇਖ ਲੈਂਦਾ ਐ ਤਾਂ?"

"ਓਏ ਸਾਡੀ ਹਿੱਕ ਤੋਂ ਦੀ ਸੱਪ ਲੰਘ ਜਾਂਦਾ ਏ, ਇਹ ਆਖਦਾ ਏ ਕੀਹ ਲੋਹੜਾ ਆ ਗਿਆ।"

[ਪੂਰਨਮਾਸ਼ੀ

**ਹਿੱਕ ਦਾ ਧੱਕਾ ਕਰਨਾ**—ਕਿਸੇ ਤੇ ਵਧੀਕੀ ਕਰਨੀ।

ਪਤਾ ਨਹੀਂ ਘਰ ਦੇ ਨੌਕਰ ਨੇ ਇਹ ਚੋਰੀ ਕੀਤੀ ਹੈ ਜਾਂ ਨਹੀਂ, ਪਰ ਹਿੱਕ ਦਾ ਧੱਕਾ ਕਰਕੇ ਇਨ੍ਹਾਂ ਨੇ ਉਸ ਦੇ ਸਿਰੋਂ ਕੱਢ ਲਈ ਹੈ। ਡਰ ਮਾਰੇ ਉਸ ਨੇ ਚਾਰ ਸੌ ਰੁਪਿਆ ਦੇ ਦਿੱਤਾ ਹੈ। [ਸੰ.

**ਹਿੱਕ ਦੇ ਜ਼ੋਰ**—ਬਲ ਦੇ ਆਸਰੇ ।

ਜੇ ਤੁਸੀਂ ਸਿੱਧੇ ਹੱਥੀਂ ਖ਼ਿਰਾਵਲੀ ਕਰ ਕੇ ਇਹ ਕੰਮ ਕਰਨ ਨੂੰ ਤਿਆਰ ਨਹੀਂ ਤਾਂ ਮੈਂ ਹਿੱਕ ਦੇ ਜ਼ੋਰ ਕਰਾਵਾਂਗਾ । ਤੁਸੀਂ ਜਾਣਦੇ ਹੀ ਹੋ, ਥਾਣੇਦਾਰ ਮੇਰਾ ਲੰਗੋਟੀਆ ਹੈ । [ਸਿੰ.

**ਹਿੱਕ ਨਾਲ ਲਾਣਾ**—ਪਿਆਰ ਕਰਨਾ ; ਅਪਣਾ ਲੈਣਾ ।

ਅੜੀਆਂ ਨਾ ਕਰੀਂ ਅੜਿਆ !
ਦਵਾਈ ਹੋਸ਼ ਦੀ ਖਾ ਲੈ,
ਤਿੱਗੋ ਵੀਰ ਨੂੰ ਸਿਰ ਚੁੰਮ
ਹਿੱਕੇ ਘੁੱਟ ਕੇ ਲਾ ਲੈ,
ਗਲ ਵਿਚ ਪਾ, ਵਧੂਰੀ ਆਬ,
ਮੋਤੀ ਖਿਲਰੇ ਚਾ ਲੈ,
ਰਤਨਾਂ ਦੀ ਅਮੁੱਲੀ ਖਾਣ,
ਬਟੂਏ, ਸਾਂਭ ਕੇ ਪਾ ਲੈ ।
[ਰੌ. ਵਾ.

**ਹਿਕਾਂ ਪਾਟਣ ਲੱਗਣੀਆਂ**—ਬੜਾ ਗੁੱਸਾ ਆਉਣਾ ।

ਉਸ ਨੇ ਸਭ ਤੋਂ ਪਹਿਲਾਂ ਇਹ ਖ਼ਬਰ ਕਾਰਖ਼ਾਨੇ ਦੇ ਮਜ਼ਦੂਰਾਂ ਨੂੰ ਆ ਕੇ ਸੁਣਾਈ । ਉਸ ਨੇ ਸ਼ੰਕਰ ਦੀ ਗ੍ਰਿਫ਼ਤਾਰੀ ਖ਼ੁਦ ਵੇਖੀ ਸੀ । ਖ਼ਾਸ ਕਰਕੇ ਜਦ ਉਸ ਨੇ "ਮਾਲਤੀ" ਦੀ ਵਾਰਤਾ ਸੁਣਾਈ ਤਾਂ ਮਜ਼ਦੂਰਾਂ ਦੀਆਂ ਹਿੱਕਾਂ ਪਾਟਣ ਲੱਗੀਆਂ । [ਗ. ਦੂ.

**ਹਿੱਕੇ ਹਿੱਕ ਪਿੱਟਣਾ**—ਬਹੁਤ ਰੋਣਾ ਪਿੱਟਣਾ ।

ਉਸ ਬੱਚੇ ਦੀ ਮੌਤ ਤੇ ਸਾਰਾ ਪਿੰਡ ਹਿੱਕੇ ਹਿੱਕ ਪਿੱਟ ਰਿਹਾ ਸੀ । [ਸੰ.

**ਹਿੰਗ ਫਟਕੜੀ ਨਾ ਲੱਗਣੀ** - ਕੁਝ ਖ਼ਰਚ ਨਾ ਹੋਣਾ ।

ਵਿਹੁ-ਲੱਥੇ ਖੋਲ੍ਹਾਂ ਢੱਗੇ,
ਚੜ੍ਹ ਪੈਣ ਸਤਾਰੇ ਬੱਗੇ,
ਨਾ ਹਿੰਗ ਫਟਕੜੀ ਲੱਗੇ,
ਖ਼ੁਦ ਦੀਵੇ ਪੈਂਦੇ ਜਗ ਨੀ,
ਸਾਡੇ ਖੂਹ ਤੇ ਵੱਸਦਾ ਰੱਬ ਨੀ ।
[ਸਾਵੇ ਪੱਤਰ

**ਹਿੜ੍ਹਿਆ ਹੋਇਆ**—ਬਹੁਤ ਗੁੱਸੇ (ਜਿਵੇਂ ਸੂਈ ਹੋਈ ਕੁੱਤੀ ਪੈਂਦੀ ਏ) ।

ਸ਼ਾਮੂ ਕਿਸੇ ਦੀ ਨਹੀਂ ਸੁਣਨ ਵਾਲਾ, ਬੜਾ ਸਿਰੜੀ ਏ ਤੇ ਉਂਞ ਵੀ ਬੁਲਾਓ ਤੇ ਅੱਗੋਂ ਹਿੜ੍ਹਿਆ ਹੋਇਆ ਪੈਂਦਾ ਏ । [ਸ਼. ਸ਼.

**ਹਿੰਦੂ ਮੁਸਲਮਾਨ ਵਾਲੀ ਸੁਗੰਦ**—ਹਿੰਦੂ ਲਈ ਗਊ ਦੇ ਬਰਾਬਰ ਤੇ ਮੁਸਲਮਾਨ ਲਈ ਸੂਰ ਦੇ ; ਹਰਾਮ, ਬੁਰੀ ਵਸਤ ।

ਸਰਕਾਰ, ਮੈਂ ਭਾਵੇਂ ਗਰੀਬ ਹੋਵਾਂ ਪਰ ਬਗਾਨਾ ਧਨ ਮੇਰੇ ਲਈ ਹਿੰਦੂ ਮੁਸਲਮਾਨ ਵਾਲੀ ਸੁਗੰਦ ਏ । ਮੈਂ ਇਹ ਕਦੇ ਨਹੀਂ ਲੈ ਸਕਦਾ । [ਸ਼. ਸ਼.

**ਹਿਰਦਾ ਚੀਰ ਦੇਣਾ**—ਦਿਲ ਨੂੰ ਬਹੁਤ ਸੱਟ ਵੱਜਣੀ ।

"ਮੁਨਸ਼ੀ ਜੀ, ਇਸ ਟੱਬਰ ਦੀ ਵਾਗ ਡੋਰ ਹੁਣ ਤੁਹਾਡੇ ਹੀ ਹੱਥ ਵਿੱਚ ਹੈ । ਤੁਹਾਡੇ ਕੋਲੋਂ ਹੁਣ ਪਰਦਾ ਕਾਹਦਾ ? ਤੁਸੀਂ ਹੀ ਇਹਨਾਂ ਬੱਚਿਆਂ ਨੂੰ ਇਨਸਾਨ ਬਣਾਉਣਾ ਹੈ । ਆਹ ! ਅੱਜ ਮੇਰਾ ਵੱਡਾ ਲੜਕਾ ਜੀਉਂਦਾ ਹੁੰਦਾ !" ਵਿਧਵਾ ਦੀਆਂ ਭੁੱਬਾਂ ਨਿਕਲ ਗਈਆਂ । ਮੁਨਸ਼ੀ ਜੀ ਦੀਆਂ ਅੱਖਾਂ ਵਿਚ ਭੀ ਹੰਝੂ ਆ ਗਏ । ਪਰਲੋਕ ਸਿਧਾਰੇ ਹੋਏ ਸਵਾਮੀ ਦੀ ਯਾਦ ਨੇ ਉਸ ਦਾ ਹਿਰਦਾ ਚੀਰ ਦਿੱਤਾ । [ਬਲੀਦਾਨ

**ਹਿਰਦਾ ਪਿਘਲਣਾ**—ਹਿਰਦੇ ਤੇ ਕਿਸੇ ਗੱਲ ਦਾ ਅਸਰ ਹੋਣਾ ; ਹਿਰਦੇ ਵਿਚ ਪਿਆਰ ਤੇ ਨਰਮੀ ਦੇ ਭਾਵ ਪੈਦਾ ਹੋਣੇ ।

ਮਾਵਾਂ ਦੇ ਦਿਲ ਨਰਮ ਹੁੰਦੇ ਹਨ । ਪੁੱਤਰ ਦੀ ਬੇਨਤੀ ਸੁਣ ਕੇ ਮਾਤਾ ਦਾ ਹਿਰਦਾ ਪਿਘਲ ਗਿਆ ਅਤੇ ਪੁੱਤਰ ਨੂੰ ਅਸੀਸ ਦੇ ਕੇ ਮਹਾਤਮਾ ਜੀ ਦੇ ਪਾਸ ਹੀ ਛੱਡ ਆਈ । [ਪ੍ਰੇਮ ਕਣੀ

**ਹਿਰਦਾ ਪੰਘਰਨਾ ਜਾਂ ਪਿਆਰ ਪੰਘਰਨਾ**—ਦਿਲ ਵਿਚ ਦਯਿਆ ਪਿਆ ਜਜ਼ਬਾ ਜਾਗ ਪੈਣਾ ; ਦਇਆ ਤੇ ਪਿਆਰ ਉਮਡ ਆਉਣਾ ।

ਤੂ ਰਾਹ ਜਾਂਦੇ ਧਿਆਨ ਨੂੰ ਆਪੇ ਲਿਆ ਵੰਗਾਰ,
ਵੇਖ ਸਜਾਈ ਵਿਲਕਦੀ ਪੰਘਰ ਪਿਆ ਪਿਆਰ ।
[ਨੂਰ ਜਹਾਨ

**ਹਿਰਦੇ ਤੇ ਉੱਕਰੀ ਜਾਣੀ**—ਡੂੰਘਾ ਅਸਰ ਹੋ ਜਾਣਾ ।

ਮਹਾਤਮਾ ਦੇ ਕਹੇ ਅਨੁਸਾਰ ਉਸ ਦੇ ਹਿਰਦੇ ਤੇ ਇਹ ਗੱਲ ਉੱਕਰੀ ਗਈ ਕਿ ਹੁਨਰ ਦੀ ਕੇਵਲ ਪੂਜਾ ਕੀਤੀ ਜਾ ਸਕਦੀ ਹੈ, ਤੇ ਹੁਨਰ ਦਾ ਪੁਜਾਰੀ ਓਹੀ ਬਣ ਸਕਦਾ ਹੈ ਜੇਹੜਾ ਨਿਰਾ ਪੂਰਾ ਹੁਨਰ ਦਾ ਹੋ ਰਹੇ । ਜਿਹੜਾ ਤਨ ਮਨ ਧਨ ਇਸ ਉਤੇ ਨਿਛਾਵਰ ਕਰ ਸਕੇ । [ਸੰ.

**ਹੀਜ ਪਿਆਜ ਟੋਹਣਾ**—ਪੂਰੀ ਤਸੱਲੀ ਕਰਨੀ ; ਪੂਰਾ ਪਰਤਾਵਾ ਕਰਨਾ ।

ਊਧੋ ! ਕੋਰੜੂ ਮੋਠ ਵਿਚ ਮੋਹ ਪਾ ਕੇ,
ਅਸਾਂ ਆਪਣਾ ਆਪ ਗੁਆ ਲਿਆ ਹੈ,
ਦੁਖਾਂ ਪੀ ਲਿਆ, ਗ਼ਮਾਂ ਖਾ ਲਿਆ ਹੈ,
ਕੁੰਦਨ ਦੇਹੀ ਨੂੰ ਰੋਗ ਜਿਹਾ ਲਾ ਲਿਆ ਹੈ,
ਏਨ੍ਹਾਂ ਤਿਲਾਂ ਵਿਚ ਤੇਲ ਹੁਣ ਜਾਪਦਾ ਨਹੀਂ,
ਸਾਰਾ ਹੀਜ ਪਿਆਜ ਮੈਂ ਟੋਹ ਲਿਆ ਹੈ ।
[ਭੈ. ਵਾ.

**ਹੀਜ ਪਿਆਜ ਫੋਲਣਾ**—ਸਾਰੀ ਵਿਥਿਆ ਦੱਸ ਦੇਣੀ ; ਕੁਝ ਨਾ ਲੁਕਾਉਣਾ ; ਸਾਰਾ ਹਾਲ ਪਤਾ ਕਰਨਾ ।

ਸ਼ਿਬੂ ਨੇ ਇਹ ਵੀ ਭਾਂਪ ਲਿਆ ਕਿ ਨਵਲ ਕਿਸ਼ੋਰ ਜਲਦੀ ਤੋਂ ਜਲਦੀ ਉਸ ਤੋਂ ਖਹਿੜਾ ਛੁਡਾਣਾ ਚਾਹੁੰਦਾ ਹੈ, ਪਰ ਉਸ ਨੇ ਕਿਉਂਕਿ ਦਿਲ ਨਾਲ ਪੱਕਾ ਫ਼ੈਸਲਾ ਕਰ ਲਿਆ ਸੀ ਇਕ ਵਾਰੀ ਉਸ ਦਾ ਹੀਜ ਪਿਆਜ ਫੋਲਣ ਦਾ, ਜਿਸ ਕਰਕੇ ਸੁਖਾਲਾ ਹੀ ਉਹ ਉਸ ਦਾ ਖਹਿੜਾ ਛੱਡਣ ਨੂੰ ਤਿਆਰ ਨਹੀਂ ਸੀ । [ਮ. ਧ.

**ਹੀਰਾ ਚੱਟ ਕੇ ਮੁੜਨਾ**—ਮੌਤ ਸਹੇੜ ਲੈਣੀ ।

ਇਹ ਉਹਨੂੰ ਕਹਿੰਦੀ ਹੋਵੇਗੀ ਏਂ ਕਿ ਤੂੰ ਨਹਿਰ ਤੇ ਜਾ ਕੇ ਪਾਣੀ ਭਰਿਆ ਕਰ ਤੇ ਪਾਣੀ ਵਿਚ ਛਾਲਾਂ ਮਾਰ ! ਇਸ ਬਥੇਰਾ ਰੋਕਿਆ ; ਪਰ ਉਹ ਹੀਰਾ ਚੱਟ ਕੇ ਹੀ ਮੁੜਿਆ ਮੱਛੀ ਵਾਂਗ । ਆਦਮੀ ਦੀ ਪਾਣੀ ਤੇ ਅਗ ਅੱਗੇ ਕੀ ਵਟੀਂਦੀ ਏ ? (ਆਪਣੀ ਜਾਨ ਲੈ ਗਿਆ) । [ਡੋਲਦੀ ਲਾਟ

**ਹੀਰਿਆਂ ਦੀ ਖਾਣ**—ਕੀਮਤੀ ਖਜ਼ਾਨਾ, ਵੱਡਮੁੱਲੀ ਚੀਜ਼ ।

ਖਾਣ ਹੀਰਿਆਂ ਦੀ ਜਿਸ ਦਿਨ ਲੱਭ ਲੀਤੀ,
ਉਸ ਦਾ ਮੁੱਲ ਭੀ ਬੋਲੀ ਪੁਆ ਲਵਾਂਗੇ !
[ਭੈ. ਵਾ.

**ਹੀਰੀਆਂ ਦੇਣਾ**—ਰਾਹ ਜਾਂਦੇ ਨੂੰ ਛੇੜਨਾ ।

ਕਿਸੇ ਦਿਨ ਤੂੰ ਕੁੱਟ ਖਾਏਂਗਾ, ਐਵੇਂ ਰਾਹ ਜਾਂਦਿਆਂ ਨੂੰ ਹੀਰੀਆਂ ਦੇਂਦਾ ਏਂ । [ਸੈ.

**ਹੀਲਾ ਬਾਕੀ ਨ ਰੱਖਣਾ**—ਕਸਰ ਨਾ ਛੱਡਣੀ, ਹਰੇਕ ਉੱਦਮ ਕਰਨਾ ।

ਉਸ ਦੇ ਦਿਲ ਵਿੱਚ ਇਕ ਚਿਰੋਕਣੀ ਰੀਝ ਸੀ ਕਿ ਉਹ ਸੋਹਣੇ ਸਰੀਰ ਨਾਲ ਨਹੀਂ ਤਾਂ ਸੋਹਣੇ ਆਚਾਰ ਨਾਲ ਸ਼ਾਇਦ ਪਤੀ ਦੇ ਦਿਲ ਨੂੰ ਮੋਹ ਸਕੇ । ਇਸ ਰੀਝ ਨੂੰ ਪੂਰਾ ਕਰਨ ਲਈ ਉਹ ਕੋਈ ਹੀਲਾ ਬਾਕੀ ਨਹੀਂ ਸੀ ਰੱਖਣਾ ਚਾਹੁੰਦੀ । [ਜੀਵਨ ਸੰਗਰਾਮ

**ਹੁਕਮ ਸਿਰ ਮੱਥੇ ਤੇ ਮੰਨਣਾ**—ਕਿਸੇ ਕਿਸਮ ਦੀ ਨਾਂਹ ਨੁੱਕਰ ਤੋਂ ਬਿਨਾਂ ਹੁਕਮ ਮੰਨਣਾ ।

ਬਲਦੇਵ ਦੇ ਹੁਕਮ ਨੂੰ ਸਭ ਨੇ ਸਿਰ ਮੱਥੇ ਤੇ ਮੰਨਿਆ, ਪਿਕਟਿੰਗ ਉੱਠ ਗਈ । ਸਭ ਲੋਕੀਂ ਉਸ ਦੇ ਸੁਭਾਗ ਦਰਸ਼ਨ ਕਰਨ ਲਈ ਹਵੇਲੀ ਟੁਰ ਪਏ ।
[ਗ਼ਰੀਬ ਦੀ ਦੁਨੀਆਂ

**ਹੁੱਜਤਾਂ ਕਰਨੀਆਂ**—ਕੰਮ ਦੀ ਗੱਲ ਨ ਕਰਨੀ, ਟਾਲ ਮਟੋਲੇ ਕਰਨੇ, ਇਧਰ ਉਧਰ ਦੀਆਂ ਮਾਰਨੀਆਂ ।

ਮਨ ਹਰਾਮੀ ਤੇ ਹੁੱਜਤਾਂ ਢੇਰ, ਲੈ ਖਾਂ ਫੜ ਪੂਣੀਆਂ, ਇੱਕ ਮੁੱਢਾ ਮੇਰਾ ਲਾਹ, ਕੰਮ ਦਾ ਘਾਟਾ ਏ, ਜੇ ਕਰਨਾ ਹੋਵੇ ਤਾਂ ! [ਸੁਭਦ੍ਰਾ

**ਹੁੱਤ ਨ ਕੱਢਣੀ**—ਉਭਾਸਰ ਨਾ ਸਕਣਾ, ਦਿਲ ਦਾ ਖ਼ਿਆਲ ਜੀਭ ਤੇ ਨ ਲਿਆਉਣਾ ।

"ਤੇਰੇ ਕੋਲ ਨਹੀਂ ਸੀ ਤੇ ਫਿਰ ਹੋਰ ਕਿੱਥੇ ਰਿਹਾ ਸੀ ? ਬਸ ਲੱਗ ਗਿਆ ਪਤਾ । ਇਹ ਮੁੰਡਾ ਹੁਣ ਹੱਥੋਂ ਨਿਕਲਦਾ ਜਾਂਦਾ ਏ । ਪਰ ਕਰਾਂ ਕੀਹ ਸ਼ਿਬੂ, ਡਰਦੀ ਮਾਰੀ ਹੁੱਤ ਨਹੀਂ ਕੱਢਦੀ ।......" [ਮ. ਧ.

**ਹੁਲਾਰਾ ਖਾ ਜਾਣਾ**—ਜਵਾਨ ਹੋ ਜਾਣਾ ।

"ਸੱਚੀਂ ਸੀਮਾਂ, ਤੂੰ ਤੇ ਦਿਨਾਂ ਵਿਚ ਹੁਲਾਰਾ ਖਾ ਗਈ ਏਂ । ਅਜੇ ਕੁਲ ਡੇਢ ਵਰ੍ਹਾ ਤਾਂ ਹੋਇਆ ਮੈਨੂੰ ਪਿੰਡੋਂ ਗਿਆਂ, ਉਦੋਂ ਕੀ ਹੁੰਦੀ ਸੈਂ ਤੂੰ । ਗਿੱਠ ਕੁ ਜਿੰਨੀ ਗੁੱਡੀ ਜਿਹੀ ਲਗਦੀ ਸੈਂ, ਝਾਟਾ ਤੇਰਾ ਖਿੰਡਿਆ ਰਹਿੰਦਾ ਸੀ, ਚੁੰਨੀ ਲੈਣ ਦਾ ਵੱਲ ਨਹੀਂ ਸੀ ਆਉਂਦਾ, ਹੁਣ ਤੇ...ਹੁਣ ਤੇ... ।" [ਖੁ. ਸੋ.

**ਹੁਲੀਆ ਵੱਟਾ ਦੇਣਾ**—ਹੋਰ ਦਾ ਹੋਰ ਬਣਾ ਦੇਣਾ ; ਹਾਲਤ ਬਦਲ ਦੇਣਾ ।

ਤੇਰੀ ਜਾਗ ਹੁਣ ਕੁਝ ਬਣਾ ਕੇ ਰਹੇਗੀ ।
ਤੇ ਦੁਨੀਆਂ ਦਾ ਹੁਲੀਆ ਵਟਾ ਕੇ ਰਹੇਗੀ ।
[ਗੁਸਤਾਖ਼ੀਆਂ

**ਹੁੰਦੜ ਹੇਲ**—ਸਰੀਰ ਦੀ ਤਕੜੀ ਅਤੇ ਹੋਣਹਾਰ ।

ਪੂਨਿਆਂ ਆਪਣੇ ਸਾਰੇ ਭੈਣਾਂ ਭਰਾਵਾਂ ਨਾਲੋਂ ਹੁੰਦੜ ਹੇਲ ਸੀ । ਪੰਦਰਾਂ ਵਰ੍ਹਿਆਂ ਦੀ ਉਮਰੇ ਉਸ ਨੇ ਹਾਈ ਸਕੂਲ ਦੀ ਪੜ੍ਹਾਈ ਖ਼ਤਮ ਕਰ ਲਈ ਤਾਂ ਮਾਪਿਆਂ ਦੇ ਖ਼ਿਆਲ ਵਿੱਚ ਪੂਨਿਆਂ ਹੁਣ ਹੋਰ ਬਹੁਤਾ ਚਿਰ ਕੁਆਰੀ ਰੱਖਣ ਜੋਗੀ ਨਹੀਂ ਸੀ । ਤੇ ਇਹੋ

ਸਬੱਬ ਸੀ ਕਿ ਉਨ੍ਹਾਂ ਇਸ ਨੂੰ ਕਾਲਜ ਨਹੀਂ ਸੀ ਦਾਖ਼ਲ ਕਰਾਇਆ। [ਮ. ਧ.

**ਹੂੰਝਾ ਆ ਜਾਣਾ**—ਨਾਸ ਹੋ ਜਾਣਾ, ਮੁੱਕ ਜਾਣਾ।

ਪੋਸਤੀ ਦੀ ਤ੍ਰੀਵੀਂ ਸਾਹਮਣੇ ਬੈਠ ਕੇ ਲੱਗੀ ਵਿਰਲਾਪ ਕਰਨ—"ਹਾਇ ਤੇਰੇ ਇਸ ਪੋਸਤ ਨੂੰ ਅੱਗ ਲੱਗ ਜਾਏ, ਤੇਰੇ ਇਸ ਅਮਲ ਨੂੰ ਹੂੰਝਾ ਨਾ ਆ ਜਾਏ..." [ਰ. ਵਾ.

ਉਸ ਨੇ ਤੇ ਪਿਤਾ ਦੀ ਮੌਤ ਮਗਰੋਂ ਘਰ ਵਿਚ ਹੂੰਝਾ ਫੇਰ ਦਿੱਤਾ ਹੈ। [ਸੰ.

**ਹੇਠ ਉਤੇ ਹੋਣਾ**—ਲੜਨਾ ਝਗੜਨਾ।

ਪਤਾ ਨਹੀਂ ਝਗੜਾ ਕਿਸ ਗਲ ਦਾ ਸੀ ਪਰ ਜਦੋਂ ਮੈਂ ਉਥੋਂ ਲੰਘਿਆ ਤਾਂ ਉਹ ਜੱਫ ਗੜਫਾ ਹੋਏ ਹੋਏ ਸਨ ਤੇ ਹੇਠ ਉਤੇ ਹੋ ਰਹੇ ਸਨ। [ਸੰ.

**ਹੇਠ ਓਪਰ ਕਰ ਲੈਣਾ**—ਧੋਖਾ ਦੇ ਲੈਣਾ।

ਰਾਇ ਸਾਹਿਬ ਜੀ! ਮੈਨੂੰ ਸ਼ਰਮ ਬੜੀ ਆਉਂਦੀ ਹੈ, ਪਰ ਮੈਂ ਉਹ ਤੁਹਾਡੇ ਗਹਿਣੇ ਵੇਚ ਦਿੱਤੇ ਤੇ ਅੱਜ ਸਵੇਰੇ ਹੀ ਚਹੁੰ ਦੇ ਥਾਂ ਸੱਤ ਲਿਆਇਆ ਹਾਂ।

ਚੰਗਾ ਕੀਤਾ ਈ, ਮੈਂ ਤਾਂ ਉਸ ਬੁੱਢੇ ਮਜ਼ਦੂਰ ਨੂੰ ਲਾਹਨਤਾਂ ਪਾਂਦਾ ਰਿਹਾ।

ਨਹੀਂ, ਰਾਇ ਸਾਹਿਬ ਜੀ! ਉਨ੍ਹਾਂ ਵਿਚਾਰਿਆਂ ਵਿਚ ਕਿਥੋਂ ਐਡਾ ਹੌਸਲਾ? ਅਸੀਂ ਤੁਸੀਂ ਭਾਵੇਂ ਹੇਠ ਉਪਰ ਕਰ ਲਈਏ, ਗ਼ਰੀਬ ਤਾਂ ਨਿਰਾ ਸੋਨਾ ਹੁੰਦੇ ਨੇ, ਕਿਸੇ ਦੇ ਸੋਨੇ ਵਲ ਨਿਗਾਹ ਨਾ ਚੁੱਕਣ, ਭਾਵੇਂ ਉਹ ਲੱਖ ਸੈ ਮਣ ਹੋਵੇ। [ਲੋਕ ਸਾਹਿੱਤ

**ਹੇਠਲੀ ਉਤੇ ਆ ਜਾਣੀ**—ਰਾਜ-ਰੌਲਾ ਪੈ ਜਾਣਾ, ਰਾਜ-ਪ੍ਰਬੰਧ ਟੁੱਟ ਜਾਣਾ।

ਅਜੇ ਭੀ ਵੇਲਾ ਹੈ, ਜੇ ਸੰਭਲ ਜਾਓ, ਤੇ ਰੋਗ ਦੀ ਅਸਲੀ ਅਹੁਰ ਲੱਭੋ। ਨਹੀਂ ਤਾਂ ਛੇਤੀ ਹੀ ਵਕਤ ਆਉਣ ਵਾਲਾ ਹੈ, ਜਦੋਂ ਇਹ ਚੀਕ ਪੁਕਾਰ ਕਿਸੇ ਠੋਸ ਤੇ ਗੰਭੀਰ ਸਚਾਈ ਵਿੱਚ ਬਦਲ ਕੇ ਦੇਸ ਵਿਚ ਹੇਠਲੀ ਉਤੇ ਆਉਣ ਦਾ ਕਾਰਨ ਬਣ ਜਾਇਗੀ। [ਲੋਕ ਸਾਹਿੱਤ

**ਹੇਠਲੀ ਉਤੇ ਕਰ ਦੇਣੀ**—ਰਾਜ-ਗਰਦੀ ਲੈ ਆਉਣੀ।

ਇਹ ਬਨਾਸਪਤੀ ਸੋਸ਼ਲਿਸਟ ਭਾਵੇਂ ਬੜੀਆਂ ਤੱਤੀਆਂ ਗੱਲਾਂ ਕਰਦੇ ਹਨ, ਹੇਠਲੀ ਉਤੇ ਕਰਨ ਦੇ ਨਾਹਰੇ ਭੀ ਲਾਂਦੇ ਹਨ, ਲਿਤਾੜੇ ਹੋਏ ਲੋਕਾਂ ਨੂੰ ਸਮਾਜੀ ਇਨਸਾਫ਼ ਦੇਣ ਦੇ ਇਕਰਾਰ ਭੀ ਕਰਦੇ ਹਨ, ਨਵੀਂ ਦੁਨੀਆਂ ਦੇ ਸੁਹਣੇ ਤੇ ਸੁਖਾਵੇਂ ਤਸੱਵਰ ਭੀ ਫੈਲਾਉਂਦੇ ਹਨ; ਪਰ ਇਹਨਾਂ ਇਹ ਸੱਚੀ ਮੁੱਚੀ ਕਰਕੇ ਕਦੇ ਭੀ ਨਹੀਂ ਵਿਖਾਇਆ। ਮੌਕਾ ਮਿਲਣ ਤੇ ਬੇ-ਵਫ਼ਾ ਪ੍ਰੀਤਮਾਂ ਵਾਂਗ ਅੱਖਾਂ ਫੇਰ ਲੈਂਦੇ ਹਨ, ਤੇ ਲੋਕਾਂ ਨਾਲ ਪਹਿਲੀਆਂ ਯਾਰੀਆਂ ਭੁਲਾ ਕੇ ਗ਼ੈਰਾਂ ਦੇ ਸੀਨੇ ਜਾ ਲਗਦੇ ਹਨ। [ਨਵੀਆਂ ਕੀਮਤਾਂ

**ਹੇਠਲੀ ਉੱਤੇ ਲੈ ਆਉਣੀ**—ਝੂਠੇ ਨੂੰ ਸੱਚਾ ਤੇ ਸੱਚੇ ਨੂੰ ਝੂਠਾ ਸਾਬਤ ਕਰ ਦੇਣਾ।

ਗੱਲਾਂ ਕੱਥਾਂ ਵਿਚ ਉਹ ਆਪ ਸ਼ੈਤਾਨ ਦੇ ਕੰਨ ਕੁਤਰਦੇ ਹਨ, ਤੇ ਜਦ ਕਿਸੇ ਵਿਰੋਧੀ ਭਾਵ ਵਿੱਚ ਲਿਖਣਾ ਸ਼ੁਰੂ ਕਰਨਗੇ ਤਾਂ ਹੇਠਲੀ ਉੱਤੇ ਲੈ ਆਉਣਗੇ। [ਮ. ਧ.

**ਹੇਠਾਂ ਹੀ ਹੇਠਾਂ ਬਹਿੰਦੇ ਜਾਣਾ**—ਕਮਜ਼ੋਰ ਹੁੰਦੇ ਜਾਣਾ (ਸਰੀਰਕ ਜਾਂ ਆਰਥਕ ਤੌਰ ਤੇ।

ਇਕ ਦਿਨ ਜਦੋਂ ਜ਼ਿਮੀਂਦਾਰ ਨੇ ਸ਼ਰਾਬ ਪੀਤੀ, ਉਸ ਨੂੰ ਆਪਣਾ ਪੇਟ ਜਿਸ ਤਰ੍ਹਾਂ ਜਕੜਿਆ ਜਿਹਾ ਲਗਦਾ। ਕੋਈ ਚੀਜ਼ ਨ ਪਚਦੀ। ਹਰ ਰੋਜ਼ ਹੇਠਾਂ ਹੀ ਹੇਠਾਂ ਬਹਿੰਦਾ ਜਾਂਦਾ। ਕੜੀ ਵਰਗਾ ਉਹਦਾ ਸਰੀਰ ਸੁਕ ਸੁਕ ਕੇ ਤੀਲਾ ਹੋ ਰਿਹਾ ਸੀ। ਕਦੀ ਕਦੀ ਉਹਨੂੰ ਯਕੀਨ ਹੋਣ ਲਗ ਪੈਂਦਾ ਕਿ ਉਹ ਮਰ ਰਿਹਾ ਸੀ। [ਆਂਦਰਾਂ

**ਹੇਰ ਫੇਰ**—ਬੇਈਮਾਨੀ ਨਾਲ ਚੀਜ਼ ਵਿੱਚ ਜਾਂ ਰਕਮ ਵਿੱਚ ਜਾਂ ਸਚਾਈ ਵਿਚ ਵਾਧਾ ਘਾਟਾ ਕਰਨਾ।

ਸ਼ਾਹ—ਜੋ ਜ਼ਬਾਨ ਤੇਰੇ ਨਾਲ ਕੀਤੀ ਏ, ਓਸ ਤੋਂ ਹੇਰ ਫੇਰ ਸਾਡੇ ਲਈ ਬੁਰੀ ਵਸਤ ਏ, ਲੈ ਫੜ, ਲਾ ਅੰਗੂਠਾ (ਰਕਮ ਪੂਰੀ ਹੀ ਲਿਖੀ ਏ; ਵਧ ਨਹੀਂ ਲਿਖੀ)। [ਸ਼. ਸ਼.

ਉਸ ਨੇ ਬਥੇਰੇ ਹੇਰ ਫੇਰ ਕੀਤੇ ਪਰ ਜੱਟ ਕਾਬੂ ਨਾ ਹੀ ਆਇਆ। ਜੱਟ ਮੁਕਦਮੇ ਭੁਗਤ ਭੁਗਤ ਕੇ ਸਮਝਦਾਰ ਹੋ ਗਿਆ ਸੀ। [ਨ. ਸ਼ਾ.

**ਹੇਰ ਫੇਰ ਪਾਣਾ**—ਹੋਰ ਦੀਆਂ ਹੋਰ ਗੱਲਾਂ ਕਰਨੀਆਂ।

ਹੇਰ ਹੇਰ ਫੇਰ ਪਾ ਕੇ ਉਹ ਅੰਤ ਇਸ ਗਲ ਤੇ ਆਇਆ ਤੇ ਯਤਨ ਕਰਨ ਲਗਾ ਮੇਰਾ ਮਨ ਲੈਣ ਦਾ। [ਸੰ.

**ਹੈ ਹੈ ਖਹਿ ਖਹਿ**—ਐਵੇਂ ਖਹਿਬੜਨਾ, ਝਗੜਨਾ।

ਚੰਗਾ ਜੀ ! ਕਾਹਨੂੰ ਮੁਫ਼ਤ ਦੀ ਹੈ ਹੈ, ਖਹਿ ਖਹਿ ਲਾਈ ਏ ? ਤੁਰੋ । ਤੁਸੀਂ ਆਪਣੇ ਘਰ ਤੇ ਅਸੀਂ ਆਪਣੇ ਰਾਹ । [ਸਿੰ.

**ਹੋਸ਼ ਉੱਡਣੀ**—ਘਬਰਾ ਜਾਣਾ, ਬੇ-ਸੁਰਤੀ ਹੋ ਜਾਣੀ।

ਜ਼ਹਿਰ ਦਾ ਅਸਰ ਪਲ ਪਲ ਵਧ ਰਿਹਾ ਸੀ। ਉਸ ਦਾ ਰੰਗ ਨੀਲਾ ਹੁੰਦਾ ਜਾਂਦਾ ਸੀ ਤੇ ਹੋਸ਼ ਉੱਡਦੀ ਜਾ ਰਹੀ ਸੀ। [ਫ਼. ਫ਼.

**ਹੋਸ਼ ਆ ਜਾਣੀ**—ਕੰਨ ਖੜੇ ਹੋ ਜਾਣੇ, ਭੁਲੇਖਾ ਦੂਰ ਹੋ ਜਾਣਾ।

"ਤੁਸੀਂ ਵੇਖਣਾ ਤੇ ਸਹੀ ਸਰਦਾਰ ਜੀ, ਤਰਥੱਲੀ ਪਾ ਦਿਆਂਗਾ। ਮੇਰਾ ਇੱਕੋ ਲੈਕਚਰ ਦੇਣ ਦੀ ਢਿੱਲ ਹੈ, ਹੋਸ਼ ਆ ਜਾਊ ਗੌਰਮੈਂਟ ਨੂੰ।" [ਫ਼. ਫ਼.

**ਹੋਸ਼ ਟਿਕਾਣੇ ਆਉਣਾ**—ਕਿਸੇ ਸਦਮੇਂ ਤੋਂ ਸੁਰਜੀਤ ਹੋਣਾ; ਸਾਵਧਾਨ ਹੋਣਾ; ਹੋਸ਼ ਵਿੱਚ ਹੋਣਾ।

ਮਾਮੂ ਟੂਟਣੇ (ਲਤਾ ਦਾ ਗਾਡੀਬਾਨ) ਨੇ ਆਪਣੀ ਗੈਲਰੀ ਵਿੱਚੋਂ ਵੇਖਿਆ ਕਿ ਲਤਾ ਦੇ ਕਮਰੇ ਵਿਚ ਰਾਤ ਦੇ ਇਕ ਵਜੇ ਬਿਜਲੀ ਜਗ ਰਹੀ ਹੈ ਤੇ ਉਹ ਆਪ ਕੋਠੇ ਦੀ ਫ਼ਸੀਲ ਦੇ ਕੋਨੇ ਕੋਲ ਖੜੀ ਹੋ ਬਾਗ਼ ਵਲ ਵੇਖਦੀ ਹੈ। ਲਤਾ ਨੇ ਅਖ਼ੀਰ ਬਾਂਹ ਉੱਚੀ ਕੀਤੀ, ਜਿਸ ਤਰ੍ਹਾਂ ਕਿਸੇ ਨੂੰ ਪਛਾਣ ਰਹੀ ਹੁੰਦੀ ਹੈ। ਮਾਮੂ ਟੂਟਣੇ ਦੀਆਂ ਅੱਖਾਂ ਅਗੋਂ ਹਨੇਰਾ ਜਿਹਾ ਫਿਰ ਗਿਆ। ਜਦੋਂ ਉਸ ਦੇ ਹੋਸ਼ ਫਿਰ ਟਿਕਾਣੇ ਆਏ, ਉਸ ਨੇ ਵੇਖਿਆ, ਲਤਾ ਉਸ ਪਿਛੋਕੜ ਦੀ ਕੋਠੀ ਵਾਲੇ ਮੁੰਡੇ ਨਾਲ ਖੜੀ ਹੋਈ ਸੀ। [ਸਿਲ ਵੱਟੇ

**ਹੋਸ਼ ਮਾਰੀ ਜਾਣੀ**—ਹੱਥ ਪੈਰ ਪੈ ਜਾਣੇ, ਕੁਝ ਸੁੱਝ ਨਾਹ ਆਉਣਾ।

ਸਰਲਾ ਬਾਰੇ ਤਾਂ ਅੱਗੇ ਹੀ ਕਈ ਤਰ੍ਹਾਂ ਦੇ ਖ਼ਿਆਲ ਉਸ ਦੇ ਦਿਲ ਵਿੱਚ ਉੱਠਦੇ ਰਹਿੰਦੇ ਸਨ, ਪਰ ਅੱਜ ਸਰਲਾ ਦੀ ਕਿਸੇ ਏਡੀ ਵੱਡੀ ਸਾਜ਼ਸ਼ ਦਾ ਪਤਾ ਪਾ ਕੇ ਤਾਂ ਉਸ ਦੀ ਰਹਿੰਦੀ ਖੂੰਹਦੀ ਹੋਸ਼ ਵੀ ਮਾਰੀ ਗਈ। [ਫ਼. ਫ਼.

**(ਕਿਸੇ ਨਾਲ) ਹੋਣੀ**—ਕਿਸੇ ਦੀ ਬੇਪਤੀ ਹੋਣੀ।

ਸੋਭਾਂ ! ਉਠ ਤੁਰ ਛੂੰ। ਜੇ ਠਹਿਰੀਓਂ ਤੇ ਮੈਂ ਏਥੇ ਮੁੜ ਕੇ ਨਹੀਂ ਆਉਣਾ। ਵੇਖ ਜੇਹੜੀ ਮੇਰੇ ਨਾਲ ਹੋਈ ਏ। [ਸੁ.

**ਹੋਣੀ ਦਾ ਹੱਥ**—ਭੈੜੀ ਕਿਸਮਤ।

ਉਸ ਨੂੰ ਉੱਕਾ ਚੇਤਾ ਨਹੀਂ ਸੀ ਕਿ ਹੋਣੀ ਦੇ ਖਰ੍ਹਵੇ ਹੱਥ ਨੇ ਕਦੋਂ ਉਸ ਨੂੰ ਮਾਂ ਦੀ ਸੂਹਗੀ ਛਾਤੀ ਨਾਲੋਂ ਤੋੜ ਕੇ ਬੇਤਰਸ ਮਤਰਈ ਦੇ ਤਸੀਹੇ ਸਹਾਰਨ ਲਈ ਇਸ ਸੁੰਨਸਾਨ ਦੁਨੀਆਂ ਵਿੱਚ ਪਟਕ ਦਿਤਾ ਸੀ। [ਫ਼. ਫ਼.

**ਹੋਣੀ ਨੂੰ ਮਿਲਣਾ**—ਆਉਣ ਵਾਲੀ ਬਿਪਤਾ ਸਹਾਰਨ ਲਈ ਤਿਆਰ ਹੋਣਾ।

ਪੂਥ ਨੇ ਜਾਣ ਦਾ ਖਿਆਲ ਛੱਡ ਦਿੱਤਾ ਤੇ ਉੱਥੇ ਹੀ ਆਪਣੀ ਹੋਣੀ ਨੂੰ ਮਿਲਣ ਲਈ ਮਨ ਪੱਕਾ ਕਰ ਲਿਆ। [ਅ. ਮ.

**ਹੋਂਦੇ ਦੀ ਗਲ ਹੋਣੀ**—ਅਮੀਰੀ ਦੇ ਲਛਣ ਤੇ ਕਰਤਵ।

ਬਾਬੂ ਜੀ ! ਹੋਂਦੇ ਦੀ ਗੱਲ ਏ, ਸਾਥੋਂ ਸਰੇ ਨਾ ਤੇ ਮੁੰਡੇ ਕਿੱਕੁਰ ਮਦਰਸੇ ਘੱਲੀਏ ? ਢਾਂਡੇ ਕੌਣ ਛੇੜੇ ? [ਨਵਾਬ ਖਾਨ

**ਹੋਰ ਤਾਂ ਹੋਰ**—ਵਡੀਆਂ ਲੋੜਾਂ ਤਾਂ ਕਿਤੇ ਰਹੀਆਂ, ਨਿੱਕੀਆਂ ਵੀ ਪੂਰੀਆਂ ਨਾ ਹੋਣ।

ਮੁਸ਼ਕਿਲ ਤਾਂ ਇਹੀ ਹੈ ਕਿ ਅਜੇ ਤਕ ਸਾਡੇ ਪਾਸ ਨਾ ਤਾਂ ਸਾਇੰਸ ਦੀਆਂ ਕਿਤਾਬਾਂ ਹਨ, ਨਾਹ ਆਰਟ ਦੇ ਮਜ਼ਮੂਨਾਂ ਦੇ ਪੁਸਤਕ। ਮਨੋ-ਵਿਗਿਆਨ, ਈਥਿਕਸ, ਬਾਇਆਲੋਜੀ, ਬਾਟਨੀ, ਜ਼ੁਆਲੋਜੀ, ਇਕਨਾਮਿਕਸ, ਯੂਰਪ ਦਾ ਇਤਿਹਾਸ, ਹਿੰਦ ਦਾ ਮੁਕੰਮਲ ਇਤਿਹਾਸ, ਹੋਰ ਤਾਂ ਹੋਰ ਪੰਜਾਬ ਦਾ ਪੂਰਾ ਇਤਿਹਾਸ ਸਾਨੂੰ ਹਾਲੇ ਤਕ ਆਪਣੀ ਬੋਲੀ ਵਿਚ ਨਹੀਂ ਲੱਭਦਾ। ਰਾਜ-ਪ੍ਰਬੰਧ ਤੇ ਰਾਜ-ਦਫ਼ਤਰ ਬਾਰੇ ਭੀ ਸਾਨੂੰ ਕੋਈ ਕਿਤਾਬ ਨਹੀਂ ਮਿਲਦੀ, ਤੇ ਨਾ ਹੀ ਕਾਨੂੰਨ-ਦਾਨੀ, ਡਾਕਟਰੀ, ਇੰਜੀਨੀਅਰੀ ਆਦਿ ਕੰਮ ਸਿੱਖਣ ਲਈ ਸਾਡੇ ਪਾਸ ਯੋਗ ਕਿਤਾਬਾਂ ਹਨ। [ਜੀਵਨ ਰੌਂਥਲ

**ਹੋਰਥੇ ਝਾਤੀਆਂ ਮਾਰਨੀਆਂ**—ਪਰ ਇਸ-ਤ੍ਰੀਆਂ ਵਲ ਦੇਖਣਾ।

ਘੋਰ ਤਪ ਨਾਰ ਦਾ ਜਾਇ ਬੇਕਾਰ ਨਾ,
ਹੋਰਥੇ 'ਚਾਤ੍ਰਿਕ' ਝਾਤੀਆਂ ਮਾਰ ਨਾ। [ਚੰ. ਵਾ.

**ਹੋਰ ਦਾ ਹੋਰ ਹੋ ਜਾਣਾ**—ਚਾਲ ਢਾਲ ਬਦਲ ਜਾਣੀ; ਨਵੇਂ ਜਜ਼ਬੇ, ਨਵੇਂ ਖਿਆਲ, ਨਵੀਂ ਸੁੰਦਰਤਾ ਆ ਜਾਣੀ।

ਅਗੇ ਰਸ਼ਮਾ ਕਿਸੇ ਚੀਜ਼ ਦੀ ਪਰਵਾਹ ਨਹੀਂ ਸੀ ਕਰਦੀ। ਹੁਣ ਉਸ ਨੂੰ ਰਾਣੀ ਸੁੰਦਰਾਂ ਦਾ ਪੂਰਨ ਨੂੰ

ਮੋਤੀਆਂ ਦਾ ਥਾਲ ਭਰ ਕੇ ਭਿਖਿਆ ਪਾਣਾ ਚੰਗਾ ਲਗਦਾ, ਤੇ ਹੋਰ ਇਹੋ ਜਿਹੇ ਕਿਸੇ। ਰੇਸ਼ਮਾ ਹੁਣ ਹਰ ਰੋਜ਼ ਹੋਰ ਦੀ ਹੋਰ ਹੁੰਦੀ ਜਾਂਦੀ। ਆਪਣੇ ਕਮਰੇ ਵਿਚ ਰੱਖੀਆਂ ਚੀਜ਼ਾਂ ਦੀ ਤਰਤੀਬ ਬਦਲਦੀ। ਉਹਦੇ ਬਚਪਨ ਤੋਂ ਉਥੇ ਪਈਆਂ ਚੀਜ਼ਾਂ ਉਹਨੂੰ ਵਾਧੂ ਲਗਦੀਆਂ।
[ਆਂਦਰਾਂ

**ਹੌਲ ਪੈਣਾ**—ਘਬਰਾ ਜਾਣਾ, ਆਪਣੀ ਚਿੰਤਾ ਪੈ ਜਾਣੀ।

ਭਾਵੇਂ ਸੈਫਦੀਨ ਕਈ ਦਿਨਾਂ ਤੋਂ ਪਿੰਡ ਦੇ ਮੁਸਲਮਾਨਾਂ ਵਿਚ ਵੈਰ ਦੀ ਅਗ ਮਘਾ ਰਿਹਾ ਸੀ, ਪਰ ਤਦ ਵੀ ਸਿੱਖ ਬਾਬੇ ਦੀ ਪਿਆਰੀ ਤੇ ਨੂਰਾਨੀ ਸੂਰਤ ਵੇਖ ਕੇ ਸਾਰਿਆਂ ਦੇ ਮੂੰਹੋਂ 'ਬਾਬਾ ਆਯਾ, ਬਾਬਾ ਆਯਾ' ਨਿਕਲ ਹੀ ਗਿਆ, ਚਿਹਰੇ ਖਿੜ ਹੀ ਪਏ ਤੇ 'ਆਓ ਬੈਠੋ'' ਆਖਿਆ ਹੀ ਗਿਆ। ਹੁਣ ਜਦ ਸੈਫਦੀਨ ਨੇ ਬਾਬੇ ਦੀ ਸੂਰਤ ਨਜ਼ਰ ਭਰ ਕੇ ਤੱਕੀ ਤਾਂ ਉਸਦੇ ਅੰਦਰ ਵੀ ਹੌਲ ਜਿਹਾ ਪਿਆ। [ਬਾਬਾ ਨੌਧ ਸਿੰਘ

**ਹੌਲਾ ਹੋ ਜਾਣਾ**—ਹੌਸਲਾ ਢਹਿ ਜਾਣਾ, ਬੇ-ਹੌਸਲਾ ਹੋ ਜਾਣਾ।

ਅਗਲੇ ਦਿਨ ਰੂਪ ਹੁਰਾਂ ਕਪਾਹ ਤੇ ਬਾਜਰੇ ਦੇ ਵੱਢ ਵਿੱਚ ਤਿੰਨ ਹਲ ਜੁੜਵਾ ਦਿੱਤੇ। ਉਨ੍ਹਾਂ ਨੂੰ ਉੱਕੀ ਆਸ ਨਹੀਂ ਸੀ ਕਿ ਜਿਉਣਾ ਬੰਦੇ ਲੈ ਕੇ ਲੜਨ ਆਵੇਗਾ। ਇਨ੍ਹਾਂ ਨੂੰ ਸਰੋਤ ਮਿਲ ਚੁੱਕੀ ਸੀ ਕਿ ਉਹ ਹੱਥ ਪੈਰ ਮਾਰ ਕੇ ਹੌਲਾ ਹੋ ਚੁਕਿਆ ਹੈ। ਉਸ ਦੇ ਸੱਕੇ ਵੀ ਉਸ ਨਾਲ ਲੜਾਈ ਵਿੱਚ ਸਹਾਇਤਾ ਦੇਣ ਲਈ ਤਿਆਰ ਨਹੀਂ ਹੋਏ ਸਨ। [ਪੂਰਨਮਾਸ਼ੀ

**ਹੌਲਾ ਫੁੱਲ ਹੋ ਜਾਣਾ**—ਚਿੰਤਾ ਦੇ ਭਾਰ ਹੇਠੋਂ ਨਿਕਲ ਜਾਣਾ।

ਮਦਨ ਦਾ ਦਿਲ ਹੌਲਾ ਫੁੱਲ ਹੋ ਚੁੱਕਾ ਸੀ ਤੇ ਅਜੇ ਹੋਰ ਭੀ ਹੌਲਾ ਹੋਣ ਲਈ ਇਸ ਧਰਮ ਮਾਂ ਪਾਸ ਪਿਛਲੇ ਦਿਨਾਂ ਦੀਆਂ ਸਾਰੀਆਂ ਹੋਈਆਂ ਬੀਤੀਆਂ ਸੁਣਾ ਰਿਹਾ ਸੀ, ਕਿ ਇਸੇ ਵੇਲੇ ਬ੍ਰਿਜ ਅੰਦਰ ਆਉਂਦਾ ਦਿਖਾਈ ਦਿੱਤਾ। [ਗੀ. ਸ਼.

**ਹੌਲਿਆਂ ਪੈਣਾ**—ਕੁਝ ਸ਼ਰਮ ਸਾਰ ਹੋਣਾ।

ਤੁਹਾਡੇ ਵਲੋਂ ਮੈਂ ਉਨ੍ਹਾਂ ਨੂੰ ਵਿਸ਼ਵਾਸ਼ ਦਿਵਾਇਆ ਸੀ ਕਿ ਉਹ ਜ਼ਰੂਰ ਆ ਜਾਏਗਾ। ਪਰ ਤੁਸੀਂ ਨਾਂ ਆਏ ਤੇ ਮੈਨੂੰ ਰਾਏ ਸਾਹਿਬ ਸਾਮਣੇ ਹੌਲਾ ਪੈਣਾ ਪਿਆ।
[ਸੰ.

## ਕ

**ਕਈ ਪਤਨਾਂ ਦਾ ਪਾਣੀ ਪੀਤਾ ਹੋਣਾ**—ਕਈ ਦੇਸਾਂ ਪਰਦੇਸਾਂ ਦੇ ਸਫ਼ਰ ਦਾ ਤਜਰਬਾ ਹੋਣਾ।

ਉਸ ਦੀ ਚੋਰ ਅੱਖ ਬਰਾਬਰ ਚੰਪਾ ਦੇ ਚੇਹਰੇ ਨੂੰ ਪੜ੍ਹਨ ਦੀ ਕੋਸ਼ਿਸ਼ ਕਰ ਰਹੀ ਸੀ। ਕਈਆਂ ਪੱਤਨਾਂ ਦਾ ਪਾਣੀ ਪੀ ਚੁੱਕੇ ਪਰੇਮ ਚੰਦ ਨੂੰ ਆਪਣੇ ਮਨੋਰਥ ਦੀ ਸਫਲਤਾ ਦਾ ਕੁਝ ਨਾ ਕੁਝ ਚਿੰਨ੍ਹ ਉਸ ਉਤੇ ਦਿਸਿਆ। ਪਰ ਰਤਾ ਕੁ ਹੋਰ ਨਹੁੰਦਰ ਦੀ ਖਰੋਚ ਜ਼ਰੂਰੀ ਸੀ।
[ਜੀ. ਸੰ.

**(ਅਗਲੀ ਪਿਛਲੀ) ਕਸਰ ਕਢਣਾ**—ਪਿਛਲੀ ਕਸਰ (ਘਾਟ) ਪੂਰੀ ਕਰ ਲੈਣੀ; ਪੂਰਾ ਬਦਲਾ ਲੈ ਲੈਣਾ; ਗੁੱਸਾ ਕਢ ਲੈਣਾ; ਅਰਮਾਨ ਮੁਕਾ ਲੈਣੇ (ਮੁਹਾਵਰਾ ਚੰਗੇ ਅਰਥਾਂ ਵਿਚ ਵਰਤਿਆ ਜਾ ਸਕਦਾ ਹੈ ਤੇ ਮੰਦੇ ਅਰਥਾਂ ਵਿਚ ਵੀ)

ਅਨੰਤ ਰਾਮ ਨੇ ਮੇਰੇ ਨਾਲ ਬੜੇ ਜ਼ੁਲਮ ਕੀਤੇ ਨੇ। ਜੇ ਇਕ ਵਾਰੀ ਮੇਰੀ ਦਾਅ ਥੱਲੇ ਵੀ ਚੜ੍ਹ ਗਿਆ ਤੇ ਮੈਂ ਅਗਲੀ ਪਿਛਲੀ ਸਾਰੀ ਕਸਰ ਕੱਢ ਲਵਾਂਗਾ।
[ਸ਼. ਸ਼.

**ਕਸਰ ਕੋਈ ਨਾ ਛੱਡਣੀ**—ਘਾਟ ਕੋਈ ਨਾ ਰਹਿਣ ਦੇਣੀ।

ਪਿਤਾ ਜੀ ਇਸ ਦੁਨੀਆਂ ਤੋਂ ਛੁੱਟੀ ਲੈ ਗਏ, ਤੇ ਛੱਡ ਕੀ ਗਏ? ਬੈਂਕ ਵਿਚ ਇਕ ਪਾਈ ਨਹੀਂ, ਕੋਈ ਦੱਬਿਆ ਧਨ ਨਹੀਂ, ਇਥੋਂ ਤਕ ਕਿ ਆਪਣਾ ਘਰ ਵੀ ਨਹੀਂ। ਥੋੜ੍ਹੇ ਜਿਹੇ ਭਾਂਡੇ ਤੇ ਦੋ ਤਿੰਨ ਟਰੰਕ। ਬੱਸ, ਇਹੋ ਹੈ ਧਨ ਦੌਲਤ ਜਾਂ ਸੰਪਤ, ਜੋ ਕੁਝ ਭੀ ਸਮਝੋ। ਹਾਂ, ਜੋ ਛੱਡ ਗਏ ਹਨ, ਤਾਂ ਉਹ ਹਨ ਛੇ ਜਣਿਆਂ ਦੇ ਭੁੱਖੇ ਢਿੱਡ, ਇਕ ਵਿਆਹੁਣ-ਜੋਗ ਧੀ ਅਤੇ ਇਕ ਵਿਧਵਾ। ਕਸਰ ਉਹਨਾਂ ਕੋਈ ਛੱਡੀ ਨਹੀਂ। ਇਕੋ ਇਕ ਲੜਕੇ ਪੂਰਨ ਨੂੰ ਭੀ 'ਪਵਿਤ੍ਰ ਬੰਧਨਾਂ' ਵਿਚ ਬੰਨ੍ਹ ਗਏ ਹਨ। ਉਸ ਦੇ ਭੀ ਦੋ ਬੱਚੇ ਹਨ, ਮੁੰਨੀ ਤੇ ਬੱਚੂ।
[ਕੰਵਲ

**ਕਸਰ ਖਾਣੀ**—ਘਾਟਾ ਪਾਣਾ।

ਹੁਣ ਉਹ ਦੁਕਾਨਦਾਰੀ ਦੇ ਕੰਮ ਵਿਚ ਤਾਕ ਹੋ ਗਿਆ ਹੈ ਤੇ ਕਦੇ ਕਸਰ ਨਹੀਂ ਖਾਏਗਾ। [ਸੰ.

**ਕਸਵੱਟੀ ਉਪਰ ਲਗਾਣਾ**—ਪਰਖਣਾ।

ਮਿੱਤਰਾਂ ਦੇ ਕਸਵੱਟੀ ਤੇ ਲਗਣ ਦਾ ਸਮਾਂ ਤਾਂ ਉਹ ਹੁੰਦਾ ਹੈ ਜਦੋਂ ਮਨੁੱਖ ਤੇ ਬਿਪਤਾ ਬਣਦੀ ਹੈ। 'ਉਦੋਂ ਥੋੜ੍ਹੇ ਹੀ ਮਿੱਤਰ ਪਾਸੇ ਦਾ ਸੋਨਾ ਨਿਕਲਦੇ ਹਨ।' [ਸੰ.

**ਕਸੌਟੀ ਉਤੇ ਟਿਕਣਾ**—ਪਰਖ ਵਿਚ ਖ਼ਰਾ ਸਾਬਤ ਹੋ ਸਕਣਾ ।

ਸਭ ਕੁਝ ਦੱਸਾਂਗਾ, ਪਰ ਇਸ ਤੋਂ ਪਹਿਲਾਂ ਮੈਨੂੰ ਇਸ ਗੱਲ ਦਾ ਇਕਬਾਲ ਕਰ ਲੈਣਾ ਚਾਹੀਦਾ ਹੈ, ਕਿ ਤੁਹਾਡੀ ਕਸੌਟੀ ਉਤੇ ਮੈਂ ਟਿਕ ਨਹੀਂ ਸਕਿਆ । [ਮ. ਧ.

**ਕਹਿ ਕਹਿ ਰਹਿਣਾ**—ਬਹੁਤ ਸਮਝਾਣਾ ।

ਮੈਂ ਤੁਹਾਨੂੰ ਕਹਿ ਕਹਿ ਰਿਹਾ ਕਿ ਇਥੇ ਸਾਕ ਕਰ ਛੱਡੋ ਪਰ ਤੁਸਾਂ ਮੇਰੀ ਗੱਲ ਨੂੰ ਥੁੱਕ ਛੱਡਿਆ । ਕੀ ਪਤਾ, ਕੁੜੀ ਦੇ ਭਾਗਾਂ ਨੂੰ ਕੀ ਕੁਝ ਬਣ ਜਾਣਾ ਸੀ । [ਬ. ਸ਼.

**ਕਹਿ ਮਾਰਨਾ**—ਗੱਪ ਚਲਾ ਦੇਣੀ, ਬਿਨਾ ਸੋਚ ਕੁਝ ਕਹਿ ਦੇਣਾ ।

ਇਕ ਚਲਾਕ ਸੱਜਣ ਨੇ ਇਹ ਕਹਿ ਮਾਰਿਆ ਹੈ ਕਿ ਮਾਸਟਰ ਤਾਰਾ ਸਿੰਘ ਆਪ ਹੀ ਸਭ ਕੁਝ ਬਣਨਾ ਚਾਹੁੰਦਾ ਹੈ । ਭਲਾ ਜੇ ਇਹ ਠੀਕ ਭੀ ਹੋਵੇ ਤਾਂ ਭੀ ਮੈਂ "ਸਭ ਕੁਝ" ਕਿਸ ਤਰ੍ਹਾਂ ਬਣ ਸਕਦਾ ਹਾਂ ? ਆਖ਼ਰ ਸਭ ਕੁਝ ਬਣਨ ਲਈ ਭੀ ਤਾਂ "ਸਭ" ਨੂੰ ਨਾਲ ਲੈਣ ਤੇ ਨਾਲ ਰੱਖਣ ਦੀ ਲੋੜ ਹੈ । [ਸੰਤ ਸਿਪਾਹੀ

**ਕਹਿਰਾਂ ਦੀ ਜੁਆਨੀ ਲੱਥਣੀ**—ਬਹੁਤ ਸੁੰਦਰ ਜੁਆਨ ਹੋਣਾ ।

ਜ਼ਿਮੀਂਦਾਰ ਨੂੰ ਬਹਾਦਰ, ਜਿਸ ਨੂੰ ਇਸ ਨੇ ਮਰਵਾਇਆ ਸੀ ਯਾਦ ਆ ਜਾਂਦਾ । ਕਿਤਨਾ ਮਿਹਨਤੀ ਸੀ ! ਫੇਰ ਉਸ ਨੂੰ ਭਾਗਭਰੀ ਬਹਾਦਰ ਦੀ ਵਹੁਟੀ ਯਾਦ ਆ ਜਾਂਦੀ । ਕੇਡੀ ਕਹਿਰਾਂ ਦੀ ਜੁਆਨੀ ਉਹਦੇ ਤੇ ਲੱਥੀ ਸੀ । ਫੇਰ ਉਹ ਸੋਚਦਾ ਅੱਜ ਕਲ੍ਹ ਭਾਗਭਰੀ ਕਿਥੇ ਹੋਵੇਗੀ, ਅੱਜ ਕਲ੍ਹ ਤੇ ਉਹ ਘੜਵਾ ਹੋ ਗਈ ਹੋਵੇਗੀ । [ਅੰਦਰਾਂ

**ਕਹੀ ਸੁਣੀ ਨ ਲੱਗਣੀ**—ਕਹੇ ਸੁਣੇ ਦਾ ਅਸਰ ਨ ਹੋਣਾ ; ਗੱਲ ਨ ਮੰਨਣੀ ।

ਪਿਉ ਨੇ ਧੀ ਨੂੰ ਕਿਹਾ—ਤੈਨੂੰ ਜਰਾ ਨਹੀਂ ਲੱਗਦੀ ਕਹੀ ਸੁਣੀ, ਐਵੇਂ ਨਿੱਕੀ ਗੱਲ ਉਤੇ ਜ਼ਿਦ ਫੜ ਕੇ ਬਹਿ ਜਾਨੀ ਏਂ, ਕਿੱਦਾਂ ਗੁਜ਼ਾਰਾ ਹੋਵੇਗਾ ਤੇਰਾ ? ਕੀ ਬਣੇਗਾ ਤੇਰਾ ? [ਬ. ਸ਼.

**ਕਹੇ ਥੋਂ ਬਾਹਰ ਹੋਣਾ**—ਹੁਕਮ ਨ ਮੰਨਣਾ ।

ਤੇਰੇ ਕਹੇ ਥੋਂ ਅਸੀ ਨਾ ਬਾਹਰੇ ਹਾਂ,
ਤੇਰੇ ਅੱਗੇ ਹਾਂ ਅਸੀ ਅਧੀਨ ਰਾਜਾ ।
[ਹੀਰ-ਹਾਮਦ

**ਕੱਖ ਚੁਣ ਲੈਣੇ**—ਉੱਕਾ ਤਬਾਹ ਕਰ ਦੇਣਾ ।

ਸਿੱਖ ਰਾਜਨੀਤੀ ਦੀ ਜ਼ੰਜੀਰ ਇਸ ਵੇਲੇ ਇਤਨੀ ਗੁੰਝਲਦਾਰ ਬਣ ਗਈ ਹੈ, ਕਿ ਇਸ ਦੀ ਕੋਈ ਕੁੰਡੀ ਆਪਣੇ ਅਸਲੀ ਥਾਂ ਨਜ਼ਰ ਨਹੀਂ ਆਉਂਦੀ । ਇਕ ਤਾਂ ਪੰਜਾਬ ਦੀ ਵੰਡ ਸਿੱਖ ਜਥੇਬੰਦੀ ਤੇ ਸਿੱਖ ਆਰਥਿਕਤਾ ਦੇ ਨਿਸ਼ਾਨੇ ਤੋਂ ਇਸ ਲਈ ਨੀਮ ਮੌਤ ਦਾ ਸਾਮਾਨ ਬਣ ਗਈ ; ਦੂਜੇ, ਘਰ ਦੀ ਫੁੱਟ ਨੇ ਰਹਿੰਦੇ ਖੂੰਹਦੇ ਕੱਖ ਭੀ ਚੁਣ ਲਏ । ਭਾਰਤ ਵਿਚ ਇਕ ਫ਼ੀ ਸਦੀ ਵੱਸਦੀ ਇਸ ਨਿੱਕੀ ਜਿਹੀ ਕੌਮ ਨੂੰ ਅੱਜ ਅਸੀਂ ਜਿਸ ਥਾਂ ਤੇ ਖੜੀ ਕਰ ਚੁਕੇ ਹਾਂ, ਉਹ ਦਰਿਆ ਦੀ ਖੋਰਵੀਂ ਢੰਦੀ ਕਹੀ ਜਾ ਸਕਦੀ ਹੈ । ਕੋਈ ਭੀ ਜ਼ੋਰਦਾਰ ਲਹਿਰ ਇਸ ਨੂੰ ਰੋੜ੍ਹ ਕੇ ਲੈ ਜਾ ਸਕਦੀ ਹੈ । [ਲੋਕ ਸਾਹਿੱਤ

**ਕਖ ਚੁਣੇ ਜਾਣੇ**—ਕੰਗਾਲ ਹੋ ਜਾਣਾ, ਬੁਰੀ ਦਸ਼ਾ ।

ਧੋਖਾ ਰਿਜ਼ਕ ਦਾ, ਤੌਖਲਾ ਜਾਨ ਦਾ ਭੀ,
ਖਤਰਾ ਪਗ ਦਾ, ਝੋਖੜਾ ਅੰਨ ਦਾ ਭੀ,
ਕੱਖ ਚੁਣੇ ਗਏ ਏਧਰੋਂ ਉੱਦ ਸਾਡੇ,
ਓਧਰ ਖੌਫ਼ ਹੈ ਪੁਲਸ ਦੇ ਡੰਨ ਦਾ ਭੀ ।
[ਚੰ. ਵਾ.

**ਕੱਖ ਨ ਰਹਿਣਾ**—ਬਿਲਕੁਲ ਨਾਸ਼ ਹੋ ਜਾਣਾ ; ਮਿਟ ਜਾਣਾ ; ਖੁਰਾ ਖੋਜ ਖ਼ਤਮ ਹੋ ਜਾਣਾ ।

ਪਧਰ ਵਿਚ ਜਦ ਪੈਰ ਪਸਾਰੇਂ,
ਛਿੱਗਾਂ ਚੂਰੀ ਵਾਂਗ ਡਕਾਰੇਂ,
ਢਾਹਿੰ ਉਸਾਰੇਂ, ਡੋਬੇਂ ਤਾਰੇਂ,
ਕਹੀਆਂ ਫੜ ਫੜ ਡਹਿਨਾ ਏਂ ।
ਆਕੜ ਜ਼ੋਰ ਦਿਖਾਇ ਬਤੇਰਾ,
ਓੜਕ ਕੱਖ ਨ ਰਹਿੰਦਾ ਤੇਰਾ,
ਕਤਰੇ ਵਾਂਗ ਸਮੁੰਦਰ ਦੇ ਵਿਚ
ਸਿਰ ਪਰਨੇ ਜਦ ਵਹਿਨਾ ਏਂ ।
[ਚੰ. ਵਾ.

**ਕੱਖ ਭੰਨ ਕੇ ਦੂਹਰਾ ਨ ਕਰਨਾ**—ਕੋਈ ਕੰਮ ਨਾ ਕਰਨਾ ।

ਸੋਚਣ ਲੱਗੇ, ਬਈ ਅੱਜ ਤੀਕ ਪੰਜਾਹ ਵਰ੍ਹਿਆਂ ਦੀ ਉਮਰ ਹੋਈ, ਕੱਖ ਭੰਨ ਕੇ ਦੂਹਰਾ ਨਹੀਂ ਕੀਤਾ । [ਚੰ. ਵਾ.

**ਕੱਖਾਂ ਤੋਂ ਹੌਲਾ ਹੋਣਾ**—ਬਹੁਤ ਮਾਮੂਲੀ ਹੈਸੀਅਤ ਦਾ ਹੋ ਜਾਣਾ, ਬਹੁਤ ਗ਼ਰੀਬ ਹੋ ਜਾਣਾ।

ਉਸ ਦਾ ਸਤਾਰਾ ਐਸਾ ਉਖੜਿਆ ਏ ਕਿ ਹੁਣ ਪੀਣ ਸਾਂਭਿਆ ਨਹੀਂ ਜਾਂਦਾ। ਕਲ੍ਹ ਵਿਚਾਰਾ ਕੱਖਾਂ ਤੋਂ ਹੌਲਾ ਹੁੰਦਾ ਸੀ ਤੇ ਕੋਈ ਇਕ ਪੈਸਾ ਉਧਾਰ ਨਹੀਂ ਸੀ ਦਿੰਦਾ। [ਸ੍ਰੀ.

**ਕੱਖੋਂ ਹੌਲਾ ਕਰਨਾ**—ਬਹੁਤ ਸ਼ਰਮਿੰਦਾ ਕਰ ਦੇਣਾ।

ਜਾਣਨੀ ਏਂ ਕੌਣ ਏ ਉਹ ਕੁੜੀ ? ਮੇਰੇ ਦੁਸ਼ਮਨ ਦੀ ਲੜਕੀ, ਜਿਸ ਨੇ ਅੱਜ ਮੈਨੂੰ ਕੱਖੋਂ ਹੌਲਾ ਕਰ ਦਿੱਤਾ ਏ......ਜਿਸ ਦੀਆਂ ਸ਼ੈਤਾਨੀਆਂ ਨੇ ਮੇਰੇ ਬਰਖ਼ਿਲਾਫ਼ ਜਹਾਦ ਖੜਾ ਕਰ ਰੱਖਿਆ ਹੈ। [ਗ਼ਰੀਬ ਦੀ ਦੁਨੀਆਂ

**ਕੱਚ ਤੋਂ ਕੰਚਨ ਬਣਾਉਣਾ**—ਗੁਣ-ਹੀਨ ਮਨੁੱਖ ਨੂੰ ਗੁਣਵਾਨ ਬਣਾ ਦੇਣਾ।

"ਮੈਂ ਬਹੁਤ ਛੇਤੀ ਮਨ ਦੇ ਇਸ਼ਾਰਿਆਂ ਮਗਰ ਟੁਰ ਪੈਣ ਵਾਲਾ ਤੇ ਝੱਟ ਪੱਟ ਬਦਲ ਜਾਣ ਵਾਲਾ ਮਨੁੱਖ ਹਾਂ। ਇਹ ਗੱਲ ਵੱਖਰੀ ਹੈ ਕਿ ਤੁਸੀਂ ਆਪਣੇ ਪਾਸੋਂ ਕੋਈ ਸ਼ਕਤੀ ਪ੍ਰਦਾਨ ਕਰਕੇ ਮੈਨੂੰ ਕੱਚ ਤੋਂ ਕੰਚਨ ਬਣਾ ਸਕੋ; ਪਰ ਮੈਂ ਜੋ ਕੁਝ ਆਪਣੇ ਆਪ ਨੂੰ ਸਮਝ ਸਕਿਆ ਹਾਂ, ਉਹ ਇਹੋ ਕੁਝ ਹੈ।" [ਗੀ. ਸ਼.

**ਕੱਚ ਦਾ ਖਿਡੌਣਾ**—ਬਹੁਤ ਹੀ ਕਮਜ਼ੋਰ ਚੀਜ਼।

ਭਾਵੇਂ ਆਪ ਦੇ ਦਿਮਾਗੀ ਪਤੀਲੇ ਵਿਚ ਕਦੇ ਕਦੇ ਦੇਸ਼-ਪ੍ਰੇਮ ਦਾ ਉਬਾਲਾ ਵੀ ਆ ਜਾਂਦਾ ਸੀ, ਪਰ ਬਹੁਤਾ ਫ਼ਿਕਰ ਆਪ ਨੂੰ ਆਪਣੇ ਮਜ਼ਹਬ ਦਾ ਹੀ ਲੱਗਾ ਰਹਿੰਦਾ ਹੈ। ਇਸ ਨੂੰ ਕਿਸੇ ਦੁਸ਼ਮਨ ਗੁਆਂਢੀ ਦੀ ਨਜ਼ਰ ਨਾ ਲੱਗ ਜਾਏ। ਅਥਵਾ ਇਸ ਕੱਚ ਦੇ ਖਿਡੌਣੇ ਨੂੰ ਕਿਸੇ ਕਠੋਰ ਦੀ ਠੋਹਕਰ ਨ ਵੱਜ ਜਾਏ। ਇਸੇ ਗੱਲ ਦੀ ਚਿੰਤਾ ਆਪ ਨੂੰ ਦਿਨ ਰਾਤ ਸਤਾਂਦੀ ਰਹਿੰਦੀ ਹੈ। [ਫ਼. ਫ਼.

**ਕੱਚ ਦੀ ਵੰਗ ਬਣਾ ਦੇਣਾ ਜਾਂ ਕੱਚ ਦੀ ਵੰਗ ਹੋਣਾ**—ਅੱਤ ਨਿਰਬਲ, ਕਮਜ਼ੋਰ ਸ਼ੈ, ਕਮਜ਼ੋਰ ਇਸਤ੍ਰੀ ਜਾਂ ਮਰਦ ਜਿਸ ਨੂੰ ਇਵੇਂ ਕੋਈ ਦਬਾ ਡਰਾ ਲਏ ਜਾਂ ਜਿੱਤ ਲਏ।

ਤੁਸਾਂ ਲੋਕਾਂ ਏਹੋ ਜੇਹੀਆਂ ਗੱਲਾਂ ਦਾ ਪ੍ਰਚਾਰ ਕਰ ਕਰ ਕੇ ਭਾਰਤ ਦੀ ਇਸਤ੍ਰੀ ਨੂੰ ਬਿਲਕੁਲ ਕੱਚ ਦੀ ਵੰਗ ਜਾਂ ਲਾਜਵੰਤੀ ਦਾ ਬੂਟਾ ਬਣਾ ਦਿੱਤਾ ਹੈ ਕਿ ਜ਼ਰਾ ਕੁ ਜਿੰਨੀ ਛੁਹ ਜਾਂ ਹਵਾ ਦੇ ਬੁੱਲ੍ਹੇ ਨਾਲ ਹੀ ਉਸਦਾ ਨਾਰੀ-ਪੁਣਾ ਟੁੱਟ ਕੇ ਚੀਨੀ ਚੀਨੀ ਹੋ ਜਾਂਦਾ ਹੈ। [ਮ. ਧ.

**ਕੱਚਾ ਕਰਨਾ**—ਸ਼ਰਮਿੰਦਿਆਂ ਕਰਨਾ।

ਬਸ ਜੀ ਭੁੱਲ ਹੋ ਗਈ ਸੋ ਤੇ ਹੋ ਗਈ ; ਯਾਦ ਕਰਾ ਕਰਾ ਕੇ ਮੈਨੂੰ ਰੋਜ਼ ਕੱਚਿਆਂ ਨਾ ਕਰਿਆ ਕਰੋ। [ਸ੍ਰੀ.

**ਕੱਚਾ ਪਿੱਲਾ**—ਕਮਜ਼ੋਰ, ਡਰੂ, ਮਾੜਾ।

ਕਈ ਵਾਰੀ ਘੋੜਾ ਜਦੋਂ ਖਿਝ ਜਾਂਦਾ ਹੈ ਤਾਂ ਪਿਛਲਿਆਂ ਪੈਰਾਂ ਉਤੇ ਸੀਖ-ਪਾ ਹੋ ਕੇ ਦੁਲੱਤੇ ਭੀ ਮਾਰਨ ਲੱਗ ਪੈਂਦਾ ਹੈ। ਜੇ ਤਾਂ ਤੁਸੀਂ ਹੌਸਲੇ ਵਾਲੇ ਸਵਾਰ ਹੋ, ਫਿਰ ਤਾਂ ਕੋਈ ਗੱਲ ਨਹੀਂ, ਘੋੜਾ ਇਹ ਚੋਹਲ ਕਰ ਕੇ ਆਪੇ ਹੀ ਹਟ ਜਾਇਗਾ। ਪਰ ਜੇ ਤੁਸੀਂ ਕੱਚੇ ਪਿੱਲੇ ਸਵਾਰ ਹੋ, ਤਾਂ ਫਿਰ ਖਬਰੇ ਮੁਆਮਲਾ ਗੜ-ਬੜ ਹੀ ਹੋ ਜਾਏ। ਇਸ ਵਿਚ ਕਸੂਰ ਘੋੜੇ ਦਾ ਨਹੀਂ, ਸਵਾਰ ਦਾ ਹੁੰਦਾ ਹੈ। ਚੰਗੇ ਸਵਾਰ ਘੋੜੇ ਤੇ ਸਵਾਰੀ ਕਰਦੇ ਹਨ, ਪਰ ਮਾੜੇ ਸਵਾਰਾਂ ਉਤੇ ਘੋੜਾ ਖ਼ੁਦ ਸਵਾਰ ਹੋ ਜਾਂਦਾ ਹੈ। [ਕੰਵਲ

**ਕੱਚਿਆਂ ਖਾ ਜਾਣਾ**—ਦੁਰਦਸ਼ਾ ਕਰਨੀ ; ਬੁਰੀ ਬਾਬ ਕਰਨੀ ; (ਬਹੁਤ ਗੁੱਸੇ ਵਿਚ ਹੋਣਾ)।

ਉਸ ਦੀਆਂ ਅੱਖਾਂ ਲਾਲ ਸਨ। ਇਉਂ ਜਾਪਦਾ ਸੀ ਜਿਵੇਂ ਉਹ ਮੈਨੂੰ ਕੱਚਿਆਂ ਹੀ ਖਾ ਜਾਇਗਾ। [ਸ੍ਰੀ.

**ਕੱਚੀ ਕੌਡੀ**—ਕੁਝ ਵੀ ਨਾ ; ਨਾ ਧੇਲਾ ਨਾ ਪਾਈ।

ਸਰਦਾਰ ਜੀ, ਇਹ ਕੰਮ ਕੇਵਲ ਕਾਗਜ਼ੀ ਘੋੜੇ ਦੁੜਾਉਣ ਨਾਲ ਪੂਰਾ ਨਹੀਂ ਹੋ ਜਾਣਾ। ਇਸ ਤਰ੍ਹਾਂ ਤੇ ਕੱਚੀ ਕੌਡੀ ਵੀ ਨਹੀਂ ਉਘਰਨੀ। ਤੁਹਾਨੂੰ ਆਪ ਸਭ ਪਾਸ ਜਾਣਾ ਪਏਗਾ। [ਸ੍ਰੀ.

**ਕੱਚੀ ਤੰਦ ਟੁੱਟ ਜਾਣੀ**—ਮਾੜਾ ਜਿਹਾ ਆਸਰਾ ਭੀ ਮੁੱਕ ਜਾਣਾ।

ਕਲ੍ਹ ਤੱਕ ਤਾਂ ਥੋੜ੍ਹੀ ਬਹੁਤੀ ਬਰੀ ਹੋ ਜਾਣ ਦੀ ਆਸ ਲੱਗੀ ਹੋਈ ਸੀ, ਪਰ ਅੱਜ ਇਹ ਕੱਚੀ ਤੰਦ ਵੀ ਟੁੱਟ ਚੁੱਕੀ ਸੀ। [ਗ. ਦੁ.

**ਕੱਚੀਆਂ ਗੋਲੀਆਂ ਖੇਡਣੀਆਂ**—ਭੋਲਾ ਭਾਲਾ ਹੋਣਾ, ਅਞਾਣ ਹੋਣਾ।

ਜੱਸਾ ਇਤਨੀਆਂ ਕੱਚੀਆਂ ਗੋਲੀਆਂ ਨਹੀਂ ਸੀ ਖੇਡਿਆ ਹੋਇਆ ਕਿ ਏਡੀ ਛੇਤੀ ਕਿਸੇ ਦੀਆਂ ਗੱਲਾਂ ਵਿਚ ਆ ਕੇ ਆਪਣਾ ਰਸਤਾ ਛੱਡਣ ਨੂੰ ਤਿਆਰ ਹੋ ਜਾਂਦਾ। [ਗੀ. ਸ਼.

**ਕੱਚੇ ਘੜੇ ਪਾਣੀ ਭਰਨਾ**—ਔਖੀ ਤੋਂ ਔਖੀ ਸੇਵਾ ਨਿਭਾਉਣੀ।

ਇਹ ਗੱਲ ਤੇ ਕੱਚੇ ਘੜੇ ਪਾਣੀ ਭਰਨ ਵਾਲੀ ਸੀ, ਪਰ ਕੰਮ ਹੋ ਗਿਆ ਤੇ ਰੱਬ ਨੇ ਲੱਜਾ ਰੱਖ ਲਈ। [ਸ੍ਰੀ.

**ਕਚੂਮਰ ਕਢਣਾ**—ਬਿਲਕੁਲ ਫੇਹ ਦੇਣਾ, ਚੱਟਣੀ ਬਣਾ ਦੇਣਾ।

ਰੱਲਾ ਸਿੰਘਾ, ਕੋਈ ਅਸਚਰਜ ਤਾਂ ਨਹੀਂ ਹੋ ਗਿਆ। ਹੁਣ ਗੱਲ ਦਾ ਕਚੂਮਰ ਕੱਢਨਾ ਏਂ, ਐਵੇਂ ਬਾਲਾਂ ਮਗਰ ਲੱਗ ਕੇ, ਸਿਆਣਿਆਂ ਨੂੰ ਆਪਣੇ ਵਿਚ ਕਲ੍ਹਾ ਨਹੀਂ ਪਾ ਲੈਣੀ ਚਾਹੀਦੀ। [ਬੂਹੇ ਬੈਠੀ ਧੀ

**ਕੱਛਾਂ ਮਾਰਨੀਆਂ ਜਾਂ ਵਜਾਣੀਆਂ**—ਕਿਸੇ ਜਿੱਤ ਤੇ ਬਹੁਤ ਖ਼ੁਸ਼ ਹੋਣਾ ; ਆਕੜਨਾ ; ਮਾਣ ਕਰਨਾ।

(ਭਾਰਤ ਵਾਲੇ) ਦੀਨ ਧਰਮ ਦੀਆਂ ਵੱਟਾਂ ਪਾ ਪਾ,
ਕੱਛਾਂ ਬੜੀਆਂ ਮਾਰੇਂ ਤੂੰ
ਫ਼ਿਰਕੇਦਾਰੀ ਨੂੰ ਫੜੇ ਤੇ
ਰਗੜ ਰਗੜ ਕੇ ਲਾਹਿਆ ਕਰ।
[ਕੈ. ਕਿ.

**(ਧੀਆਂ ਵਾਂਗ) ਕੱਜ ਕੇ ਰੱਖਣਾ**—ਇੱਜ਼ਤ ਦਾ ਰਾਖਾ ਹੋਣਾ ; ਐਬਾਂ ਤੇ ਪੜਦਾ ਪਾਉਣਾ।

ਧੀ ਨੂੰਹ ਵਿਚ ਕੋਈ ਫਰਕ ਨਹੀਂ, ਅੱਗੇ ਬਰਕਤ ਸਾਡੀ ਧੀ ਸੀ, ਹੁਣ ਤੁਸੀਂ ਉਸ ਦੇ ਮਾਪੇ ਹੋ, ਸਾਡੀ ਆਜਜ਼ੀ ਵੱਲ ਵੇਖਿਆ ਜੇ, ਤੇ ਇਸ ਨੂੰ ਧੀਆਂ ਵਾਂਗ ਕੱਜ ਕੇ ਰੱਖਿਆ ਜੇ ; ਇਸ ਨੂੰ ਨਸ਼ਰ ਨਾ ਕਰਨਾ।
[ਨ. ਖ.

**ਕੱਜਲ ਦੀ ਕੋਠੜੀ**—ਬਦਨਾਮੀ ਦਾ ਘਰ।

ਨਾਂ ਜੀ, ਖ਼ਜ਼ਾਨਚੀ ਮੈਂ ਨਹੀਂ ਜੇ ਬਣਨਾ। ਇਹ ਤੇ ਨਿਰੀ ਕੱਜਲ ਦੀ ਕੋਠੜੀ ਹੈ। ਹਰ ਇਕ ਨੇ ਕਲ੍ਹ ਉਂਗਲ ਕਰਨੀ ਹੈ। ਖਾ ਗਿਆ, ਖਾ ਗਿਆ। [ਸ੍ਰੀ.

**ਕਠਨ ਘਾਟੀ**—ਔਖੀ ਗੱਲ।

ਹਾਂ, ਇਹ ਅਮਲੀ ਜੀਵਨ ਕਠਨ ਘਾਟੀ ਹੈ। ਇਸ ਵਿਚ ਸਾਬਤ ਕਦਮ ਰਹਿਣਾ ਕਠਨ ਹੈ।
[ਬਾਬਾ ਨੌਧ ਸਿੰਘ

**ਕਣਕ ਨਾਲ ਘੁਣ ਪਿਸਣਾ**—ਦੋਸ਼ੀ ਨਾਲ ਲੱਗ ਕੇ ਬੇਦੋਸ਼ੇ ਦਾ ਮਾਰਿਆ ਜਾਣਾ।

ਸਾਰੇ ਪਿੰਡ ਤੇ ਜੁਰਮਾਨਾ ਹੋਇਆ ਹੈ। ਸਾਰਿਆਂ ਨੇ ਤੇ ਸ਼ਰਾਰਤ ਨਹੀਂ ਸੀ ਕੀਤੀ ਪਰ ਕਣਕ ਨਾਲ ਘੁਣ ਪਿਸਦਾ ਹੀ ਆਇਆ ਹੈ ; ਇਹ ਕੋਈ ਨਵੀਂ ਗੱਲ ਥੋੜ੍ਹੀ ਏ। [ਸ੍ਰੀ.

**ਕਦਮ ਉਠਾਉਣਾ**—ਕਿਸੇ ਕੰਮ ਬਾਰੇ ਕੋਈ ਫ਼ੈਸਲਾ ਕਰਨਾ ਜਾਂ ਕੰਮ ਆਰੰਭ ਕਰਨਾ।

ਉਧਰ ਰਾਇ ਸਾਹਿਬ, ਬਲਦੇਵ ਰਾਹੀਂ ਮਜ਼ਦੂਰਾਂ ਦੀ ਕੋਈ ਗੱਲ ਸੁਨਣ ਨੂੰ ਤਿਆਰ ਨਹੀਂ ਸਨ, ਤੇ ਇਧਰ ਮਜ਼ਦੂਰ ਵੀ ਜੇਹੜਾ ਕਦਮ ਉਠਾ ਚੁੱਕੇ ਸਨ, ਉਸ ਤੋਂ ਪੋਟਾ ਭਰ ਪਿਛਾਂਹ ਹਟਣਾ ਨਹੀਂ ਸਨ ਚਾਹੁੰਦੇ। ਅਣਖ ਦੀ ਰੱਸੀ ਦੁਪਾਸੀਂ ਇਕੋ ਜਿਹੀ ਖਿੱਚੀ ਹੋਈ ਸੀ। [ਗ. ਦੁ.

**ਕਦਮ ਭਾਰੇ ਹੋਣੇ**—ਉਦਾਸ ਤੇ ਚਿੰਤਾਤਰ ਹੋਣਾ।

ਅਮਰ ਸਿੰਘ ਦੇ ਮੂੰਹ ਤੇ ਡੂੰਘੀ ਸੋਚ ਹੈ ਤੇ ਇਹਦੇ ਕਦਮ ਭਾਰੇ ਨੇ। ਉਹ—ਸੀਟ ਤੇ ਕੰਧ ਨਾਲ ਢੋਹ ਲਾ, ਅੱਖਾਂ ਨੀਵੀਆਂ ਪਾ, ਤੇ ਦਾਹੜੀ ਤੇ ਸੱਜਾ ਹੱਥ ਰੱਖ ਕੇ, ਬੈਠ ਗਿਆ। [ਬੂਹੇ ਬੈਠੀ ਧੀ

**ਕਦਮ ਵਾਪਸ ਮੋੜਨਾ**—ਕਿਸੇ ਕੀਤੇ ਫ਼ੈਸਲੇ ਨੂੰ ਛੱਡ ਦੇਣਾ।

ਪਿਛਲੇ ਸਾਲ ਦੀ ਐਜੀਟੇਸ਼ਨ ਨੇ ਮਾਲਕਾਂ ਦਾ ਨੱਕ ਦਮ ਕਰ ਦਿੱਤਾ ਸੀ, ਤਾਂ ਜਾ ਕੇ ਉਨ੍ਹਾਂ ਨੇ ਆਪਣਾ ਗਲਤ ਕਦਮ ਵਾਪਸ ਮੋੜਿਆ ਸੀ। [ਗ. ਦੁ.

**ਕਦਮਾਂ ਹੇਠ ਅੱਖਾਂ ਵਿਛਾਉਣੀਆਂ**—ਕੁਰਬਾਨ ਹੋਣਾ, ਬਹੁਤ ਸਤਿਕਾਰ ਕਰਨਾ।

ਪੂੰਨਿਆਂ ਉਸ ਦਾ ਸਤਿਕਾਰ ਕਰਦੀ ਸੀ, ਉਸ ਦੇ ਕਦਮਾਂ ਹੇਠ ਅੱਖਾਂ ਵਿਛਾਂਦੀ ਸੀ, ਉਸ ਦੀ ਹਰ ਇੱਕ ਖ਼ਸਲਤ ਨੂੰ ਤੇ ਹਰ ਇਕ ਕ੍ਰਿਆ ਨੂੰ ਉਹ ਸਲਾਹੁੰਦੀ ਰੱਜਦੀ ਨਹੀਂ ਸੀ ਹੁੰਦੀ। [ਮ. ਧ.

**ਕਦਮਾਂ ਤੇ ਡੁਲ੍ਹ ਜਾਣਾ**—ਕੁਰਬਾਨ ਹੋ ਹੋ ਪੈਣਾ, ਸਦਕੇ ਜਾਣਾ।

ਊਸ਼ਾ ਦੀਆਂ ਅੱਖਾਂ ਦਾ ਨਿਰਮਲ ਪ੍ਰਭਾਵ ਤੇ ਮਿਠਾਸ ਵਿਚ ਗੁੰਨ੍ਹੇ ਹੋਏ ਵਾਕ ਸੁਣ ਕੇ ਉਸ ਦਾ ਦਿਲ ਕਰਦਾ ਕਿ ਉਹ ਸਾਰੇ ਦਾ ਸਾਰਾ ਪੰਘਰ ਕੇ ਊਸ਼ਾ ਦੇ ਕਦਮਾਂ ਤੇ ਡੁਲ੍ਹ ਜਾਵੇ। [ਜੀਵਨ ਸੰਗਰਾਮ

**ਕਨ ਸੋ ਪੈਣਾ**—ਕਿਸੇ ਗੁੱਝੇ ਭੇਤ ਦਾ ਪਤਾ ਲੱਗ ਜਾਣਾ (ਸੁਣ ਸੁਣਾ ਕੇ)।

ਕੰਦਲਾ ਕਿਸੇ ਮੁੰਡੇ ਨਾਲ ਪਿਆਰ ਕਰਦੀ ਸੀ। ਜਿਸ ਦਾ ਨਸ਼ਾ ਹਰ ਵੇਲੇ ਇਹਦੀਆਂ ਅੱਖਾਂ ਵਿਚ ਛਾਇਆ ਰਹਿੰਦਾ। ਇਹਦੇ ਮਾਪਿਆਂ ਨੂੰ ਜਦੋਂ ਇਸ

ਦੀ ਕਨਸੋ ਪਈ ਉਨ੍ਹਾਂ ਨੇ ਆਪਣੇ ਵਰਗਾ ਇਕ ਵਰ ਲੱਭਿਆ ਤੇ ਮੰਗਣੀ ਕਰ ਦਿੱਤੀ। [ਅੰਦਰੋਂ

**ਕਨਸੋ ਲੈਣੀ**—ਕਿਸੇ ਕੰਮ ਬਾਰੇ ਪਹਿਲਾਂ ਹੀ ਥੋੜ੍ਹੀ ਬਹੁਤ ਸੂਹ ਕੱਢ ਲੈਣੀ।

ਜ਼ਮੀਨ ਲੈ ਲੈਣ ਦੀ ਗੱਲ ਸਾਰੇ ਅਗਵਾੜ ਵਿੱਚ ਖਿੱਲਰ ਗਈ ਸੀ। ਜਿਊਣਾ ਏਨ੍ਹਾਂ ਦੀ ਸਾਰੀ ਗੱਲ ਦੀ ਵਿੰਗੇ ਟੇਢੇ ਤਰੀਕੇ ਨਾਲ ਕਨਸੋ ਲੈ ਲੈਂਦਾ ਸੀ। ਪਹਿਲੋਂ ਉਸ ਆਪਣੇ ਖਾਣ ਪੀਣ ਵਾਲੇ ਯਾਰਾਂ ਜੁੱਟਾਂ ਕੋਲ ਗੱਲ ਛੇੜੀ। ਅਸਲ ਵਿੱਚ ਉਹ ਲੜਨ ਲਈ ਉਨ੍ਹਾਂ ਤੋਂ ਸਹਾਇਤਾ ਲੱਭ ਰਿਹਾ ਸੀ। ਉਹ ਸਾਰੇ ਛਾਉਂ ਮਾਉਂ ਹੋ ਗਏ। [ਪੂਰਨਮਾਸ਼ੀ

**ਕਨਾਰੇ ਹੋ ਜਾਣਾ**—ਲਾਂਭੇ ਹੋ ਜਾਣਾ, ਦਖ਼ਲ ਨਾ ਦੇਣਾ।

ਤੁਸੀਂ ਕਨਾਰੇ ਹੋ ਜਾਓ ਜੀ; ਅਸੀਂ ਇਹ ਝਗੜਾ ਆਪੇ ਹੀ ਨਿਬੜ ਲਵਾਂਗੇ। [ਸੈਂ.

**ਕੱਪੜਾ ਲਾਹਣਾ**—ਪਰਦਾ ਲਾਹੁਣਾ; ਸੁਹਾਗ ਨਾ ਰਹਿਣਾ।

ਮੈਂ ਨਹੀਂ ਕੱਪੜਾ ਲੈਣਾ ਮੇਰਾ ਕੱਪੜਾ ਰੱਬ ਨੇ ਲਾਹਿਆ। ਪਤੀ ਹੀ ਹਿੰਦੁਸਤਾਨੀ ਇਸਤ੍ਰੀ ਦਾ ਕੱਪੜਾ ਹੈ। ਉਸ ਬਿਨਾ ਇਸ ਦਾ ਜੀਵਨ ਹਰਾਮ ਹੈ। [ਸੈਂ.

**ਕੱਪੜਿਆਂ ਤੋਂ ਬਾਹਰ ਹੋ ਜਾਣਾ**—ਗੁੱਸੇ ਨਾਲ ਬੇ-ਕਾਬੂ ਹੋ ਜਾਣਾ।

'ਜਿਵੇਂ ਇਹ ਸਾਰਾ ਰੁਪਇਆ ਮੇਰੀ ਪੜ੍ਹਾਈ ਲਈ ਕਢਵਾਇਆ ਸੀ' ਪੁੱਤ ਨੇ ਗੁੱਸੇ ਵਿੱਚ ਆਖਿਆ।

ਇਸ ਹੱਤਕ ਭਰੀ ਵੰਗਾਰ ਤੇ ਤਾਂ ਬੁੱਢਾ ਇੰਦਰ ਸਿੰਘ ਕੱਪੜਿਆਂ ਤੋਂ ਬਾਹਰ ਹੋ ਗਿਆ, ਉਸ ਦਾ ਦਿਲ ਜ਼ਖਮੀ ਹੋ ਗਿਆ ਤੇ ਬਦਲਾ ਲੈਣ ਲਈ ਉਸ ਦਾ ਦਿਲ ਭੜਕ ਉਠਿਆ। [ਲਹੂ ਮਿੱਟੀ

**ਕੱਪੜਿਆਂ ਵਿਚ ਨ ਸਮਾਉਣਾ**—ਬਹੁਤ ਹੀ ਮਾਣ ਕਰਨਾ, ਬਹੁਤ ਖ਼ੁਸ਼ ਹੋ ਜਾਣਾ।

ਇਹ ਸੀ ਪ੍ਰੀਤਮ ਸਿੰਘ, ਜਿਹੜਾ ਆਪਣੀ ਭੈਣ ਨੂੰ ਸੇਵਾ ਦੇ ਮੈਦਾਨ ਵਿਚ ਵੇਖ ਸੁਣ ਕੇ ਕੱਪੜਿਆਂ ਵਿਚ ਨਹੀਂ ਸੀ ਸਮਾਉਂਦਾ। ਤਾਹੀਂ ਉਹ ਹਰ ਇਕ ਚਿੱਠੀ ਵਿਚ ਬਾਪੂ ਨੂੰ ਚਿਤਾਵਣੀ ਲਿਖ ਭੇਜਦਾ ਕਿ ਜੇ ਤੁਸਾਂ ਪੁਸ਼ਪਾ ਨੂੰ ਦੇਸ਼-ਸੇਵਾ ਦੇ ਕੰਮਾਂ ਤੋਂ ਵਰਜਿਆ ਤਾਂ ਮੇਰੇ ਵਰਗਾ ਬੁਰਾ ਕੋਈ ਨਹੀਂ ਜੇ ਹੋਣਾ। [ਪਿ. ਦੂ.

**(ਕਿਸੇ ਦੇ) ਕੱਪੜੇ ਧੋਹਣੇ**—ਕਿਸੇ ਨੂੰ ਬਦੋ-ਬਦੀ ਬਿਠਾਉਣ ਦਾ ਯਤਨ ਕਰਨਾ।

ਸਾਰੀਆਂ ਤਾਣ ਲਾ ਥੱਕੀਆਂ ਤੇ ਕੱਪੜੇ ਧੋਂਹਦੀਆਂ ਰਹੀਆਂ ਪਰ ਸਲੀਮਾਂ ਨੇ ਇਕ ਨਾ ਮੰਨੀ ਤੇ ਉੱਠ ਕੇ ਘਰ ਤੁਰ ਆਈ। [ਨ. ਖ.

**ਕੱਪੜੇ ਪਾੜ ਨਿਕਲਣਾ**—ਬਦੋਬਦੀ ਪ੍ਰਗਟ ਹੋ ਜਾਣਾ।

ਛਿੱਜੇ ਕਪੜੇ ਹੋਏ ਲੰਗਾਰੇ,  
ਵਿਚੋਂ ਪਿੰਡਾ ਲਿਸ਼ਕਾਂ ਮਾਰੇ।  
ਹੁਸਨ ਨਾ ਜਾਵੇ ਰਖਿਆ ਤਾੜ,  
ਨਿਕਲ ਆਉਂਦਾ ਕਪੜੇ ਪਾੜ।

[ਸਾਵੇ ਪੱਤਰ

**ਕੱਪੜੇ ਲਾਹਣੇ (ਕਿਸੇ ਦੇ)**—ਸਭ ਕੁਝ ਲੁੱਟ ਲੈਣਾ, (ਉਸ ਪਾਸ ਜੋ ਹੋਵੇ)।

ਇਹ ਦੁਕਾਨਦਾਰ ਤੇ ਕੱਪੜੇ ਲਾਹ ਲੈਂਦਾ ਹੈ, ਜਦੋਂ ਇਸ ਦੀ ਦੁਕਾਨ ਤੇ ਜਾ ਚੜ੍ਹੀਏ। ਇਹ ਹਰ ਸ਼ੈ ਬਹੁਤ ਹੀ ਮਹਿੰਗੀ ਦਿੰਦਾ ਹੈ। [ਸੈਂ.

**ਕਪਾਟ ਖੋਲ੍ਹ ਦੇਣਾ**—ਐਸੀ ਗੱਲ ਕਰਨੀ ਜਿਹੜੀ ਹੈਰਾਨ ਕਰ ਦੇਵੇ ਤੇ ਸਾਰੇ ਸ਼ੰਕੇ ਨਵਿਰਤ ਹੋ ਜਾਣ।

ਇਹ ਆਦਮੀ ਬੋਲਦਾ ਬੜਾ ਘੱਟ ਹੈ ਪਰ ਜਦੋਂ ਬੋਲਦਾ ਹੈ ਕਪਾਟ ਖੋਲ੍ਹ ਦਿੰਦਾ ਹੈ। ਇਕੋ ਗਲ ਲੱਖ ਦੀ ਕਰਦਾ ਹੈ। ਇਸ ਦੀ ਹਰ ਗਲ ਪੱਥਰ ਤੇ ਲਕੀਰ ਹੁੰਦੀ ਹੈ। [ਸੈਂ.

**ਕਬਰ ਕਿਨਾਰੇ ਹੋਣਾ**—ਮੌਤ ਦੇ ਲਾਗੇ ਹੋਣਾ।

ਹੋਆ ਬੇਇੱਜ਼ਤ ਬਣੀ ਅਸਾਹੀ,  
ਕਬਰ ਕਿਨਾਰੇ ਆਇਆ।  
ਮਰਦੀ ਵਾਰ ਬੇਇੱਜ਼ਤ ਕੀਤੇ,  
ਜਾਮ ਬੁਢੇਪਾ ਆਇਆ।

[ਹੀਰ—ਦਮੋਦਰ

**ਕਬਰਾਂ ਦੇ ਮੁਰਦੇ ਪੁੱਟਣੇ**—ਪੁਰਾਣੀਆਂ ਗੱਲਾਂ ਚੇਤੇ ਕਰਨੀਆਂ।

ਤੁਸੀਂ ਜਾਂ ਆਂਦੇ ਹੋ, ਕੋਈ ਨਾ ਕੋਈ ਕਲੇਸ਼ ਹੀ ਪਾਂਦੇ ਹੋ। ਪਤਾ ਨਹੀਂ ਤੁਹਾਨੂੰ ਕਬਰਾਂ ਦੇ ਮੁਰਦੇ ਪੁੱਟਣ ਵਿਚ ਕੀ ਸੁਆਦ ਆਉਂਦਾ ਹੈ? ਜੋ ਬੀਤ ਗਈ ਸੋ ਬੀਤ ਗਈ। [ਸੈਂ.

**ਕਬਾਬ ਭੁੱਜਣੇ**—ਖਾਣ-ਪੀਣ ਦੀਆਂ ਮੌਜਾਂ ਬਣ ਜਾਣੀਆਂ ।

ਕਾਂਗਰਸ ਵਿਚ ਇਹ ਨੱਕ ਵਢਿਆਂ (ਲੁੱਟ ਕੇ ਮਾਲ ਸੰਭਾਲਨ ਵਾਲਿਆਂ) ਦੀ ਫ਼ੌਜ ਦਿਨੋਂ ਦਿਨ ਤਰੱਕੀ ਕਰਦੀ ਗਈ ਤੇ ਵੇਖਦਿਆਂ ਹੀ ਵੇਖਦਿਆਂ ਇਹ ਹਾਲਤ ਹੋ ਗਈ ਕਿ ਜਿਨ੍ਹਾਂ ਦੇ ਘਰੀਂ ਕਦੇ ਭੰਗ ਭੁੱਜਿਆ ਕਰਦੀ ਸੀ, ਕਬਾਬ ਭੁੱਜਣ ਲੱਗ ਪਏ । [ਮ. ਧ.

**ਕਮਰ ਕੱਸੇ ਕਰਨਾ**—ਤਿਆਰੀ ਕਰਨਾ ।

ਨਿਹੰਗ ਸਿੰਘ ਹੋਰੀਂ ਬੋਲੇ-"ਖਾਲਸੇ ਨੂੰ ਖਾ ਪੀ ਕੇ ਪਹਿਲਾਂ ਜਵਾਨ ਹੋਣਾ ਚਾਹੀਦਾ ਫਿਰ ਸ਼ਸਤਰ-ਧਾਰੀ । ਇਹ ਕੰਘਿਆਂ ਵਿਚ ਕਿਰਪਾਨਾਂ ਰੱਖਣ ਵਾਲੇ ਕਿੱਦਾਂ ਪਾਕਿਸਤਾਨ ਬਣਨੋਂ ਰੋਕ ਦੇਣਗੇ ? ਲੰਡੀ-ਬੁੱਚੀ ਨੂੰ ਸੋਧਣ ਲਈ ਨਿਹੰਗਾਂ ਸਿੰਘਾਂ ਨੂੰ ਹੀ ਕਮਰ ਕੱਸੇ ਕਰਨੇ ਪੈਣੇ ਹਨ ।" [ਸੰ.

**ਕਮਰ ਟੁਟ ਜਾਣੀ**—ਹਿੰਮਤ ਨਾ ਰਹਿਣੀ, ਬਲ-ਬੋਤਾ ਟੁੱਟ ਜਾਣਾ ।

ਇਸ ਘਾਟੇ ਨੇ ਤੇ ਮੇਰੀ ਕਮਰ ਤੜ ਦਿੱਤੀ ਹੈ । ਹੁਣ ਦੁਕਾਨ ਚਲਾਈ ਰੱਖਣਾ ਬੜਾ ਕਠਿਨ ਹੈ । [ਸੰ.

**(ਕਿਸੇ ਪਿਛੇ) ਕਮਲਾ ਹੋਣਾ**—ਪਿਆਰੇ ਦੇ ਵਿਛੋੜੇ ਵਿਚ ਕੁਝ ਸੁਝਣਾ ਬੁਝਣਾ ਨਾਂ, ਵਿਛੋੜੇ ਵਿਚ ਵਿਆਕੁਲ ਹੋਣਾ ।

'ਮੇਰੀ ਧੀ ਤੇ ਰਾਜ਼ੀ ਏ ਨਾਂ ।' ਵਿਛੁੜੀ ਸੱਸ ਨੇ ਆਪਣੀ ਨੂੰਹ ਬਾਰੇ ਪੁੱਛਦਿਆਂ ਕਿਹਾ, 'ਮੈਂ ਤੇ ਕਮਲੀ ਹੋ ਗਈ ਆਂ ਪਿੱਛੇ ਓਹਦੇ । ਨਾ ਦਿਨੇ ਚੈਨ ਨਾ ਰਾਤ ।' [ਸੰ.

**ਕਰ ਦਿਖਾਣਾ**—ਬਦਲਾ ਲੈ ਕੇ ਦੱਸਣਾ; ਕਿਸੇ ਦੇ ਵਿਰੁਧ ਕੋਈ ਕਾਰਵਾਈ ਕਰ ਦੱਸਣੀ ।

ਜਦੋਂ ਰਾਂਝੇ ਨੂੰ ਹੱਥਕੜੀ ਲਾ ਕੇ ਸਿਪਾਹੀ ਖੜੋਤੇ ਹੋਏ ਸਨ ਤਾਂ ਰਾਂਝੇ ਨੇ ਬਾਬੇ ਨੂੰ ਕਿਹਾ "ਕਿ ਆਹ ਜੋ ਬਾਬੂ ਖੜਾ ਹੈ, ਇਸ ਨੇ ਇਕ ਦਿਨ ਸਾਡੇ ਰਸੂਲ ਨੂੰ ਗਾਲ੍ਹ ਦਿੱਤੀ, ਫੇਰ ਮੈਂ ਇਕ ਦੋ ਈਸਾ ਦੇ ਔਗੁਣ ਸੁਣਾ ਦਿੱਤੇ, ਬੱਸ ਫੇਰ ਕੀ ਸੀ, ਇਹ ਲੋਹਾ ਲਾਖਾ ਹੋ ਚਲਾ ਗਿਆ ਤੇ ਕਹਿੰਦਾ ਗਿਆ—ਠਾਣਾ ਲੈ ਕੇ ਆਉਂਦਾ ਹਾਂ । ਵੇਖ ਬਾਬਾ ! ਇਸ ਤਰ੍ਹਾਂ ਗੱਲੋ ਗੱਲੀ ਵਧ ਘੱਟ ਹੋ ਗਿਆਂ ਕਦੇ ਕੋਈ ਠਾਣੇ ਲੈ ਕੇ ਆਉਂਦਾ ਹੈ ? ਇਸ ਭਲੇ ਲੋਕ ਨੇ ਸਾਡੇ ਨਾਲ ਕਰ ਵਿਖਾਈ ।" [ਬਾਬਾ ਨੌਧ ਸਿੰਘ

**ਕਰਜ਼ੇ ਵਿਚ (ਮਾਲ ਡੰਗਰ) ਲਵਾ ਲੈਣਾ**—ਕਰਜ਼ਾ ਨਾ ਦੇ ਸਕਣ ਦੀ ਦਸ਼ਾ ਵਿੱਚ ਮਾਲ ਡੰਗਰ ਸ਼ਾਹੂਕਾਰ ਨੂੰ ਦੇ ਦੇਣਾ, ਉਸੇ ਮੁੱਲ ਦਾ ।

ਲੈ ਕਾਕਾ ! ਅੱਜ ਮਹਿੰ ਦਾ ਵੀ ਬਾਨ੍ਹਣੂ ਬੰਨ੍ਹ ਆਇਆ ਵਾਂ ਪਰ ਅਜੇ ਮਹੀਨੇ ਨੂੰ ਆਊ । ਰੂੜ ਸਿੰਘ ਰੁਪਏ ਲੈ ਗਿਆ ਏ ਚਾਰ ਸੌ, ਓਹਦੀ ਕੁੜੀ ਦਾ ਵਿਆਹ ਏ ਭਾਦੋਂ ਦਾ । ਕਹਿੰਦਾ ਏ ਭਈ ਵਿਆਹ ਮਗਰੋਂ ਲਵਾ ਲਿਓ । ਦਸ ਯਾਰਾਂ ਸੇਰ ਦੁੱਧ ਦਿੰਦੀ ਏ । [ਸੁ.

**ਕਰਤੂਤ ਖਿਲਾਰਨੀ**—ਬੇਪਤੀ ਦੇ ਕਾਰੇ ਕਰਨੇ ।

ਕੀ ਕੀ ਬਾਨ ਬਹਾਨਾ ਤੇਰੀ,
ਕੀ ਕਰਤੂਤ ਖਿਲਾਰੀ ਊ ?
ਦੋਸਤ ਦੁਸ਼ਮਣ ਪਰਖਣ ਦਾ ਭੀ,
ਦਿਲ ਨੂੰ ਸਬਕ ਸਿਖਾਇਆ ਕਰ ।
[ਕੋ. ਕਿ.

**ਕਰਤੂਤ ਨੂੰ ਜੰਦ੍ਰਾ ਵੱਜ ਗਿਆ**—ਇਸ ਕਰਤਬ ਦੀ ਬਰਾਬਰੀ ਨਹੀਂ ਹੋ ਸਕਦੀ ; ਹੋਰ ਕੋਈ ਇਹ ਨਹੀਂ ਕਰ ਸਕਦਾ ।

ਇਸ ਵਿਆਹ ਨੇ ਵਡ੍ਹਾਇਚਾਂ ਨੂੰ ਸਾਰੇ ਤੱਪੇ ਦਾ ਸਰਦਾਰ ਬਣਾ ਦਿੱਤਾ ਏ । ਬੱਸ ਅੱਜ ਤੋਂ ਕਰਤੂਤ ਨੂੰ ਜੰਦ੍ਰਾ ਵੱਜ ਗਿਆ ਏ, ਕੋਈ ਜੰਮੇਗਾ ਤੇ ਖੁੱਲ੍ਹੇਗਾ । [ਨ. ਖਾ.

**(ਕੋਈ ਕੰਮ) ਕਰਨ ਵਾਲਾ ਬਨਣਾ**—ਕੋਈ ਕੰਮ ਕਰਨ ਦੀ ਹਾਮੀ ਭਰਨੀ ; ਤਤਪਰ ਹੋਣਾ ।

ਸ਼ਾਹ, ਜੇ ਰੁਪਯਾ ਸਮੇਂ ਸਿਰ ਮੈਂ ਨਾ ਤਾਰਿਆ ਤਾਂ ਤੂੰ ਭਾਵੇਂ ਮੇਰਾ ਸਿਰ ਵੱਢ ਲਈਂ ; ਹੁਣ ਤੂੰ ਰੁਪਯਾ ਕਢਣ ਵਾਲਾ ਬਣ ; ਲੋੜ ਬੜੀ ਏ ਏਸ ਵੇਲੇ । [ਸ਼. ਬ.

**ਕਰਨੀ ਭਰਨੀ**—ਆਪਣੇ ਕੀਤੇ ਦਾ ਫਲ ਭੁਗਤਣਾ, ਮਾੜੀ ਕਰਨੀ ਦਾ ਦੁਖ ਰੂਪ ਫਲ ।

ਅਨੰਤਾ ਮੇਰੇ ਕਾਲਜੇ ਛੁਰੀਆਂ ਮਾਰਦਾ ਰਿਹਾ ਹੈ, ਹੁਣ ਇਸ ਦੀ ਵਾਰੀ ਆ ਗਈ ਏ । ਇਹ ਕਰਨੀ ਭਰਨੀ ਏ । [ਬ. ਬ.

**(ਕਿਸੇ ਨਾਲ) ਕਰਨੀਆਂ**—ਕਿਸੇ ਨਾਲ ਨੇਕੀਆਂ ਜਾਂ ਬੁਰਾਈਆਂ ਕਰਨੀਆਂ ।

ਭਾਵੇਂ ਤੁਸੀਂ ਤੇ ਮੇਰੇ ਨਾਲ ਬਥੇਰੀਆਂ ਕੀਤੀਆਂ ਨੇ, ਪਰ ਮੈਂ ਤੇ ਤੁਹਾਡੀ ਲੋੜ ਜ਼ਰੂਰ ਪੂਰੀ ਕਰ ਦਿਆਂਗਾ । ਜਿੰਨਾ ਰੁਪਯਾ ਤੁਹਾਨੂੰ ਚਾਹੀਦਾ ਏ ਜ਼ਰੂਰ ਦੇਵਾਂਗਾ । [ਸ਼. ਸ਼.

**ਕਰਮਾ ਸੜੀ**—ਬਦਕਿਸਮਤ, ਅਭਾਗ ।

ਨਹੀਂ ਮੋਹਨ ਜੀ, ਮੇਰੇ ਵਰਗੀ ਕਰਮਾਂ ਸੜੀ ਦਾ ਸੰਜੋਗ ਕਿਸੇ ਬੇਨਸੀਬੇ ਨਾਲ ਜੁੜੇਗਾ, ਤੁਹਾਡੇ ਵਰਗੇ ਦੇਵਤੇ ਨਾਲ ਨਹੀਂ । [ਫ਼. ਫ਼.

**ਕਰਮ ਸੜੇ ਹੋਣੇ**—ਕਿਸਮਤ ਭੈੜੀ ਹੋਣੀ ।

ਇਹ ਕੋਈ ਨਵੀਂ ਗੱਲ ਨਹੀਂ, ਜਦੋਂ ਰੱਜ ਕੇ ਰੋਟੀ ਖਾਣ ਲਗਦੇ ਆਂ, ਓਦੋਂ ਈ ਤੁਹਾਡੇ ਅੰਦਰੋਂ ਕੋਈ ਨਾ ਕੋਈ ਉਸ਼ਟੰਡ ਜਾਗ ਪੈਂਦਾ ਏ । ਆਪਣੇ ਈ ਕਰਮ ਸੜੇ ਹੋਏ ਨੇ । ਕਿਸੇ ਨੂੰ ਕੀਹ ਦੋਸ਼ ਦੇਣਾ ਹੋਇਆ । [ਚਿਤ੍ਰਕਾਰ

**ਕਰਮਾਂ ਦੀ ਮਾਰ ਹੋਣੀ**—ਮੰਦੇ ਭਾਗ ਹੋਣੇ ।

ਉਸ ਵਿਚਾਰੇ ਨੂੰ ਤੇ ਕਰਮਾਂ ਦੀ ਮਾਰ ਵੀ ਹੈ ਤੇ ਹਾਰ ਵੀ । ਜਦੋਂ ਉਹ ਕਿਸੇ ਕੰਮ ਨੂੰ ਹੱਥ ਪਾਂਦਾ ਹੈ, ਸੋਨਾ ਮਿਟੀ ਹੁੰਦਾ ਚਲਾ ਜਾਂਦਾ ਹੈ । [ਸੰ.

**ਕਰਮਾਂ ਨੂੰ ਰੋਣਾ**—ਮਾੜੇ ਨਸੀਬਾਂ ਕਰਕੇ ਦੁਖੀ ਹੋਣਾ ।

ਸਾਡੇ ਭਾਰਤ ਨੂੰ ਛੋਟੀ ਉਮਰ ਦੇ ਵਿਆਹਾਂ ਨੇ ਮਾਰ ਲਿਆ । ਮੁੰਡ੍ਹਾਂ ਦੇ ਲੜੀਂ ਲਾ ਦਿੰਦੇ ਨੇ । ਇਹ ਘਰੀਂ ਲੇਖਾਂ ਨੂੰ ਰੋਂਦੀਆਂ ਨੇ । ਉਹ ਨਾਲਾਇਕ ਹੋਣ ਕਰਕੇ ਕਰਮਾਂ ਨੂੰ ਰੋਂਦੇ ਨੇ । [ਹਉਕੇ

**ਕਰੜੇ ਹੋ ਕੇ ਬੋਲਣਾ**—ਗੁੱਸੇ ਵਿਚ ਬੋਲਣਾ ।

ਸ਼ਾਹ ਜ਼ਰਾ ਕਰੜਾ ਹੋ ਕੇ ਬੋਲਿਆ । ਭਾਗ ਭਰੀ ਦਰ ਵੱਟ ਛਡੀ । ਨਵਾਬ ਖ਼ਾਨ ਥੀ ਇਕ ਅੱਧ ਵੇਰ ਟੋਕਿਆ, ਪਰ ਸ਼ਾਹ ਹੁਰਾਂ ਨੂੰ ਲਾਲ ਪੀਲਾ ਹੁੰਦਾ ਵੇਖ, ਛਹਿ ਗਿਆ । [ਨ. ਖਾ.

**ਕਰੜੇ ਦਿਨ**—ਲੋੜ ਦੇ ਦਿਨ ; ਔਖ ਤੇ ਪੈਸੇ ਦੀ ਘਾਟ ਦੇ ਦਿਨ ।

ਤਿੰਨ ਹਜ਼ਾਰ ਕੋਈ ਬੜੀ ਚੀਜ਼ ਨਹੀਂ, ਮੈਂ ਐਵੇਂ ਫੜ ਸਕਨਾ ਆਂ ਤੇ ਨਾਲੇ ਤੇਰੀ ਦਇਆ ਨਾਲ ਮੇਰੇ ਪਾਸ ਰੁਪਯਾ ਈ ਰੁਪਯਾ ਹੋ ਜਾਣਾ ਏ । ਜ਼ਰਾ ਅਠ ਦਸ ਦਿਨ ਕਰੜੇ ਨੇ । [ਸ਼. ਸ਼.

**ਕਰਾਰੀ ਸਟ**—ਬੜੀ ਵਡੀ ਤੇ ਅਸਹਿ ਘਟਨਾ ।

ਡਾਕਦਾਰਨੀ ਨਾਮ ਦੀ ਰਸੀਆ ਸੀ, ਪਰ ਮਨੁੱਖ ਦਾ ਕਾਲਜਾ ਪੱਥਰ ਦਾ ਨਹੀਂ, ਇਸ ਕੋਮਲ ਨੂੰ ਸਟ ਭੀ ਕਿਸੇ ਵੇਲੇ ਕਰਾਰੀ ਲਗ ਜਾਂਦੀ ਹੈ । ਡਾਕਦਾਰਨੀ ਨੂੰ ਵੀਰ ਦੀ ਮੌਤ ਦੀ ਸਟ ਲਗੀ । [ਬਾਬਾ ਨੌਧ ਸਿੰਘ

**ਕਲ੍ਹ ਦਾ ਬੱਚਾ ਹੋਣਾ**—ਅੰਞਾਣ ਅਲ੍ਹੜ ਹੋਣਾ ।

"ਓ ਬੇਅਕਲ, ਤੂੰ ਅਜੇ ਕੱਲ੍ਹ ਦਾ ਬੱਚਾ ਏਂ ਤੈਨੂੰ ਨਹੀਂ ਪਤਾ, ਇਹ ਲੋਕ ਜੁੱਤੀਆਂ ਨਾਲ ਈ ਕਾਬੂ ਆਉਂਦੇ ਨੇ । [ਗ. ਦੁ."

**ਕਲ ਮੂੰਹਾ**—ਬਦ-ਸਗਨਾ, ਜਿਸ ਦਾ ਦਰਸ਼ਨ ਕੀਤਿਆਂ ਕੋਈ ਬਿਪਤਾ ਹੀ ਆ ਪਏ ।

ਡਾਕਟਰ ਮਾਹਣਾ ਸਿੰਘ ਦਗੜ ਦਗੜ ਕਰਦਾ ਉਪਰ ਆ ਚੜ੍ਹਿਆ । ਸਰਦਾਰ ਹੋਰਾਂ ਦਾ ਖਿਆਲ ਸੀ ਕਿ ਇਸ ਕਲਮੂੰਹੇਂ ਦੀ ਔਂਦ ਸੁੱਖ ਦੀ ਨਹੀਂ, ਕਿਸੇ ਚੰਦੇ ਚੁੰਦੇ ਦੇ ਬਹਾਨੇ ਪੰਜ ਚਾਰ ਰੁਪਏ ਝਾੜ ਲੈ ਜਾਏਗਾ । [ਫ਼. ਫ਼.

**ਕਲ੍ਹਾ ਮਚਾਣੀ**—ਝਗੜਾ ਪਾਣਾ ।

ਸਵੇਰ ਤੋਂ ਹੀ ਸੁਭਾਸ਼ ਨੇ ਘਰ ਵਿੱਚ ਕਲ੍ਹਾ ਮਚਾਈ ਹੋਈ ਸੀ ਕਿ ਉਸ ਨੂੰ ਖਾਣ ਖਰਚਣ ਤੇ ਪਟਾਕੇ ਚਲਾਉਣ ਲਈ ਪੈਸੇ ਦਿੱਤੇ ਜਾਣ । [ਚਿਤ੍ਰਕਾਰ

**ਕਲ੍ਹਾ ਮੁਕਣੀ**—ਝਗੜਾ ਚੁਕ ਜਾਣਾ ; ਫੈਸਲਾ ਹੋਣਾ ।

ਸਾਡੇ ਘਰ ਤੇ ਕਲ੍ਹਾ ਪਈ ਹੋਈ ਹੈ ਤੇ ਇਹ ਕੁੜੀ ਹੀ ਇਸ ਦਾ ਮੁੱਢ ਏ ; ਇਹ ਤੁਰੇਗੀ ਤੇ ਤਦ ਹੀ ਇਹ ਕਲ੍ਹਾ ਮੁਕੇਗੀ । [ਸੰ.

**ਕਲਮ ਕੱਢਣੀ (ਦਾਹੜੀ ਦੀ)**—ਦਾਹੜੀ ਦਾ ਫੈਸ਼ਨ ਬਨਾਉਣਾ ।

ਉਸ ਨੂੰ ਕੰਮ ਕਰਨ ਦੀ ਵਿਹਲ ਕਿੱਥੇ ਹੈ । ਚਾਰ ਘੰਟੇ ਤੇ ਉਸਨੂੰ ਦਾਹੜੀ ਦੀਆਂ ਕਲਮਾਂ ਕੱਢਣ ਲਈ ਤੇ ਹੋਰ ਪੋਚਾ ਪਾਚੀ ਲਈ ਚਾਹੀਦੇ ਹਨ । [ਸੰ.

**ਕਲਮ ਘਸਾਈ**—(ਕੋਈ ਲੇਖ ਕਵਿਤਾ ਆਦਿਕ) ਲਿਖਦੇ ਰਹਿਣਾ ।

"ਮਦਨ ! ਮੈਂ ਅੱਗੇ ਹੀ ਕਈਆਂ ਦਿਨਾਂ ਤੋਂ ਵੇਖ ਰਿਹਾ ਹਾਂ ਕਿ ਅੱਜ ਕੱਲ੍ਹ ਫਿਰ ਤੈਨੂੰ ਕਲਮ ਘਸਾਈ ਦਾ ਝੱਸ ਆ ਕੁੱਦਿਆ ਹੈ ।... ।" [ਗੀ. ਸ.

**ਕਲਮ ਚਲਾਉਣੀ**—ਲਿਖਣਾ।

ਸਰਦਾਰ ਜੀ, ਤੁਹਾਡੀ ਕਲਮ ਦੇ ਚਲਣ ਦੀ ਦੇਰ ਹੈ। ਇਹ ਕੰਮ ਤੇ ਬਣਿਆ ਹੀ ਪਿਆ ਏ। [ਸਿੰ.

**ਕਲਮ ਤੋਰਨੀ**—ਲਿਖਣਾ ਸ਼ੁਰੂ ਕਰਨਾ।

ਇਹ ਛੇਕੜਲੀ ਸਤਰ ਲਿਖਣ ਲਈ ਉਸ ਨੇ ਕਲਮ ਤੋਰੀ, ਤੇ ਅੰਤ ਧੜਕਦੇ ਦਿਲ ਤੇ ਕੰਬਦੇ ਹੱਥ ਨਾਲ ਉਸ ਨੇ ਲਿਖ ਹੀ ਦਿੱਤਾ।... [ਫ. ਫ.

**ਕਲਮ ਦੀ ਚੁੰਝ ਵਿਚ ਪਰੋਣਾ**—ਲਿਖਣਾ, ਲਿਖਤੀ ਸ਼ਕਲ ਵਿਚ ਲਿਆਉਣਾ।

...(ਉਨ੍ਹਾਂ ਨੂੰ) ਅਖ਼ਬਾਰ ਲਈ ਵਿਦਵਾਨ ਭੀ ਇਤਨਾ ਕੁ ਹੀ ਚਾਹੀਦਾ ਹੈ ਕਿ ਉਨ੍ਹਾਂ ਦੇ ਭੜਕਾਊ ਖਿਆਲਾਂ ਨੂੰ ਸੁਚੱਜੇ ਢੰਗ ਨਾਲ ਕਲਮ ਦੀ ਚੁੰਝ ਵਿਚ ਪਰੋ ਸਕੇ। [ਫ. ਫ.

**ਕਲਮ ਦੇ ਧਨੀ ਹੋਣਾ**—ਵੱਡੇ ਲਿਖਾਰੀ ਹੋਣਾ।

ਇਹੋ ਜਹੇ ਸੂਰਮੇ ਘੱਟ ਹੀ ਹੋਏ ਹਨ ਕਿ ਉਹ ਕਲਮ ਦੇ ਵੀ ਧਨੀ ਹੋਣ ਤੇ ਤੇਗ ਦੇ ਵੀ। ਇਹ ਜੋੜ ਸਿੱਖ ਗੁਰੂ ਸਾਹਿਬਾਨ ਵਿਚ ਵੇਖਿਆ ਗਿਆ ਹੈ। [ਸਿੰ.

**ਕਲਮ ਧੂਹੀ ਜਾਣੀ**—ਛੇਤੀ ਛੇਤੀ ਲਿਖੀ ਜਾਣਾ।

ਤਬੀਅਤ ਖਰਾਬ ਵਾਲੀ ਹਾਲਤ ਦੇ ਹੁੰਦਿਆਂ ਹੋਇਆਂ ਵੀ ਉਹ ਚਾਹੁੰਦਾ ਹੈ ਕਿ ਅਜੇ ਹੋਰ ਕੁਝ ਚਿਰ ਤੀਕ ਕਲਮ ਧੂਹੀ ਜਾਵੇ। ਪਰ ਉਪਰੋਂ ਲੈਂਪ ਦਾ ਚਾਨਣ ਨਿਮ੍ਹਾ ਪੈਣ ਲੱਗਾ। [ਫ. ਫ.

**ਕਲਮ ਫੇਰਨੀ**—ਲਿਖੇ ਹੋਏ ਨੂੰ ਰੱਦੀ ਕਰ ਦੇਣਾ, ਕਟ ਦੇਣਾ।

ਮਰਨ ਸਮੇਂ ਸ਼ਾਹ ਨੂੰ ਪਤਾ ਨਹੀਂ ਕੀ ਹੋਇਆ, ਉਸ ਨੇ ਵਹੀ ਮੰਗਾ ਕੇ ਕਈ ਕਰਜ਼ਦਾਰਾਂ ਦੇ ਲਹਿਣੇ ਤੇ ਕਲਮ ਫੇਰ ਦਿੱਤੀ। ਰਬ ਉਸ ਦੀ ਆਤਮਾਂ ਨੂੰ ਸ਼ਾਂਤੀ ਦੇਵੇਗਾ। [ਸਿੰ.

**ਕਲਮ ਲਾਉਣੀ**—ਕਿਸੇ ਬੂਟੇ ਦੀ ਟਾਹਣੀ ਕੱਟ ਕੇ ਦੂਜੀ ਥਾਂ ਦੱਬਣੀ।

ਗੁਲਾਬ ਦੇ ਬੂਟੇ ਦਾ ਬੀਜ ਤੇ ਮੈਂ ਵੇਖਿਆ ਨਹੀਂ, ਉਸ ਦੀਆਂ ਕਲਮਾਂ ਹੀ ਲਾਂਦੇ ਹਨ, ਜਾਂ ਜੜ੍ਹਾਂ ਪੁੱਟ ਕੇ ਦੂਜੀ ਥਾਂ ਤੇ ਦੱਬ ਦਿੰਦੇ ਹਨ ਤੇ ਬੂਟੇ ਹੋ ਜਾਂਦੇ ਹਨ। [ਸਿੰ.

**ਕੱਲਰ ਦਾ ਕੰਵਲ ਹੋਣਾ**—ਮਾੜੇ ਹਾਲਾਤ ਵਿਚ ਚੰਗਾ ਮਨੁੱਖ ਪੈਦਾ ਹੋ ਜਾਣਾ।

ਅੱਜ ਤੇ ਭਾਵੇਂ ਹੋਰ ਵੀ ਕਈ ਲਿਖਾਰੀ, ਕੰਵਲ, ਨਰੂਲਾ, ਅਮ੍ਰਿਤਾ, ਪਾਲ, ਆਦਿ ਤਾਰੇ ਸਤਾਰੇ, ਸਾਹਿਤਕ ਗਗਨ ਤੇ ਚਮਕਦੇ ਹੋਏ ਡਲਕਾਂ ਮਾਰ ਰਹੇ ਹਨ, ਜੋ ਮਾਤ ਭਾਸ਼ਾ ਪੰਜਾਬੀ ਦੇ ਦਰਬਾਰ ਵਿਚ, ਚੰਗੇ ਤੋਂ ਚੰਗੇ ਵੇਸ ਲੈ ਕੇ ਪੂਰਨਮਾਸ਼ੀ ਦੇ ਚੰਨ ਵਾਂਗ ਚਮਕਦੇ ਸੈਨਾਪਤੀ ਵਾਂਗ, ਸਜ ਧਜ ਨਾਲ ਖਲੋਤੇ ਹੋਏ ਜਾਪਦੇ ਹਨ। ਪਰ ਤਦ ਨਾਨਕ ਸਿੰਘ ਇਕੱਲਾ ਸੀ, ਕੱਲਰ ਦਾ ਕੰਵਲ, ਜਿਸਦੀ ਮਹਿਕ ਪੰਜਾਬੀ ਦੁਨੀਆਂ ਨੂੰ ਮਹਿਕਾ ਰਹੀ ਸੀ। [ਸਾਹਿਤ ਸਮਾਚਾਰ

**ਕਲਾ ਭੁਆਣੀ**—ਹੋਰ ਦਾ ਹੋਰ ਕਰ ਦੇਣਾ; ਤਬਦੀਲੀ ਲਿਆਉਣਾ।

ਵਿਦਿਆ ਆਖੇ: ਅਕਲ ਨੂੰ ਮੈਂ ਸਾਣ ਚੜ੍ਹਾਵਾਂ,
ਵੱਡੇ ਦਾਨੇ ਦਾਨਿਆਂ ਦੇ ਹੱਥ ਫੜਾਵਾਂ।
ਦੌਲਤ ਵਾਲੇ ਆਲਮਾਂ ਦਾ ਭਰਦੇ ਪਾਣੀ,
ਮੇਰੇ ਹੱਥ ਹਕੂਮਤ ਦੀ ਕਲਾ ਭੁਆਣੀ।
[ਚੰ. ਵਾ.

**ਕਲਾਂ ਤਾਰਕਾਂ**—ਚਾਲਾਕ, ਛੱਟੀ ਹੋਈ।

ਨੂੰਹ—ਮਾਤਾ ਜੀ! ਤੁਸੀਂ ਤਾਂ ਐਵੇਂ ਖਿਝ ਕੇ ਊਜਾਂ ਲਾਉਣ ਲੱਗ ਪੈਂਦੇ ਹੋ।

ਸੱਸ—ਮੈਂ ਕਮਲੀ ਜੁ ਹੋਈ, ਅੱਗੋ ਤੇਰੇ ਵਰਗੀਆਂ ਕਲਾਂ ਤਾਰਕਾਂ ਕਾਹਨੂੰ ਆਈਆਂ ਨੇ। [ਹਉਕੇ

**ਕਲੀ ਖੋਲ੍ਹ ਦੇਣੀ**—ਪਾਜ ਉਧੇੜ ਦੇਣਾ, ਅੰਦਰਲਾ ਲੁਕਿਆ ਧੋਖਾ ਜ਼ਾਹਰ ਕਰ ਦੇਣਾ।

ਸੋਸ਼ਲਿਸਟ ਪਾਰਟੀ ਹਾਕਮ ਪਾਰਟੀ ਦੀ ਸਿਰਫ਼ ਆਈਨੀ ਵਿਰੋਧਤਾ ਕਰਨ ਲਈ ਤਾਂਘ ਕੇ, ਸੱਤਿਆਗ੍ਰਹ ਨੂੰ ਮਜ਼ਦੂਰ-ਇਨਕਲਾਬ ਦਾ ਸਭ ਤੋਂ ਵਡਾ ਹਥਿਆਰ ਪਰਚਾਰ ਕੇ, ਅੱਡਰੀ ਮਜ਼ਦੂਰ-ਸੰਸਥਾ ਬਣਾ ਕੇ, ਮਜ਼ਦੂਰ ਨੂੰ ਸਾਮਰਾਜੀ-ਵਿਰੋਧੀ ਘੋਲ ਵਿਚ ਇਕ-ਮੁਠ ਹੋਣੋਂ ਰੋਕ ਕੇ, ਸੱਚੇ ਤੇ ਸੁੱਚੇ ਸੋਸ਼ਲਿਸਟਾਂ ਵਿਰੁਧ ਜਬਰ ਦੀ ਹਾਮੀ ਭਰ ਕੇ ਆਪਣੇ ਇਨਕਲਾਬੀ-ਪੁਣੇ ਦੀ ਕਲੀ ਖੋਲ੍ਹ ਦੇਂਦੀ ਹੈ। ਸੋਵੀਅਟ ਰੂਸ, ਜਿਥੇ ਜਾਗੀਦਾਰੀ ਤੇ ਸਰਮਾਏਦਾਰੀ ਦਾ ਭੋਗ ਪਾ ਕੇ ਸੋਸ਼ਲਿਸਟ ਪ੍ਰਬੰਧ ਕਾਇਮ ਕਰ ਦਿੱਤਾ ਗਿਆ ਹੈ, ਇਹਦੇ ਲਈ ਮਨੁੱਖਤਾ ਦਾ ਵੈਰੀ ਹੈ। [ਨਵੀਆਂ ਕੀਮਤਾਂ

**ਕਲੀ ਮੁਰਝਾ ਚੁੱਕਣੀ**—ਉਦਾਸ ਹੋ ਜਾਣਾ, ਦਿਲ ਢਹਿ ਜਾਣਾ ।

ਸਰਲਾ ਦੇ ਦਿਲ ਦੀ ਕਲੀ ਉੱਕੀ ਹੀ ਮੁਰਝਾ ਚੁੱਕੀ ਹੈ ਤੇ ਉਸ ਲਈ ਪਿਆਰ ਦੇ ਸਾਰੇ ਬੂਹੇ ਬੰਦ ਹੋ ਚੁੱਕੇ ਹਨ । [ਫ. ਫ.

**ਕਲੇਜਾ ਸਲਣਾ**—ਦੁਖੀ ਕਰਨਾ ਜਾਂ ਹੋਣਾ ।

ਕਰਜ਼ ਦੇ ਜਾਲ ਵਿਚ ਜਕੜੇ ਹੋਏ ਓਹਦੇ ਵਿਪਤ ਗ੍ਰਸੇ ਪਿਤਾ ਜਿਸ ਤੰਗੀ ਵਿਚ ਲੰਘ ਕੇ ਆਤਮ-ਰਖਿਆ ਦਾ ਯਤਨ ਕਰ ਰਹੇ ਨੇ, ਅਚਲਾ ਨੂੰ ਚੰਗੀ ਤਰ੍ਹਾਂ ਪਤਾ ਸੀ । ਇਹ ਸਾਰੀਆਂ ਗੱਲਾਂ ਉਹਦੇ ਕਲੇਜੇ ਨੂੰ ਸਲਦੀਆਂ ਰਹਿੰਦੀਆਂ ਸਨ, ਪਰ ਉਹ ਚੁੱਪ ਚਾਪ ਇਸ ਪੀੜ ਨੂੰ ਸਹਾਰ ਲੈਂਦੀ ਸੀ । [ਚਿਖਾ

**ਕਲੇਜਾ ਕੰਬ ਜਾਣਾ**—ਸਹਿਮ ਪੈ ਜਾਣਾ, ਬਹੁਤ ਘਬਰਾ ਜਾਣਾ ।

"ਕਿਸੇ ਸੱਜਨ ਨੇ ਗੱਲ ਕੀਤੀ, ਅਖੇ ਸਰਦਾਰ ਹੋਰਾਂ ਦੇ ਘਰੋਂ ਗੁਜ਼ਰ ਗਏ ਨੇ, ਮੇਰਾ ਤੇ ਸੁਣ ਕੇ ਕਲੇਜਾ ਕੰਬ ਗਿਆ ।" [ਫ. ਫ.

**ਕਲੇਜਾ ਘਿਰਨਾ**—ਦਿਲ ਖ਼ਰਾਬ ਹੋਣਾ ; ਨਾ-ਤਾਕਤੀ ਹੋਣੀ ।

ਖੁਲ੍ਹ ਗਈਆਂ ਬੋਤਲਾਂ ਗਲਾਸ ਫਿਰਿਆ,
ਤੇਲੀਆਂ ਤੇ ਡੂਮਾਂ ਦਾ ਕਲੇਜਾ ਘਿਰਿਆ ।
ਬੁੱਕਾਂ ਤੇ ਕਮੀਣਾਂ ਨੂੰ ਮਜ਼ਾ ਚਖਾ ਗਿਆ,
ਮਾਰਦਾ ਦਮਾਮੇ, ਜੱਟ ਮੇਲੇ ਆ ਗਿਆ ।
[ਚੰ. ਵਾ.

**ਕਲੇਜਾ ਘੁੱਟ ਕੇ ਬਹਿ ਜਾਣਾ ਜਾਂ ਰਹਿ ਜਾਣਾ**—ਉਦਾਸ ਨਿਰਾਸ਼ ਹੋ ਜਾਣਾ ਤੇ ਬੇਵਸ ਹੋ ਕੇ ਬਹਿਣਾ ।

ਢੋਲਣ ਜੀ ! ਤੁਸੀਂ ਲੰਘਦੇ ਲੰਘਦੇ
ਕੀ ਅੱਖੀਆਂ ਨੂੰ ਕਹਿ ਗਏ ?
ਖਿੜ ਖਿੜੇ, ਕਰ ਲੰਮੀਆਂ ਬਾਹੀਂ,
(ਅਸੀਂ) ਫੜਦੇ ਫੜਦੇ ਰਹਿ ਗਏ ।
ਭਜ ਭਜ ਮੋਏ (ਤੁਸੀਂ) ਹੱਥ ਨ ਆਏ,
(ਅਸੀਂ) ਘੁੱਟ ਕਲੇਜਾ ਬਹਿ ਗਏ ।
ਹਾੜੇ ਸਾਡੇ ਖੁੱਭ ਜ਼ਬਾਨੋਂ,
ਅੱਖੀਆਂ ਥਾਣੀਂ ਵਹਿ ਗਏ ।
[ਚੰ. ਵਾ.

**ਕਲੇਜਾ ਠੰਢਾ ਕਰਨਾ**—ਤਸੱਲੀ ਹੋਣੀ ।

ਸ਼ੁਕਰ ਹੈ ਤੂੰ ਪੁੱਜਿਆ ਏਂ । ਤੂੰ ਆ ਕੇ ਮੇਰਾ ਕਲੇਜਾ ਠੰਢਾ ਕਰ ਦਿੱਤਾ ਹੈ । ਮੈਨੂੰ ਤੇ ਬੜੀ ਚਿੰਤਾ ਲੱਗੀ ਹੋਈ ਸੀ । [ਸੰ.

**ਕਲੇਜਾ ਡਿਗੂੰ ਡਿਗੂੰ ਕਰਨਾ**—ਦਿਲ ਧੜਕਣ ਲੱਗ ਪੈਣਾ ।

"ਪ੍ਰਭਾ ! ਇਹ ਸਾਰੀ ਗੱਲ ਕੀਹ ਹੈ,......ਮੈਨੂੰ ਛੇਤੀ ਦੱਸ, ਮੇਰਾ ਕਲੇਜਾ ਡਿਗੂੰ ਡਿਗੂੰ ਪਿਆ ਕਰਦਾ ਏ," ਮਾਂ ਨੇ ਪ੍ਰਭਾ ਦੇ ਸਰੀਰ ਉੱਤੇ ਪੂਰੀ ਪੂਰੀ ਝਾਤੀ ਭਰ ਕੇ ਆਖਿਆ । [ਅ. ਮ.

**ਕਲੇਜਾ ਪਾਟਣ ਲੱਗਣਾ**—ਦਿਲ ਨੂੰ ਬੜੀ ਸੱਟ ਵੱਜਣੀ ।

ਪੁਤ ਦੀ ਬਿਪਤਾ ਮਾਂ ਕੋਲੋਂ ਝੱਲੀ ਨਾ ਗਈ, ਉਸ ਦਾ ਕਲੇਜਾ ਪਾਟਣ ਲੱਗਾ ਤੇ ਉਹ ਝੱਲਿਆਂ ਵਾਂਗ ਕੁਰਲਾਉਣ ਲਗ ਪਈ । [ਸੰ.

**ਕਲੇਜਾ ਫੜ ਕੇ ਰਹਿ ਜਾਣਾ**—ਦੁੱਖ ਦੀ ਸੱਟ ਸਹਾਰ ਨ ਸਕਣਾ ; ਅਤਿ ਦੁਖੀ ਹੋਣਾ ।

ਮਾਪਿਆਂ ਦਾ ਪੰਛੀ ਕੁ ਵਰ੍ਹਿਆਂ ਦਾ ਇਕਲੌਤਾ ਪੁੱਤ੍ਰ ਚੜ੍ਹਾਈ ਕਰ ਗਿਆ ਹੈ । ਮਾਂ ਦੀਆਂ ਦਿਲ-ਚੀਰਵੀਆਂ ਚੀਕਾਂ, ਪਿਉ ਦੇ ਠੰਢੇ ਹਾਵੇ, ਭੈਣਾਂ ਦੇ ਕਲੇਜੇ-ਵਿਨ੍ਹਵੇਂ ਵਿਰਲਾਪ, ਭਰਾਵਾਂ ਦੇ ਦੁੱਖ ਤੇ ਸੰਤਾਪ, ਇਸਤ੍ਰੀ ਦੀਆਂ ਗੁੱਝੀਆਂ ਹਾਹੀਂ, ਆਂਢੀਆਂ-ਗੁਆਂਢੀਆਂ ਦੇ ਹਮਸੋਸ ਤੇ ਸਾਕਾਂ ਅੰਗਾਂ ਦੇ ਕੀਰਨੇ, ਅਜਿਹਾ ਕਰੁਣਾ-ਰਸ ਦਾ ਸਮਾਂ ਬੰਨ੍ਹ ਰਹੇ ਹਨ ਕਿ ਰਾਹ-ਚੱਲਦੇ ਵੀ ਕਲੇਜੇ ਫੜ ਫੜ ਕੇ ਰਹਿ ਜਾਂਦੇ ਹਨ ।
[ਬਾਬਾ ਨੌਧ ਸਿੰਘ

**ਕਲੇਜਾ ਮੁੱਠ ਵਿਚ ਆ ਜਾਣਾ**—ਬਹੁਤ ਸਹਿਮ ਜਾਣਾ ।

ਉਸੇ ਸ਼ਾਮ, ਸੈਰ ਦੇ ਬਹਾਨੇ ਇੰਦਰਾ ਮੈਨੂੰ ਆਪਣੇ ਘਰ ਲੈ ਗਈ । ਆਹ ! ਬਦਨਸੀਬ ਚੰਦ੍ਰਾ ਤੇ ਪਹਿਲੀ ਨਜ਼ਰ ਪੈਂਦਿਆਂ ਹੀ ਮੇਰਾ ਕਾਲਜਾ ਮੁੱਠ ਵਿੱਚ ਆ ਗਿਆ । ਉਹ ਕਲੀ ਹੀ ਕਮਰੇ ਵਿਚ ਲੇਟੀ ਹੋਈ ਸੀ । ਮੈਨੂੰ ਵੇਖ ਕੇ ਉਹ ਘਾਬਰ ਹੀ ਗਈ ਤੇ ਘਬਰਾਂਦੇ ਹੋਏ ਹੀ ਮੂੰਹ ਤੇ ਬਨਾਉਟੀ ਹਾਸਾ ਲਿਆ ਕੇ ਮੇਰਾ ਸਵਾਗਤ ਕੀਤਾ । [?

**ਕਲੇਜਾ ਮੁੱਠ ਵਿਚ ਲੈ ਲੈਣਾ**—ਸੋਚਵਾਨ ਹੋਣਾ ।

ਵਿਧਵਾ ਨੂੰ ਉਪਕਾਰ ਕੌਰ ਦੀਆਂ ਗੱਲਾਂ ਚੰਗੀਆਂ ਲੱਗੀਆਂ ਪਰ ਪਿਛਲੀਆਂ ਯਾਦਾਂ ਆ ਗਈਆਂ ਕਿਉਂਕਿ ਉਹ ਅੱਗੇ ਕਈ ਵਾਰੀ ਧੋਖਾ ਖਾ ਚੁੱਕੀ ਸੀ; ਸੋ ਉਸ ਦੇ ਜੀ ਵਿਚ ਸੰਸਾ ਉਠ ਖੜੋਤਾ, ਘਬਰਾ ਪਿਆ ਕਿ ਕਿਤੇ ਇਸ ਮਿਠਾਸ ਵਿਚੋਂ ਵੀ ਦੁਖ ਨ ਨਿਕਲੇ । ਦਿਲ ਵਿਚ

ਇਸ ਤਰ੍ਹਾਂ ਦੇ ਘਬਰਾ ਲੈ ਕੇ ਉਠ ਖਲੋਤੀ ਤੇ ਇਹ ਕਹਿ ਕੇ 'ਫੇਰ ਆਵਾਂਗੀ' ਕਲੇਜਾ ਮੁੱਠ ਵਿਚ ਲੈ ਕੇ ਚਲੀ ਗਈ। [ਬਾਬਾ ਨੌਧ ਸਿੰਘ

**ਕਲੇਜਾ ਵਿੰਨ੍ਹਿਆ ਜਾਣਾ**—ਬਹੁਤ ਦੁੱਖ ਹੋਣਾ।

ਤੁਹਾਨੂੰ ਭਾਈਆ ਜੀ, ਉਹਦੇ (ਵਿਧਵਾ ਧੀ) ਤੇ ਤਰਸ ਨਹੀਂ ਆਉਂਦਾ, ਸਾਰੀ ਉਮਰ ਕਿਸ ਤਰ੍ਹਾਂ ਬਿਪਤਾ ਵਿਚ ਕੱਟੂ। ਭਾਈਆ ਜੀ, ਮੇਰਾ ਤੇ ਕਲੇਜਾ ਵਿੰਨ੍ਹਿਆ ਜਾਂਦਾ ਏ, ਜਿਸ ਵੇਲੇ ਮੈਂ ਉਹਦਾ ਖਿਆਲ ਕਰਦਾ ਹਾਂ। [ਸੁ.

**ਕਲੇਜੀਂ ਠੰਢ ਪੈਣੀ**—ਮਨ ਵਿਚ ਸ਼ਾਂਤੀ ਤੇ ਖ਼ੁਸ਼ੀ ਦਾ ਵਾਸਾ ਹੋਣਾ।

ਵੱਟੀਆਂ ਦਲੀਜਾਂ ਨਾਲ ਪਲੰਘ ਨਿਵਾਰੀ ਦੇ,
ਡੁਲ੍ਹ ਪਏ ਹਾਸੇ, ਐਨੀ ਲੰਮੀ ਇੰਤਜ਼ਾਰੀ ਦੇ।
ਰੱਬ ਰੱਖੇ ਕਾਇਮ ਕਲੇਜੀਂ ਪਈ ਠੰਢ ਨੂੰ;
ਘੁੱਟ ਘੁੱਟ ਰੱਖਣ ਮੁਹੱਬਤਾਂ ਦੀ ਗੰਢ ਨੂੰ। [ਕੇ. ਕਿ.

**ਕਲੇਜੇ ਹੌਲ ਪੈਣਾ**—ਦਿਲ ਨੂੰ ਬੜੀ ਸੱਟ ਲੱਗਣੀ।

(ਧੀ ਦਾ ਡੁੱਬ ਕੇ ਮਰ ਜਾਣਾ ਸੁਣ ਕੇ) ਮਾਂ ਦੇ ਕਲੇਜੇ ਹੌਲ ਪਿਆ। ਉਹਨੂੰ ਉਸ ਦਿਨ ਵਾਲੀ ਗੱਲ ਯਾਦ ਆ ਗਈ। ਰਾਓ ਸਾਹਿਬ ਨੂੰ ਖਬਰ ਦਿੱਤੀ, ਉਹ ਤਲੀਆਂ ਮਲਦੇ ਆ ਗਏ। [ਅ. ਮ.

**(ਗੱਲ) ਕਲੇਜੇ ਖੁੱਭਣਾ**—ਡੂੰਘਾ ਅਸਰ ਹੋਣਾ।

ਇਹ ਮਿੱਠੀ ਜਿਹੀ ਮੁਸਕਣੀ ਤੇ ਭੋਲੀ ਜਿਹੀ ਅਦਾ 'ਸਲੀਮ' ਦੇ ਕਲੇਜੇ ਵਿਚ ਖੁੱਭ ਗਈ ਤੇ ਹਮੇਸ਼ਾ ਲਈ ਉਸ ਦਾ ਪ੍ਰੇਮੀ ਹੋ ਗਿਆ। [ਨੂਰ ਜਹਾਨ

**ਕਲੇਜੇ ਛੇਕ ਪਾਉਣਾ**—ਦਿਲ ਨੂੰ ਚੋਭ ਲੱਗਣੀ।

ਅੱਜ ਦੀਆਂ ਗਾਲ੍ਹਾਂ ਰੂਪੀ ਅਣੀਆਂ ਨੇ ਉਸ ਦੇ ਕਲੇਜੇ ਵਿਚ ਕੋਈ ਵੀ ਛੇਕ ਨ ਪਾਇਆ, ਨਾ ਹੀ ਲੱਤਾਂ ਦੀਆਂ ਠੋਹਕਰਾਂ ਨੇ ਉਸ ਦੇ ਪਿੰਡੇ ਤੇ ਕੋਈ ਲਾਸ ਪਾਈ। [ਫ. ਫ.

**ਕਲੇਜੇ ਧੂਹ ਪਾਣਾ**—ਪ੍ਰੇਮ ਦੀ ਖਿੱਚ ਪੈਣੀ।

"ਉਹ ਕੀਕਰ—ਇਲਾਜ ਮੇਰਾ ਇਹ ਕੀਹ ਕਰੇਗਾ, ਹੁਣ ਤੁਸੀਂ ਦੋ ਹੋ ਗਏ। ਇਹਨਾਂ ਦੋਹਾਂ ਨੂੰ ਕੀਕਰ ਦਿਲ 'ਚੋਂ ਕਢਾਂਗਾ—ਇਹ ਵੀ ਕੋਈ ਮੋਹਨ ਜਾਪਦਾ ਹੈ। ਕਲੇਜੇ ਧੂ ਪਾਉਂਦਾ ਹੈ, ਇਹਨੂੰ ਆਖੇਂ ਤਾਂ ਕਲੇਜੇ ਨਾਲ ਲਾ ਲਵਾਂ?" [ਅ. ਮ.

**ਕਲੇਜੇ ਭਾਂਬੜ ਬਾਲਣਾ**—ਦੁਖੀ ਕਰਨਾ, ਕ੍ਰੋਧ ਦੀ ਅੱਗ ਲਾ ਦੇਣੀ।

ਪਿਓ ਨੇ ਪੁੱਤਰ ਨੂੰ ਕਿਹਾ—ਬਾਜ਼ ਆ ਜਾ, ਪਾਪੀਆ! ਦੁਸ਼ਟਾ! ਤੇਰੀਆਂ ਗੱਲਾਂ ਭਾਂਬੜ ਬਾਲ ਦਿੱਤਾ ਏ ਮੇਰੇ ਕਾਲਜੇ! ਸਾਨੂੰ ਕਿਉਂ ਜਗ ਵਿਚ ਬੇ-ਇਜ਼ਤ ਕਰਨ ਲੱਗਾ ਏਂ ਇਨ੍ਹਾਂ ਗੱਲਾਂ ਨਾਲ। [ਸੁ.

**ਕਲੇਜੇ ਲੂਹੇ ਜਾਣੇ**—ਦਿਲ ਬਹੁਤ ਦੁਖੀ ਹੋਣਾ।

"...ਖਾਲਸਾ ਜੀ, ਇਸ ਵੇਲੇ ਸਿੱਖ ਕੌਮ ਦੀ ਆਨ ਸ਼ਾਨ ਖ਼ਤਰੇ ਵਿਚ ਹੈ। ਮੁਸਲਮਾਨਾਂ ਵੱਲੋਂ ਆਏ ਦਿਨ ਸਿੱਖਾਂ ਦੇ ਕਲੇਜੇ ਲੂਹੇ ਜਾ ਰਹੇ ਹਨ।" [ਫ. ਫ.

**ਕਲੋਲਾਂ ਕਰਨਾ**—ਸੋਹਣਾ ਲੱਗਣਾ, ਨਖ਼ਰੇ ਵਿਖਾਣੇ।

ਵੀਰ ਨਾਨਕ ਸਿੰਘ ਜੀ ਨੇ 'ਚਿੱਟੇ ਲਹੂ' ਨੂੰ 'ਕਾਗਤਾਂ ਦੀ ਬੇੜੀ' ਤੇ ਚੜ੍ਹਾ ਕੇ 'ਪਿਆਰ ਦੀ ਦੁਨੀਆਂ' ਵਿਚ ਲਿਆ ਵਸਾਇਆ ਜਿਥੇ ਸਾਡੇ ਇਸ ਚਿੱਟੇ ਲਹੂ ਸਾਹਿੱਤ ਦੀ ਕਾਇਆਂ ਕਲਪ ਜਿਹੀ ਹੋ ਭਾਸੀ ਅਤੇ ਉਹ ਵਿਆਪਕਤਾ ਦੀ ਰੰਗ ਭੂਮੀ ਤੇ ਆਪਣੀ ਆਨ ਸ਼ਾਨ ਨਾਲ ਕਲੋਲਾਂ ਕਰਨ ਲੱਗਾ। [ਗ. ਦ.

**ਕੜ ਟੁੱਟ ਜਾਣਾ**—(ਸੋਮੇ ਵਿਚੋਂ ਪਾਣੀ ਵਾਂਗ) ਜ਼ੋਰ ਨਾਲ ਵਹਿ ਨਿਕਲਣਾ।

ਲੋਕੀ ਜਮ੍ਹਾਂ ਹੋ ਗਏ। ਤਮਾਸ਼ਾ ਸ਼ੁਰੂ ਹੋ ਗਿਆ। ਰਿੱਛ ਤੋਂ ਤਾਂ ਬਾਵੀ ਡਰਦੀ ਸੀ, ਪਰ ਬਾਂਦਰਾਂ ਦੇ ਤਮਾਸ਼ੇ ਤੇ ਉਹ ਬਹੁਤ ਖੁਸ਼ ਹੋਈ। ਜਦ ਬਾਂਦਰੀ ਰੁੱਸ ਬੈਠੀ ਤਾਂ ਬਾਵੀ ਦੇ ਹਾਸੇ ਦਾ ਕੜ ਟੁੱਟ ਪਿਆ। [ਸੀ.

**ਕੜਿਆਲੇ ਚੱਬਣੇ**—ਗੁੱਸੇ ਵਿਚ ਆਉਣਾ।

ਇਹ ਗੱਲ ਸੁਣਕੇ ਉਹ ਤੇ ਕੜਿਆਲੇ ਚੱਬਣ ਲੱਗਾ ਜਿਵੇਂ ਕਿ ਹੁਣੇ ਹੀ ਮੈਨੂੰ ਖਾ ਜਾਏਗਾ। [ਸੀ.

**ਕਾਇਆਂ ਤੋਂ ਪਉਣਾ**—ਮਰਾਂ।

ਬਹੁਤਾ ਕਸੂਰ ਤਾਂ ਮੇਰੇ ਜ਼ਿੰਮੇ ਲੱਗਾ ਨਾ। ਅੱਛਾ ਮੈਂ ਮੰਨਿਆ ਤੇ ਅੱਗੇ ਤੋਂ ਮੈਂ ਕਾਇਆਂ ਤੋਂ ਪਾਵਾਂ, ਜੇ ਕਦੇ ਮੂੰਹੋਂ ਉਭਾਸਰ ਜਾਵਾਂ। ਇਹ ਭਾਵੇਂ ਮੈਨੂੰ ਪੋਲੇ ਮਾਰੇ। [ਸੁ.

**ਕਾਇਆਂ ਨੂੰ ਰੋਗ ਲਾਣਾ**—ਆਪਣੇ ਲਈ ਦੁੱਖ ਸਹੇੜਨਾ।

ਤੂੰ ਕਿਉਂ ਬੋਲੀ ਜਾਂਦੀ ਏਂ ਬੇ-ਫ਼ਾਇਦਾ, ਪਾਗਲ ਹੋ ਜਾਏਂਗੀ, ਕਾਇਆਂ ਨੂੰ ਰੋਗ ਲਾ ਬੈਠੇਂਗੀ। [ਡੋਲਦੀ ਲਾਟ

**ਕਾਇਆਂ ਪਲਟ ਦੇਣੀ**—ਹੋਰ ਦਾ ਹੋਰ ਬਣਾ ਦੇਣਾ, ਨਵਾਂ ਨਰੋਆ ਕਰ ਦੇਣਾ ।

ਬਹੁਤਾ ਸ਼ੌਕ ਤੇ ਮੈਨੂੰ ਉਸ ਦੀ ਪੜ੍ਹਾਈ ਵੱਲ ਵੇਖਕੇ ਪਵੇ, ਆਖਾਂ, ਮਜ਼ੂਰ ਵੀ ਕਦੇ ਏਨੇ ਪੜ੍ਹੇ ਹੋਏ ਹੁੰਦੇ ਨੇ ? ਜਿੰਦਨ ਦਾ ਕਾਕੇ ਨੂੰ ਪੜ੍ਹਾਣ ਲੱਗਾ ਏ, ਮੁੰਡੇ ਦੀ ਕਾਇਆਂ ਪਲਟ ਦਿੱਤੀ ਸੂ । [ਗ਼ਰੀਬ ਦੀ ਦੁਨੀਆਂ

**ਕਾਗਜ਼ੀ ਘੋੜੇ ਦੁੜਾਉਣੇ**—ਇੱਧਰ ਉਧਰ ਚਿੱਠੀਆਂ ਲਿਖਣਾ ।

ਸਰਦਾਰ ਜੀ, ਇਹ ਕੰਮ ਕੇਵਲ ਕਾਗਜ਼ੀ ਘੋੜੇ ਦੁੜਾਉਣ ਨਾਲ ਪੂਰਾ ਨਹੀਂ ਹੋ ਜਾਣਾ । ਤੁਹਾਨੂੰ ਆਪ ਹਰ ਇਕ ਸੱਜਣ ਪਾਸ ਪੁੱਜਣਾ ਪਏਗਾ ਤਦ ਚੰਦਾ ਇਕੱਠਾ ਹੋਵੇਗਾ । ਕੇਵਲ ਚਿੱਠੀਆਂ ਨਾਲ ਕੱਚੀ ਕੌਡੀ ਨਹੀਂ ਮਿਲਣੀ । [ਸੰ.

**ਕਾਂਜੀ ਘੋਲਣੀ**—ਖਰਾਬੀ ਕਰਨੀ, ਬੇ-ਸੁਆਦੀ ਪੈਦਾ ਕਰਨੀ ।

ਐਵੇਂ ਬੰਦੇ ਬੇ-ਕਦਰੇ ਨਾਲ ਲਾ ਕੇ,
ਨੀ ਤੂੰ ਲਿਆ ਸਹੇੜ ਹਟਕੋਰਿਆਂ ਨੂੰ ।
ਮੋਹ ਖੋਟੇ ਸਲੀਮ ਦੇ ਨਾਲ ਪਾਕੇ,
ਕਾਂਜੀ ਘੋਲੀ ਤੂੰ ਕਾਹਨੂੰ ਪਰੀਤ ਅੰਦਰ ?
[ਸਾਵੇ ਪੱਤਰ

**(ਦਾਰੂ ਦਾ) ਕਾਟ ਕਰਨਾ**—ਦਵਾਈ ਸਫ਼ਲ ਹੋਣੀ, ਦਵਾਈ ਲੱਗਣੀ, ਅਰੋਗਤਾ ਹੋਣੀ ।

ਦੌਲਤ ਕੋਈ ਖੋਹਣ ਨਾ ਖੋਂਹਦੀ ਹੈ,
ਦਾਰੂ ਕੋਈ ਕਾਟ ਨਾ ਕਰਦਾ ਹੈ ।
ਪੁੱਤਰਾਂ ਦੀ ਪੇਸ਼ ਨਾ ਜਾਂਦੀ ਹੈ,
ਤੀਵੀਂ ਤੋਂ ਕੁਝ ਨਾ ਸਰਦਾ ਹੈ ।
ਬੇਲੀ ਹਨ ਸਭ ਬਲ ਬਰਕਤ ਦੇ,
ਬਣੀਆਂ ਦਾ ਕੋਈ ਖ਼ਿਆਲ ਨਹੀਂ ।
ਕੋਈ ਯਾਰ ਵੰਡਾਂਦਾ ਭਾਰ ਨਹੀਂ,
ਕੋਈ ਸਾਥੀ ਤੁਰਦਾ ਨਾਲ ਨਹੀਂ । [ਚੌ. ਵਾ.

**ਕਾਂਟਾ ਬਦਲਣਾ**—ਪੈਂਤੜਾ ਬਦਲ ਲੈਣਾ, ਆਪਣੀ ਵਿਚਾਰ-ਧਾਰਾ ਬਦਲ ਲੈਣਾ, ਹੋਰ ਕਹਿੰਦਿਆਂ ਕਹਿੰਦਿਆਂ ਹੋਰ ਕਹਿਣ ਲੱਗ ਪੈਣਾ (ਜੇ ਹੇਠੀ ਹੁੰਦੀ ਜਾਪੇ) ।

ਆਰੀਆ ਸਮਾਜੀ ਉਪਦੇਸ਼ਕ ਨੇ ਪਿੰਡ ਦੇ ਲੋਕਾਂ ਨੂੰ ਕਿਹਾ ਕਿ ਤੁਹਾਡਾ ਗੁਰੂ ਅਨਪੜ੍ਹ ਸੀ ਤਾਂ ਬਾਬੇ ਨੇ ਜੋ ਕਿ ਇਕ ਅਮਲੀ ਸਿੱਖ ਸੀ ਕਿਹਾ ਕਿ ਪ੍ਰਚਾਰਕਾਂ ਵਿਚ ਨਿੰਦਯਾ, ਗੁੱਸਾ, ਈਰਖਾ ਨਹੀਂ ਚਾਹੀਏ ਤਾਂ ਇਸ ਸੋਚ ਨੇ ਉਪਦੇਸ਼ਕ ਦਾ ਕਾਂਟਾ ਅੰਦਰੋਂ ਬਦਲਿਆ ਤੇ ਉਸ ਨੇ ਪ੍ਰਣ ਕਰ ਲਿਆ ਕਿ ਹੁਣ ਉਹ ਕਦੀ ਇਹੋ ਜੇਹੀਆਂ ਗੱਲਾਂ ਨਹੀਂ ਕਰੇਗਾ । [ਬਾਬਾ ਨੌਧ ਸਿੰਘ

**ਕਾਠ ਕੁਹਾੜੇ ਵਸ ਆਉਣਾ**—ਫਾਥਿਆਂ ਦੇ ਵੱਸ ਪੈ ਜਾਣਾ ।

ਕਿਥੇ ਨਸਸੀ ਹੁਣ ਤੂੰ ਮੈਥੋਂ ।
ਵੱਸ ਕਾਠ ਕੁਹਾੜੇ ਆਇਆ ॥
[ਹੀਰ—ਦਮੋਦਰ

**ਕਾਠ ਦਾ ਬੁੱਤ ਬਨਣਾ**—ਭੌਰ ਭੌਰ ਹੋ ਜਾਣਾ, ਹੈਰਾਨੀ ਨਾਲ ਚੁਪ ਗੁਪ ਹੋ ਜਾਣਾ ।

ਕਾਠ ਦਾ ਬੁੱਤ ਜਿਹਾ ਬਣਿਆ ਉਹ ਉਸੇ ਤਰ੍ਹਾਂ ਖੜਾ ਰਿਹਾ, ਇਥੋਂ ਤੱਕ ਕਿ ਪ੍ਰਕਾਸ਼ ਦੇ ਉੱਤਰ ਵਿਚ ਉਸਨੂੰ ਰਿਵਾਜੀ ਤੌਰ ਤੇ ਜੋ ਕੁਝ ਕਹਿਣਾ ਬਣਦਾ ਸੀ । ਇਸ ਦਾ ਵੀ ਉਸ ਨੂੰ ਚੇਤਾ ਭੁੱਲ ਗਿਆ । [ਗ. ਸ.

**ਕਾਠ ਦੀ ਹਾਂਡੀ**—ਥੋੜ-ਚਿਰੀ ਚੀਜ਼ ; ਜੋ ਬਹੁਤ ਦੇਰ ਨਾ ਟਿਕੇ ।

ਭਾਵੇਂ ਵੇਖਣ ਨੂੰ ਮਹਾਬਤ ਖਾਂ ਦਾ ਜ਼ੋਰ ਮੌਜੂਦ ਸੀ ਪਰ ਅਸਲ ਵਿਚ ਇਹ ਕਾਠ ਦੀ ਹਾਂਡੀ ਸੜ ਚੁੱਕੀ ਸੀ । ਉਸ ਦੇ ਵਫ਼ਾਦਾਰ ਗਿਣਤੀ ਦੇ ਹੀ ਰਹਿ ਗਏ ਸਨ । [ਨੂਰ ਜਹਾਂ

**ਕਾਠ ਮਾਰਨਾ**—ਬਹੁਤ ਸਾਂਭ ਕੇ ਰੱਖਣਾ, ਕਬਜ਼ੇ ਵਿਚ ਰੱਖਣਾ ।

ਧਨ ਨੂੰ ਕਾਠ ਮਾਰ ਕੇ ਹੀ ਰੱਖੀਏ ਤਾਂ ਰਹਿੰਦਾ ਏ, ਨਹੀਂ ਤਾਂ ਗਿੱਲੇ ਸਾਬਣ ਵਾਂਗ ਘਟਦਿਆਂ ਘਟਦਿਆਂ ਹੱਥੋਂ ਨਿਕਲ ਜਾਂਦਾ ਏ । [ਨਵਾਬ ਖਾਨ

**ਕਾਠੀ ਪਾ ਲੈਣੀ (ਕਿਸੇ ਤੇ)**—ਵਿਗਾਰ ਲੈਣੀ, ਕਾਬੂ ਕਰ ਲੈਣਾ ।

ਅੱਜ ਕਲ੍ਹ ਕੰਮ ਜ਼ੋਰ ਧਕੇ ਨਾਲ ਹੀ ਬਣਦਾ ਹੈ, ਉਂਞ ਤਾਂ ਸਾਰੇ ਲੋਕ ਕਾਠੀ ਪਾ ਲੈਂਦੇ ਹਨ ਤੇ ਸਾਹ ਨਹੀਂ ਲੈਣ ਦਿੰਦੇ । [ਡੋਲਦੀ ਲਾਟ

**ਕਾਣੀ ਅੱਖੀਂ ਵੇਖਣਾ**—ਅੱਖ ਬਚਾ ਕੇ ਵੇਖਣਾ, ਚੋਰੀ ਚੋਰੀ ਵੇਖਣਾ ।

ਅਚਲਾ ਝੱਟ ਪਟ ਉਸ ਦੀ ਗੱਲ ਦਾ ਕੋਈ ਉੱਤਰ ਨਾ ਦੇ ਸਕੀ ਤੇ ਉਹ ਚੁੱਪ ਕਰ ਗਈ । ਸੁਰੇਸ਼ ਲਈ ਏਥੇ ਖੜੇ ਰਹਿਣਾ ਇਕ ਤਰ੍ਹਾਂ ਨਾਲ ਅਸੰਭਵ ਹੀ ਹੋ ਗਿਆ ਸੀ । ਅਚਲਾ ਦੇ ਸਫੈਦ ਫਕ ਚਿਹਰੇ ਵਲ ਕਾਣੀ ਅੱਖੀਂ ਵੇਖ ਕੇ ਉਹ ਉਸਦੀ ਵੇਦਨਾ ਨੂੰ ਸਮਝ ਗਿਆ । [ਚਿਖਾ

**ਕਾਣੀ ਕੌਡੀ ਨ ਹੋਣੀ**—ਪਲੇ ਪੈਸਾ ਵੀ ਨ ਹੋਣਾ।

ਸਟੇਸ਼ਨ ਮਾਸਟਰ ਨੇ ਮੁਸਾਫਿਰ ਨੂੰ ਕਿਹਾ—ਤੂੰ ਬਿਨਾ ਟਿਕਟ ਗੱਡੀ ਚੜ੍ਹਿਆ ਏਂ। ਲਿਆ ਸੱਤ ਰੁਪਏ ਚੌਦਾਂ ਆਨੇ ਤੇ ਜਾ ਜਿੱਧਰ ਮਰਜ਼ੀ ਈ।

ਮੁਸਾਫਿਰ ਨੇ ਕਿਹਾ—ਮੇਰੇ ਕੋਲ ਤਾਂ ਕਾਣੀ ਕੌਡੀ ਵੀ ਨਹੀਂ, ਸੱਤ ਰੁਪਏ ਚੌਦਾਂ ਆਨੇ ਕਿਥੋਂ ਕੱਢਾਂ।

[ਹਉਕੇ

**ਕਾਣੀ ਵੰਡ**—ਵਿਤਕਰਾ, ਕਿਸੇ ਨੂੰ ਵਧ ਕਿਸੇ ਨੂੰ ਘੱਟ, ਕਿਸੇ ਨੂੰ ਕੁਝ ਵੀ ਨਾ।

ਇਹ ਭੀ ਸੱਚ ਹੈ ਕਿ ਜ਼ਮੀਨਾਂ ਦੀ ਵੰਡ ਵਿਚ ਕੁਝ ਗੜ-ਬੜ ਹੋ ਰਹੀ ਹੈ। ਕਈ ਪੁਰਾਣੇ ਵਜ਼ੀਰ ਨਵੇਂ ਵਜ਼ੀਰਾਂ ਦੇ ਸਿਰ ਚੜ੍ਹ ਕੇ ਗਹਿਰੇ ਗੱਫੇ ਲਾਣ ਦੀ ਕੋਸ਼ਿਸ਼ ਕਰ ਰਹੇ ਹਨ। ਇਹ ਮਾੜੀ ਗੱਲ ਹੈ। ਇਹ ਕਾਣੀ ਵੰਡ ਨਹੀਂ ਹੋਣੀ ਚਾਹੀਦੀ। ਸਰਕਾਰ ਨੂੰ ਆਪ ਸੁਚੇਤ ਹੋ ਕੇ ਭੋਂ ਵੰਡਣੀ ਚਾਹੀਦੀ ਹੈ, ਤੇ ਲਗਦੀ ਵਾਹ ਇਕ ਪਿੰਡ ਵਾਲੇ ਜਾਂ ਘੱਟ ਤੋਂ ਘੱਟ ਇਕ ਟੱਬਰ ਦੇ ਜੀਆਂ ਨੂੰ ਤਾਂ ਜ਼ਰੂਰ ਇਕ ਥਾਂ ਬਿਠਾਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। [ਕੰਵਲ

**ਕਾਫ਼ੀਆ ਤੰਗ ਕਰ ਦੇਣਾ**—ਬਹੁਤ ਹੀ ਔਖਾ ਕਰਨਾ, ਔਕੜ ਵਿਚੋਂ ਨਿਕਲਣ ਦਾ ਰਾਹ ਨਾ ਰਹਿਣ ਦੇਣਾ।

ਕਾਗਜ਼ ਬਲੈਕ ਵਿਚੋਂ ਇਹਨਾਂ ਲੋਕਾਂ ਨੂੰ ਤੀਉਣੇ ਚੌਣੇ ਮੁੱਲ ਦੇ ਕੇ ਖਰੀਦਣਾ ਪੈਂਦਾ ਸੀ ਪਰ ਫਿਰ ਵੀ ਇਹ ਮਹਿੰਗਾ ਉਨ੍ਹਾਂ ਨੂੰ ਦੁਖਦਾ ਨਹੀਂ ਸੀ, ਜਦ ਕਿ ਕਾਗਜ਼ ਨੂੰ ਛਾਪ ਕੇ ਉਨ੍ਹਾਂ ਨੂੰ ਕਰੰਸੀ ਨੋਟਾਂ ਦੇ ਭਾ ਵੇਚਣਾ ਹੁੰਦਾ, ਪਰ ਛਪਾਈ ਵਾਲੀ ਤਕਲੀਫ਼ ਨੇ ਤਾਂ ਅਸਲੋਂ ਹੀ ਇਨ੍ਹਾਂ ਲੋਕਾਂ ਦਾ ਕਾਫ਼ੀਆ ਤੰਗ ਕਰ ਦਿੱਤਾ। [ਮ. ਪ.

**ਕਾਫ਼ੂਰ ਹੋ ਕੇ ਉਡਣਾ**—ਪਤਾ ਨਾ ਲੱਗਣਾ ਤੇ ਉਡ ਪੁਡ ਜਾਣਾ ਜਿਵੇਂ ਕਾਫ਼ੂਰ ਉਡਦਾ ਹੈ।

ਜ਼ਾਤ, ਪਾਤ, ਅਤੇ ਛੂਤ ਛਾਤ ਅੰਦਰ,
ਗ਼ੈਰਤ ਗਈ ਸੀ ਉਡ ਕਾਫ਼ੂਰ ਬਣਕੇ।

[ਧਰਮੀ ਭਾਈਆ

**ਕਾਰ ਚੁਕਣਾ**—ਕੰਮ ਸਿਰ ਤੇ ਲੈ ਲੈਣਾ।

ਸਾਧੂਆਂ ਪਾਸ ਜਾ ਮੁਠੀਆਂ ਭਰਨੀ ਏਂ,
ਵਾਸਤੇ ਪਾਨੀ ਏ, ਕੀਰਨੇ ਕਰਨੀ ਏਂ।
ਬਾਲ ਦੇ ਵਾਸਤੇ ਕਾਰ ਇਹ ਚੁੱਕੀ ਆ?
ਤਰਲਿਆਂ ਨਾਲ ਇਹ ਜੀਭ ਭੀ ਸੁੱਕੀ ਆ।

[ਚੰ. ਵਾ.

**ਕਾਰ ਨਿਭਾਣੀ**—ਸਿਰ ਪਿਆ ਕੰਮ ਪੂਰਾ ਕਰਨਾ।

ਨੌਕਰ ਚੰਗਾ ਸੀ, ਪਾਣੀ ਧਾਣੀ ਭਰ ਲੈਂਦਾ ਸੀ, ਅੱਗ ਬਾਲ ਦੇਂਦਾ ਸੀ, ਭਾਂਡਾ ਟੀਂਡਾ ਮਾਂਜ ਦੇਂਦਾ ਸੀ। ਹੁਣ ਸਾਰਾ ਸਿਆਪਾ ਮੇਰੇ ਗਲ ਹੀ ਪੈ ਗਿਆ। ਮੈਥੋਂ ਨਹੀਂ ਨਿਭਣੀ ਇਹ ਕਾਰ। [ਸ਼. ਸ਼.

**ਕਾਰਜ ਸਿੱਧ ਹੋਣਾ**—ਮੁਸ਼ਕਲ ਕੰਮ ਠੀਕ ਹੋ ਜਾਣਾ, ਮਤਲਬ ਪੂਰਾ ਹੋ ਜਾਣਾ।

ਸਾਡਾ ਤੇ ਭਈ ਰੋਮ ਰੋਮ ਖੁਸ਼ ਹੋ ਗਿਆ ਈ, ਜੋ ਤੇਰਾ ਵੀ ਕਾਰਜ ਸਿੱਧ ਹੋ ਗਿਆ। [ਸ਼. ਸ਼.

**ਕਾਰਜ ਰਾਸ ਹੋਣਾ**—ਕੰਮ ਇੱਛਾ ਅਨੁਸਾਰ ਠੀਕ ਹੋ ਜਾਣਾ, ਸਫਲਤਾ ਪਰਾਪਤ ਹੋਣੀ।

ਰੱਬ ਤੇ ਵਿਸ਼ਵਾਸ਼ ਰੱਖੀਏ ਤੇ ਦਿਆਨਤਦਾਰੀ ਨਾਲ ਮਿਹਨਤ ਕਰੀਏ, ਤਾਂ ਸਾਰੇ ਕਾਰਜ ਰਾਸ ਹੋ ਜਾਂਦੇ ਹਨ। [ਸੰ.

**ਕਾਰਾ ਹੋ ਜਾਣਾ**—ਬਹੁਤ ਭੈੜੀ ਘਟਨਾ ਵਾਪਰ ਜਾਣੀ।

ਸ਼ਾਮੋ ਦੀ ਸੱਸ ਦੇ ਕਾਹਲੇ ਅਤੇ ਲੋਲਰ੍ਹੀਆਂ ਕੱਢਦੇ ਬੋਲ ਨੂੰ ਉਸ ਦੇ ਸਾਹੁਰੇ ਅਚਾਨਕ ਸੁਣਿਆ। ਮੂੰਹ ਬੰਨ੍ਹੇ ਮਨੁੱਖ ਕੋਲ ਬੰਦੂਕਾਂ ਵੇਖ ਕੇ ਉਹ ਵੀ ਸਮਝ ਗਿਆ ਕਿ ਕਾਰਾ ਤਾਂ ਹੋ ਗਿਆ। [ਪੂਰਨਮਾਸ਼ੀ

**ਕਾਰਾ ਕਰ ਜਾਣਾ**—ਮਾੜਾ ਕੰਮ ਕਰਨਾ।

ਲਾਲ ਚੰਦ ਦਾ ਧੜਾ ਬੜਾ ਤਕੜਾ ਏ। ਮਤਾ ਤੁਸੀਂ ਗਾਫ਼ਲ ਰਹੋ ਤੇ ਉਹ ਆਪਣਾ ਕਾਰਾ ਕਰ ਜਾਣ। (ਜੇ ਉਹ ਤੁਹਾਡੀ ਧੀ ਨੂੰ ਨਸਾ ਲੈ ਗਏ ਤਾਂ ਇੱਜ਼ਤ ਮਿੱਟੀ ਵਿਚ ਮਿਲ ਜਾਏਗੀ)। [ਸ਼. ਸ਼.

**ਕਾਲਜਾ ਘੁੱਟ ਕੇ ਬਹਿਣਾ**—ਬਹੁਤ ਕਰੜੀ ਸੱਟ।

ਮਸਾਂ ਮਸਾਂ ਸਨ ਆਠਰਨ ਘਾਉ ਲਗੇ,
ਨਵੀਆਂ ਨਸ਼ਤਰਾਂ ਆਣ ਚਲਾਈਆਂ ਨੀਂ।
ਅਸੀਂ ਕਾਲਜਾ ਘੁੱਟ ਕੇ ਬਹਿ ਗਏ ਸਾਂ।
ਮੁੜਕੇ ਸੁੱਤੀਆਂ ਕਲਾਂ ਜਗਾਈਆਂ ਨੀਂ।

[ਚੰ. ਵਾ.

**ਕਾਲਜਾ ਠੰਢਾ ਕਰਨਾ**—ਕਿਸੇ ਪਾਸੋਂ ਆਪਣਾ ਵੈਰ ਲੈ ਕੇ ਦਿਲ ਦੀ ਅੱਗ ਮਿਟਾਣਾ, ਬਦਲਾ ਲੈ ਕੇ ਸ਼ਾਂਤੀ ਪਰਾਪਤ ਕਰਨੀ ।

ਮੈਂ ਸਾਰੀ ਉਮਰ ਦਾ ਇਹਦੇ ਹਥੋਂ ਸੜਿਆ ਹੋਇਆ ਆਂ । ਹੁਣ ਮੇਰੇ ਅੜਿਕੇ ਆਇਆ ਏ ਤੇ ਮੈਂ ਵੀ ਆਪਣਾ ਕਾਲਜਾ ਕਿਉਂ ਨਾ ਠੰਢਾ ਕਰਾਂ ? [ਸ਼. ਸ਼.

**ਕਾਲਜਾ ਧੜਕਣਾ**—ਬਹੁਤ ਤੌਖਲਾ ਹੋਣਾ, ਡਰ ਲਗਣਾ ।

ਹਾਂ ਥੋਥੇ ਡਰੀਏ ; ਏਨ੍ਹਾਂ ਮੁੰਡਿਆਂ ਤੋਂ ਡਰੀਏ ! ਏਹ ਵੇਖਾਂ ! ਜਦੋਂ ਪਿਛਲੀ ਵਾਰੀ ਪਿਉ ਦੇ ਸਾਹਮਣੇ ਬਹਿਸਿਆ ਤੇ ਬੋਲਿਆ, ਮੇਰਾ ਤੇ ਕਾਲਜਾ ਧੜਕੇ ਤੇ ਸਾਰਾ ਸਰੀਰ ਥਰੀਅਰ ਥਰੀਅਰ ਕੰਬੇ ; ਆਖਾਂ ਕਿਤੇ ਹੱਥੀਂ ਨ ਪਵੇ । [ਸੁ.

**ਕਾਲਜਾ ਬਲਣਾ**—ਦੁਖੀ ਹੋਣਾ, ਚਿੰਤਾ ਹੋਣੀ ।

ਤੁਹਾਨੂੰ ਚਾਹ ਸੁਝਦੀ ਏ । ਮੇਰਾ ਕਾਲਜਾ ਅੰਦਰੋਂ ਅੰਦਰ ਬਲਦਾ ਏ । ਜ਼ਰੂਰ ਮੇਰੇ ਬੱਚੇ ਨੂੰ ਕੁਝ ਹੋ ਗਿਆ ਹੋਣਾ ਏ, ਮੇਰੀ ਖੱਬੀ ਅੱਖ ਫੜਕਦੀ ਏ । [ਦੋ ਪਾਸੇ

**ਕਾਲਜੇ ਸਾਂਗ ਵਜਣੀ**—ਬਹੁਤ ਦੁੱਖ ਕਲੇਸ਼ ਹੋਣਾ ।

ਹੀਦੇ ਫਕੜ ਸੁਣ ਕੇ ਸਲੀਮਾ ਦੇ ਕਾਲਜੇ ਵਿਚ ਸਾਂਗ ਵੱਜੀ । ਉਹ ਨਾ ਸਹਿ ਸਕੀ ਤੇ ਆਖਣ ਲਗੀ, ਭੈਣ ਮੈਂ ਤਕੜੀ ਨਹੀਂ ਤੇ ਚਲੀ ਆਂ । [ਨ. ਧਾ.

**(ਕਿਸੇ ਦੇ) ਕਾਲਜੇ ਛੁਰੀਆਂ ਮਾਰਨਾ**—ਬੋਲ ਕਬੋਲ ਕਰਨਾ ; ਹੋਰ ਨੁਕਸਾਨ ਪੁਚਾਣਾ ।

ਸ਼ਾਮੂ ਸ਼ਾਹ ਨੇ ਕਿਹਾ—ਮੈਂ ਅਨੰਤ ਰਾਮ ਨੂੰ ਮੁਆਫ਼ ਕਰਕੇ ਕੋਈ ਜੱਸ ਨਹੀਂ ਖਟਣਾ ਚਾਹੁੰਦਾ । ਹੁਣ ਤੁਸੀਂ ਅਨੰਤੇ ਦੇ ਸ਼ੈਰਖਾਹ ਬਣ ਬੈਠੇ ਓ, ਓਦੋਂ ਕਿਥੇ ਸੀ ਜਦੋਂ ਏਹੋ ਅਨੰਤਾ ਮੇਰੇ ਕਾਲਜੇ ਛੁਰੀਆਂ ਮਾਰਦਾ ਸੀ ? ਓੜਕ ਮੈਂ ਵੀ ਕੋਈ ਪੱਥਰ ਤੇ ਨਹੀਂ ਸਾਂ । [ਸ਼. ਸ਼.

**ਕਾਲਜੇ ਠੰਢ ਪੈਣੀ**—ਖੁਸ਼ ਹੋਣਾ ; ਜਦੋਂ ਆਪਣੇ ਵੈਰ ਦਾ ਕਿਸੇ ਤੋਂ ਬਦਲਾ ਲੈ ਲਿਆ ਜਾਏ ।

ਕਹਿੰਦੇ ਹਨ ਅਨੰਤ ਰਾਮ ਨੂੰ ਦਿਨੋਂ ਦਿਨ ਸ਼ਿੱਟੇ 'ਚੋਂ ਘਾਟਾ ਪੈ ਰਿਹਾ ਹੈ । ਹੇ ਰਬਾ ! ਇਕ ਵਾਰੀ ਉਹਦਾ ਦੀਵਾਲਾ ਨਿਕਲ ਜਾਏ ; ਤੇ ਮੈਂ ਵੀ ਆਪਣੇ ਮਨ ਦਾ ਗੁਬਾਰ ਕੱਢ ਲਵਾਂ । ਤਰਸਾ ਤਰਸਾ ਕੇ, ਮਿਨਤਾਂ ਕਰਾ ਕਰਾ ਕੇ ਮਾਰਾਂ ਤੇ ਫਿਰ ਮੇਰੇ ਕਾਲਜੇ ਠੰਢ ਪੈਂਦੀ ਏ । [ਸ਼. ਸ਼.

**ਕਾਲਾ ਟਿੱਕਾ ਲਾਣਾ**—ਬਦਨਾਮ ਕਰਨਾ ।

ਗਾਂਧੀ ਮਰ ਗਿਆ ਜਾਂ ਮਾਰ ਦਿੱਤਾ ਗਿਆ, ਇਹ ਸਵਾਲ ਵੱਖਰਾ ਹੈ । ਕੀ ਤੁਸੀਂ ਕਹਿ ਸਕਦੇ ਹੋ ਕਿ ਜੇ 'ਗਾਡਸੇ' ਉਸ ਨੂੰ ਨਾਹ ਮਾਰਦਾ ਤਾਂ ਉਸ ਨੇ ਹਮੇਸ਼ਾ ਜੀਉਂਦੇ ਰਹਿਣਾ ਸੀ ? ਜਿਸ ਨੇ ਮਰਨਾ ਸੀ ਮਰ ਗਿਆ, ਫਿਰ ਤੁਸਾਂ ਇਹੋ ਜਿਹਾ ਲੇਖ ਲਿਖ ਕੇ ਕੇਹੜੀ ਭਲਿਆਈ ਕੀਤੀ, ਛੁਟ ਆਪਣੇ ਮੁਲਕ ਦੇ ਮੱਥੇ ਉਤੇ ਕਾਲਾ ਟਿੱਕਾ ਲਾਣ ਤੋਂ ? ਤੁਹਾਡੇ ਲੇਖ ਤੋਂ ਸਿਰਫ਼ ਇਕੋ ਗਲ ਸਪਸ਼ਟ ਹੁੰਦੀ ਹੈ ਕਿ ਇਹ ਲੇਖ ਤੁਸਾਂ ਹਕੂਮਤ ਨੂੰ ਖ਼ੁਸ਼ ਕਰਨ ਲਈ ਲਿਖਿਆ ਹੈ । [ਲੋਕ ਸਾਹਿੱਤ

**ਕਾਲਾ ਦਾਗ਼ ਲਾ ਦੇਣਾ**—ਰੋਗ ਲਾ ਦੇਣੀ, ਦੁਖੀ ਕਰਨਾ ।

ਆਪਣੇ ਦਿਲ ਦੀ ਪੀੜ ਨੂੰ ਦੂਰ ਕਰਨ ਵਾਸਤੇ ਇੰਦਰਾ ਆਪ ਹੀ ਹੱਸ ਪਈ । ਮਨਮੋਹਨ ਭੀ ਹੱਸ ਪਿਆ । ਉਹ ਅੱਜ ਖ਼ੁਸ਼ ਸੀ । ਪ੍ਰੇਮੀ ਭੀ ਰਾਤ ਦੀ ਗੱਡੀ ਆ ਰਹੀ ਸੀ । ਸਾੜ੍ਹੀਆਂ ਦੀ ਘਟਨਾ ਨੇ ਇੰਦਰਾ ਦੇ ਸ਼ੀਸ਼ੇ ਵਰਗੇ ਸਾਫ਼ ਮਨ ਉੱਤੇ ਕਾਲਾ ਦਾਗ਼ ਲਾ ਦਿੱਤਾ । [ਬਲੀਦਾਨ

**ਕਾਲਾ ਦਿਲ**—ਐਸਾ ਹਿਰਦਾ ਜਿਸ ਵਿੱਚ ਬੇਈਮਾਨੀ, ਧੋਖਾ ਹੋਵੇ ; ਧੋਖੇਬਾਜ਼ ਮਨੁੱਖ ।

ਸਾਡੇ ਵਿੱਚ ਭੈੜ ਸਹੀ, ਤੂੰ ਹੀ ਚੰਗਿਆਈ ਕਰਦੋਂ,
ਚੁਕ ਕੇ ਪੜਦਾ ਜ਼ਰਾ, ਜਲਵਾ-ਨੁਮਾਈ ਕਰਦੋਂ !
ਪਾਪ ਦੇ ਰੋਗੀਆਂ ਦਾ ਦਾਰੂ ਦਵਾਈ ਕਰਦੋਂ !
ਚਾਹੁੰਦੋਂ ਤੂੰ ਤਾਂ ਕੋਈ ਹੱਥ ਭੀ ਫੜਨ ਵਾਲਾ ਸੀ ?
ਫੇਰ ਕੀ ਕਹੀਏ ਤੇਰਾ ਆਪਣਾ ਦਿਲ ਕਾਲਾ ਸੀ ?
[ਚੰ. ਵਾ.

**ਕਾਵਾਂ ਰੌਲੀ ਪਾਉਣਾ**—ਸ਼ੋਰ, ਰੌਲਾ, ਚੀਂ ਚੀਂ । ਆਪਣੀ ਆਪਣੀ ਗੱਲ ਕਰੀ ਜਾਣਾ ।

ਵੇਲਾ ਸੰਝਾਂ ਦਾ ਆਇਆ । ਸੰਬੰਧੀ ਮੋਏ ਪ੍ਰਾਣੀ ਨੂੰ ਸਸਕਾਰ ਕੇ ਉਸ ਦੀ ਦੇਹ ਨੂੰ ਵਿਦਾ ਕਰ ਆਏ । ਘਰ ਵਿੱਚ ਹੁਣ ਇਸਤ੍ਰੀਆਂ ਦੀ ਕਾਵਾਂ-ਰੌਲੀ ਤਾਂ ਮੱਠੀ

ਪੈ ਰਹੀ ਹੈ, ਪਰ ਪਹਿਲੀ ਰਾਤ ਕਰਕੇ ਖਬਰੇ ਹੰਝੂ ਕੇਰਨੋਂ ਕਿਸੇ ਨੂੰ ਵੇਹਲ ਮਿਲੇ ਕਿ ਨਾ ਮਿਲੇ।
[ਬਾਬਾ ਨੌਧ ਸਿੰਘ

**ਕਿਆਸੀ ਘੋੜੇ ਦੌੜਾਣਾ**—ਅਸਲੀਅਤ ਨੂੰ ਨਾ ਸਮਝਣਾ ਤੇ ਖਿਆਲਾਂ ਦੇ ਸੰਸਾਰ ਵਿੱਚ ਵਸਣਾ ; ਕਲਪਨਾ ਹੀ ਕਲਪਨਾ।

ਜੁਗਾਂ ਤੋਂ ਪ੍ਰਸ਼ਨ ਤੇਰਾ ਠੇਡੇ ਪਿਆ ਖਾਂਦਾ ਹੈ,
ਹੋਣ ਤੇ ਹਲ ਪਰ ਅਜੇ ਤੀਕ ਨਹੀਂ ਆਂਦਾ ਹੈ,
ਹਰ ਕੋਈ ਘੋੜੇ ਕਿਆਸੀ ਰਿਹਾ ਦੌੜਾਂਦਾ ਹੈ,
ਅੰਤ ਪਰ ਲੀਲਾ ਤੇਰੀ ਦਾ ਨ ਲਿਆ ਜਾਂਦਾ ਹੈ,
ਤੂੰ ਰਿਹੋਂ ਮੋਨ, ਤੇ ਸਰਬਗ ਨ ਆਇਆ ਕੋਈ,
ਆਸ ਦੀ ਟੁੱਟੀ ਕਮਰ, ਆਗੂ ਨ ਪਾਇਆ ਕੋਈ।
[ਚੰ. ਦਾ.

**ਕਿਸਮਤ ਉਸਾਰਨੀ**—ਮਿਹਨਤ ਨਾਲ ਤਰੱਕੀ ਕਰਨੀ।

ਉੱਠ! ਹੰਭਲਾ ਮਾਰ, ਬਲਬੀਰ ਸ਼ੇਰਾ!
ਦੁਨੀਆਂ ਵੇਖ ਕੀਕਰ ਛਾਲਾਂ ਮਾਰ ਰਹੀ ਏ!
ਪੜ੍ਹ ਪੜ੍ਹ ਵਿਦਿਆ, ਟੋਲ ਕੇ ਇਟ ਚੂਨਾ,
ਕਿਸਮਤ ਆਪਣੀ ਆਪੇ ਉਸਾਰ ਰਹੀ ਏ।
[ਚੰ. ਵਾ.

**ਕਿਸਮਤ ਸੜ ਜਾਣੀ**—ਮਾੜੇ ਦਿਨ ਆ ਜਾਣੇ, ਭਾਗ ਖੋਟੇ ਹੋ ਜਾਣੇ।

"ਸੁਣਾ ਮੈਂ ਸੁਣਦੀ ਹਾਂ", ਮਾਂ ਨੇ ਫੇਰ ਪ੍ਰਭਾ ਦੇ ਸਰੀਰ ਨੂੰ ਡੂੰਘੀ ਨਜ਼ਰ ਨਾਲ ਤੱਕ ਕੇ ਆਖਿਆ, "ਪਰ ਜਾਪਦਾ ਏ ਸਾਡੇ ਸਾਰਿਆਂ ਦੀ ਕਿਸਮਤ ਸੜ ਗਈ ਏ।" [ਅ. ਮ.

**ਕਿਸਮਤ ਸੌਂ ਜਾਣੀ**—ਮਾੜੇ ਦਿਨ ਆ ਜਾਣੇ।

ਕਿਥੇ ਬਹਿ ਰਿਹੋਂ ਜਾ ਕੇ? ਕਿਸਮਤ ਸੌਂ ਗਈ ਮੇਰੀ,
ਜਿਉਂ ਜਿਉਂ ਚਿਰਕ ਲਗਾਵੇਂ, ਹੋਵੇ ਤਾਂਘ ਲਮੇਰੀ,
ਚਾਤ੍ਰਿਕ ਵਾਂਗ, ਅਕਾਸ਼ੇ ਕਰ ਮੂੰਹ ਕੁਰਲਾਵਾਂ,
ਦਿਲਬਰ! ਦਸ ਛਡ, ਤੈਨੂੰ ਕਿਹੜੀ ਵਸਤੀ ਰਿਝਾਵਾਂ?
[ਕੇ. ਕਿ.

**ਕਿਸਮਤ ਦਾ ਮਾਰਿਆ**—ਮੰਦ-ਭਾਗਾ।

ਸਾਡੇ ਸਾਹਮਣੇ ਉਹਦਾ ਲੱਖਾਂ ਰੁਪਿਆਂ ਦਾ ਕੰਮ ਖ਼ਤਮ ਹੋ ਗਿਆ, ਹੁਣ ਹਾਲਤ ਇਥੋਂ ਤੀਕ ਹੋ ਗਈ ਹੈ ਕਿ ਉਸ ਕਿਸਮਤ ਦੇ ਮਾਰੇ ਨੂੰ ਕੋਈ ਪਾਣੀ ਤੀਕ ਨਹੀਂ ਪੁੱਛਦਾ, ਜਦੋਂ ਕੰਮ ਸੀ, ਹਰ ਪਾਸਿਓਂ ਸ਼ਾਹ ਜੀ, ਸ਼ਾਹ ਜੀ ਹੁੰਦੀ ਸੀ। [ਸੰ.

**ਕਿਸਮਤ ਦੇ ਬਲੀ ਹੋਣਾ**—ਮੰਦੇ ਭਾਗਾਂ ਵਾਲੇ ਹੋਣਾ ; ਜਿਸ ਦਾ ਹਰ ਕੰਮ ਪੁੱਠਾ ਪਏ।

ਵਾਹ ਕਿਸਮਤ ਦਿਆ ਬਲੀਆ ; ਚਾੜ੍ਹੀ ਖੀਰ ਤੇ ਹੋ ਗਿਆ ਦਲੀਆ। [ਸੰ.

**ਕਿਸਮਤ ਨੂੰ ਝੂਰਨਾ**—ਦੁਖੀ ਹੋਣਾ।

(ਮੇਰੇ ਨਾਲ) ਰਾਤ ਦਿਨ ਕੁੱਤੇ ਦੀ ਦੁਰਦਸ਼ਾ ਹੁੰਦੀ ਏ। ਆਪਣੀ ਕਿਸਮਤ ਨੂੰ ਝੂਰਨੀ ਆਂ, ਜਦ ਕਦੀ ਜੀ ਨੂੰ ਉਬਾਲ ਆਉਂਦਾ ਏ, ਰੋ ਲੈਂਦੀ ਹਾਂ। [ਸੁ.

**ਕਿਸਮਤ ਲੈਣੀ**—ਆਪਣਾ ਰਲਿਆ ਲੈਣਾ ; ਆਪਣੇ ਭਾਗਾਂ ਅਨੁਸਾਰ ਕਿਤੋਂ ਕੁਝ ਪਰਾਪਤ ਹੋਣਾ।

ਧੀਆਂ ਪੁੱਤਾਂ ਆਪਣੀ ਕਿਸਮਤ ਲੈਣੀ ਹੁੰਦੀ ਏ। ਇਸ (ਧੀ) ਦਾ ਰਲਿਆ ਸੀ, ਇਸ ਨਖੇੜ ਲਿਆ। ਵਿਆਹ ਚੰਗਾ ਹੋ ਗਿਆ। [ਨ. ਖਾ.

**ਕਿੱਸਾ ਛੋਹ ਦੇਣਾ**—ਹੋਰ ਗੱਲ ਸ਼ੁਰੂ ਕਰ ਦੇਣੀ ; ਲੰਮੀ ਬਾਤ ਟੋਰ ਦੇਣੀ।

ਜਹਾਨੇ ਅਹਿਲਕਾਰ ਦੀ ਤ੍ਰੀਮਤ ਫਜੋ ਭਾਗਭਰੀ ਦੇ ਬੀਮਾਰ ਪੁਤਰ ਨੂੰ ਵੇਖਣ ਆਈ। ਉਹ ਮੁੰਡੇ ਨਾਲ ਨਿੱਕੀਆਂ ਨਿੱਕੀਆਂ ਗਲਾਂ ਕਰਦੀ ਰਹੀ ਤੇ ਹਰ ਗਲ ਦਾ ਪਟਾਖ ਪਟਾਖ ਜਵਾਬ ਲੈ ਕੇ ਹੈਰਾਨ ਹੁੰਦੀ। "ਨੀ ਮਿੜੇ ਇਹ ਤੈਂਡਾ ਪੁਤਰ ਕੁਸ ਉਤੇ ਗਿਆ ਵੇ?" ਫੱਜੋ ਭਾਗਭਰੀ ਤੋਂ ਮੁੜ ਮੁੜ ਪੁਛਦੀ। ਤੇ ਭਾਗਭਰੀ ਹੱਸ ਛਡਦੀ, ਕਦੀ ਹੋਰ ਕੋਈ ਕਿੱਸਾ ਛੋਹ ਦਿੰਦੀ।
[ਆਂਦਰਾਂ

**ਕਿੱਸਾ ਮੁਕਾਣਾ**—ਭੋਗ ਪਾ ਦੇਣਾ ; ਖ਼ਾਤਮਾ ਕਰ ਦੇਣਾ।

ਛਡ ਦੇ ਖਹਿੜਾ ਸ਼ਰ੍ਹਾ ਧਰਮ ਦਾ,
ਬੈਠ ਮੁਕਾਈਏ ਕਿੱਸਾ ਗ਼ਮ ਦਾ।
ਮੈਂ ਬ੍ਰਾਹਮਣ, ਤੂੰ ਸਯਦ ਹੋਵੇਂ,
ਅੰਤ ਅਸੀਂ ਪਾਪੀ ਹਾਂ ਦੋਵੇਂ।
[ਕੇ. ਕਿ.

**ਕਿਸੇ ਉਤੇ ਵੱਸ ਪੈਣਾ**—ਕਿਸੇ ਨੂੰ ਗੁੱਸੇ ਦੇ ਸ਼ਬਦ ਬੋਲਣੇ ; ਬਹੁਤ ਗਾਲੀ ਗਲੋਚ ਕਰਨੀ।

ਇਕ ਦਿਨ ਭਾਗਭਰੀ ਇਕਲੀ ਢੰਨ ਤੇ ਕਪੜੇ ਧੋਣ ਗਈ। ਉਸ ਨੇ ਕਪੜੇ ਧੋਂਦੀ ਨੇ ਵੇਖਿਆ ਕਿ ਸਾਹਮਣੇ ਨਵਾਬ ਖੜਾ ਹੈ ; ਉਹ ਸ਼ਰਮ ਦੀ ਮਾਰੀ ਢੰਨ

ਵਿੱਚ ਵੜ ਗਈ। ਹੁਣ ਸਿਰਫ਼ ਉਹਦਾ ਸਿਰ ਹੀ ਪਾਣੀ ਤੋਂ ਬਾਹਰ ਸੀ। ਨਵਾਬ ਅਜੇ ਵੀ ਸਾਹਮਣੇ ਖੜੋਤਾ ਬਿਟ ਬਿਟ ਤਕਦਾ, ਅੰਗ ਅੰਗ ਰਗ ਰਗ ਵਿਚ ਉਹਦੇ ਸ਼ਰਾਰਤ ਭਰੀ, ਮੁਸਕ੍ਰਾ ਰਿਹਾ ਸੀ। ਭਾਗਭਰੀ ਢੰਨ ਵਿੱਚ ਪਹੁੰਚਦੇ ਹੀ ਬਿਫਰੀ ਹੋਈ ਸ਼ੇਰਨੀ ਦੀ ਤਰ੍ਹਾਂ ਉਹਦੇ ਉਤੇ ਵੱਸ ਪਈ। ਨਵਾਬ ਉੱਚ ਚਾ ਉੱਚ ਹਸਦਾ ਰਿਹਾ। [ਆਂਦਰਾਂ

**ਕਿਸੇ ਕੌਲੀ ਵਿੱਚ ਨ ਆਉਣਾ**—ਕਿਸੇ ਚਾਲ ਵਿਚ ਨ ਫਸਣਾ। (ਪੰਨੇਹਾਰੀ)

ਨਵਾਬ ਫੇਰੋ ਤੋਂ ਮਨਵਾਉਂਦਾ ਕਿ ਓਹ ਜ਼ਿਮੀਂਦਾਰ (ਨਵਾਬ ਦੇ ਪਿਓ) ਨੂੰ ਟੂਣਿਆਂ, ਜਾਦੂਆਂ ਨਾਲ ਮਾਰ ਦੇਵੇ ਪਰ ਫੇਰੋ ਹਾਮੀ ਨਾ ਭਰਦੀ। ਨਵਾਬ ਨੇ ਲਾਲਚ ਵੀ ਦਿੱਤੇ, ਡਰਾਇਆ ਵੀ, ਧਮਕਾਇਆ ਵੀ ਪਰ ਉਹ ਕਿਸੇ ਕੌਲੀ ਵਿੱਚ ਨਾ ਆਈ। ਫੇਰੋ ਕਹੇ, "ਹਾਏ, ਮੈਂ ਹੁਸ ਨਾਲ ਖੋਭ ਵੱਡੀ ਹੋਈ ਹਾਂ, ਇਹ ਅਨਰਥ ਮੈਂਥੋਂ ਕੋਲੋਂ ਨਹੀਂ ਹੋਣ ਲਗਾ ਈ ਪੁੱਤਰਾ।"

[ਆਂਦਰਾਂ

**ਕਿਸੇ ਗਲੋਂ ਕਸਰ ਰੱਖਣਾ ਜਾਂ ਕਸਰ ਨ ਰੱਖਣਾ**—ਕੋਈ ਗੁੰਜਾਇਸ਼ ਘਾਟ ਨ ਰਹਿਣ ਦੇਣੀ ਜਾਂ ਕਸਰ ਰਹਿ ਜਾਣੀ।

ਕੌੜੀ—ਜ਼ਬਾਨ ਸੜ ਜਾਏ ਜੇ ਕਦੀ ਚੰਗਾ ਮੰਦਾ ਬੋਲਿਆ ਹੋਵੇ, ਜਾਂ ਕੋਈ ਬੋਲੀ ਕਬੋਲੀ ਕੀਤੀ ਹੋਵੇ, ਨਹੀਂ ਤੇ ਸੱਸਾਂ ਸੌ ਸੌ ਖਾਬੜੇ ਕਰਦੀਆਂ ਨੇ।

ਸੁਭਦ੍ਰਾਂ—ਮਾਂ! ਤੂੰ ਕਿਹੜੀ ਗੱਲੋਂ ਕਸਰ ਰੱਖੀ ਹੋਈ ਏ, ਗਾਲ੍ਹੇਂ, ਬੋਲੀਓਂ, ਮਾਰੋਂ? [ਸੁ.

**ਕਿਸੇ ਘਰ ਰਲਿਆ ਹੋਣਾ**—ਕਿਤੋਂ ਖਾਣਾ ਪੀਣਾ ਕਿਸਮਤ ਵਿੱਚ ਲਿਖਿਆ ਹੋਣਾ, ਕਿਤੋਂ ਕੁਝ ਪਰਾਪਤ ਹੋਣਾ।

ਬਰਕਤ ਬੜੀ ਕਿਸਮਤ ਵਾਲੀ ਧੀ ਏ, ਇਸ ਦਾ ਘਰ ਵਿਚ ਬੜਾ ਕੁਝ ਰਲਿਆ ਹੋਇਆ ਸੀ। ਤਦ ਹੀ ਇਹਦਾ ਵਿਆਹ ਇਨੀ ਵਿੱਤ ਨਾਲ ਹੋਇਆ ਏ।

[ਨ. ਖਾ.

**ਕਿਸੇ ਛਾਬੇ ਪੂਰੇ ਨਾ ਹੋਣਾ**—ਕੋਈ ਗੱਲ ਵੀ ਨਾ ਮੰਨਣਾ।

ਤੁਸੀਂ ਤੇ ਕਿਸੇ ਛਾਬੇ ਵੀ ਪੂਰੇ ਨਹੀਂ ਹੁੰਦੇ। ਇਹ ਵੀ ਨਹੀਂ ਮੰਨਦੇ ਤੇ ਉਹ ਵੀ ਨਹੀਂ ਮੰਨਦੇ। ਆਪ ਹੀ ਦੱਸੋ ਕਿ ਤੁਸੀਂ ਚਾਹੁੰਦੇ ਕੀ ਹੋ? [ਸੰ.

**ਕਿਸੇ ਜੁਗ ਦਾ ਬਦਲਾ ਲੈਣਾ**—ਪੁਰਾਣੇ ਵੈਰ ਦਾ ਬਦਲਾ ਲੈਣਾ, ਪਿਛਲੇ ਜੀਵਨ ਦਾ ਵੈਰ ਲੈਣਾ।

ਤੇਰਾ ਬੁਰਾ ਹੋਵੇ; ਇਹ ਕਾਰਾ ਕਰਕੇ ਪਤਾ ਨਹੀਂ ਤੂੰ ਸਾਡੇ ਪਾਸੋਂ ਕਿਹੜੇ ਜੁਗ ਦਾ ਬਦਲਾ ਲਿਆ ਏ; ਅਸਾਂ ਤੇਰੇ ਨਾਲ ਕੋਈ ਬੁਰਾਈ ਤੇ ਨਹੀਂ ਸੀ ਕੀਤੀ। [ਸੁ.

**ਕਿਸੇ ਤੇ ਮਰਨਾ**—ਤਨੋਂ ਮਨੋਂ ਕਿਸੇ ਤੇ ਮੋਹਤ ਹੋਣਾ; ਆਸ਼ਕ ਹੋਣਾ।

ਉਹ ਕਾਲਜ ਵਿੱਚ ਕਿਸੇ ਤੇ ਮਰਦਾ ਫਿਰਦਾ ਏ ਤੇ ਉਪਰ ਕੁੜੀ ਵਿਚਾਰੀ ਸੱਸ ਦੇ ਕਾਬੂ ਆ ਦੋਜ਼ਖ ਭੋਗਦੀ ਏ। ਉਹਦੀ ਖਾਣ ਤੇ ਪਹਿਨਣ ਦੀ ਬਹੋਸ ਹੁੰਦੀ ਏ; ਸੱਸ ਢਿੱਡ ਭਰਨ ਨੂੰ ਨਹੀਂ ਦਿੰਦੀ। [ਹਉਕੇ

**ਕਿਸੇ ਦਾ ਹੋ ਜਾਣਾ**—ਕਿਸੇ ਦਾ ਚਾਕਰ ਬਣ ਜਾਣਾ; ਆਗਿਆਕਾਰੀ ਹੋ ਜਾਣਾ।

ਦੁਨੀਆਂ ਵਿਚ ਇਹ ਪ੍ਰਸਿਧ ਨਿਯਮ ਹੈ ਕਿ ਇਕ ਮਨੁੱਖ ਆਪਣੇ ਕਿਸੇ ਲਾਭ ਦੀ ਖਾਤਰ ਕਿਸੇ ਹੋਰ ਦਾ ਤਦੋਂ ਹੀ ਹੋ ਕੇ ਰਹਿ ਸਕਦਾ ਹੈ ਜੇ ਉਹ ਉਸ ਦੇ ਹੁਕਮ ਵਿਚ ਪੂਰਨ ਤੌਰ ਤੇ ਤੁਰੇ, ਜੇ ਉਸ ਉਤੇ ਪੂਰਾ ਇਤਬਾਰ ਰਖੇ। [ਧਾਰਮਿਕ ਲੇਖ

**ਕਿਸੇ ਦਾ ਬਣਨਾ**—ਕਿਸੇ ਨਾਲ ਹੱਥ ਗੰਢਣਾ; ਕਿਸੇ ਦੇ ਕਹੇ ਤੁਰਨਾ।

ਇਹ ਲਿਖਾਰੀ, ਜੇ ਕਿਸੇ ਦਾ ਬਣਦਾ, ਕਿਸੇ ਅਮੀਰ ਦੇ ਲਾਗੇ ਹੁੰਦਾ ਤਾਂ ਉਹ ਜ਼ਰੂਰ ਹੀ ਆਪਣੀ ਕਲਾ ਦੀ ਪ੍ਰਸਿਧਤਾ ਦਾ ਅਨੰਦ ਵੀ ਲੈਂਦਾ ਤੇ ਸੁਖੀ ਜੀਵਨ ਵੀ ਭੋਗਦਾ। [ਡੋਲਦੀ ਲਾਟ

**ਕਿਸੇ ਪਾਸੇ ਮੂੰਹ ਧਰਨਾ**—ਵੰਗ ਤੁਰਨਾ; ਨਿਕਲ ਤੁਰਨਾ; ਘਰੋਂ ਨਿਕਲ ਤੁਰਨਾ।

ਇਨ੍ਹਾਂ ਪੁੱਤਰ ਨੂੰ ਤੰਗ ਕਰ ਰਖਿਆ ਸੀ ਕਿ ਤੂੰ ਕੋਈ ਨੌਕਰੀ ਕਿਉਂ ਨਹੀਂ ਕਰਦਾ। ਨੌਕਰੀ ਉਸ ਵਿਚਾਰੇ ਨੂੰ ਮਿਲਦੀ ਨਹੀਂ ਸੀ। ਲਾਚਾਰ ਕਲ੍ਹ ਰਾਤ ਉਹ ਕਿਧਰੇ ਮੂੰਹ ਧਰ ਗਿਆ ਹੈ। ਸਵੇਰੇ ਬਿਸਤਰਾ ਖਾਲੀ ਸੀ। [ਸੰ.

**ਕਿਸੇ ਵੇਲੇ ਤੋਲਾ ਕਿਸੇ ਵੇਲੇ ਮਾਸਾ ਹੋਣਾ**—ਕਿਸੇ ਵੇਲੇ ਕੁਝ ਕਹਿਣਾ ਫਿਰ ਕੁਝ ਹੋਰ ਕਹਿਣਾ, ਛੇਤੀ ਛੇਤੀ ਆਪਣੀ ਗੱਲੋਂ ਬਦਲਣਾ।

ਜੇ ਬਾਦਸ਼ਾਹ ਨਾਲ ਵੈਰ ਪੈ ਗਿਆ ਤਾਂ ਸਾਡੇ

ਨਾਲ ਖ਼ਬਰੇ ਕੀ ਕੀ ਸਖ਼ਤੀ ਕਰੇ । ਇਸ ਦਾ ਸੁਭਾ ਵੀ ਬੜਾ ਭੈੜਾ ਹੈ, ਕਿਸੇ ਵੇਲੇ ਤੋਲਾ ਕਿਸੇ ਵੇਲੇ ਮਾਸਾ । [ਨੂਰ ਜਹਾਨ

**ਕਿਣ ਮਿਣ ਹੋਣੀ**—ਥੋੜ੍ਹੀ ਕੁ ਵਰਖਾ ਹੋ ਜਾਣੀ ।

ਵਡੇ ਤੰਬੂ ਵਿਚ ਦਰਜਨਾਂ ਸਾਥੀਆਂ ਨਾਲ ਸਰਾਵਾਂ ਵਰਗੇ ਰੌਲੇ ਗੌਲੇ ਵਿੱਚ ਰਹਿਣ ਤੋਂ ਅਸੀਂ ਬਚ ਗਏ, ਤੇ ਛੋਲਦਾਰੀ ਵਿੱਚ ਘਰ ਦਾ ਵਾਯੂ-ਮੰਡਲ ਬਣਾ ਕੇ ਰਾਤ ਟਿਕੇ । ਕੁਝ ਕਿਣ ਮਿਣ ਹੋ ਜਾਣ ਕਰਕੇ ਰਾਤ ਕੜਾਕੇਦਾਰ ਸਰਦੀ ਹੋ ਗਈ ਸੀ, ਤੇ ਮੇਰੇ ਤਿੰਨ ਕੰਬਲ ਕੁਝ ਭੀ ਨਹੀਂ ਸਨ ਸੁਆਰਦੇ ਜਾਪਦੇ । ਅੱਧੀ ਰਾਤ ਤੋਂ ਪਿਛੋਂ ਮੈਂ ਗਰਮ ਕੋਟ ਪਾ ਲਿਆ, ਤੇ ਜਦੋਂ ਬੰਗਾਲੀ ਬਾਬੂ ਦੇ ਬਿਸਤਰੇ ਵਲ ਵੇਖਿਆ, ਤਾਂ ਉਹ ਗੁੰਮ ਸੀ । ਉਹ ਸਾਧੂਆਂ ਦੀਆਂ ਧੂਣੀਆਂ ਕੋਲ ਅੱਗ ਸੇਕਣ ਚਲਾ ਗਿਆ ਸੀ । [ਨਵੀਆਂ ਕੀਮਤਾਂ

**ਕਿਨਾਰਾ ਕਰਨਾ**—ਛੱਡ ਜਾਣਾ ; ਪਰੇ ਹੋ ਖਲੋਣਾ ।

ਇਨ੍ਹਾਂ ਉਚਾਈਆਂ ਦੇ ਵਿੱਚ ਤੈਨੂੰ ਬਰਕਤ ਸੋਹਣੀ ਜਾਪੇ,
ਰਤਾ ਕੁ ਹੇਠ ਉਤਰਿਆਂ ਇਸ ਨੇ ਕਰਨਾ
ਤੁਰਤ ਕਿਨਾਰਾ ।
ਨਾਲੇ ਵੇਖ ਕਿਸ ਤਰ੍ਹਾਂ ਮੇਰਾ ਜੰਮਿਆ ਸਾਇਆ ਸਿੱਕਾ,
"ਸ਼ਾਹੀ ਰੁੱਖ" ਕਹਾਵਾਂ ਏਥੇ, ਹੋ ਕੇ ਨੀਚ ਨਿਕਾਰਾ ।
[ਚੌ. ਵਾ.

**ਕਿੰਨੇ ਪਾਣੀ ਵਿੱਚ ਹੋਣਾ**—ਕਿਤਨੇ ਹਿੰਮਤ ਵਾਲੇ ਹਨ ।

ਜੋ ਉਨ੍ਹਾਂ ਦਾ ਜ਼ੋਰ ਲਗਦਾ ਏ ਲਾ ਲੈਣ । ਵੇਖ ਲਵਾਂਗਾ ਕਿੰਨੇ ਪਾਣੀ ਵਿੱਚ ਨੇ ਉਹ, ਤੇ ਨਾਲੇ ਉਨ੍ਹਾਂ ਦੇ ਲੀਡਰ ਦੀ ਹਿੰਮਤ ਵੀ ਵੇਖ ਲਵਾਂਗਾ ।
[ਗ਼ਰੀਬ ਦੀ ਦੁਨੀਆਂ

**ਕਿਰੜ ਰਖਣੀ**—ਮਨ ਵਿੱਚ ਕਿਸੇ ਦੇ ਵਿਰੁੱਧ ਗੁੱਸਾ, ਮੈਲ, ਵੈਰ ਰੱਖਣਾ ।

ਉਸ ਨੇ ਵਿੱਚੋਂ ਮੇਰੇ ਨਾਲ ਕਿਰੜ ਰਖੀ ਤੇ ਬਾਹਰੋਂ ਬੜਾ ਮੇਲ ਜੋਲ ਰਖਿਆ । ਅੰਤ ਮੇਰੇ ਮਥੇ ਕਤਲ ਦਾ ਦੋਸ਼ ਲਵਾ ਕੇ ਮੈਨੂੰ ਫਸਾ ਦਿੱਤਾ । [ਹਉਕੇ

**ਕਿੱਲੇ ਤੇ ਮੁੱਲ**—ਆਪਣੇ ਟਿਕਾਣੇ, ਆਪਣੀ ਕੁਰਸੀ ਤੇ ਹਰ ਇਕ ਦੀ ਕਦਰ ਹੈ । ਜਿਵੇਂ ਪਸ਼ੂ ਦੀ ਕਦਰ ਆਪਣੇ ਕਿੱਲੇ ਤੇ ਹੀ ਹੈ । ਉਥੇ ਉਹਦਾ ਬਹੁਤਾ ਮੁੱਲ ਪੈਂਦਾ ਹੈ—ਕਦਰ ਹੋਣੀ, ਮੁੱਲ ਪੈਣਾ ।

ਭਾਵੇਂ ਮੈਂ ਮੁਥਾਜ ਹਾਂ, ਪਰ ਆਪਣਾ ਬੋਰੀਆ ਬਿਸਤਰਾ ਲਿਆ ਕੇ ਤੁਹਾਡੇ ਘਰ ਆ ਕੇ ਨਹੀਂ ਰਹਿਣਾ ਚਾਹੁੰਦਾ । ਪਸ਼ੂ ਦਾ ਮੁੱਲ ਆਪਣੇ ਕਿੱਲੇ ਤੇ ਹੀ ਹੁੰਦਾ ਹੈ ਤਿਵੇਂ ਹੀ ਮਨੁੱਖ ਦਾ ਹਿਸਾਬ ਹੈ । [ਸੰ.

**ਕੀਤਾ ਪਾਉਣਾ**—ਆਪਣੀ ਕਰਨੀ ਦਾ ਫਲ ਮਿਲਣਾ ; ਮਾੜੀ ਕਰਤੂਤ ਦੀ ਸਜ਼ਾ ਮਿਲਣੀ ।

ਜਿਨ੍ਹਾਂ ਹੱਥਾਂ ਨੇ ਧਨਸ਼ ਮਰੁੰਡਿਆ ਸੀ,
ਰਾਵਣ ਜਿੰਨ ਨੂੰ ਭੀ ਉਹ ਵਿਖਾ ਜਾਂਦੇ,
ਇਹ ਭੀ 'ਚਾਤ੍ਰਿਕ', ਕੀਤੀਆਂ ਪਾ ਲੈਂਦਾ,
ਕੀਕਰ ਸਤੀ ਦੀ ਜਿੰਦੜੀ ਸਤਾਈ ਦੀ ਏ ।
[ਚੰ. ਵਾ.

**ਕੀਤੀ ਕਤਰੀ ਚੌੜ ਹੋ ਜਾਣੀ**—ਸਾਰੀ ਕੀਤੀ ਮੇਹਨਤ ਅਜਾਈਂ ਚਲੀ ਜਾਣੀ ।

ਉਸ ਨੇ ਵੇਖਿਆ, ਕਿ ਨਾ ਕੇਵਲ ਉਸ ਦੀ ਸਾਰੀ ਕੀਤੀ ਕਤਰੀ ਹੀ ਚੌੜ ਹੋ ਗਈ ਹੈ, ਸਗੋਂ ਉਸ ਦੀ ਕਿਰਪਾ ਨਾਲ ਇੱਕ ਵਿਚਾਰੀ ਬੇਦੋਸ਼ੀ ਜਿੰਦ ਅਜਾਈਂ ਚਲੀ ਗਈ—ਜਿਸ ਨੂੰ ਪ੍ਰਾਪਤ ਕਰਨ ਲਈ ਉਸ ਨੇ ਅੱਜ ਤਕ ਸਭ ਕੁਝ ਕੀਤਾ ਸੀ । [ਫ਼. ਫ਼.

**ਕੀਤੀ ਕਤਰੀ ਤੇ ਸੁਆਹ ਪਾਣੀ**—ਖੱਟੀ ਹੋਈ ਸੋਭਾ ਦਾ ਨਾਸ਼ ਕਰ ਦੇਣਾ ।

"ਮਰਨੀ ਏਂ ਤੇ ਮਰ" ਰਾਇ ਸਾਹਿਬ ਤਲਮੱਲਾ ਕੇ (ਧਰਮ ਪਤਨੀ ਅੱਗੇ) ਬੋਲੇ, "ਜਾਹ ਚਲੀ ਜਾ ਤੂੰ ਵੀ ਉਸੇ ਪਾਸੇ ਜੋ ਤੈਨੂੰ ਬਹੁਤਾ ਦਰੇਗ਼ ਏ ਪੁੱਤਰ ਦਾ ਤੇ । ਮੇਰਾ ਨਾਂ ਨਮੂਜ ਉਸ ਨੇ ਡੋਬ ਦਿੱਤਾ—ਮੇਰੀ ਕੀਤੀ ਕਤਰੀ ਤੇ ਸੁਆਹ ਪਾ ਦਿੱਤੀ ਸੂ । ਕਲ੍ਹ ਮਰਦਾ, ਅਜ ਮਰੇ ਮੇਰੀ ਵਲੋਂ [ਗ਼ਰੀਬ ਦੀ ਦੁਨੀਆਂ

**ਕੀਤੀ ਕਰਾਈ ਖੂਹ ਪਾਣੀ**—ਸਾਰੀ ਕੀਤੀ ਮੇਹਨਤ ਜ਼ਾਇਆ ਕਰ ਦੇਣੀ ।

"ਸਿਰ ਕੀਤਾ ਸੂ ਜਣਦਿਆਂ ਦਾ, ਕਲ੍ਹ ਦਾ ਆਇਆ ਹੋਇਆ ਏ । ਆਉਂਦਾ ਈ ਜਾ ਵੜਿਆ ਮੁਸਲਮਾਨਾਂ ਦੇ ਜਲਸੇ ਵਿੱਚ ਤੇ ਅਖ਼ਬਾਰ ਦੀ ਸਾਰੀ ਕੀਤੀ ਕਰਾਈ ਖੂਹ ਪਾ ਆਇਆ ਈ ।" [ਫ਼. ਫ਼.

**ਕੀਮਤ ਪਾਉਣੀ**—ਕਦਰ ਕਰਨੀ ।

ਹਿੱਸੇ ਵੱਖਰੇ ਵੰਡਣ ਵਿੱਚ ਤਾਂ
ਹੋ ਗਿਆ ਬਹੁਤ ਸਿਆਣਾ ਤੂੰ,
ਮਿਲ ਬੈਠਣ ਦੀ ਬਰਕਤ ਦੀ ਭੀ
ਕੀਮਤ ਕੋਈ ਪਾਇਆ ਕਰ !
[ਕੇ. ਕਿ.

**ਕੀੜੀ ਘਰ ਨਰਾਇਣ ਆਉਣੇ**—(ਸਤਿਕਾਰ ਯੋਗ ਮਹਿਮਾਨ ਨੂੰ ਕਹਿੰਦੇ ਹਨ)—ਗ਼ਰੀਬ ਦੇ ਘਰ ਜਦੋਂ ਕੋਈ ਵੱਡਾ ਆਦਮੀ ਆਵੇ ।

ਸੁਰੇਸ਼ ਦੇ ਆਉਣ ਤੇ ਹੀ ਨਾਲ ਦਾ ਦਰਵਾਜ਼ਾ ਖੋਲ੍ਹ ਕੇ ਅਰਲਾ ਨੇ ਪ੍ਰਵੇਸ਼ ਕੀਤਾ । ਨਮਸਕਾਰ ਕਰ ਕੇ ਉਹ ਪ੍ਰਸੰਨ ਮੂੰਹੋਂ ਬੋਲੀ 'ਧੰਨ ਭਾਗ ਕੀੜੀ ਦੇ ਘਰ ਨਰਾਇਣ ਆ ਗਿਆ ! ਐਉਂ ਚੁਪ-ਚੁਪ ਕਿਵੇਂ ਆ ਪਧਾਰੇ ।' [ਰਿਖਾ

**ਕੀੜੀ ਨੂੰ ਕੌੜਾ ਬੋਲ ਨ ਬੋਲਣਾ**—ਨਿਮਾਣੇ ਤੋਂ ਨਿਮਾਣੇ ਨੂੰ ਵੀ ਦੁਖਾਣ ਵਾਲੇ ਸ਼ਬਦ ਨ ਕਹਿਣਾ ।

ਹੁਣ ਰਵੇਲ ਨੂੰ ਆਇਸ਼ਾ ਚੰਗੀ ਲਗਦੀ ਸੀ । ਉਹ ਸੋਚਦਾ ਉਸ ਨੇ ਮੁਸੱਲਣ ਦੇ ਖਾਵੰਦ ਨੂੰ ਮਾਰ ਛਡਿਆ ਸੀ, ਉਨ੍ਹਾਂ ਦਿਨਾਂ ਵਿੱਚ ਜਦੋਂ ਮੁਸੱਲਣ ਉਹਨੂੰ ਚੰਗੀ ਲਗਣ ਲਗ ਪਈ ਸੀ । ਹੁਣ ਤੇ ਉਹਦੇ ਲਈ ਉਹ ਕੀੜੀ ਨੂੰ ਵੀ ਕੌੜਾ ਬੋਲ ਨ ਬੋਲਦਾ । ਰਿਝਕ ਜਹੀ ਵਿਚੋਂ ਨਿਕਲ ਆਈ ਸੀ । ਪਰ ਆਇਸ਼ਾ ਤੇ ਮੋਟੇ ਮੋਟੇ, ਗੋਰੇ ਗੋਰੇ, ਅੰਗਾਂ ਵਾਲੀ ਜਵਾਨ ਕੁੜੀ ਸੀ । [ਆਂਦਰਾਂ

**(ਉਹੋ) ਕੁਹਾੜੀ, ਉਹੋ ਦਸਤਾ**—ਆਪਣੀਆਂ ਕਰਤੂਤਾਂ ਤੋਂ, ਬਾਵਜੂਦ ਸਮਝਾਣ ਦੇ, ਬਾਜ਼ ਨਾ ਆਉਣਾ ।

ਪਿਉ ਨੇ ਸੌ ਸਮਝਾਇਆ ਪਰ ਪੁਤਰ ਤੇ ਮਿੱਟੀ ਅਸਰ ਵੀ ਨਾ ਹੋਇਆ । ਉਹ ਜੋ ਕਹਿੰਦਾ, ਉਸ ਵੇਲੇ ਚੰਗਾ ਜੀ ਕਹਿ ਛਡਦਾ ; ਪਿਛੋਂ ਉਹੋ ਕੁਹਾੜੀ ਉਹੋ ਦਸਤਾ ਹੁੰਦਾ । [ਸੰ.

**ਕੁੱਕੜ ਉਡਾਰੀ**—ਥੋੜਾ ਸਮਾਂ ; ਛੋਟਾ ਦਿਨ ਸਿਆਲ ਦਾ ।

ਲੈ ਭਾਬੀ, ਸਾਡੇ ਭਾਣੇ ਵੱਡੇ ਦਿਨ ਗਰਮੀਆਂ ਨੂੰ ਹੁੰਦੇ ਨੇ । ਸਿਆਲ ਦਾ ਦਿਨ ਤਾਂ ਕੁੱਕੜ ਉਡਾਰੀ ਹੁੰਦਾ ਏ, ਤੇ ਵੱਡਾ ਕੇਹੜੇ ਬਨੋਂ ਹੋਇਆ ; ਹੱਛਾ ਭਾਈ ਤੁਸੀਂ ਪੜ੍ਹੇ ਹੋਏ ਜਾਣੋ, ਅਸੀਂ ਅਨਪੜ੍ਹ ਆਂ, ਕੀ ਜਾਣਨੇ ਆਂ । [ਸੁ.

**ਕੁਕੜ ਖੋਹੀ ਕਰਨੀ**—ਆਪਸ ਵਿੱਚ ਖੋਹੀ ਮੋਹੀ ਕਰਨੀ ।

ਇਹ ਕੀ ਘਰ ਹੈ ; ਕੋਈ ਖਾਣ ਦੀ ਚੀਜ਼ ਆਂਦੀ ਜਾਏ, ਇਥੇ ਕੁਕੜ-ਖੋਹੀ ਸ਼ੁਰੂ ਹੋ ਜਾਂਦੀ ਹੈ । ਆਪਣਾ ਆਪਣਾ ਹਿੱਸਾ ਤੇ ਹਰ ਇਕ ਨੂੰ ਮਿਲ ਜਾਣਾ ਹੈ । [ਸੰ.

**ਕੁਖ ਬੰਨ੍ਹਾਣੀ**—ਪੁੱਤ ਲਈ ਜਾਦੂ ਟੂਣਾ ਕਰਾਣਾ ।

ਛੱਡ ਮੇਮਾਂ ਵਾਲੀਆਂ ਤੇ ਪੜ੍ਹੀਆਂ ਦੀਆਂ ਗਲਾਂ । ਕਿਤਿਓਂ ਕੁਖ ਬੰਨ੍ਹਾ ਲੈਣੀ ਸੀ ਜੇ ਪੰਦਰਾਂ ਸਾਲਾਂ ਵਿੱਚ ਕੋਈ ਕਾਕਾ ਨਹੀਂ ਸੀ ਹੋਇਆ । [ਹਉਕੇ

**ਕੁੰਗੂ ਦੀ ਕਟੋਰੀ**— ਕੀਮਤੀ ਦਵਾ, ਚੀਜ਼ ।

ਉਸ ਨੇ ਮੋਢਾ ਹਲੂਣਿਆ, "ਡਾਕਟਰ ਜੀ, ਇਹ ਦਾਸੀ ਕੁੰਗੂ ਦੀ ਕਟੋਰੀ ਲਈ ਤੁਹਾਡੀ ਸੇਵਾ ਵਿੱਚ ਹਾਜ਼ਰ ਹੈ, ਤੇ ਤੁਹਾਡੇ ਜਵਾਬ ਦੀ ਮੁੰਤਜ਼ਿਰ ਹੈ, ਦੱਸੋ ਪਲਟ ਦਿਆਂ ?" [ਮ. ਸ.

**ਕੁਛੜ ਖਾਲੀ ਹੋਣਾ**—ਬੱਚਾ ਨਾ ਹੋਣਾ ; ਗੋਦ ਖਾਲੀ ਹੋਣੀ ।

ਪੁਤ ਤੈਨੂੰ ਕੀ ਦੁਖ ਏ, ਇਨੀ ਉਦਾਸ ਕਿਉਂ ਏਂ, ਕੀ ਕੁਛੜ ਖਾਲੀ ਏ ? ਕੀ ਰਬ ਨੇ ਫਲ ਨਹੀਂ ਦਿੱਤਾ ? [ਹਉਕੇ

**ਕੁਛੜ ਬਹਿ ਕੇ ਦਾਹੜੀ ਖੋਹਣੀ**—ਸਾਹਮਣੇ ਬੇਇੱਜ਼ਤੀ ਕਰਨੀ ; ਕੋਲ ਬਹਿ ਕੇ ਬੇਇੱਜ਼ਤੀ ਕਰਨੀ ।

ਤੂੰ ਤੇ ਕੁਛੜ ਬਹਿ ਕੇ ਸਾਡੀ ਦਾਹੜੀ ਖੋਹਣ ਲਗ ਪਿਆ ਹੈਂ । ਅਸੀਂ ਤੇਰੀ ਉਸਤੱਤ ਕਰਦੇ ਨਹੀਂ ਥਕਦੇ ਤੇ ਤੂੰ ਕਿਸ ਲੜੇ ਚੜ੍ਹਿਆ ਹੋਇਆਂ ਹੈਂ । [ਸੰ.

**ਕੁੱਜੇ ਵਿੱਚ ਸਮੁੰਦਰ ਬੰਦ ਕਰਨਾ**—ਵੱਡੀ ਸਾਰੀ ਗੱਲ ਨੂੰ ਥੋੜੇ ਵਿੱਚ ਮੁਕਾ ਦੇਣਾ ।

ਕਿਸੇ ਵਡੇ ਵਖਿਆਨ ਨੂੰ ਤੁਸਾਂ ਕਿਤੇ ਥੋੜੇ ਜਹੇ ਸ਼ਬਦਾਂ ਵਿੱਚ ਪੂਰੀ ਤਰ੍ਹਾਂ ਸਮਝਾ ਦਿੱਤਾ ਹੈ ਮਾਨੋਂ ਕੁੱਜੇ ਵਿੱਚ ਸਮੁੰਦਰ ਬੰਦ ਕਰ ਦਿੱਤਾ ਹੈ । [ਸੰ.

**ਕੁਝ ਉਡਾਣਾ ਜਾਂ ਉਡਾ ਲੈਣਾ**—ਪਤਾ ਨਾ ਲਗੇ ਤੇ ਚੀਜ਼ ਖਿਸਕਾ ਲੈ ਜਾਣਾ ; ਬੜੀ ਸਫ਼ਾਈ ਨਾਲ ਚੀਜ਼ ਚੁਰਾ ਲੈਣੀ ।

ਲਾਲ ਚੰਦਾ ! ਫੇਰ ਸੁਣਾਵੀਂ ਗੱਲ ਜ਼ਰਾ ਪਈ ਕਿਦਾਂ ਉਡਾਈ ਜਸੋ । ਕਸਮ ਏ, ਤੇਰੀ ਗੱਲ ਦਾ ਬੜਾ ਸੁਆਦ ਆਉਂਦਾ ਏ । [ਸ਼. ਸ਼.

**ਕੁਝ ਦਾ ਕੁਝ ਕਰਨਾ**—ਲੋਹੜਾ ਪਾ ਦੇਣਾ ।

ਉਸ ਨੂੰ ਕੁਝ ਨਾ ਕਹਿਣਾ ; ਨਹੀਂ ਤੇ ਉਹ ਕੁਝ ਦਾ ਕੁਝ ਕਰ ਦੇਵੇਗਾ । ਅਜ ਕਲ ਉਸ ਦਾ ਦਿਮਾਗ਼ ਠੀਕ ਨਹੀਂ ਤੇ ਕਿਸੇ ਦੀ ਗੱਲ ਨਹੀਂ ਬਰਦਾਸ਼ਤ ਕਰ ਸਕਦਾ । [ਸੰ.

**ਕੁਝ ਨਾ ਔੜਨਾ**—ਮੁਸ਼ਕਲ ਵਿੱਚੋਂ ਨਿਕਲਣ ਦਾ ਕੋਈ ਤਰੀਕਾ ਨਾ ਸੁਝਣਾ।

ਹਾਇ! ਹਾਇ! ਕੀਹ ਕਰਾਂ! ਕੁਝ ਨਹੀਂ ਔੜਦੀ! ਇਸ ਬਿਪਤਾ ਤੋਂ ਕਿਵੇਂ ਛੁਟਕਾਰਾ ਹੋਵੇ। [ਸੰ.

**(ਕਿਸੇ ਦਾ) ਕੁਝ ਬਣਨਾ**—(1) ਕਿਸੇ ਨੂੰ ਕੁਝ ਲਾਭ ਹੋ ਜਾਣਾ, ਕਿਸੇ ਗਲ ਵਿੱਚੋਂ, (2) ਅੰਤ ਸਫਲਤਾ ਹੋਣੀ।

ਪਿਉ ਨੇ ਧੀ ਨੂੰ ਕਿਹਾ—ਤੈਨੂੰ ਜ਼ਰਾ ਨਹੀਂ ਲਗਦੀ ਕਹੀ ਸੁਣੀ, ਐਵੇਂ ਨਿੱਕੀ ਨਿੱਕੀ ਗਲ ਉੱਤੇ ਜ਼ਿਦ ਫੜ ਕੇ ਬਹਿ ਜਾਨੀ ਏਂ, ਕਿਦਾਂ ਗੁਜ਼ਾਰਾ ਹੋਵੇਗਾ ਤੇਰਾ? ਕੀ ਬਣੇਗਾ ਤੇਰਾ?

ਧੀ—ਜਿਨ ਹੋਵੇ ਗੁਜ਼ਾਰਾ ਤੇ ਜਿਨ ਬਣੇ ਕੁਝ। ਮੈਂ ਅਗੇ ਬੜੀ ਸੁਖੀ ਬੈਠੀ ਆਂ। [ਖ਼. ਸ.

**ਕੁਝ ਪੱਲੇ ਪੈਣਾ**—(1) ਆਮਦਨ ਵਿੱਚੋਂ ਕੁਝ ਬਚ ਜਾਣਾ; (2) ਸਮਝਾਈ ਗਲ ਸਮਝ ਪੈ ਜਾਣੀ; (3) ਜੋ ਪੜ੍ਹਿਆ ਜਾਏ ਸਮਝ ਆ ਜਾਣੀ, ਚੇਤੇ ਹੋ ਜਾਣਾ।

ਮੇਰੇ ਪਾਸ ਕੁਝ ਵੀ ਨਹੀਂ; ਮੈਂ ਤੇ ਕੇਵਲ ਆਈ ਚਲਾਈ ਈ ਕਰਦਾ ਹਾਂ। ਪਲੇ ਕੁਝ ਨਹੀਂ ਪੈਂਦਾ; ਜਮਾਂ ਕੀ ਹੋਵੇ। [ਸੰ.

**ਕੁੱਤੇ ਖੱਸੀ ਕਰਨਾ**—ਆਵਾਰਾ ਗਰਦੀ ਕਰਨੀ।

ਉਸ ਦਾ ਹੋਰ ਕੀ ਕੰਮ ਹੈ; ਸਾਰਾ ਦਿਨ ਕੁਤੇ ਖੱਸੀ ਕਰਦਾ ਫਿਰਦਾ ਹੈ। ਘਰ ਦਾ ਉਸ ਕੀ ਸਵਾਰਨਾ ਹੈ। [ਸੰ.

**ਕੁੱਤੇ ਦੀ ਬਾਬ ਕਰਨੀ**—ਬਹੁਤ ਮਾੜਾ ਸਲੂਕ ਕਰਨਾ, ਝਾੜ-ਝੰਬ ਕਰਨੀ।

'ਅੜੀਏ', ਮੇਰੀ ਤੇ ਸੱਸ ਨੇ ਕੁੱਤੇ ਦੀ ਬਾਬ ਕਰਨੀ ਏਂ ਜਾਂਦਿਆਂ ਈ। ...ਮੈਂ ਤੇ ਭੂਆ ਨੂੰ ਦੱਸ ਕੇ ਵੀ ਨਹੀਂ ਸੀ ਆਈ। ...ਆਉਂਦਿਆਂ ਬੇਬੇ ਨੇ ਤਾਕੀਦ ਕੀਤੀ ਸੀ ਪਈ ਕਾਨੂਨੀ ਹੇਠ ਪਾਥੀਆਂ ਰੱਖ ਕੇ ਜਾਈਂ, ਮੈਨੂੰ ਚੇਤਾ ਈ ਭੁੱਲ ਗਿਆ—ਭਾਵੇਂ ਦੁੱਧ ਬਿੱਲੀ ਈ ਚਾੜ੍ਹ ਗਈ ਹੋਵੇ..." ਕੁੜੀਆਂ ਤੇ ਕੁਝ ਘਿਝਵੀਆਂ ਜਿਹੀਆਂ ਆਵਾਜ਼ਾਂ ਸੁਣਾਈ ਦੇਣ ਲੱਗੀਆਂ। [ਖ਼ੁ. ਸੋ.

**ਕੁੱਤੇ ਦੀ ਮੌਤ ਮਰਨਾ**—ਖ਼ੁਆਰ ਹੋ ਕੇ ਮਰਨਾ, ਬਹੁਤ ਬੇ-ਇੱਜ਼ਤੀ ਕਰਾਣੀ।

"ਬੰਤਾ ਚੋਰ ਸ਼ਾਇਦ ਮਰ ਗਿਆ ਏ।"

"ਊਹੋ ਉਸ਼ਾ" ਪੂਰਨ ਚੰਦ ਨੇ ਖ਼ੁਸ਼ੀ ਦੇ ਭਾਵ ਵਿੱਚ ਕਿਹਾ—"ਉਹ ਜਿਸ ਨੇ ਉਸ ਦਿਨ ਸਾਡੀ ਸਪਿਰਟ ਚੁਰਾਈ ਸੀ। ਮੈਂ ਤੈਨੂੰ ਕਹਿੰਦਾ ਸਾਂ ਕਿ ਨਾ, ਇਸ ਬਦਜ਼ਾਤ ਨੇ ਕੁੱਤੇ ਦੀ ਮੌਤ ਮਰਨਾ ਏਂ, ਪਾਪੀ ਕੇ ਮਾਰਨੇ ਕੋ ਪਾਪ ਮਹਾਂ ਬਲੀ ਹੈ।"

[ਜੀਵਨ ਸੰਗਰਾਮ

**ਕੁੱਤੇ ਦੇ ਠੀਕਰੇ ਪਾਣੀ ਪਿਆਲਣਾ**—ਕਿਸੇ ਦੀ ਬੜੀ ਨਿਰਾਦਰੀ ਕਰਨੀ, ਬੁਰਾ ਸਲੂਕ ਕਰਨਾ।

ਮੈਂ ਉਸ ਨੂੰ ਕੁੱਤੇ ਦੇ ਠੀਕਰੇ ਪਾਣੀ ਪਿਲਾ ਕੇ ਛਡਣਾ ਹੈ। ਉਸ ਨੂੰ ਪਤਾ ਲਗੇਗਾ ਕਿ ਉਸ ਨੇ ਆਢਾ ਕਿਸ ਨਾਲ ਲਾਇਆ ਹੈ। [ਸੰ.

**ਕੁੱਤੇ ਲਾਣੇ**—ਨਿਰਾਦਰੀ ਕਰਨੀ; ਤੋਹਮਤਾਂ ਲਾਣੀਆਂ।

ਉਹ ਤੇ ਕੇਵਲ ਕੁੱਤੇ ਲਾਣੇ ਜਾਣਦਾ ਹੈ। ਆਪਣੇ ਨੁੱਕਸ ਵੇਖਦਾ ਨਹੀਂ। ਆਪ ਕਰੀ ਜਿਹੇ ਨਾ, ਕਿਸੇ ਨੂੰ ਚਖਣੋਂ ਰਹੇ ਨਾ। [ਸੰ.

**ਕੁਦ ਪੈਣਾ**—ਬਿਨਾ ਸੋਚ ਦੇ ਕਿਸੇ ਕੰਮ ਵਿੱਚ ਪੈ ਜਾਣਾ।

ਸੁਰੇਸ਼ ਦੀ ਭੂਆ ਨੇ ਕਿਹਾ ਕਿ ਕਿਸੇ ਦਾ ਦੁਖ ਕਸ਼ਟ, ਕਿਸੇ ਤੇ ਪਈ ਆਫ਼ਤ ਜਾਂ ਬਿਪਤਾ ਸੁਰੇਸ਼ ਪਾਸੋਂ ਨਹੀਂ ਸਹਾਰੀ ਜਾਂਦੀ, ਆਪਣੀ ਜਾਨ ਦੀ ਆਸ ਲਾਹ ਕੇ ਉਹ ਦੂਜੇ ਦੀ ਬਿਪਤਾ ਵਿੱਚ ਕੁਦ ਪੈਂਦਾ ਹੈ। [ਰਿਖਾ

**ਕੁਪੱਤ ਖੜਾ ਹੋ ਜਾਣਾ**—ਵਿਰੋਧ-ਝਗੜਾ; ਬੋਲਾਬਾਲੀ ਜਿਹੜੀ ਝਗੜੇ ਦਾ ਕਾਰਨ ਹੋਵੇ।

ਬਾਬੂ ਰਾਮ ਸਰਨ ਨੇ ਅਚਲਾ ਨੂੰ ਵਖਰਾ ਮਕਾਨ ਲੈ ਦਿੱਤਾ ਸੀ ਕਿਉਂਕਿ ਉਸ ਦੀ ਭੈਣ ਪਕੀ ਹਿੰਦੂ ਸੀ ਪਰ ਅਚਲਾ ਬ੍ਰਹਮੂ ਸਮਾਜੀ ਪਿਤਾ ਦੀ ਲੜਕੀ ਏ ਤੇ ਆਪ ਵੀ ਛੂਤ-ਛਾਤ ਅਤੇ ਦੇਵੀ ਦੇਵਤਿਆਂ ਨੂੰ ਨਹੀਂ ਮੰਨਦੀ। ਉਸ ਨੇ ਕੋਈ ਗਲ ਵੀ ਨਹੀਂ ਸੀ ਲੁਕਾਉਣੀ ਤੇ ਉਸ ਦੇ ਐਉਂ ਕਰਨ ਨਾਲ ਕਿੰਨਾ ਕੁਪਤ ਖੜਾ ਹੋ ਜਾਣਾ ਸੀ। [ਰਿਖਾ

**ਕੁੱਬੇ ਨੂੰ ਲਤ ਕਾਰੀ ਆਉਣਾ**—ਜਦੋਂ ਮਾੜੇ ਸਲੂਕ ਵਿੱਚੋਂ ਵੀ ਲਾਭ ਹੋ ਜਾਏ ; ਦੁਖ ਵਿੱਚੋਂ ਸੁਖ ਨਿਕਲ ਆਏ ।

ਉਸ ਨੂੰ ਇਥੋਂ ਜੁਆਬ ਮਿਲਦਿਆਂ ਹੀ ਸਰਕਾਰੀ ਨੌਕਰੀ ਮਿਲ ਗਈ । ਜਿਥੇ ਉਸ ਨੇ ਸੌ ਰੁਪਏ ਤੇ ਧਕੇ ਖਾਣੇ ਸਨ, ਉਥੇ ਦੋ ਸੌ ਮਿਲ ਗਏ ਤੇ ਇੱਜ਼ਤ ਵਧਰੀ । ਕੁੱਬੇ ਨੂੰ ਤੇ ਲਤ ਕਾਰੀ ਆ ਗਈ । [ਸੀ.

**ਕੁਵੇਲੇ ਦਾ ਰਾਗ**—ਸਮੇਂ ਸਿਰ ਸ਼ੋਭਾ ਨਾ ਪਾਉਣੀ ਵਾਲੀ ਗਲ ।

ਰਹੁ ਵੇ ਇਸ਼ਕਾ ! ਬਸ ਕਰੀਂ ;
ਹੁਣ ਛਡ ਦੇ ਮੁੱਨਣੇ ਚੇਲੇ,
ਕਿਨਾਂ ਨੂੰ ਨਾ ਚੰਗਾ ਲੱਗੇ,
ਤੇਰਾ ਰਾਗ ਕੁਵੇਲੇ ।
ਨਾ ਓਹ ਹੀਰਾਂ, ਨਾ ਓਹ ਰਾਂਝੇ,
ਨਾ ਮੰਗੂ ਨਾ ਬਾਰਾਂ ।
ਸੁਤੜੇ ਸ਼ੇਰ ਉਲਾਂਘਣ ਵਾਲੇ,
ਨਾ ਉਹ ਸੁੱਏ ਬੇਲੇ ।
[ਰੰ. ਵਾ.

**ਕੁੜ ਕੁੜ ਹੋਣੀ**—ਲੜਾਈ ਭੰਡੀ ਹੋਣੀ, ਘਰ ਵਿੱਚ ।

ਜੇ ਸੱਸ ਸਹੁਰਾ ਨੂੰਹ ਨੂੰ ਧੀ ਸਮਝਣ ਤੇ ਉਹ ਉਨ੍ਹਾਂ ਨੂੰ ਮਾਪੇ ਜਾਣੇ ਤਾਂ ਟੱਬਰਾਂ ਵਿੱਚ ਨਿੱਤ ਦੀ ਕੁੜ ਕੁੜ ਤੇ ਦੁਫੇੜ, ਜੋ ਅੱਜ ਕਲ ਵੇਖਣ ਵਿਚ ਆਉਂਦੀ ਏ, ਬਹੁਤ ਹੱਦ ਤੀਕ ਦੂਰ ਹੋ ਜਾਵੇ । [ਨਿ. ਧਾ.

**ਕੁੜ ਕੁੜ ਕਰਨਾ**—ਰੋਸ ਵਜੋਂ ਗੱਲਾਂ ਕਰਨੀਆਂ ।

ਮੈਂ ਜੋ ਕੁਝ ਕਰਨਾ ਸੀ ਕਰ ਦਿੱਤਾ ਹੈ ; ਉਹ ਹੁਣ ਐਵੇਂ ਕੁੜ ਕੁੜ ਕਰਦਾ ਫਿਰਦਾ ਹੈ ; ਪਹਿਲਾਂ ਖਿਆਲ ਨਾਲ ਕੰਮ ਕਰਨਾ ਸੀ, ਨੌਕਰੀ ਜੁ ਹੋਈ । [ਸੀ.

**ਕੁੜੱਲ ਚੜ੍ਹਨੇ**—(ਹੱਥ ਪੈਰ) ਆਕੜਨ ਲਗ ਪੈਣੇ, ਘਬਰਾ ਜਾਣਾ ।

"ਉਹਨਾਂ ਦਾ ਕੀ ਵਿਗਾੜ ਸਕਦੇ ਹੋ, ਪਰ ਜੇ ਤੁਹਾਡੇ ਥਾਂ ਕੋਈ ਉਹਨਾਂ ਦਾ ਸਾਨੀ ਹੁੰਦਾ ਤਾਂ ਸੰਘੀ ਨਹੁੰ ਦੇਣ ਨੂੰ ਤਿਆਰ ਹੋ ਜਾਂਦਾ ।" ਪੂਰਨ ਚੰਦ ਦੇ ਹੱਥਾਂ ਪੈਰਾਂ ਨੂੰ ਕੁੜੱਲ ਚੜ੍ਹਨੇ ਸ਼ੁਰੂ ਹੋ ਗਏ ।

[ਜੀਵਨ ਸੰਗਰਾਮ

**ਕੂੰਡਾ ਕਰਵਾ ਲੈਣਾ**—ਤਲਾ ਮੂਲ ਰੜਕਿਆ ਜਾਣਾ, ਤਬਾਹੀ ਕਰਾ ਲੈਣੀ ।

ਉਸ ਦੀ ਭੈਣ ਆਖਦੀ ਸੀ, 'ਤੇਰਾ ਕੁੜਮ ਚਹੁੰ ਬੰਦਿਆਂ ਵਿੱਚ ਬਹਿਣ ਵਾਲਾ ਹੈ । ਤੈਨੂੰ ਉਸ ਦੇ ਬਰਾਬਰ ਦਾ ਹੋ ਕੇ ਤਿੜਨਾ ਚਾਹੀਦਾ ਹੈ । ਜੇ ਤੂੰ ਖ਼ਰਚ ਵਲੋਂ ਕਿਸੀ ਵੱਟੀ, ਤਾਂ ਉਸ ਦੀ ਲਹਾਈ ਹੋਵੇਗੀ, ਤੇ ਮੇਰਾ ਨੱਕ ਤਾਂ ਪਹਿਲਾਂ ਹੀ ਵੱਢਿਆ ਜਾਇਗਾ ।' ਮਜਬੂਰਨ ਵਿਚਾਰੇ ਨੂੰ ਭੈਣ ਦਾ ਨੱਕ ਰੱਖਣ ਦੀ ਖ਼ਾਤਰ ਆਪਣਾ ਕੂੰਡਾ ਕਰਵਾਣਾ ਪਿਆ । ਵਿਆਹ ਹੋ ਗਿਆ, ਪਰ ਸਰਦਾਰ ਹੋਰਾਂ ਨੂੰ ਸ਼ਾਹ ਦਾ ਨਾਵਾਂ ਵੇਖ ਕੇ ਖਾਣ ਪੀਣ ਭੁੱਲ ਗਿਆ । [ਕੰਵਲ

**ਕੂਲੇ ਲਫ਼ਜ਼**—ਮਿੱਠੇ ਤੇ ਪਿਆਰੇ ਸ਼ਬਦ, ਵਾਕ ।

ਜਿੰਨੇ ਦੇ ਪਿਆਰ ਵਿੱਚ ਪਿਘਲੇ ਹੋਏ ਕੂਲੇ ਲਫ਼ਜ਼ ਹੁਣ ਤੀਕ ਮੇਰੇ ਮਨ ਤੇ ਸਰਕ ਰਹੇ ਨੇ ।

[ਦੋ ਪਾਸੇ

**ਕੂੜਿਆਂ ਦੇ ਘਰ ਤੀਕ ਜਾਣਾ**—ਸੱਚ ਝੂਠ ਦਾ ਪੂਰਾ ਨਿਤਾਰਾ ਕਰਨਾ ।

ਮੈਂ ਤੇ ਕੂੜਿਆਂ ਦੇ ਘਰ ਤੀਕ ਜਾਣ ਵਾਲਾ ਆਦਮੀ ਹਾਂ, ਤੂੰ ਇਨ੍ਹਾਂ ਬਹਾਨਿਆਂ ਨਾਲ ਮੈਨੂੰ ਟਾਲ ਨਹੀਂ ਸਕਦਾ । ਚਲ, ਮੈਂ ਤੇਰੇ ਨਾਲ ਚਲਦਾ ਹਾਂ ਤੇ ਉਸ ਪਾਸੋਂ ਇਹ ਗਲ ਮੈਨੂੰ ਪੁਛਾ । [ਸੀ.

**ਕੋਰੀ ਅੱਖ ਰਖਣਾ**—ਦੋਖੀ ਹੋਣਾ, ਗੁਸੇ ਨਾਲ ਵੇਖਣਾ ।

ਨਹੀਂ ਸਾਕੀ ਦੀ ਕੋਰੀ ਅੱਖ ਦੀ ਚਿੰਤਾ ;
ਜਦੋਂ ਮਹਿਫ਼ਲ'ਚ ਅਪਣਾਇਆ ਗਿਆ ਹਾਂ ।

[ਗੁਸਤਾਖੀਆਂ

**ਕੋਈ ਦਮ ਦਾ ਪਰਾਹੁਣਾ**—ਮਰਨ ਕਿਨਾਰੇ ।

ਬਾਪੂ ਨੇ ਮੇਰੇ ਪਿਉ ਨਾਲ, ਤੈਨੂੰ ਪਤਾ ਏ ਨਾ, ਉਸ ਦੇ ਮਰਦਿਆਂ ਤੱਕ ਸਾਂਝ ਨਿਭਾਹੀ ਸੀ, ਤੇ ਅਸੀਂ ਜਦੋਂ ਤੀਕ ਬਾਪੂ ਦਾ ਦੰਮ ਏ, ਇਹਨਾਂ ਨਾਲੋਂ ਨਿੱਖੜ ਨਹੀਂ ਸਕਦੇ । ਬਾਕੀ ਰਹੀ ਮਾਂ ਦੀ ਗੱਲ, ਉਹ ਵਿਚਾਰੀ ਤਾਂ ਹੁਣ ਕੋਈ ਦਿਨ ਦੀ ਪਰਾਹੁਣੀ ਏ । ਖਬਰੇ ਤੁਹਾਡੇ, ਘਰ ਅਪੜਦਿਆਂ ਤੱਕ ਹੀ ਦੰਮ ਦੇ ਦੇਵੇ ।

[ਖ਼ੂ. ਸੋ.

**ਕੋਈ ਮੁਕਾਬਲਾ ਨਾ ਹੋਣਾ**—ਬਹੁਤ ਫ਼ਰਕ ਹੋਣਾ ; ਇਕ ਚੀਜ਼ ਬਹੁਤ ਵਧੀਆ ਹੋਣੀ ਤੇ ਦੂਜੀ ਬਹੁਤ ਘਟੀਆ ।

ਉਥੋਂ ਦੇ ਕਮੇਟੀਆਂ ਵਾਲੇ ਬਹੁਤ ਚੰਗੇ ਕੰਮ ਕਰਦੇ ਹਨ । ਪੰਜੇ ਉਂਗਲਾਂ ਕਿਤੇ ਭੀ ਬਰਾਬਰ ਨਹੀਂ, ਪਰ ਤਾਂ ਭੀ ਉਥੋਂ (ਯੂਰਪ) ਤੇ ਇਥੋਂ (ਭਾਰਤ) ਦਾ ਕੋਈ ਮੁਕਾਬਲਾ ਨਹੀਂ । [ਸੀ.

**ਕੋਈ ਰਾਹ ਨਾ ਹੋਣਾ**—ਕੋਈ ਬਚਾਉ ਦੀ ਵਿਉਂਤ ਨ ਹੋਣੀ, ਖੁਲ੍ਹ ਨਾ ਹੋਣੀ।

ਮਾਈ, ਇਹ ਉਹ ਦੁਖ ਆ, ਜਿਹਦਾ ਮੁੱਢ ਕੋਈ ਨਹੀਂ, ਸਿਰਾ ਕੋਈ ਨਹੀਂ, ਦਵਾ ਕੋਈ ਨਹੀਂ ਤੇ ਮਰਦੀ ਨੂੰ ਰਾਹ ਵੀ ਕੋਈ ਨਹੀਂ। [ਹਉਕੇ

**ਕੋਈ ਵਾਹ ਨਾ ਹੋਣੀ**—ਕੋਈ ਪੇਸ਼ ਨਾ ਜਾਣੀ, ਕੋਈ ਜਤਨ ਸਫਲ ਨਾ ਹੋ ਸਕਣਾ।

ਜਿਸ ਦੀ ਵੀ ਦੂਰ ਦੁਰਾਡੇ ਕਿਸੇ ਸੁਰੱਖਿਅਤ ਥਾਵੇਂ ਠਾਹਰ ਸੀ, ਲਟਾ ਪਟਾ ਸਾਂਭ ਕੇ ਨੱਠਣੇ ਸ਼ੁਰੂ ਹੋ ਗਏ, ਤੇ ਜਿਹੜੇ ਕੋਈ ਥੋੜ੍ਹੇ ਬਹੁਤੇ ਟਿਕੇ ਰਹਿ ਗਏ, ਉਹਨਾਂ ਲਈ ਹੁਣ ਨਿਕਲਣ ਦੀ ਕੋਈ ਵਾਹ ਨਹੀਂ ਸੀ। ਹਰ ਪਾਸੇ ਲੁੱਟ ਮਾਰ ਦਾ ਬਾਜ਼ਾਰ ਗਰਮ ਸੀ।

[ਖ਼ੂ. ਸੋ.

**ਕੋਹ ਕਾਫ਼ ਦੀ ਪਰੀ**—ਬੜੀ ਹੀ ਸੁੰਦਰ।

"ਭਲਾ ਇਸ ਪਾਗਲ ਨੂੰ ਕੋਈ ਪੁੱਛੇ, ਤੇਰਾ ਉਹ ਕਿੱਧਰ ਦਾ ਸਾਕ ਸਕੇਤਾ ਲੱਗਦਾ ਸੀ, ਜੋ ਕਲਕੱਤੇ ਤੱਕ ਖਾਕ ਛਾਣਦਾ ਫਿਰਿਉਂ...... ਮਾਸਟਰ ਜੀ, ਤੁਹਾਨੂੰ ਨਹੀਂ ਪਤਾ ਵਿਚਲੀ ਗੱਲ ਦਾ, ਬਿਨੂ ਦੀ ਮਾਂ ਵੀ ਤੇ ਕੋਹ ਕਾਫ਼ ਦੀ ਪਰੀ ਏ। ਭਲਾ ਉਸ ਦੀ ਹੁਕਮ ਅਦੂਲੀ ਕੀਕਣ ਕਰਦਾ ਵਿਚਾਰਾ। ਤਾਹੀਏ ਤੇ ਮੈਂ ਕਹਿਨਾ ਵਾਂ ਕਿ ਉਹ ਵੀਹਵੀਂ ਸਦੀ ਦਾ ਮਜਨੂੰ ਏ।"

[ਗੀ, ਸ਼.

**(ਕਿਸੇ ਨੂੰ) ਕੋਹਣਾ**—ਬਹੁਤ ਦੁਖੀ ਕਰਨਾ।

ਮੇਰੀ ਸੱਸ ਮੈਨੂੰ ਦਿਨੇ ਰਾਤ ਕੋਂਹਦੀ ਰਹਿੰਦੀ ਹੈ। ਬੋਲੀਆਂ ਮਾਰ ਮਾਰ ਕੇ ਮੈਨੂੰ ਲੂਹ ਸੁੱਟਿਆ, ਸੀਨਾ ਮੇਰਾ ਸਾੜ ਸੁੱਟਿਆ ਸੂ। [ਸੁ.

**ਕੋਹੜ ਕਿਰਲੀਆਂ ਨੂੰ ਖੰਭ ਲਗ ਜਾਣੇ**—ਨਕਾਰੇ ਤੇ ਅੱਤ ਮਾੜੇ ਬੰਦੇ ਨੂੰ ਭੀ ਚੁਸਤੀ ਦੀ ਗੱਲ ਕਰਨ ਦੀ ਜਾਚ ਆ ਜਾਣੀ। (ਨੋਟ : ਕਿਸੇ ਤੋਂ ਨਫ਼ਰਤ ਪਰਗਟ ਕਰਨ ਸਮੇਂ ਵਰਤੀਦਾ ਹੈ।)

ਮੋਹਨ ਦਾ ਜਵਾਬ ਸੁਣ ਕੇ ਉਹ ਕ੍ਰੋਧ ਨਾਲ ਲਾਲ ਹੋ ਕੇ ਬੋਲੇ, "ਕੀ ਕਿਹਾ ਈ ? ਜ਼ਮੀਰ ਤੋਂ ਵਿਰੁੱਧ ? ਹੱਛਾ ਹੁਣ ਕੋਹੜ ਕਿਰਲੀਆਂ ਨੂੰ ਵੀ ਖੰਭ ਲੱਗ ਗਏ ਨੇ ?" [ਫ਼. ਫ਼.

**ਕੋੜਾ ਹੋਣਾ**—ਬੜੀ ਬੇ-ਦਿਲੀ ਨਾਲ ਕੋਈ ਕੰਮ ਕਰਨਾ।

ਜੇ ਤੁਹਾਡੀ ਮਰਜ਼ੀ ਇਹ ਕੰਮ ਕਰਨ ਦੀ ਨਹੀਂ ਤਾਂ ਬੰਦ ਕਰ ਦਿਉ। ਕੋੜੇ ਹੋਣੇ ਨਾਲੋਂ ਤਾਂ ਚੁਪ ਹੀ ਚੰਗੀ ਹੁੰਦੀ ਹੈ। ਜੇ ਕਰਨਾ ਹੈ ਤਾਂ ਡੱਟ ਕੇ ਕਰੋ, ਨਹੀਂ ਤੇ ਭੋਗ ਪਾ ਦਿਉ। [ਸਿੰ.

**ਕੋਠੀ ਸੱਖਣੀ ਹੋਣੀ**—ਗ਼ਰੀਬੀ, ਘਰ ਦਾਣੇ ਨਾ ਹੋਣੇ।

ਜੱਟੀ ਘੁਰਕੇ ਜੱਟ ਨੂੰ,
(ਹੈਂ ਹੈਂ) ਪਿਆ ਕਿੱਧਰ ਦਾ ਲੋੜ੍ਹ ?
ਖੱਟੀ ਸਾਰੇ ਸਮੇਂ ਦੀ, ਕਿੱਥੇ ਆਇਓਂ ਰੋੜ੍ਹ।
(ਮੈਂ) ਮਾਘੋਂ ਕੂਕਨ ਲੱਗੀਆਂ,
"ਕੁੜੀ ਹੋਈ ਮੁਟਿਆਰ,"
ਸਾਡੀ ਕੋਠੀ ਸੱਖਣੀ, ਲੋਕੀ ਕਰਨ ਬਹਾਰ।

[ਚੰ. ਵਾ.

**ਕੋਠੇ ਕਾਂ ਲੌਣਾ**—ਕੋਠੇ ਕਾਂ ਬੋਲਣਾ, ਜਿਸਦਾ ਲੋਕ-ਵਿਸ਼ਵਾਸ਼ ਅਨੁਸਾਰ ਭਾਵ ਇਹ ਲਿਆ ਜਾਂਦਾ ਹੈ ਕਿ ਕੋਈ ਪਰਾਹੁਣਾ ਆਵੇਗਾ, ਜਿਸ ਘਰ ਕਾਂ ਲਵੇ।

ਮੁਕੰਦਾ—ਭਰਾ ਤੇਰੇ ਦਾ ਸੁਨੇਹਾ ਜੂ ਆਇਆ ਸੀ, ਉਹਦੇ ਆਉਣ ਦੀ ਕਰੋਂ ਕੁ ਦੀ ਉਡੀਕ ਏ ?

ਸੁਭਦ੍ਰਾਂ—ਭਾਈਆ ਜੀ ! ਮੇਰੀਆ ਉਡੀਕਾਂ ਤੇ ਘੜੀ ਘੜੀ ਦੀਆਂ ਨੇ, ਭਾਵੇਂ ਹੁਣੇ ਆ ਜਾਵੇ। ਅੱਜ ਕੋਠੇ ਕਾਂ ਲੌਂਦਾ ਸੀ, ਮੈਂ ਕਿਹਾ ਜੇ ਭਰਾ ਆਉਂਦਾ ਏ ਤਾਂ ਉੱਡ, ਕਾਂ ਕਹਿੰਦਿਆਂ ਸਾਰ ਹੀ ਉਡ ਗਿਆ।

[ਸੁ.

**ਕੋਠੇ ਜਿੱਡੀ ਹੋ ਜਾਣਾ**—ਭਰ ਜਵਾਨ ਹੋ ਜਾਣਾ।

"ਕਮਰਾ, ਮੈਨੂੰ ਇਸ ਕੁੜੀ ਦਾ ਫ਼ਿਕਰ ਕੁਝ ਨਹੀਂ ਕਰਨ ਦੇਂਦਾ। ਕੋਠੇ ਜਿੱਡੀ ਹੋ ਪਈ ਏ। ਇਸ ਦਾ ਕੁਝ ਆਹਰ ਪਾਹਰ ਹੋ ਜਾਂਦਾ ਤਾਂ ਮੇਰੀਆਂ ਸਾਰੀਆਂ ਚਿੰਤਾ ਮੁੱਕ ਜਾਂਦੀਆਂ।" [ਗ਼. ਦੂ.

**ਕੋਠੇ ਜਿੱਡੀ ਧੀ**—ਜੁਆਨ, ਉੱਚੀ ਲੰਮੀ।

ਤੁਸੀਂ ਤਾਂ ਘੋਗਲ ਕੰਨੇ ਬਣੇ ਬੈਠੇ ਓ। ਘਰ ਕੋਠੇ ਜਿਡੀ ਧੀ ਬੈਠੀ ਏ, ਤੁਹਾਨੂੰ ਪਤਾ ਨਹੀਂ ਸੁਖ ਦਾ ਸਾਹ ਕਿੱਦਾਂ ਆਉਂਦਾ ਏ ? [ਵ, ਘ.

**ਕੋਠੇ ਟੱਪਣੇ**—ਪਰਾਏ ਘਰ ਝੱਖਾਂ ਮਾਰਨੀਆਂ।

ਇਹ ਫਿਰੇ ਜੋ ਕੋਠੇ ਟੱਪਦਾ, ਆਖੇ ਜਵਾਂ ਮਰਦੀ,
ਮੈਂ ਨਿਕਲਾਂ ਸੌਦੇ ਸੂਤ ਨੂੰ, ਇਹ ਆਵਾਰਾ ਗਰਦੀ।
[ਹਜ਼ਾਰਾ ਸਿੰਘ ਗੁਰਦਾਸਪੁਰੀ

**ਕੋਠੇ ਤੇ ਚੜ੍ਹ ਕੇ ਨੱਚਣਾ**—ਸ਼ਰਮ ਹਯਾ ਲਾਹ ਸੁੱਟਣੀ।

ਤੇਰੇ ਵਰਗੇ ਨੂੰ ਜਿਹੜਾ ਕੋਠੇ ਤੇ ਚੜ੍ਹ ਕੇ ਪਹਿਲਾਂ ਹੀ ਨੱਚ ਪੈਂਦਾ ਹੈ ਤੇ ਸਾਰੇ ਡੌਂਡੀ ਪਾ ਦਿੰਦਾ ਹੈ, ਕੋਈ ਸਮਝਾਵੇ ਕੀ। ਪਹਿਲਾਂ ਤੂੰ ਕੋਈ ਗੱਲ ਕਿਸੇ ਨੂੰ ਪੁੱਛੇਂ ਤਾਂ। [ਸ੍ਰੀ.

**ਕੋਠੇ ਲੁਟਾਣੇ**—ਬਹੁਤ ਪੈਸਾ ਲਾਣਾ ਕਿਸੇ ਸ਼ਾਦੀ ਦੇ ਮੌਕੇ ਤੇ, ਆਇਆਂ ਦੀਆਂ ਖਾਤਰਾਂ ਕਰਨੀਆਂ ਤੇ ਦਾਨ ਦੇਣਾ।

ਟੈਮਕ ਆਣ ਧਰਾਇਆ ਅੱਲੀ ਸਭ ਭ੍ਰਿਰਾਉ ਸਦਾਏ,
ਸ਼ਾਦੀ ਕੀਤੀ ਦਿਲ ਦੀ ਭਾਂਦੀ, ਕੋਠੇ ਆਣ ਲੁਟਾਏ।
[ਹੀਰ-ਦਮੋਦਰ

**ਕੋਤਲ ਪਾਲਣਾ**—ਪਾਲ ਪਾਲ ਕੇ ਵਡਾ ਕਰਨਾ, ਲਾਡਾਂ ਨਾਲ ਪਾਲਦੇ ਜਾਣਾ।

"ਤੈਨੂੰ ਪੰਜਾਹ ਵਾਰੀ ਪਿੱਟ ਥੱਕੀ ਆਂ, ਪਈ ਇਸ ਦੇ ਹੱਥ ਪੀਲੇ ਕਰ ਕੇ ਧੱਕਾ ਦੇ ਕੇ ਰੋਹੜ ਸੂ ਛਾਬੋ, ਕਿੰਨਾ ਕੁ ਚਿਰ ਕੋਤਲ ਪਾਲਦਾ ਰਹੇਂਗਾ। ਔਂਤਰੀ ਖਾਣ ਦੀ ਕੱਟੀ ਨਾ ਮਰਦੀ ਏ ਨਾ ਮਗਰੋਂ ਲੱਥਦੀ ਏ।" [ਫ਼. ਫ਼.

**ਕੋਰੜੂ ਮੋਠ**—ਐਸਾ ਮਨੁੱਖ ਜਿਸ ਦੇ ਹਿਰਦੇ ਵਿਚ ਦਇਆ ਪਿਆਰ ਆਦਿ ਦੀ ਕੋਮਲਤਾ ਨਾ ਹੋਵੇ, ਪੱਥਰ ਦਿਲ, ਨਿਰਦਈ।

ਊਧੋ! ਕੋਰੜੂ ਮੋਠ ਵਿਚ ਮੋਹ ਪਾ ਕੇ,
ਅਸਾਂ ਆਪਣਾ ਆਪ ਗੁਆ ਲਿਆ ਹੈ,
ਦੁੱਖਾਂ ਪੀ ਲਿਆ, ਗ਼ਮਾਂ ਖਾ ਲਿਆ ਹੈ,
ਕੁੰਦਨ ਦੇਹੀ ਨੂੰ ਰੋਗ ਜਿਹਾ ਲਾ ਲਿਆ ਹੈ।
[ਚੰ. ਵਾ.

**ਕੋਰਾ ਜਵਾਬ ਦੇਣਾ**—ਬੇਨਤੀ ਪਰਵਾਨ ਨਾ ਕਰਨੀ, ਟਕੇ ਵਰਗਾ ਜਵਾਬ ਦੇਣਾ, ਉੱਕਾ ਨਾਂਹ ਕਰ ਦੇਣੀ।

ਉਹ ਬੜੀ ਆਸ ਧਾਰ ਕੇ ਪੰਜ ਰੁਪਏ ਸ਼ਾਹ ਪਾਸੋਂ ਉਧਾਰੇ ਲੈਣ ਗਿਆ, ਪਰ ਅੱਗੋਂ ਸਿੱਧਾ ਹੀ ਕੋਰਾ ਜਵਾਬ ਮਿਲਿਆ। ਵਿਚਾਰਾ ਆਪਣਾ ਮੂੰਹ ਲੈ ਕੇ ਮੁੜ ਆਇਆ। [ਸ੍ਰੀ.

**ਕ੍ਰੋਧ ਨਾਲ ਲਾਲ ਹੋਣਾ**—ਬੜੇ ਗੁੱਸੇ ਵਿਚ ਆ ਜਾਣਾ।

ਮੋਹਨ ਦਾ ਜਵਾਬ ਸੁਣ ਕੇ ਉਹ ਕ੍ਰੋਧ ਨਾਲ ਲਾਲ ਹੋ ਕੇ ਬੋਲੇ, "ਕੀਹ ਕਿਹਾ ਈ, ਜ਼ਮੀਰ ਦੇ ਵਿਰੁੱਧ? ਹੱਛਾ ਹੁਣ ਕੋਹੜ ਕਿਰਲੀਆਂ ਨੂੰ ਵੀ ਖੰਭ ਲੱਗ ਗਏ ਨੇ?" [ਫ਼. ਫ਼.

**ਕ੍ਰੋਪੀ ਦਾ ਘਣਛੱਤਾ**—ਗੁੱਸੇ ਵਿਚ ਆਏ ਹੋਏ ਭਾਈਚਾਰੇ ਦੇ ਬੰਦੇ।

ਜੇ ਇਹ ਸਿਰਫ਼ ਕਹਾਣੀ ਹੁੰਦੀ ਅਤੇ ਇਸ ਨੂੰ ਪਰਵਾਨ ਕਰਾਣਾ ਲੇਖਕ ਦੀ ਇੱਛਾ ਹੁੰਦੀ, ਤਾਂ ਉਹ ਬੜੀ ਆਸਾਨੀ ਨਾਲ ਪ੍ਰਭਾ ਦਾ ਵਿਆਹ ਕਿਸੇ ਪਾਂਧੇ ਪ੍ਰੋਹਤ ਕੋਲੋਂ ਪੜ੍ਹਵਾ ਦੇਂਦਾ, ਤੇ ਭਾਈਚਾਰਕ ਕ੍ਰੋਪੀ ਦੇ ਘਣਛੱਤੇ ਨੂੰ ਮਗਰ ਨ ਪੁਆਂਦਾ। [ਅ. ਮ.

**ਕੌਡੀ ਕੰਮ ਦਾ ਨਾ ਹੋਣਾ**—ਉੱਕਾ ਬੇਕਾਰ ਹੋਣਾ, ਕਿਸੇ ਤਰ੍ਹਾਂ ਲਾਭਦਾਇਕ ਨਾ ਹੋਣਾ।

ਸ਼ਾਹ ਨੇ ਕਿਹਾ—ਮੇਰੇ ਨੌਕਰ ਨੂੰ ਵੀ ਨਾਲ ਲਈ ਜਾਓ। ਮੇਰੇ ਗਲੋਂ ਬਲਾ ਲਾਹੋ। ਨਿਰਾ ਖਾਣ ਦਾ ਮਸਾਲਾ (ਏ ਇਹ), ਕੌਡੀ ਕੰਮ ਦਾ ਨਹੀਂ। [ਸ਼. ਸ਼.

**ਕੌਲ ਪਾਲਣਾ ਜਾਂ ਕੌਲ ਵਿਚ ਸਾਬਤ ਰਹਿਣਾ**—ਇਕਰਾਰ ਪੂਰਾ ਕਰਨਾ।

ਜੀਉ ਕਿਸੇ ਦੇ ਨਾਲ ਨ ਹੱਸ ਬੋਲੇ,
ਰਾਂਝਾ ਕੌਲ ਮਾਸ਼ੂਕ ਦਾ ਪਾਲਦਾ ਹੈ।
[ਹੀਰ-ਹਾਮਦ

ਹਰੀ ਚੰਦ ਨੇ ਬੋਲ ਜਾਂ ਹਾਰਿਆ,
ਤੇਰੀ ਅਲਖ ਨੇ ਮਿਹਣਾ ਮਾਰਿਆ,
ਆਪਾ ਵੇਚ ਤੂੰ ਨਾਵਾਂ ਤਾਰਿਆ,
ਰਹੀਓਂ ਸਾਬਤ ਕੌਲ ਕਰਾਰ ਦੀ,
ਨੀ ਮੈਂ ਸਾਰ ਨ ਸਮਝੀ ਨਾਰ ਦੀ। [ਕੇ. ਕਿ.

**ਕੌੜ ਚੜ੍ਹ ਜਾਣੀ**—ਬਹੁਤ ਗੁੱਸਾ ਲੱਗਣਾ।

ਪਰੇਮ ਨੇ ਉਸੇ ਤਰ੍ਹਾਂ ਸਿਰ ਮਾਰਦਿਆਂ ਪਹਿਲੇ ਜੁਆਬ ਨੂੰ ਦੂਹਰਾ ਦਿੱਤਾ, ਜਿਸ ਤੋਂ ਪੂੰਨਿਆਂ ਨੂੰ ਕੌੜ ਚੜ੍ਹ ਗਈ। [ਮ. ਧ.

**ਕੌੜਾ ਘੁੱਟ ਭਰਨਾ**—ਨਾ ਪਸੰਦ ਗੱਲ ਕਰ ਲੈਣੀ ।

ਮਰਦਾ ਕੀਹ ਨਹੀਂ ਕਰਦਾ ? ਨਵਾਬ ਖਾਨ ਨੇ ਕੌੜਾ ਘੁੱਟ ਭਰ ਕੇ ਇਹ ਸਾਰੀਆਂ ਸ਼ਰਤਾਂ ਮੰਨ ਲਈਆਂ ਤੇ ਰਹਿਨ ਨਾਮਾ ਲਿਖ ਕੇ ਦੇਣ ਨੂੰ ਤਿਆਰ ਹੋ ਪਿਆ । [ਨ. ਖਾ.

**ਕੌੜਾ ਬੋਲਣਾ**—ਗੁੱਸੇ ਵਿਚ ਖਰ੍ਹਵੇ ਬੋਲ ਕਹਿਣੇ ।

ਮੈਂ ਜਾਣ ਕੇ ਕਦੀ ਕਿਸੇ ਨਾਲ ਕੌੜਾ ਨਹੀਂ ਬੋਲਿਆ, ਪਰ ਜਦੋਂ ਕੋਈ ਵਿੰਗਾ ਜਾਂਦਾ ਹੋਵੇ, ਤਾਂ ਮੇਰੇ ਕੋਲੋਂ ਰਿਹਾ ਵੀ ਨਹੀਂ ਜਾਂਦਾ, ਤੇ ਮੈਂ ਸੱਚੀ ਸੱਚੀ ਮੂੰਹੋਂ ਕੱਢ ਦੇਂਦਾ ਆਂ । [ਸ਼. ਸ਼.

**ਕੌੜੀ ਲੱਗਣੀ (ਗੱਲ)**—ਆਪਣੇ ਵਿਰੁੱਧ ਸੱਚੀ ਸੱਚੀ ਗੱਲ ਪਸੰਦ ਨਾ ਹੋਣੀ ।

(ਹੇ ਰੱਬਾ)
ਤੇਰੀ ਔਲਾਦ ਲਹੂ ਪੀਣੋਂ ਭੀ ਨ ਟਲਦੀ ਹੈ,
ਭਾਵੇਂ ਕੌੜੀ ਹੀ ਲੱਗੂ ! ਤੇਰੇ ਹੀ ਸਭ ਕਾਰੇ ਨੇ ।
ਤੇਰੀ ਇਕ ਹੋਂਦ ਖੁਣੋਂ, ਵਖਤ ਪਏ ਸਾਰੇ ਨੇ ।
[ਚੌ. ਵਾ.

**(ਮੂੰਹੋਂ) ਕੌੜੀਆਂ ਫਿੱਕੀਆਂ ਕੱਢਣਾ**—ਮਾੜੀ ਚੰਗੀ ਗੱਲ ਕਰਨੀ, ਕੌੜੇ ਬਚਨ ਬੋਲਣਾ ।

ਮੂੰਹੋਂ ਕੌੜੀਆਂ ਫਿੱਕੀਆਂ ਕੱਢ ਕੇ ਤੇ,
ਕਾਹਨੂੰ ਨਵ੍ਹਾਂ ਤੋਂ ਮਾਸ ਨਖੇੜਦੇ ਹੋ ?
ਦਬੇ ਹੋਏ ਮੁਰਦਾਰ ਉਖੇੜ ਕਾਹਨੂੰ,
ਹਥ ਲਹੂ ਦੇ ਨਾਲ ਲਬੇੜਦੇ ਹੋ ? [ਚੌ. ਵਾ.

**ਕੌੜੇ ਸੋਤੇ**—ਬਹੁਤ ਰਾਤ ਗਈ ਸਮੇਂ, ਜਦੋਂ ਲੋਕ ਘੂਕ ਸੁੱਤੇ ਪਏ ਹੋਣ ।

ਤਾਂ ਅੱਧੀ ਰਾਤੀਂ ਕੌੜੇ ਸੋਤੇ ਮਾਮੇਂ ਭਾਈ ਆਏ ।
[ਹੀਰ–ਦਮੋਦਰ

**ਕੰਘਾ ਹੋ ਜਾਣਾ**—ਬਿਲਕੁਲ ਤਬਾਹ ਹੋ ਜਾਣਾ ।

ਸਿੱਟੇ ਬਾਰੇ ਇਹ ਕਾਨੂੰਨ ਕੀ ਬਣਿਆ ਹੈ ਕਿ ਸਾਡਾ ਤੇ ਕੰਘਾ ਹੀ ਹੋ ਗਿਆ ਹੈ, ਲੱਖ ਦੇ ਸੌਦੇ ਕੱਖ ਹੋ ਗਏ ਹਨ । [ਸੰ.

**(ਦਿਲ ਵਿਚ) ਕੰਘੀ ਮਾਰਨਾ**—ਪੂਰੀ ਵਿਚਾਰ ਕਰਨਾ, ਸੋਚ ਕੇ ।

ਐਪਰ ਸੱਜਣਾ ! ਕਰੀਂ ਹੰਕਾਰ ਨਾ ਤੂੰ,
ਕੇਵਲ ਜੰਮ ਉੱਚੇ ਖਾਨਦਾਨ ਦੇ ਵਿਚ ।
ਕੰਘੀ ਮਾਰ ਕੇ ਦੱਸ ਖਾਂ ! ਵਿਚ ਤੇਰੇ,
ਉਨ੍ਹਾਂ ਵਡਿਆਂ ਦੀ ਕੋਈ ਚਾਲ ਭੀ ਹੈ ?
[ਚੌ. ਵਾ.

**ਕੰਠ ਕਰਨਾ**—ਜ਼ਬਾਨੀ ਯਾਦ ਕਰਨਾ ।

ਮੈਨੂੰ ਜੀ ਨਿਤਨੇਮ ਦੀਆਂ ਸਾਰੀਆਂ ਬਾਣੀਆਂ ਕੰਠ ਹਨ ਤੇ ਮੈਂ ਹਰ ਰੋਜ਼ ਪਾਠ ਵੀ ਕਰਦਾ ਹਾਂ । [ਸੰ.

**ਕੰਡ ਦੇਣਾ**—ਦਿਲ ਫੇਰਨਾ, ਮਨ ਮੋੜ ਲੈਣਾ ।

ਮੇਰੇ ਪਾਸੋਂ ਕੀ ਭੁਲ ਹੋ ਗਈ ਹੈ ਜੋ ਤੁਸਾਂ ਮੇਰੇ ਤੋਂ ਦਿਲ ਫੇਰ ਲਿਆ ਹੈ । ਕਿਰਪਾ ਕਰ ਕੇ ਮੈਨੂੰ ਕੰਡ ਨਾ ਦਿਓ । ਇਹ ਦਸ਼ਾ ਮੇਰੇ ਲਈ ਅਸਹਿ ਹੈ । [ਸੰ.

**ਕੰਡ ਲਾ ਦੇਣੀ**—ਕਿਸੇ ਨੂੰ ਹਰਾ ਦੇਣਾ ;

ਸਾਨੂੰ ਤੇ ਆਸ ਸੀ ਕਿ ਜਮਾਤ ਵਿਚੋਂ ਰਾਮ ਸਿੰਘ ਅੱਵਲ ਦਰਜੇ ਤੇ ਰਹੇਗਾ, ਪਰ ਚੁਪ ਚੁਪਾਤੇ ਹੀ ਸ਼ਾਮ ਸਿੰਘ ਨੇ ਉਸ ਦੀ ਕੰਡ ਲਾ ਦਿੱਤੀ । ਫ਼ਿਰ ਤਦ ਵੀ ਉਹ ਦੂਜੇ ਨੰਬਰ ਤੇ ਰਹਿ ਹੀ ਗਿਆ । [ਸੰ.

**ਕੰਡ ਵਲਾਣਾ**—ਪਿੱਠ ਦੇਣੀ, ਸਾਥ ਛੱਡ ਜਾਣਾ ।

ਸਾਥੀ ਨਾ ਕੋਲ ਖਲੋਣ ਜਾਂ,
ਦਰਦੀ ਸਭ ਉਹਲੇ ਹੋਣ ਜਾਂ,
ਲੁਕ ਜੀ-ਪਰਚਾਵੇ ਜਾਣ ਜਾਂ,
ਸੁੱਖ ਸਾਰੇ ਕੰਡ ਵਲਾਣ ਜਾਂ,
ਬਣ ਬਣੀਆਂ ਦਾ ਭਾਈਵਾਲ ਤੂੰ,
ਰੱਬ ਜੀ ! ਰਹੁ ਮੇਰੇ ਨਾਲ ਤੂੰ । [ਚੌ. ਵਾ.

**ਕੰਡਾ ਕੱਢ ਦੇਣਾ**—(ਕਿਸੇ ਵਿਰੋਧੀ ਨੂੰ) ਮੁਕਾ ਦੇਣਾ ।

ਰੂਸ ਤੇ ਉਸ ਦੇ ਪਰਚਾਰਕ ਦਬਾ-ਦਬ ਆਖੀ ਜਾਂਦੇ ਹਨ ਕਿ ਰੂਸ ਤੀਜੀ ਜੰਗ ਨਹੀਂ ਚਾਹੁੰਦਾ । ਜੇ ਤੀਜੀ ਜੰਗ ਹੋਈ ਤਾਂ ਉਸ ਦੀ ਜ਼ੁਮੇਵਾਰੀ ਅਮਰੀਕਾ ਜਾਂ ਬਰਤਾਨੀਆ ਦੇ ਸਿਰ ਹੋਵੇਗੀ । ਇਸ ਦੇ ਨਾਲ ਹੀ ਕਮਿਊਨਿਸਟ ਚੀਨ ਦਾ ਕੰਡਾ ਕੱਢੀ ਜਾ ਰਹੇ ਹਨ । ਪਤਾ ਨਹੀਂ ਅਸਲੀਅਤ ਕੀਹ ਹੈ ? ਦੂਜੇ ਪਾਸੇ ਅਮਰੀਕਾ ਆਪਣੇ ਡਾਲਰਾਂ ਦੀ ਮਦਦ ਨਾਲ ਕਮਿਊ-ਨਿਜ਼ਮ ਨੂੰ ਰੋਕਣ ਦੀ ਕੋਸ਼ਿਸ਼ ਕਰ ਰਿਹਾ ਹੈ । [ਕੌਂਵਲ

**ਕੰਡਾ ਕੱਢਣਾ**—ਦੁਖਦਾਈ ਚੀਜ਼ ਨੂੰ ਆਪਣੇ ਰਾਹ ਵਿਚੋਂ ਕੱਢਣਾ, ਵੈਰੀ ਨੂੰ ਮਾਰ ਮੁਕਾਣਾ, ਵਿਰੋਧੀ ਨੂੰ ਨਾਸ਼ ਕਰਨਾ ਜਾਂ ਨਿਰਦੋਖ ਕਰ ਦੇਣਾ ।

ਨਵਾਬ ਅਮੀਰ ਜ਼ਿਮੀਂਦਾਰ ਦਾ ਪੁੱਤਰ ਸੀ ਤੇ ਉਸ

ਨੂੰ ਆਪਣੇ ਆਪ ਤੇ ਬੜਾ ਮਾਣ ਸੀ। ਸਭ ਲੋਕ ਫੁਰਮਾਨ (ਇਕ ਮਜ਼ਦੂਰ ਦਾ ਪੁੱਤਰ) ਨੂੰ 'ਸ਼ਹਿਜ਼ਾਦਾ' 'ਸ਼ਹਿਜ਼ਾਦਾ' ਕਰਕੇ ਸੱਦਦੇ ਸਨ, ਸ਼ਾਇਦ ਇਸ ਲਈ ਕਿ ਉਹ ਬੜਾ ਗੋਰਾ ਜ਼ਿਆਦਾ ਸੀ। ਪਰ ਨਵਾਬ ਕਹਿੰਦਾ ਉਹਦਾ ਵੀ ਕੰਡਾ ਛੇਤੀ ਹੀ ਉਹ ਕੱਢ ਛੱਡੇਗਾ। [ਅੰਦਰਾਂ

**ਕੰਡਾ ਨਿਕਲਣਾ**—ਦੁਖੀ ਕਰਨ ਵਾਲੀ ਵਸਤੂ ਨੂੰ ਹਟਾ ਦੇਣਾ।

ਮਨੁੱਖ ਨੂੰ ਦੁਖੀ ਕਰਨ ਵਾਲਾ ਸਭ ਤੋਂ ਵਡਾ ਕੰਡਾ ਹਉਮੈ ਹੈ। ਜਿਉਂ ਜਿਉਂ ਮਨੁੱਖ ਵਿਚ ਹਉਮੈ ਵੱਧਦੀ ਹੈ, ਉਹ ਵਧੇਰੇ ਦੁਖੀ ਹੁੰਦਾ ਹੈ। ਜਦੋਂ ਇਹ ਕੰਡਾ ਨਿਕਲ ਜਾਂਦਾ ਹੈ, ਮਨੁੱਖ ਦੇ ਹਿਰਦੇ ਵਿਚ ਸੁੱਖ ਤੇ ਸ਼ਾਂਤੀ ਵਰਤ ਜਾਂਦੀ ਹੈ। [ਸੰ.

**ਕੰਡੀ ਚਾੜ੍ਹਨਾ**—ਤੋਲਣਾ।

ਝਗੜਦੇ ਕਿਉਂ ਹੋ, ਕੰਡੀ ਚਾੜ੍ਹ ਕੇ ਵੇਖ ਲਓ ਕਿ ਚੀਜ਼ ਕਿੰਨੀ ਹੈ, ਇਸ ਨੇ ਤੇ ਕਿਸੇ ਦਾ ਲਿਹਾਜ਼ ਨਹੀਂ ਕਰਨਾ। [ਸੰ.

**ਕੰਡੇ ਬੀਜਣੇ**—ਕਿਸੇ ਨਾਲ ਬੁਰਿਆਈ ਕਰਨੀ, ਮਾੜੀ ਕਰਨੀ।

ਝੁਰ ਝੁਰ ਕੇ ਓੜਕ ਬੋਲਿਆ,
ਉਹਿ ਅਕਲਮੰਦਾ ਭਾਰਿਆ।
ਸ਼ੈਤਾਨ ਦੇ ਚੜ੍ਹ ਹੱਥ ਤੂੰ,
ਇਹ ਕੀ ਪਖੰਡ ਖਿਲਾਰਿਆ ?
ਕੰਡੇ ਜੋ ਬੀਜੀ ਜਾਇੰ,
ਕੀਕਰ ਫੁੱਲ ਏਹ ਬਣ ਜਾਣਗੇ ?
ਕੋਲੇ ਜੋ ਘੋਲੀ ਜਾਇੰ,
ਕੀਕਰ ਸੁਰਖਰੂ ਕਰਵਾਣਗੇ ? [ਚੰ. ਵਾ.

**(ਆਪਣੇ ਵਿਚ) ਕੰਧ ਉਸਾਰਨੀ**—ਆਪਣੇ ਵਿਚ ਵੰਡੀਆਂ ਪਾਣੀਆਂ, ਬੇ-ਇਤਫ਼ਾਕੀ।

ਮੌਤਾਂ ਸਾਰੇ ਜਹਾਨ ਨੂੰ ਦੇਣ ਵਾਲੇ,
ਚੀਣਾ ਆਪਣਾ ਅੱਜ ਖਿਲਾਰ ਬੈਠੇ,
ਦੇ ਕੇ ਨੇਉਤਾ ਜੱਗ ਨੂੰ ਏਕਤਾ ਦਾ,
ਕੰਧਾਂ ਆਪਣੇ ਵਿਚ ਉਸਾਰ ਬੈਠੇ। [ਚੰ. ਵਾ.

**ਕੰਧ ਬਣ ਕੇ ਖੜੇ ਹੋਣਾ**—ਬੜੀ ਭਾਰੀ ਵਿੱਥ ਬਣ ਜਾਣੀ।

ਜੋ ਮਾਪਿਆਂ ਅਤੇ ਧੀ ਵਿਚਾਲੇ ਏਹ ਅਜੋੜਤਾ, ਐਸੀ ਕੰਧ ਬਣ ਕੇ ਖੜੀ ਹੋ ਗਈ ਕਿ ਕਈ ਸਾਲ ਲੰਘ ਗਏ, ਪਰ ਧੀਆਂ ਦੇ ਵਿਆਹ ਦਾ ਮਸਲਾ ਹੱਲ ਹੋਣ ਵਿੱਚ ਨਹੀਂ ਸੀ ਆਉਂਦਾ। [ਮ. ਧ.

**ਕੰਧੀ ਤੇ ਰੁੱਖੜਾ**—ਚਾਰ ਦਿਨਾਂ ਦਾ ਪਰਾਹੁਣਾ, ਮਰਨ ਕਿਨਾਰੇ ਆਇਆ ਹੋਇਆ।

"ਤੈਨੂੰ ਨਾ ਪੁੱਛੀਏ ਤਾਂ ਹੋਰ ਕਿਸ ਕੋਲੋਂ ਪੁੱਛੀਏ। ਸਾਡੀ ਤੇ ਹੁਣ ਕੰਧੀ ਤੇ ਰੁੱਖੜੇ ਵਾਲੀ ਗੱਲ ਏ। ਘਰ ਬਾਰ ਦਾ ਸਾਰਾ ਫ਼ਿਕਰ ਤੈਨੂੰ ਈ ਏ ਨਾ।" ਪਿਆਰ ਭਰੇ ਲਹਿਜੇ ਵਿੱਚ ਮਾਂ ਬੋਲੀ। [ਪਿ. ਦੂ.

**ਕੰਧੀ ਦੇਣਾ**—ਮੁਰਦੇ ਦੀ ਅਰਥੀ ਨੂੰ ਮੋਢੇ ਦਾ ਸਹਾਰਾ ਦੇਣਾ।

ਪਿਤਾ ਮਰ ਗਿਆ, ਪਰ ਪੁੱਤਰ ਅਮਰੀਕਾ ਵਿਚ ਹੋਣ ਕਰ ਕੇ ਕੰਧੀ ਦੇਣ ਲਈ ਵੀ ਨਾ ਪੁੱਜ ਸਕਿਆ।
[ਸੰ.

**ਕੰਧੀਂ ਲੱਗਣਾ**—ਡਾਵਾਂ ਡੋਲ ਪਏ ਫਿਰਨਾ। ਓਹਲੇ ਹੋ ਕੇ ਕਿਸੇ ਦੀ ਗੱਲ ਸੁਣਨੀ।

ਕੀ ਹੋਇਆ ਜੇ ਦੋ ਹਫ਼ਤਿਆਂ ਤੋਂ ਤੇਰੇ ਪੁੱਤ ਦੀ ਚਿੱਠੀ ਨਹੀਂ ਆਈ। ਐਵੇਂ ਤੂੰ ਕੰਧੀਂ ਲਗਾ ਹੋਇਆ ਹੈਂ। ਉਹ ਵਿਚਾਰਾ ਕਿਸੇ ਕੰਮ ਲਗਾ ਹੋਣਾ ਹੈ। [ਸੰ.

ਮੈਨੂੰ ਇਸ ਤਰ੍ਹਾਂ ਭਾਵਲਾ ਪਿਆ ਕਿ ਕੰਧੀਂ ਲੱਗ ਕੇ ਕੋਈ ਸਾਡੀ ਗੱਲ ਸੁਣਦਾ ਹੈ, ਜਾ ਕੇ ਵੇਖਿਆ ਤਾਂ ਕੋਈ ਨਾ ਦਿਸਿਆ। [ਸੰ.

**ਕੰਧਾਂ ਨਾਲ ਗੱਲਾਂ ਕਰਨੀਆਂ**—ਆਪਣੇ ਆਪ ਹੀ ਬੋਲੀ ਜਾਣਾ, ਜਦੋਂ ਹੋਰ ਕੋਈ ਸੁਣਨ ਵਾਲਾ ਨਾ ਹੋਵੇ ਕੇਵਲ ਕੰਧਾਂ ਹੀ ਸੁਣ ਰਹੀਆਂ ਹੋਣ।

ਮੇਰੇ ਤੇ ਕਿਰਪਾ ਕਰ। ਜੇ ਤੈਨੂੰ ਹੋਰ ਕੋਈ ਗੱਲਾਂ ਕਰਨ ਜੋਗਾ ਨਹੀਂ ਲਭਦਾ ਤਾਂ ਕੰਧ ਨਾਲ ਹੀ ਗੱਲਾਂ ਕਰੀ ਜਾ। [ਪ੍ਰੇਮ ਕਣੀ

**ਕੰਨ ਹੋਣੇ**—ਸਦਾ ਲਈ ਚਿਤਾਵਨੀ ਹੋ ਜਾਣੀ, ਸਬਕ ਮਿਲ ਜਾਣਾ।

ਸ਼ਾਬਾਸ਼ੇ ਸਰਦਾਰ ਜੀ! ਪਹਿਲੋਂ ਤਾਂ ਮੈਨੂੰ ਮੂੰਹ ਪਾੜ ਕੇ ਮੰਗਣ ਲਈ ਵੰਗਾਰਿਆ ਜੇ, ਤੇ ਹੁਣ ਪਏ ਬੀਸੀਆਂ ਵਟਦੇ ਓ। ਠੀਕ ਏ ਭਈ ਮੰਗਣ ਵਾਲਿਆਂ ਨਾਲ ਇਹੋ ਜਿਹੀ ਈ ਚਾਹੀਦੀ ਏ। ਅੱਗੇ ਤੋਂ ਮੈਨੂੰ ਵੀ ਕੰਨ ਹੋ ਗਏ। [ਸ਼. ਸ਼.

**ਕੰਨ ਕਤਰ ਲੈਣੇ**—ਚਾਲਾਕੀ ਨਾਲ ਠੱਗ ਲੈਣਾ ।

ਉਹ ਤੇ ਚੰਗੇ ਚੰਗੇ ਸਿਆਣਿਆਂ ਦੇ ਕੰਨ ਕਤਰ ਲੈਂਦਾ ਹੈ, ਤੇਰੀ ਹੁਸ਼ਿਆਰੀ ਉਸ ਅੱਗੇ ਕੀ ਕਰੇਗੀ । [ਸੰ.

**ਕੰਨ ਕਪ ਤੇ ਬਿਗੜੀ ਲਾ**—ਕਿਸੇ ਦੇ ਕੁ-ਬਚਨ ਚੁਪ ਚਾਪ ਸੁਣਦੇ ਜਾਣਾ ।

ਉਸ ਨੇ ਬਹੁਤੇਰੇ ਸੋਹਿਲੇ ਸੁਣਾਏ, ਪਰ ਅਸੀਂ ਜ਼ਰਾ ਨਾ ਕੁਸਕੇ, ਕਸੂਰ ਜੋ ਸਾਡਾ ਸੀ, 'ਬਸ ਕੰਨ ਕਪ ਤੇ ਬਿਗੜੀ ਲਾ' ਅਸੀਂ ਢੂੰਮ ਦਬਾ ਕੇ ਦੌੜੇ । [ਸੰ.

**ਕੰਨ ਖੜੇ ਹੋ ਜਾਣੇ**—ਸਾਵਧਾਨ ਹੋ ਜਾਣਾ, ਕਿਸੇ ਖ਼ਤਰੇ ਨੂੰ ਭਾਂਪ ਲੈਣਾ ।

ਰਤਾ ਜਿੰਨੀ ਕੋਈ ਗੱਲ ਹੋਵੇ, ਮਤਲਬ ਦੀ ਭਾਵੇਂ ਬੇ-ਮਤਲਬ, ਉਸ ਦੇ ਕੰਨ ਬਿੱਲੀ ਵਾਂਗ ਖੜੇ ਹੋ ਜਾਂਦੇ ਹਨ, ਜਿਸ ਤੋਂ ਪਤਾ ਲਗਦਾ ਹੈ ਕਿ ਉਸ ਦੇ ਸੁਭਾਉ ਵਿੱਚ ਸ਼ੱਕ ਤੇ ਬੇ-ਭਰੋਸਗੀ ਦਾ ਅੰਸ਼ ਕੁਝ ਵਧੇਰੇ ਹੈ । [ਜੀ. ਸੰ.

**ਕੰਨ ਖਾਣੇ**—(੧) ਰੌਲਾ ਪਾਉਣਾ ।

(੨) ਘ੍ਰਿਣਾ ਨਾਲ ਕਿਸੇ ਨੂੰ ਕਹਿਣਾ ਕਿ ਉਹ ਨਾ ਬੋਲੇ ਜਾਂ ਗਾਵੇ ।

(੧) ਅੱਜ ਤੇ ਮੰਗਤੇ ਮੇਰੇ ਕੰਨ ਵੀ ਖਾ ਗਏ ਹਨ, ਇਕ ਜਾਂਦਾ ਏ ਤੇ ਇਕ ਹੋਰ ਆ ਜਾਂਦਾ ਏ ।

(੨) ਨੀ ਮੈਂ ਕੀ ਕਿਹਾ ? ਉਨ ਰੋਟੀ ਟੁੱਕ ਦਾ ਵੇਲਾ ਹੋਇਆ ਏ । ਤੈਨੂੰ ਕੱਤਣ ਜਿੰਨ ਵਾਂਗੂੰ ਚੰਬੜ ਗਿਆ, ਚੁੱਕ ਚਰਖੜੇ ਨੂੰ, ਭੈਣ ਇਕ ਖੂੰਜੇ ਤੇ ਬੱਸ ਕਰ ਏ ਹੂੰ ਹੂੰ, ਕੰਨ ਨਾ ਖਾਹ ਸਾਡੇ ਇਸ ਕੋਝੇ ਗਾਣੇ ਨਾਲ । [ਸੁ.

**ਕੰਨ ਖਿੱਚਣੇ**—ਤਾੜਨਾ ਕਰਨੀ ।

ਆਪਣੇ ਪੁੱਤਰ ਦੇ ਮੈਂ ਖ਼ੂਬ ਕੰਨ ਖਿੱਚ ਦਿੱਤੇ ਹਨ । ਆਸ ਹੈ ਮੁੜ ਉਹ ਕਦੇ ਸ਼ਰਾਰਤ ਨਹੀਂ ਕਰੇਗਾ ਤੇ ਨਾ ਹੀ ਗੁਸਤਾਖੀ ਕਰੇਗਾ । [ਸੰ.

**ਕੰਨ ਖੋਲ੍ਹ ਦੇਣੇ**—ਖ਼ਬਰਦਾਰ ਕਰ ਦੇਣਾ ।

ਹੁਣ ਜੋ ਹੋ ਗਿਆ ਸੋ ਹੋ ਗਿਆ, ਅੱਗੋਂ ਲਈ ਮੈਂ ਉਸ ਦੇ ਕੰਨ ਖੋਲ੍ਹ ਦਿੱਤੇ ਹਨ ਕਿ ਮੁੜ ਜੇ ਅਜਿਹੀ ਹਰਕਤ ਕੀਤੀ ਤਾਂ ਆਪਣਾ ਕੀਤਾ ਪਾਇਗਾ । [ਸੰ.

**ਕੰਨ ਝਪੱਕੇ ਲੈਣੇ**—ਕੰਨ ਲਾ ਲਾ ਕੇ ਸੋਆਂ ਲੈਣੀਆਂ ।

(ਉਨ੍ਹਾਂ ਨੂੰ ਖ਼ੁਸ਼ ਵੇਖ ਕੇ) ਨੌਕਰ ਤਮਾਸ਼ਾ ਵੇਖਦੇ ਸਨ—ਆਸੇ ਪਾਸੇ ਲੋਕ ਕੰਨ ਝਪੱਕੇ ਲੈਂਦੇ ਸਨ ਕਿ ਬੁੱਢੇ ਡਾਕਟਰ ਦੇ ਘਰ ਕੀਹ ਹੋ ਗਿਆ । [ਅ. ਮ.

**ਕੰਨ ਝਾੜਨਾ**—ਝਾੜਾਂ ਖਾ ਕੇ ਸ਼ਰਮਿੰਦਾ ਹੋਣਾ ।

ਮਾਲੀ ਨੂੰ ਮਾਲਕਣ ਨੇ ਬੜੀਆਂ ਝਾੜਾਂ ਪਾਈਆਂ ਤੇ ਉਹ ਕੰਨ ਝਾੜਦਾ ਬਾਹਰ ਨਿਕਲ ਆਇਆ । [ਹਉਕੇ

**ਕੰਨ ਤੇ ਜੂੰ ਨਾ ਸਰਕਣੀ**—ਕਹੇ ਦਾ ਜ਼ਰਾ ਅਸਰ ਨਾ ਹੋਣਾ, ਕਿਸੇ ਗੱਲ ਦਾ ਅਸਰ ਨਾ ਹੋਣਾ ।

ਦਿਨੋਂ ਦਿਨ ਤੇਰੇ ਮਿੱਤਰ ਤੈਨੂੰ ਲੁੱਟੀ ਜਾ ਰਹੇ ਹਨ । ਤੈਨੂੰ ਸੌ ਵਾਰੀ ਸਮਝਾਇਆ ਹੈ, ਪਰ ਤੇਰੇ ਕੰਨਾਂ ਤੇ ਜੂੰ ਤੀਕ ਨਹੀਂ ਸਰਕਦੀ । [ਸੰ.

**ਕੰਨ ਦੇਣਾ**—ਗਹੁ ਨਾਲ ਸੁਣਨਾ ।

ਕੀ ਕਿਰਪਾ ਕਰ ਕੇ ਕੁਝ ਮਿੰਟਾਂ ਲਈ ਮੇਰੀ ਗੱਲ ਵੱਲ ਕੰਨ ਦੇ ਸਕੋਗੇ ? [ਸੰ.

**ਕੰਨ ਧਰ ਕੇ ਸੁਣਨਾ**—ਧਿਆਨ ਨਾਲ ਗੱਲ ਸੁਣਨੀ ।

ਜੇ ਇਹੋ ਜਿਹੇ ਮੁਲਕ ਦੇ ਆਦਮੀਆਂ ਵਿੱਚ ਸਾਡੀਆਂ ਕੁੜੀਆਂ ਦਾ ਜਾਣਾ ਵਾਜਬੀ ਨਹੀਂ ਤਾਂ ਫੇਰ ਜਦੋਂ ਮੈਂ ਵਰ ਲੱਭਣ ਨੂੰ ਕਹਿਨੀ ਹਾਂ, ਤਾਂ ਮੇਰੀ ਗੱਲ ਕੰਨ ਧਰ ਕੇ ਤੁਸੀਂ ਸੁਣਦੇ ਕਿਉਂ ਨਹੀਂ ? [ਬੂਹੇ ਬੈਠੀ ਧੀ

**ਕੰਨ ਨਾ ਹਿਲਾਉਣਾ**—ਮਾਲ ਡੰਗਰ ਦਾ ਬੜਾ ਅਸੀਲ ਹੋਣਾ ।

ਸਾਡੀ ਗਊ ਨੂੰ ਕੋਈ ਚੋ ਲਵੇ, ਬਿਲਕੁਲ ਕੰਨ ਨਹੀਂ ਹਿਲਾਉਂਦੀ, ਨਹੀਂ ਤੇ ਕਈ ਗਊਆਂ ਤੇ ਕਿਸੇ ਓਪਰੇ ਦੇ ਕਾਬੂ ਹੀ ਨਹੀਂ ਆਂਦੀਆਂ । [ਸੰ.

**ਕੰਨ ਧਰਨਾ**—ਧਿਆਨ ਨਾਲ ਸੁਣਨਾ ।

ਮੁੰਡਿਓ ਮੇਰੇ ਵੱਲ ਕੰਨ ਧਰੋ । ਮੈਂ ਮੁੜ ਕੇ ਇਹ ਸਬਕ ਨਹੀਂ ਦੁਹਰਾਣਾ ਤੇ ਇਮਤਿਹਾਨ ਲਈ ਇਹ ਹੈ ਬੜਾ ਜ਼ਰੂਰੀ । [ਸੰ.

**ਕੰਨ ਪਈ ਆਵਾਜ਼ ਸੁਣਾਈ ਨਾ ਦੇਣੀ**—ਬਹੁਤ ਰੌਲੇ ਦੇ ਕਾਰਨ ਕੁਝ ਭੀ ਸੁਣਿਆ ਨਾ ਜਾਣਾ ।

ਦੁਪਾਸੀ ਲੋਹੜੀ ਦੇ ਗੀਤਾਂ ਦੀ ਓਹ ਗੜਗੂੰਜ ਮੱਚੀ ਕਿ ਕਿਸੇ ਨੂੰ ਕੰਨ ਪਈ ਆਵਾਜ਼ ਸੁਣਾਈ ਨਹੀਂ ਸੀ ਦੇਂਦੀ । ਇਕ ਤੋਂ ਬਾਹਦ ਦੂਜਾ ਤੇ ਦੂਜੇ ਤੋਂ ਬਾਹਦ ਤੀਜਾ । ਜਿਉਂ ਗੀਤਾਂ ਦੀ ਭਰਮਾਰ ਸ਼ੁਰੂ ਹੋਈ ਕਿ ਇੱਕ ਹੁਲੜ ਜਿਹਾ ਮੱਚ ਗਿਆ । [ਖ਼ੂ. ਸੋ.

**ਕੰਨ ਪਾੜਵੀਂ**—ਕੰਨਾਂ ਨੂੰ ਦੁਖਦਾਈ ।

ਗੱਡਿਆਂ ਦੇ ਗੱਡੇ ਲੋਹਾ ਢੁਕੀਂਦਾ ਰੱਖੀਂਦਾ ਰਹਿਣ ਕਰਕੇ ਹਰ ਵੇਲੇ ਕੰਨ ਪਾੜਵੀਂ ਠਾਹ ਠਾਹ ਹੁੰਦੀ ਰਹਿੰਦੀ ਸੀ । [ਰੀ. ਬ਼.

**ਕੰਨ ਭਰਨਾ**—ਸ਼ਕਾਇਤਾਂ ਕਰਕੇ ਕਿਸੇ ਦੇ ਵਿਰੁਧ ਕਰਨ ਦਾ ਯਤਨ ਕਰਨਾ ; ਪੱਟੀ ਪੜ੍ਹਾਣੀ ।

ਰੱਕੋ ਆਪਣੀ ਸੱਸ ਨੂੰ ਬਹੁਤ ਤੰਗ ਕਰਦੀ ਤੇ ਜਿਸ ਵੇਲੇ ਵੀ ਬੋਲਦੀ ਕਬੋਲ ਹੀ ਬੋਲਦੀ । ਗ਼ੁਲਾਬ, ਉਸ ਦੇ ਘਰ ਵਾਲਾ, ਜੇ ਕਦੀ ਉਸ ਨਾਲ ਨਾਰਾਜ਼ ਹੁੰਦਾ ਤਾਂ ਉਹ ਪਰਾਂ ਤੇ ਪਾਣੀ ਨਾ ਪੈਣ ਦਿੰਦੀ, ਕਦੀ ਕਦੀ ਜਦੋਂ ਉਸ ਦਾ ਦਾਅ ਲੱਗਦਾ, ਤਾਂ ਉਸਦੇ ਅਜਿਹੇ ਕੰਨ ਭਰਦੀ ਕਿ ਪੁੱਤਰ ਵੀ ਆਪਣੇ ਮਾਂ ਦੇ ਬੁੱਢੇਪੇ, ਡੋਰੇਪਨ ਤੇ ਘੱਟ ਨਜ਼ਰ ਨੂੰ ਨਫ਼ਰਤ ਕਰਨ ਲੱਗ ਜਾਂਦਾ ।

[ਮਿਲ ਵੱਟੇ

**ਕੰਨ ਮਰੋੜਨਾ**—ਐਸਾ ਕਾਬੂ ਕਰਨਾ ਕਿ ਆਪਣਾ ਕੰਮ ਕਰਵਾ ਲੈਣਾ ; ਕਿਸੇ ਨੂੰ ਹੁਸ਼ਿਆਰ ਤੇ ਚੁਕੰਨਾ ਕਰਨਾ ।

ਤੁਸਾਂ ਉਸ ਦਾ ਚੰਗਾ ਮੌਕੇ ਸਿਰ ਕੰਨ ਮਰੋੜਿਆ ਨਹੀਂ ਤਾਂ ਇਹ ਕੰਮ ਮੁਸ਼ਕਲ ਨਾਲ ਹੀ ਸਿਰੇ ਚੜ੍ਹਨਾ ਸੀ । [ਸੰ.

**ਕੰਨ ਲਾ ਕੇ ਖਲੌਣਾ**—ਧਿਆਨ ਨਾਲ ਸੁਣਨ ਦਾ ਯਤਨ ਕਰਨਾ ।

ਰੇਸ਼ਮਾਂ ਰਾਸ ਵੇਖਣ ਜਾਣ ਲਈ ਆਪਣਾ ਭੇਸ ਬਦਲ ਕੇ ਟਹਿਲ ਰਹੀ ਸੀ । ਉਸ ਨੇ ਆਪਣੀ ਨੌਕਰਾਣੀ ਦੇ ਕਪੜੇ ਪਾਏ ਹੋਏ ਸਨ । "ਪੁੱਤਰਾ" ਟਹਿਲਦੇ ਟਹਿਲਦੇ ਰੇਸ਼ਮਾਂ ਨੂੰ ਇੰਜ ਲੱਗਾ ਜਿਸ ਤਰ੍ਹਾਂ ਜ਼ਿਮੀਂਦਾਰ, (ਉਸ ਦਾ ਪਿਤਾ) ਕਦੀ ਸੌਣ ਤੋਂ ਪਹਿਲੇ ਉਸ ਨਾਲ ਇਕ ਦੋ ਗੱਲਾਂ ਕਰ ਲਿਆ ਕਰਦਾ ਸੀ । ਤੇ ਓਹ ਪਸੀਨੋ ਪਸੀਨਾ ਹੋ ਗਈ । ਤੇ ਠੰਢੀ ਠਾਰ ਹੋਈ ਇਕ ਸੁਰਤ-ਸੁਣਦੀ ਰਹੀ, ਸੁਣਦੀ ਰਹੀ, ਕਿਤੇ ਉਹ ਇਧਰ ਤੇ ਨਹੀਂ ਆ ਰਿਹਾ ।

ਫੇਰ ਲੋਕਾਂ ਅੰਦਰੋਂ ਨਿਕਲੀ ਤੇ ਉਸ ਨੂੰ ਇੰਜ ਕੰਨ ਲਾਈ ਖਲੋਤੀ ਨੂੰ ਵੇਖਕੇ ਹੱਸ ਪਈ ।

[ਅੰਦਰਾਂ

**ਕੰਨ ਵੱਜਣੇ**—ਇਸ ਤਰ੍ਹਾਂ ਪ੍ਰਤੀਤ ਹੋਣਾ ਜਿਵੇਂ ਕੰਨੀ ਕੋਈ ਵਾਜ ਪੈ ਰਹੀ ਹੈ ਪਰ ਅਸਲੀਅਤ ਨਾ ਹੋਣੀ ।

ਉਡੀਕ ਵਿਚ ਮੇਰੇ ਕੰਨ ਵੱਜ ਰਹੇ ਸਨ । ਮੈਨੂੰ ਮੁੜ ਮੁੜ ਇਹੋ ਜਾਪਦਾ ਕਿ ਕਿਸੇ ਨੇ ਸਾਡਾ ਕੁੰਡਾ ਖੜਕਾਇਆ ਹੈ ਪਰ ਫਿਰ ਕੋਈ ਆਵਾਜ਼ ਨਾ ਆਂਦੀ । [ਸੰ.

**ਕੰਨ ਵਲ੍ਹੇਟ ਕੇ ਸਉਣਾ**—ਨਿਸਚਿੰਤ ਤੇ ਬੇਖ਼ਬਰ ਹੋ ਕੇ ਸਉਣਾ ; ਆਲੇ ਦੁਆਲੇ ਤੋਂ ਬੇਖ਼ਬਰ ਹੋਣਾ ।

ਸ਼ਾਮੂ ਸ਼ਾਹ—ਹੈਂ ਹੈਂ, ਸੁਖ ਤੇ ਹੈ ? ਕੀ ਅਨਰਥ ਹੋ ਗਿਆ ?

ਭਗਤੂ (ਸ਼ਾਹ ਦਾ ਮਿੱਤਰ)—ਅਜੇ ਹੋ ਕੁਝ ਨਹੀਂ ਗਿਆ, ਪਰ ਜੇ ਤੁਸੀਂ ਏਸੇ ਤਰ੍ਹਾਂ ਕੰਨ ਵਲ੍ਹੇਟ ਕੇ ਸੁੱਤੇ ਰਹੇ, ਤਦ ਹੋ ਜ਼ਰੂਰ ਜਾਏਗਾ, ਤੇ ਫੇਰ ਅਗਾ ਪਿਛਾ ਨਹੀਂ ਜੇ ਸੁਝਣਾ । [ਸ਼ਾ. ਸ਼ਾ.

**ਕੰਨ ਵਲ੍ਹੇਟ ਕੇ ਤੁਰਨਾ**—ਆਪਣੀ ਸਮਝ ਹੀ ਕਰਨੀ ; ਕਿਸੇ ਦੀ ਨਾ ਸੁਣਨਾ ।

ਮੇਰੇ ਖਮੀਰ ਨੂੰ ਇਸ਼ਕ ਦੀ,
ਹੁਸਨ ਦੇ ਨਾਲ ਪਿਆਰ ਕਿਉਂ ?
ਕੰਨ ਵਲ੍ਹੇਟ ਕੇ ਤੁਰਨ ਦੀ,
ਚਿੱਤੀਆਂ ਨਾਲ ਖਲ੍ਹਾਰ ਕਿਉਂ ?

[ਕੇਸਰ ਕਿਆਰੀ

**ਕੰਨ ਵਲ੍ਹੇਟਣੇ**—ਚੁਪ ਕੀਤੇ ਤੁਰ ਪੈਣਾ ।

ਗਾਹਕ ਭਾਵੇਂ ਕਾਫ਼ੀ ਤੋਂ ਜ਼ਿਆਦਾ ਆਉਂਦੇ ਸਨ ਤਸਵੀਰਾਂ ਨੂੰ ਵੇਖ ਕੇ ਖ਼ਰੀਦਣ ਦੀ ਰੀਝ ਵੀ ਕਈਆਂ ਅੰਦਰ ਜਾਗ ਉੱਠਦੀ ਸੀ, ਪਰ ਜਿਉਂ ਹੀ ਕੀਮਤ ਵਾਲੇ ਹਿੱਸੇ ਉੱਤੇ ਉਨ੍ਹਾਂ ਦੀ ਨਜ਼ਰ ਪੈਂਦੀ, ਕੰਨ ਵਲ੍ਹੇਟ ਕੇ ਖਿਸਕਣ ਦੀ ਕਰਦੇ । [ਚਿਤ੍ਰਕਾਰ

**ਕੰਨਾਂ ਉੱਤੇ ਹੱਥ ਧਰਨਾ**—ਤੌਬਾ ਕਰਨਾ ; ਨਾਹ ਕਰਨਾ।

ਨਵਾਬ ਨੇ ਸਾਰਿਆਂ ਜੱਟਾਂ ਨੂੰ ਕਿਹਾ, ਕਿ ਮੇਰੀ ਥੋੜੀ ਜਾਂ ਸਾਰੀ ਜ਼ਮੀਨ ਰਹਿਨ ਜੋ ਕੋਈ ਕਰ ਲਵੇ ਪਰ ਹਰ ਕਿਸੇ ਕੰਨਾਂ ਉੱਤੇ ਹੱਥ ਧਰੇ, ਓੜਕ ਥੜਿਆਂ ਭਾਰਾਂ ਤੋਲਾਂ ਨਾਲ ਬਹਾਵਲ ਜ਼ਮੀਨ ਲੈਣ ਨੂੰ ਤਿਆਰ ਹੋਇਆ। [ਨ. ਸ਼ਾ.

**ਕੰਨਾਂ ਉਤੇ ਮਾਰਨੀਆਂ**—ਸੁਣਾਉਤਾਂ ਸੁਣਾਈਆਂ ; ਮਿਹਣੇ ਤਾਹਨੇ ਮਾਰਨੇ।

ਲੋਕੀਂ ਕਹਿੰਦੇ ਨਵਾਬ ਖ਼ਾਨ ਦੀ ਆਕੜ ਭੱਜ ਗਈ ਏ ਤੇ ਹੁਣ ਸ਼ਾਹ ਦਾ ਕਾਮਾ ਰਹਿਣ ਨੂੰ ਫਿਰਦਾ ਹੈ, ਪਰ ਉਹ ਬੀ ਨਹੀਂ ਸੂ ਰੱਖਦੇ। ਸ਼ਰੀਕਣੀਆਂ ਸੁਣਾ ਸੁਣਾ ਕੇ ਕੰਨਾਂ ਉੱਤੇ ਮਾਰਦੀਆਂ ਸਨ। [ਨ. ਸ਼ਾ.

**ਕੰਨਾਂ ਘੁਰਕੀਆਂ ਸ਼ੁਰੂ ਹੋਣੀਆਂ**—ਦੰਦ-ਕਥਾ ਚੱਲ ਪੈਣੀ, ਲੋਕਾਂ ਦੀਆਂ ਆਪੋ ਵਿਚ ਗੱਲਾਂ ਚੱਲ ਪੈਣੀਆਂ, ਕਾਨਾ-ਫੂਸੀ ਚੱਲ ਪੈਣੀ।

ਪੁਲਸ ਭਾਵੇਂ ਦਿਨ ਚੜ੍ਹਦੇ ਤੋਂ ਪਹਿਲਾਂ ਪਹਿਲਾ ਹੀ ਸ਼ਿਆਮਾਂ ਦੇ ਘਰ ਚੋਂ ਸਾਰੀਆਂ ਚੀਜ਼ਾਂ ਟਾਂਗੇ ਵਿਚ ਭਰ ਕੇ ਲੈ ਗਈ ਸੀ, ਫਿਰ ਵੀ ਗਲੀ ਮਹੱਲੇ ਵਿੱਚ ਖ਼ਬਰ ਹੋਣੋਂ ਨ ਰਹਿ ਸਕੀ ਤੇ ਦੂਜੇ ਦਿਨ ਸਾਰੇ ਮਹੱਲੇ ਵਿੱਚ ਕੰਨਾਂ ਘੁਰਕੀਆਂ ਸ਼ੁਰੂ ਹੋ ਗਈਆਂ। ਕਿਸੇ ਨੇ ਕਿਹਾ, "ਉਸ ਦੇ ਘਰੋਂ ਟਾਂਗਿਆਂ ਦੇ ਟਾਂਗੇ ਚੋਰੀ ਦਾ ਮਾਲ ਪੁਲਸ ਲੈ ਗਈ" "ਕਿਸੇ ਨੇ ਗੱਡਿਆਂ ਦੇ ਗੱਡੇ" "ਤੇ ਕਿਸੇ ਨੇ ਟਰੱਕਾਂ ਦੇ ਟਰੱਕ" ਬਣਾ ਧਰੇ। [ਚਿੱਤ੍ਰਕਾਰ

**ਕੰਨ ਤੀਕ ਮੂੰਹ ਪਾਟਣਾ**—ਮੂੰਹ-ਫਟ ਹੋਣਾ ; ਵੱਧ ਵੱਧ ਕੇ ਗਲਾਂ ਕਰਨਾ।

ਦੀਪ ਨੇ ਆਪਣੀ ਸਹੇਲੀ ਨੂੰ ਕਿਹਾ—ਤੂਫ਼ਾਨ ਥੋੜ੍ਹਾ ਤੋਲ ਨੀ ! ਲੋਕਾਂ ਦੇ ਤਾਂ ਕੰਨਾਂ ਤੀਕ ਮੂੰਹ ਪਾਟੇ ਹੋਏ ਨੇ। ਐਵੇਂ ਮੇਰੇ ਪਿਤਾ ਜੀ ਤੇ ਦੂਜਾਂ ਲਾਈ ਜਾਂਦੇ ਨੇ। [ਹਉਕੇ

**ਕੰਨਾਂ ਦੇ ਕੱਚੇ ਹੋਣਾ**—ਲਾਈ-ਲੱਗ ਹੋਣਾ, ਸੁਣੀ ਚੁਗਲੀ ਉੱਤੇ ਇਤਬਾਰ ਕਰ ਲੈਣਾ।

ਰਾਇ ਸਾਹਿਬ ਬੜੇ ਨੇਕ ਤੇ ਪਾਕ-ਬਾਜ਼ ਇਨਸਾਨ ਨੇ, ਪਰ ਮੁਆਫ਼ ਕਰਨਾ, ਉਹ ਕੰਨਾਂ ਦੇ ਬੜੇ ਕੱਚੇ ਨੇ। [ਜੀਵਨ ਸੰਗਰਾਮ

**ਕੰਨਾਂ ਨੂੰ ਹੱਥ ਲਵਾਉਣਾ**—ਨੱਕ ਨਾਲ ਲੀਕਾਂ ਕਢਾਉਣੀਆਂ, ਨਾਨੀ ਚੇਤੇ ਕਰਾ ਦੇਣੀ, ਨਿਰੁੱਤਰ ਕਰ ਦੇਣਾ, ਬੋਲਣ ਜੋਗਾ ਨਾ ਛੱਡਣਾ।

ਕਹਿੰਦੇ ਨੇ ਉਸ ਨੇ ਸਾਮਰਾਜ ਤੇ ਸਾਮਰਾਜ ਸ਼ਾਹੀ ਵਿਰੁਧ ਬੜੀ ਸਖ਼ਤ ਤਕਰੀਰ ਕੀਤੀ ਸੀ। ਪਰ ਮੇਰੇ ਆਦਮੀਆਂ ਨੇ ਵੀ ਉਸ ਦੀ ਤਕਰੀਰ ਦੇ ਉਹ ਮੂੰਹ ਤੋੜ ਜਵਾਬ ਦਿੱਤੇ ਕਿ ਕੰਨਾਂ ਨੂੰ ਹੱਥ ਲਵਾ ਕੇ ਛੱਡਿਆ। [ਗ਼ਰੀਬ ਦੀ ਦੁਨੀਆਂ

**ਕੰਨਾਂ ਮੁੱਢ ਮਾਰ ਛੱਡਣਾ**—ਸੁਣੀ ਗੱਲ ਅਣ-ਸੁਣੀ ਕਰ ਦੇਣੀ।

"..............., ਕੁੜੀਆਂ ਨੂੰ ਵੀ ਖ਼ਿਆਲ ਛੱਡਿਆ ਈ ਪਈ ਪਿਉ ਦੀ ਗੱਲ ਨ ਮੰਨਿਆਂ ਕਰੋ ? ਖੋਰੇ ਪੰਜਾਹ ਵਾਰੀ ਤਵਾ ਧਰਨ ਨੂੰ ਆਖ ਚੁੱਕਾ ਵਾਂ, ਕੰਨਾਂ ਮੁੱਢ ਮਾਰ ਛੱਡਦੀਆਂ ਨੇ।" [ਮ. ਧ.

**ਕੰਨਾਂ ਵਿਚ ਉਂਗਲਾਂ ਦੇਣੀਆਂ**—ਬੁਰੀਆਂ ਗੱਲਾਂ ਨਾ ਸੁਣਨਾ।

ਉਸ ਨੇ ਸਾਡੇ ਪਿਆਰੇ ਨੇਤਾ ਬਾਰੇ ਕਈ ਨਿਰਾਦਰੀ ਦੇ ਸ਼ਬਦ ਬੋਲੇ। ਮੈਂ ਤੇ ਕੰਨਾਂ ਵਿਚ ਉਂਗਲਾਂ ਦੇ ਲਈਆਂ ਤੇ ਚੁਪ-ਚੁਪੀਤੇ ਚਲਾ ਗਿਆ। [ਸੰ.

**ਕੰਨਾਂ ਵਿਚ ਗੂੰਜਣਾ**—ਮੁੜ ਮੁੜ ਧਿਆਨ ਓਧਰੇ ਜਾਣਾਂ, ਮੁੜ ਮੁੜ ਯਾਦ ਆਉਣਾ।

ਗਾਣੇ ਦੇ ਥਾਂ ਹੁਣ ਮਦਨ ਦੇ ਕੰਨਾਂ ਵਿੱਚ ਇਹੋ ਉਰਵਸ਼ੀ ਨਾਮ ਗੂੰਜ ਰਿਹਾ ਸੀ, ਜਿਸ ਦੇ ਨਾਲ ਨਾਲ ਹੀ ਅੱਜ ਤੋਂ ਕਈ ਸਾਲ ਪਹਿਲਾਂ ਪੜ੍ਹੀ ਹੋਈ ਕਾਲੀ-ਦਾਸ ਦੀ ਰਚਿਤ 'ਉਰਵਸ਼ੀ' ਆਪਣੀਆਂ ਦੋਹ ਸਖੀਆਂ 'ਸਹਿਜਨਿਆਂ' ਅਤੇ 'ਚਿਤ੍ਰਲੇਖਾ' ਸਮੇਤ ਆਕਾਸ਼ ਵਿਚ ਉੱਡਦੀ ਉਸ ਨੂੰ ਦਿਖਾਈ ਦੇਣ ਲੱਗੀ। [ਗੰ. ਸ਼.

**ਕੰਨਾਂ ਵਿਚ ਤੇਲ ਪਾਈ ਰੱਖਣਾ**—ਬੇ-ਪਰਵਾਹ ਹੋਏ ਰਹਿਣਾ।

ਕਤਲ ਦੀ ਹਨੇਰੀ ਝੁਲਦੀ ਰਹੀ, ਫ਼ਿਰਕੂ ਫ਼ਸਾਦਾਂ ਦਾ ਦੈਂਤ ਮਨੁੱਖੀ ਹੋਲੀ ਭੁੰਨਦਾ ਰਿਹਾ, ਪਰ ਸਾਡੇ ਪੰਜਾਬ ਦੀ ਕਿਸ਼ਤੀ ਦਾ ਆਪੇ ਬਣਿਆ ਮੁਹਾਣਾ ਮਿਸਟਰ 'ਜੈਨਕਿਨ' ਇਸ ਤਰ੍ਹਾਂ ਕੰਨਾਂ ਵਿਚ ਤੇਲ ਪਾਈ ਬੈਠਾ ਰਿਹਾ, ਮਾਨੋਂ ਪੰਜਾਬ ਵਿਚ ਕੁਝ ਹੋ ਹੀ ਨਹੀਂ ਸੀ ਰਿਹਾ। [ਖ਼ੂ. ਸੋ.

**ਕੰਨਾਂ ਵਿਚ ਫੂਕ ਮਾਰਨਾ ਜਾਂ ਫੂਕਣਾ**—ਕੰਨ ਵਿਚ ਸਮਝਾਉਣਾ, ਪੱਟੀ ਪੜ੍ਹਾਉਣੀ।

ਉਹ ਪਹਿਲਾਂ ਤਾ ਰਜ਼ਾਮੰਦ ਸੀ ਇਸ ਗਲ ਤੇ, ਪਰ ਪਤਾ ਨਹੀਂ ਉਸ ਦਿਨ ਉਸ ਦੇ ਦੋਸਤ ਨੇ ਉਸ ਦੇ ਕੰਨ ਵਿਚ ਕੀ ਫੂਕ ਮਾਰੀ ਕਿ ਹੁਣ ਤਾ ਇਕੋ 'ਨਾਂ' ਫੜੀ ਹੋਈ ਹੈ। [ਸ੍ਰੀ.

**ਕੰਨਾਂ ਵਿਚ ਮਾਰ ਛੱਡਣਾ**—ਸੁਣੀ ਅਣਸੁਣੀ ਕਰ ਛੱਡਣਾ।

ਮੈਂ ਅੱਗੇ ਤੈਥੋਂ ਪੁੱਛਿਆ ਸੀ, ਤੂੰ ਕਿੱਥੋਂ ਜ਼ਮੀਨ ਲੈਣੀ ਏ ਤੇ ਕਿਧੇ ਕੋਲੋਂ ਲੈਣੀ ਏ? ਪਰ ਤੂੰ ਕੰਨਾਂ ਵਿਚ ਮਾਰ ਛੱਡੀ ਸੀ। ਦੱਸਿਆ ਨਹੀ। [ਨ. ਖ.

**ਕੰਨਾਂ ਵਿਚ ਰੂੰ ਦੇਣਾ**—ਗੱਲ ਨਾ ਸੁਣਨਾ।

ਜਦੋਂ ਇਹ ਗੱਲਾਂ ਹੋ ਰਹੀਆਂ ਸਨ, ਤੁਸੀਂ ਵੀ ਉੱਥੇ ਹੀ ਬੈਠੇ ਸੀ। ਕੰਨਾਂ ਵਿਚ ਰੂੰ ਦਿੱਤਾ ਹੋਇਆ ਸੀ ਜੋ ਕਹਿੰਦੇ ਹੋ, ਤੁਹਾਨੂੰ ਖ਼ਬਰ ਹੀ ਨਹੀਂ! [ਸ੍ਰੀ.

**(ਆਸ ਦੀ) ਕੰਨੀਂ ਹੱਥ ਨ ਲੱਗਣਾ**—ਜ਼ਰਾ ਵੀ ਆਸ ਨ ਬੱਝਣੀ।

ਸੁਰੇਸ਼ ਜਿਸ ਦਿਨ ਦਾ ਕੇਦਾਰ ਬਾਬੂ ਨਾਲ ਲੜ ਕੇ ਗਿਆ ਸੀ ਉਨ੍ਹਾਂ ਨੂੰ ਹਰ ਵਕਤ ਚਿੰਤਾ ਰਹਿੰਦੀ ਸੀ ਕਿ ਉਹ ਵਾਪਸ ਆ ਕੇ ਕੀ ਕਰੇਗਾ ਕੀ ਨ ਕਰੇਗਾ ਤੇ ਇਸ ਤੋਂ ਬਿਨਾਂ ਉਹਨਾਂ ਨੂੰ ਆਪ ਕੀ ਕਰਨਾ ਚਾਹੀਦਾ ਏ। ਬਥੇਰਾ ਸੋਚਣ ਤੇ ਵੀ ਉਹਨਾਂ ਨੂੰ ਆਸ ਦੀ ਕੰਨੀ ਹੱਥ ਨਹੀਂ ਸੀ ਲੱਗਦੀ ਪਰ ਉਹ ਸਮਝਦੇ ਸਨ ਕਿ ਚਾਹੇ ਕੁਝ ਵੀ ਕਿਉਂ ਨ ਹੋਵੇ ਰੁਪਇਆ ਸੁਰੇਸ਼ ਦਾ ਜ਼ਰੂਰ ਵਾਪਸ ਕਰ ਦੇਣਾ ਹੈ। [ਸਿਖਾ

**ਕੰਨੀ ਕਤਰਾਣਾ**—ਪਰੇ ਪਰੇ ਰਹਿਣਾ; ਸਾਹਮਣੇ ਨਾ ਹੋਣਾ; ਖਿਸਕਣਾ, ਜਵਾਬ ਦੇ ਜਾਣਾ।

(ਰੱਬਾ ਵੇ ਰੱਬਾ) ਘੁੱਟੇ ਹੋਏ ਦਿਲ ਦੇ ਅਰਮਾਨਾਂ ਵੱਲ
ਤੱਕਦਾ ਨਹੀਂ,
ਟੁੱਟੇ ਹੋਏ ਫੁੱਲਾਂ ਨੂੰ ਪਾਣੀ ਨ ਪਾਨਾ ਏਂ।
ਭਰੀਆਂ ਹੀ ਥਾਵਾਂ ਨੂੰ ਭਰਨਾ ਤੂੰ ਪੜ੍ਹਿਆ ਏਂ?
ਸਖਣਿਆਂ ਕੋਲੋਂ ਕਿਉਂ ਕੰਨੀ ਕਤਰਾਨਾ ਏਂ?
[ਕੇਸਰ-ਕਿਆਰੀ

**ਕੰਨੀ ਖਿਸਕਾਣਾ**—ਖਹਿੜਾ ਛੁੜਾਉਣਾ; ਵੱਖਰੇ ਰਹਿਣ ਦਾ ਯਤਨ ਕਰਨਾ।

ਤੇਰੇ ਬਾਝ ਹੁਣ ਖਾਣ ਨੂੰ ਪਏ ਸਭ ਕੁਝ,
ਧਾ ਧਾ ਵਾਸਤੇ ਕੰਨੀ ਖਿਸਕਾਈ ਕੀ ਏ,
ਝਖੜੇ ਬੋਲਿਆਂ ਵਾਂਗ ਗੁਲਜ਼ਾਰ ਲੁਹੇ,
ਐਸੀ ਪੁੱਠੀ ਤਾਸੀਰ ਜੁਦਾਈ ਦੀ ਏ।
[ਰੰ. ਵਾ.

**ਕੰਨੀਂ ਪਾਇਆਂ ਨਾ ਦੁਖਣਾ**—ਦੁੱਖ ਨ ਦੇਣ ਵਾਲੀ ਚੀਜ਼; ਐਸਾ ਪੁਰਸ਼ ਜਿਸ ਤੋਂ ਨੁਕਸਾਨ ਦਾ ਕੋਈ ਡਰ ਨ ਹੋਵੇ; ਸੁਲ੍ਹਾਕੁਲ।

ਇਹ ਮੁੰਡਾ ਨਿਰਾ ਗਊ ਸੀ, ਕਹੀਏ ਪਈ ਮੂੰਹ ਵਿਚ ਦੰਦ ਨਹੀਂ, ਕੰਨੀ ਪਾਇਆਂ ਨਹੀਂ ਸੀ ਦੁਖਦਾ। ਜਦੋਂ ਦਾ ਬਸ ਹਲੌਰ (ਲਾਹੌਰ) ਗਿਆ ਏ; ਸਾਂਈਂ ਜਾਣੇ ਕੀ ਰੰਗ ਗਈ ਏ ਮਤ ਨੂੰ। ਦਿਨੋਂ ਦਿਨ ਹੱਥਾਂ 'ਚੋਂ ਨਿਕਲਦਾ ਜਾਂਦਾ ਏ। [ਸੁ.

**ਕੰਨੀ ਖੁੱਜੇ ਦੇ ਛੱਡਣੇ**—ਕੰਨ ਬੰਦ ਰੱਖਣੇ, ਜਾਣ ਬੁੱਝ ਕੇ ਨਾ ਸੁਣਨੀ।

ਤਾਹੀਏਂ ਤੇ ਸੈਂਕਰਾ ਤੈਨੂੰ ਦਸ ਦਸ ਕੂਕਦਾ ਸਾਂ ਪਈ ਇਨ੍ਹਾਂ ਤਿਲਾਂ ਵਿਚ ਤੇਲ ਹੈ ਨਹੀਓਂ, ਨਾ ਆਪਣੀ ਜਾਨ ਜੋਖੋਂ ਵਿਚ ਪਾ, ਪਰ ਤੂੰ ਤੇ ਕੰਨੀ ਖੁੱਜੇ ਦੇ ਛੱਡੇ। [ਗ. ਵ.

**ਕੰਨੀ ਬੇਦਾਗ ਹੋਣੀ**—ਆਚਰਨ ਸ਼ੁੱਧ ਹੋਣਾ, ਬੇ-ਦੋਸ਼ ਹੋਣਾ।

ਸਾਨੂੰ ਹਰ ਵੱਡੇ ਵਡੇਰੇ ਦਾ ਦਾਮਨ ਮਾਇਆ ਧਾਰੀ ਪੁਣੇ ਦੇ ਚਿੱਕੜ ਵਿਚ ਲਿਬੜਿਆ ਦਿਖਾਈ ਦੇਂਦਾ ਹੈ। ਪਰ ਏਸ ਮਾਦੀ ਦੁਨੀਆਂ ਵਿਚ ਅੱਜ ਵੀ ਇਕ ਸ਼ਖਸੀਅਤ ਕਿਤੇ ਕਿਤੇ ਦਿਖਾਈ ਦੇ ਜਾਂਦੀ ਹੈ, ਜਿਸ ਦੀ ਕੰਨੀ ਜੇ ਪੂਰੀ ਤਰ੍ਹਾਂ ਨਹੀਂ ਤਾਂ ਕਿਸੇ ਹੱਦ ਤੀਕ ਜ਼ਰੂਰ ਅਜੇ ਤਕ ਬੇਦਾਗ ਹੈ। [ਚਿਤ੍ਰਕਾਰ

**ਕੰਨੀ ਭਿਣਕ ਪੈਣੀ**—ਕਿਸੇ ਗੁਪਤ ਖ਼ਬਰ ਦਾ ਥੋੜ੍ਹਾ ਬਹੁਤ ਪਤਾ ਲੱਗ ਜਾਣਾ।

ਜਿਹੜੀ ਗੱਲ ਤੂੰ ਪਿਆ ਦੱਸਨਾ ਏਂ, ਮੈਂ ਏਸ ਗੱਲੋਂ ਬੇਖ਼ਬਰ ਨਹੀਂ, ਮੇਰੀ ਕੰਨੀਂ ਵੀ ਭਿਣਕ ਪੈਂਦੀ ਰਹਿੰਦੀ ਏ, ਮੈਨੂੰ ਉਨ੍ਹਾਂ ਦੀਆਂ ਘੁਸ ਮੁਸੀਆਂ ਦਾ ਪਤਾ ਏ। [ਸ਼ਾ. ਸ਼.

**ਕੰਨੀ ਰੋੜ੍ਹੇ ਮਾਰਨਾ**—ਸੁਣੀ ਅਣਸੁਣੀ ਕਰ ਛੱਡਣੀ ।

ਮੈਂ ਤੇ ਉਸ ਨੂੰ ਵੀਹ ਵਾਰੀ ਕਿਹਾ ਕਿ ਤੂੰ ਦੁਕਾਨ ਤੇ ਜਾ ਕੇ ਪਿਤਾ ਜੀ ਦੀ ਗੱਲ ਸੁਣ ਆ । ਪਰ ਉਸ ਨੂੰ ਕੰਨੀ ਰੋੜ੍ਹੇ ਮਾਰਨ ਦੀ ਆਦਤ ਹੈ । [ਸਿੰ.

**(ਕਿਸੇ ਨੂੰ) ਕੰਨੋਂ ਫੜ ਕੇ ਲਿਆਉਣਾ**—ਜ਼ੋਰੀ ਜ਼ਬਰਦਸਤੀ ਫੜ ਲਿਆਉਣਾ ; ਹਾਜ਼ਰ ਕਰਨਾ ।

ਸ਼ਾਹ ਜੀ, ਮੇਰਾ ਪੁੱਤਰ ਤੁਹਾਡੀ ਨੌਕਰੀ ਛੱਡ ਕੇ ਤੁਰ ਗਿਆ ਏ ! ਮੈਨੂੰ ਪਤਾ ਦਿਓ, ਉਹ ਹੈ ਕਿੱਥੇ, ਮੈਂ ਜਾ ਕੇ ਉਹਦੀ ਚਮੜੀ ਉਧੇੜਾਂ ਤੇ ਕੰਨੋਂ ਫੜ ਕੇ ਤੁਹਾਡੇ ਕੋਲ ਲਿਆਵਾਂ । [ਸ਼. ਸ਼

**ਕੰਮ ਆਉਣਾ**—ਲਾਭਦਾਇਕ ਹੋਣਾ ।

ਇਹ ਚੀਜ਼ ਸਾਂਭ ਕੇ ਰੱਖ ਛੱਡ, ਕਦੇ ਕੰਮ ਆਏਗੀ । [ਸਿੰ.

**ਕੰਮ ਸਾਰਨਾ**—ਕੰਮ ਕੱਢਣਾ, ਗੌਂ ਪੂਰੀ ਕਰਨੀ ।

ਸੌ ਖ਼ੁਸ਼ ਕਿਸਮਤੀ ਨਾਲ ਉਸ ਲਈ ਏਹਾ ਮੌਕਾ ਪੈਦਾ ਹੋ ਗਿਆ, ਜਦ ਨ ਕੇਵਲ ਉਹ ਚੰਪਾ ਨੂੰ ਰਾਇ ਸਾਹਿਬ ਦੀਆਂ ਨਜ਼ਰਾਂ ਵਿਚ ਘ੍ਰਿਣਤ ਕਰ ਸਕਦਾ ਸੀ, ਸਗੋਂ ਏਸੇ ਚੰਪਾ ਨੂੰ ਹਥਿਆਰ ਦੇ ਤੌਰ ਤੇ ਵਰਤ ਕੇ ਹੋਰ ਵੀ ਕਈ ਕੰਮ ਸਾਰ ਸਕਦਾ ਸੀ । [ਜੀ. ਸਿੰ.

**ਕੰਮ ਕੱਢਣਾ**—ਚਾਲਾਕੀ ਨਾਲ ਆਪਣਾ ਕੰਮ ਕਰ ਲੈਣਾ ।

ਤੂੰ ਬੜਾ ਚਾਬੋ ਏਂ, ਤੂੰ ਪਿਛਾਂਹ ਨਵਾਬ ਖ਼ਾਨ ਵਾਲੀ ਜ਼ਮੀਨ ਮੇਰੇ ਗਲ ਮੜ੍ਹਦਾ ਏਂ । ਇੱਕ ਤਾਂ ਉਹ ਭੋਂ ਮਾੜੀ ਏ, ਦੂਜਾ ਤੂੰ ਆਪਣਾ ਕੰਮ ਕੱਢ ਲੈਣਾ ਏ ਕਿ ਤੇਰਾ ਕਰਜ਼ਾ ਵਸੂਲ ਹੋ ਜਾਵੇ । [ਨ. ਖਾ

**ਕੰਮ ਕਰ ਕਰ ਮਰਨਾ**—ਜਾਨ ਮਾਰ ਕੇ ਮਿਹਨਤ ਨਾਲ ਕੰਮ ਕਰਨਾ ।

ਮੈਂ ਸਾਰਾ ਦਿਨ ਕੰਮ ਕਰ ਕਰ ਮੋਇਆ ਹਾਂ ਤੇ ਤੁਹਾਡੇ ਕੁਝ ਨੱਕੋਂ ਹੀ ਨਹੀਂ ਲਥਦਾ । [ਸਿੰ.

**ਕੰਮ ਖਚਕਾ ਦੇਣਾ**—ਕੰਮ ਵਿਗਾੜ ਦੇਣਾ ।

ਬੇੜਾ ਗ਼ਰਕ ਹੋਵੇ ਇਸ ਮੋਹਨ ਦਾ, ਜਿਸ ਨੇ ਆਉਂਦਿਆਂ ਹੀ ਕੰਮ ਖਚਕਾ ਦਿੱਤਾ ਏ, ਨਹੀ ਤੇ ਮੈਂ ਅੱਜ ਦੇ ਜਲਸੇ ਵਿਚੋਂ ਚੰਗੇ ਖੀਸੇ ਭਰਨੇ ਸਨ । [ਸਿੰ.

**ਕੰਮ ਖੁਲ੍ਹਣਾ**—ਨਵਾਂ ਕੰਮ ਨਿਕਲਣਾ ; ਨਵਾਂ ਕੰਮ ਸ਼ੁਰੂ ਹੋਣਾ ।

ਨਵੀਆਂ ਨਹਿਰਾਂ ਕੱਢਣ ਦੀ ਸਕੀਮ ਨਾਲ ਬੜਾ ਕੰਮ ਖੁਲ੍ਹ ਗਿਆ ਹੈ । ਮਜ਼ਦੂਰੀ ਕਰਨ ਵਾਲੇ ਨੂੰ ਕੰਮ ਦੀ ਘਾਟ ਨਹੀਂ ਰਹੀ । [ਸਿੰ.

**ਕੰਮ ਤੇ ਡਾਹੁਣਾ**—ਸਖ਼ਤ ਮਿਹਨਤ ਕਰਾਉਣਾ ।

ਤੁਸੀਂ ਜੋ ਮੌਜਾਂ ਕਰਕੇ ਟੁਰਦੇ ਬਣੇ ; ਪਿਛੋਂ ਮੇਰੀ ਜਿੰਦ ਸਖ਼ਤੀ ਨੂੰ ਫੜੀ ਗਈ । ਉਸੇ ਰਾਤ ਮੈਨੂੰ ਕੰਮ ਤੇ ਡਾਹ ਦਿੱਤਾ ਗਿਆ । [ਸਿੰ.

**ਕੰਮ ਤੋਂ ਕਤਰਾਉਣਾ**—ਕੰਮ ਤੋਂ ਬਚਣ ਦਾ ਯਤਨ ਕਰਨਾ ।

ਕੀ ਲਿਖ ਰਿਹਾ ਏਂ ? ਕਿਤੇ ਰੇਡੀਓ ਲਈ ਕੋਈ ਨਾਟਕ ਲਿਖਦਾ ਹੋਵੇਂਗਾ ਬੱਚੂ, ਤੂੰ ਵੀ ਪੈਸੇ ਵਾਲਾ ਕੰਮ ਕਰਦਾ ਏਂ, ਜਨਤਾ ਦਾ ਕੰਮ ਕਰਨ ਤੋਂ ਤੂੰ ਵੀ ਕਤਰਾਉਂਦਾ ਏਂ । ਅੱਛਾ ਲਿਖ, ਬੈਠਾ ਪੈਸੇ ਘੜ ! [ਦੋ ਪਾਸੇ

**ਕੰਮ ਦੀ**—ਬੜੀ ਲਾਭਦਾਇਕ ।

ਮਾਸਟਰ—ਬੱਚਿਓ ! ਯਾਦ ਰੱਖੋ, ਸੜਕ ਉੱਤੇ ਸਦਾ ਆਪਣੇ ਖੱਬੇ ਹੱਥ ਵਾਲੇ ਪਾਸੇ ਹੋ ਕੇ ਤੁਰਿਆ ਕਰੋ, ਜਿਸ ਦੇ ਭੀ ਅੱਗੇ ਲੰਘਣਾ ਹੋਵੇ ਉਸ ਦੇ ਸੱਜੇ ਹੱਥ ਵੱਲੋਂ ਦੀ ਲੰਘਣਾ ਚਾਹੀਦਾ ਹੈ ।

ਮੋਹਨ—ਮਾਸਟਰ ਜੀ ! ਅੱਜ ਤੁਸਾਂ ਸਾਨੂੰ ਬੜੇ ਕੰਮ ਦੀਆਂ ਗੱਲਾਂ ਸੁਣਾਈਆਂ ਹਨ । ਜੇ ਉਸ ਬੁਢੜੇ ਨੂੰ ਭੀ ਰਾਹੇ ਤੁਰਨਾ ਆਉਂਦਾ ਹੁੰਦਾ, ਤਾਂ ਉਹ ਆਪਣਾ ਤਮਾਸ਼ਾ ਲੋਕਾਂ ਨੂੰ ਨਾਹ ਵਿਖਾਂਦਾ । ਇਸ ਹਿਸਾਬ ਤੋਂ ਠੀਕ ਹੀ ਬਹੁਤ ਘੱਟ ਬੰਦਿਆਂ ਨੂੰ ਤੁਰਨਾ ਆਉਂਦਾ ਹੈ । [ਕੰਵਲ

**ਕੰਮ ਦੇ ਸਿਰ ਹੋਣਾ**—ਕੰਮ ਕਰਨ ਵਾਸਤੇ ਤਿਆਰ ਹੋਣਾ ।

ਜਦੋਂ ਹੁਣ ਤੁਸੀਂ ਕੰਮ ਦੇ ਸਿਰ ਹੋ ਗਏ ਹੋ, ਆਪੇ ਸਿਰੇ ਚੜ੍ਹ ਜਾਏਗਾ । ਹਿੰਮਤੀ ਦੀ ਪਰਮਾਤਮਾ ਵੀ ਸਹਾਇਤਾ ਕਰਦਾ ਹੈ । [ਸਿੰ.

**ਕੰਮ ਨਿਕਲਣਾ**—ਕੰਮ ਪੂਰਾ ਹੋ ਜਾਣਾ ।

ਸ਼ਾਹ ਜ਼ਰਾ ਕਰੜਾ ਹੋ ਕੇ ਬੋਲਿਆ । ਬੀਬੀ ! ਹੁਣ ਤੁਹਾਡਾ ਕੰਮ ਜੁ ਨਿਕਲ ਗਿਆ । ਹੁਣ ਤੁਸਾਂ ਇਵੇਂ ਆਖਣਾ ਏਂ ਨਾ । [ਨ. ਖਾਂ

**ਕੰਮ ਪਾਰ ਹੋਣਾ**—ਸਫ਼ਲਤਾ ਹੋ ਜਾਣੀ।

ਓ ਬਹਾਦਰੋ, ਸੂਰਬੀਰੋ, ਹੁਣ ਤੇ ਮੈਦਾਨ ਮਾਰਿਆ ਪਿਆ ਹੈ, ਦੁਸ਼ਮਨ ਦੇ ਪੈਰ ਉਖੜ ਰਹੇ ਹਨ ਤੇ ਤੁਸੀਂ ਹੌਸਲਾ ਛੱਡ ਰਹੇ ਹੋ। ਜ਼ੋਰ ਦਾ ਇਕੋ ਹੱਲਾ ਕਰੋ ਤੇ ਕੰਮ ਪਾਰ ਹੈ। [ਸੰ.

**ਕੰਮ ਰਾਸ ਹੋ ਜਾਣਾ**—ਕੰਮ ਸਿਰੇ ਚੜ੍ਹ ਜਾਣਾ, ਮਰਜ਼ੀ ਅਨੁਸਾਰ ਕੰਮ ਹੋ ਜਾਣਾ।

ਉਨ੍ਹਾਂ ਦਾ ਖਿਆਲ ਸੀ ਕਿ ਰੋਹਬ ਤੇ ਤੇਜ਼ੀ ਨਾਲ ਕੰਮ ਰਾਸ ਹੋ ਜਾਵੇਗਾ, ਪਰ ਨਤੀਜਾ ਹੋਇਆ ਇਸ ਦੇ ਉਲਟ। ਰਾਇ ਸਾਹਿਬ ਕਮਰ ਨੂੰ ਬੇ-ਤਹਾਸ਼ਾ ਕੁੱਟਣ ਦੀ ਗਲਤੀ ਕਰ ਬੈਠੇ ਸਨ, ਉਸ ਨੇ ਤਾਂ ਮਾਮਲੇ ਨੂੰ ਹੋਰ ਵੀ ਗੁੰਝਲਦਾਰ ਬਣਾ ਦਿੱਤਾ। [ਗ਼ਰੀਬ ਦੀ ਦੁਨੀਆਂ

**ਕੰਮ ਵਿਚ ਹੱਥ ਵਟਾਣਾ**—ਮਦਦ ਕਰਨਾ।

ਵੈਸੇ ਤਾਂ ਹਰ ਕੰਮ ਵਾਹਿਗੁਰੂ ਦੀ ਕ੍ਰਿਪਾ ਨਾਲ ਹੀ ਸਿਰੇ ਚੜ੍ਹਦਾ ਹੈ ਪਰ ਫੇਰ ਭੀ ਉਸ ਨੇ ਮੇਰਾ ਇਸ ਕੰਮ ਵਿਚ ਚੰਗਾ ਹੱਥ ਵਟਾਇਆ। [ਸੰ.

**ਕੰਮ ਵਿਚ ਲਿਆਉਣਾ**—ਵਰਤਣਾ।

ਜੇ ਇਹ ਚੀਜ਼ ਤੁਸੀਂ ਆਪਣੇ ਕੰਮ ਵਿਚ ਲਿਆ ਸਕੋ ਤਾਂ ਬੇਸ਼ਕ ਵਰਤ ਲਓ। [ਸੰ.

## ਖ

**ਖਸਮਾਂ ਦਾ ਸਿਰ ਖਾਏ**—ਤਾਂ ਕੀ ਹੋਇਆ, ਕੋਈ ਪਰਵਾਹ ਨਹੀਂ।

"ਚੰਗੇ ਬਚੇ—ਟੁੱਟੀ ਸਿਰਫ਼ ਲਾਰੀ, ਜੇਹੜੀ ਖਾਏ ਖ਼ਸਮਾਂ ਦਾ ਸਿਰ—ਪਰ ਇਕ ਘੜੀ ਲਈ ਮੈਂ ਸਮਝਿਆ ਸੀ ਕਿ ਜੇਹੀਂ ਰੱਬ ਦਾ ਗ਼ਜ਼ਬ ਪੁਲਸੀਆਂ ਦੇ ਸੰਘੇ ਘੁੱਟਣ ਆ ਗਿਆ ਸੀ," ਥਾਣੇਦਾਰ ਨੇ ਆਪਣੇ ਕੱਪੜੇ ਝਾੜ ਝੰਬ ਕੇ ਆਖਿਆ। [ਅ. ਮ.

**ਖਸਮਾਂ ਨੂੰ ਖਾਣੀ**—ਚੰਦਰੀ, ਕੁਲੱਛਣੀ, ਆਪਣੇ ਹੀ ਕੋੜਮੇ ਨੂੰ ਮੁਕਾ ਲੈਣ ਵਾਲੀ।

"ਕਾਹਨੂੰ ਖਾਧੀ ਏ ਤੂੰ (ਰੋਟੀ)। ਵੱਡੇ ਵੇਲੇ ਦੀ ਵਿਚਾਰੀ ਨਿਰਨੇ ਕਲੇਜੇ ਹੀ ਬੈਠੀ ਏ ਕਿ! ਪੰਜ ਪੰਜ ਵੇਲੇ ਖਸਮ ਨੂੰ ਖਾਣੀ ਤੇਮੇ ਚੀੜਦੀ ਏ, ਅਜੇ ਏਹਨੂੰ ਭੁਖੜਾ ਹੀ ਲੱਗਾ ਰਹਿੰਦਾ ਏ।" [ਫ਼. ਫ਼.

**ਖਹਿ ਖਹਿ ਕੇ ਮਰਨਾ**—ਆਪੋ ਵਿਚ ਲੜਨਾ ਝਗੜਨਾ, ਨਿੱਕੀਆਂ ਨਿੱਕੀਆਂ ਗੱਲਾਂ ਤੋਂ ਝਗੜਨਾ।

ਭਾਈ ਭਾਈ ਦੇ ਵਿਚ ਜੁਦਾਈ ਵੇਖੀ,
ਤੀਵੀਂ ਭਰਤੇ ਦੇ ਵਿਚ ਲੜਾਈ ਵੇਖੀ।
ਚਾਰ ਦਿਨ ਜ਼ਿੰਦਗੀ ਦੀ ਖਾਤਰ ਚਾਤ੍ਰਿਕ,
ਮਰਦੀ ਖਹਿ ਖਹਿ ਕੇ ਸਭ ਲੁਕਾਈ ਵੇਖੀ।

[ਚੰ. ਦਾ.

**ਖਹਿੜੇ ਪੈਣਾ**—ਮੁੜ ਮੁੜ ਕੇ ਪੁੱਛਣਾ, ਅਕਾ ਦੇਣਾ।

ਆਪਣੀ ਮਾਸੀ ਦੀ ਪ੍ਰੇਰਨਾ ਅਨੁਸਾਰ ਮੋਹਨੀ ਕਈਆਂ ਦਿਨਾਂ ਤੋਂ ਪੁਸ਼ਪਾ ਦੇ ਖਹਿੜੇ ਪਈ ਹੋਈ ਸੀ, ਪਰ ਝੂਠ ਟਾਲਮਟੋਲੇ ਤੋਂ ਪੁਸ਼ਪਾ ਨੇ ਹੁਣ ਤੀਕ ਉਸ ਨੂੰ ਕੋਈ ਉੱਤਰ ਨਹੀਂ ਸੀ ਦਿੱਤਾ। [ਪਿ. ਦੁ.

**ਖਚਰੇ ਪਾਣੀ ਵਿਚ ਖਲੋਣਾ**—ਪਾਣੀ ਮੂੰਹ, ਨੱਕ ਆਦਿਕ ਤੱਕ ਰਹਿਣਾ।

ਉਸ ਦੀ ਹੀ ਹਿੰਮਤ ਹੈ ਕਿ ਖਚਰੇ ਪਾਣੀ ਵਿਚ ਖਲੋ ਕੇ ਉਸ ਨੇ ਮੁੰਡਿਆਂ ਨੂੰ ਇਧਰੋਂ ਉਧਰ ਪੁਚਾਇਆ ਹੈ। [ਸੰ.

**ਖੱਟ ਹੋਕਣੀ**—ਮਿਰਾਸੀ ਨੇ ਦਾਜ ਦੀਆਂ ਚੀਜ਼ਾਂ ਗਿਣ ਕੇ ਦੱਸਣੀਆਂ।

ਥੋੜ੍ਹਾ ਦਿਨ ਚੜ੍ਹਨ ਪਿਛੋਂ ਨਿਕਾਹ ਹੋਇਆ, ਫਿਰ ਕੁੜੀ ਵਾਲਿਆਂ ਖੱਟ ਵਿਛਾ ਕੇ ਦਾਜ ਦਾ ਵਿਖਾਲਾ ਕੀਤਾ, ਮਿਰਾਸੀ ਆ ਕੇ ਖੱਟ ਹੋਕਣ ਲੱਗਾ। [ਨ. ਖਾ.

**ਖਟਕਦੇ ਰਹਿਣਾ**—ਚੁੱਭਦੇ ਰਹਿਣਾ, ਦੁਖਦਾਈ ਲੱਗਣਾ।

ਆਪਣੀ ਕਰੂਪਤਾ ਉਸ ਨੂੰ ਹਮੇਸ਼ਾਂ ਖਟਕਦੀ ਰਹਿੰਦੀ ਹੈ। ਕੁੜੀਆਂ ਚਿੜੀਆਂ ਵਿਆਹ ਤੋਂ ਪਹਿਲਾ ਜਿਸ ਤਰ੍ਹਾਂ ਰੀਝਾਂ ਦੇ ਖੰਭਾਂ ਨਾਲ ਨਵ-ਜੀਵਨ ਦੇ ਸੁਨਹਿਰੀ ਆਕਾਸ਼ ਵਿਚ ਉਡਦੀਆਂ ਰਹਿੰਦੀਆਂ ਹਨ, ਇਹ ਉਡਾਰੀ ਊਸ਼ਾ ਨੂੰ ਕਦੇ ਵੀ ਨਸੀਬ ਨਹੀਂ ਹੋਈ।

[ਜੀ. ਸੰ.

**ਖੱਟੇ ਪਿਆ ਹੋਣਾ**—ਫ਼ੈਸਲਾ ਨਾ ਹੋ ਸਕਣਾ, ਕੰਮ ਸਿਰੇ ਨਾ ਚੜ੍ਹਨਾ।

ਉਸ ਦੇ ਵਿਆਹ ਦਾ ਮਾਮਲਾ ਪਹਿਲਾਂ ਵਾਂਗ ਹੀ ਖੱਟੇ ਪਿਆ ਹੋਇਆ ਸੀ। ਭਾਵੇਂ ਮਾਪਿਆਂ ਲਈ ਏਹ

ਅੱਤ ਦੁੱਖਦਾਈ ਗੱਲ ਸੀ, ਪਰ ਪੁੰਨਿਆ ਇਸ ਖੱਟੇ ਪੈਣ ਨੂੰ ਆਪਣੇ ਲਈ ਖ਼ਾਸ ਕਰ ਕੇ ਆਪਣੇ ਭਵਿੱਸ਼ ਲਈ ਸ਼ੁਭ ਸ਼ਗਨ ਖਿਆਲ ਕਰਦੀ ਸੀ । ਸੋ ਉਸ ਨੇ ਲੜ ਝਗੜ ਕੇ ਮਾਪਿਆਂ ਨੂੰ ਏਸ ਗੱਲ ਉੱਤੇ ਰਜ਼ਾਮੰਦ ਕਰ ਲਿਆ ਕਿ ਉਹ ਫਸਟ ਈਅਰ ਵਿਚ ਦਾਖਲ ਹੋਵੇਗੀ । [ਮ. ਧ.

**ਖੱਪਾ ਪੂਰਨਾ**—ਘਾਟ ਪੂਰੀ ਕਰਨੀ ।

ਕੋਠੜੀਆਂ ਦੀਆਂ ਕੰਧਾਂ ਭਾਵੇਂ ਪੱਕੀਆਂ ਇੱਟਾਂ ਦੀਆਂ ਹਨ, ਪਰ ਜਿੱਥੋਂ ਜਿੱਥੋਂ ਕੋਈ ਇੱਟ ਨਿਕਲ ਗਈ ਹੈ, ਮੁੜ ਕਿਸੇ ਨੂੰ ਉਹ ਖੱਪਾ ਪੂਰਨ ਦੀ ਲੋੜ ਨਹੀਂ ਭਾਸੀ, ਇਹੋ ਕਾਰਨ ਹੈ ਕਿ ਕਈਆਂ ਕੰਧਾਂ ਵਿਚੋਂ ਦੁਸਾਰ ਪਾਰ ਮੁਘੋਰੇ ਹੋ ਗਏ ਹਨ ।

[ਗ਼ਰੀਬ ਦੀ ਦੁਨੀਆਂ

**ਖਬਤ ਭਰ ਦੇਣਾ**—ਕੋਈ ਖਿਆਲ ਮਨ ਵਿਚ ਪੱਕਾ ਕਰ ਦੇਣਾ ।

ਉਸ ਨੇ ਜਦੋਂ ਵੀ ਇਨਾਮ ਲਿਆ, ਡ੍ਰਾਇੰਗ ਤੇ ਜਾਂ ਖ਼ੁਸ਼ਖਤੀ ਵਿੱਚੋਂ । ਡ੍ਰਾਇੰਗ ਮਾਸਟਰ ਨੇ ਤਾਂ ਉਸ ਦੇ ਦਿਮਾਗ਼ ਵਿਚ ਇਕ ਹੋਰ ਹੀ ਖ਼ਬਤ ਭਰ ਦਿੱਤਾ ਸੀ ਕਿ ਉਹ ਵੱਡਾ ਹੋ ਕੇ ਇਕ ਸ਼ਾਨਦਾਰ ਆਰਟਿਸਟ ਬਣੇਗਾ । [ਚਿਤ੍ਰਕਾਰ

**ਖਬਰ ਲੱਗਣੀ**—ਹੋਸ਼ ਆ ਜਾਣੀ, ਦੁਖੀ ਹੋ ਕੇ ਪਛਤਾਣਾ ।

ਸ਼ਾਹ ਨੇ ਆਪਣੇ ਨੌਕਰ ਦੇ ਪਿਉ ਨੂੰ ਦੱਸਿਆ—ਤੇਰਾ ਪੁੱਤਰ ਮੇਰੇ ਪਾਸੋਂ ਨੱਸ ਗਿਆ ਏ । ਬਸੰਤ ਸਿੰਘ ਹੈ ਇਕ ਜੱਟ ਸਰਦਾਰ, ਉਹਦੀ ਨੌਕਰੀ ਜਾ ਕੀਤੀ ਸੂ । ਜੇ ਉਹਦੇ ਵਿਚ ਅਕਲ ਹੁੰਦੀ ਤਾਂ ਢਿੱਡ ਭਰ ਕੇ ਖਾਣ ਨੂੰ ਮਿਲਦਾ ਸੀ, ਐਥੋਂ ਕਿਉਂ ਹਿਲਦਾ ? ਹੁਣ ਉਹਨੂੰ ਵੀ ਖਬਰ ਲੱਗੇਗੀ । [ਬ. ਸ਼.

**ਖਬਰ ਲੈਣੀ** (1) ਮਾਰ ਕੁਟਾਈ ਕਰਨੀ, ਸੁਧਾਰਨਾ ।

ਇਕ ਦਿਨ ਉਸ ਦਾ ਦਿਲ ਕੀਤਾ, ਆਪਣੇ ਪੁੱਤਰ ਦੀ ਚੰਗੀ ਤਰ੍ਹਾਂ ਖਬਰ ਲਵਾਂ, ਤੇ ਉਸ ਨੇ ਅੱਗੇ ਹੱਥ ਵਧਾਏ ਤੇ ਮਾਰਨ ਲੱਗਾ । [ਮਜ਼ਦੂਰ

**ਖੱਬੇ ਹੱਥ ਦਾ ਕੰਮ ਹੋਣਾ**—ਬੜਾ ਹੀ ਸੌਖਾ ਕੰਮ ਹੋਣਾ, ਜਿਸਦੇ ਕਰ ਸਕਣ ਵਿਚ ਕੋਈ ਔਖਿਆਈ ਨਾਂਹ ਹੋਵੇ ।

ਜਦ ਕੁਸਮ ਨਾਲ ਉਸ ਦਾ ਵਾਹ ਪੈਂਦਾ ਹੈ ਤਾਂ ਉਚਰ ਤੀਕ ਉਸ ਦੀ ਅਵਸਥਾ ਆਰਟਿਸਟਿਕ ਤੌਰ ਤੇ ਵੀ, ਤੇ ਅਧਿਆਤਮਿਕ ਤੌਰ ਤੇ ਵੀ ਪਕੇਰੀ ਹੋ ਚੁਕੀ ਹੁੰਦੀ ਹੈ, ਜਿਸ ਕਰਕੇ ਉਹ ਆਪਣੀ ਮੰਜ਼ਲ ਨੂੰ ਛੁਹ ਲੈਂਦਾ ਹੈ । ਇਹ ਸ਼ਾਇਦ ਉਹ ਅਵਸਥਾ ਹੈ ਜਿੱਥੇ ਪਹੁੰਚ ਕੇ ਕਿਸੇ ਵੀ ਕਿਸਮ ਦਾ ਬਲੀਦਾਨ ਕਰਨਾ ਆਦਮੀ ਦੇ ਖੱਬੇ ਹੱਥ ਦਾ ਕੰਮ ਹੋ ਜਾਂਦਾ ਹੈ ।

[ਚਿਤ੍ਰਕਾਰ

**ਖਰੀਆਂ ਖਰੀਆਂ ਮੂੰਹ ਤੇ ਸੁਣਾਉਣੀਆਂ**—ਕਿਸੇ ਦੀਆਂ ਉਣਤਾਈਆਂ ਨਿਧੜਕ ਹੋ ਕੇ ਉਸੇ ਨੂੰ ਸੁਣਾ ਦੇਣੀਆਂ ।

ਰਾਤ ਬਹੁਤ ਸਾਰੀ ਉਸ ਨੇ ਏਸੇ ਹਾਲਤ ਵਿੱਚ ਗੁਜ਼ਾਰੀ, ਬੜੀ ਬੇਸਬਰੀ ਨਾਲ ਉਹ ਦਿਨ ਚੜ੍ਹਨ ਦੀ ਉਡੀਕ ਕਰਦਾ ਰਿਹਾ, ਜਦ ਉਹ ਬੜੀ ਸ਼ਾਨ ਨਾਲ ਆਪਣੇ ਮਾਲਕ ਪਾਸ ਜਾ ਕੇ ਖਰੀਆਂ ਖਰੀਆਂ ਉਸ ਦੇ ਮੂੰਹ ਤੇ ਸੁਣਾਏਗਾ— "ਪੰਡਤ ਜੀ ! ਤੁਸਾਂ ਮੈਨੂੰ ਉੱਲੂ ਬਣਾਣ ਦੀ ਕੋਸ਼ਸ਼ ਕੀਤੀ ਹੈ ।" [ਮ. ਧ.

**ਖੱਲੇ ਮਰਵਾਣਾ** – ਬੇਪਤੀ ਕਰਨੀ ।

ਸਾਨੂੰ ਧੌਲਿਆਂ ਨਾਲ ਕਿਉਂ ਖਲੇ ਮਰਵਾਣ ਲੱਗਾ ਏਂ, ਬਾਲਾ ਔਲਾਦ ਹੋਵੇ ਤਾਂ ਨੇਕ ਹੋਵੇ, ਨਹੀਂ ਤਾਂ ਇਹੋ ਜੇਹੀ ਨਿਕਰਮੀ ਮਾਪਿਆਂ ਦੀ ਜਾਨ ਦਾ ਖੌ ਨਾ ਹੀ ਹੋਵੇ । [ਨ. ਖਾ.

**(ਕਿਤੇ) ਖਲੋਣ ਜੋਗਾ ਨ ਛੱਡਣਾ**—ਬਹੁਤ ਬੇਪਤੀ ਕਰਨੀ ਤਾਂ ਜੁ ਲੋਕਾਂ ਤੋਂ ਸ਼ਰਮ ਆਵੇ ।

ਸ਼ਾਮੂ ਸ਼ਾਹ ਨੇ ਅਨੰਤ ਰਾਮ ਨੂੰ ਗਿਲਾ ਕੀਤਾ—ਤੁਸਾਂ ਰੁਜ਼ਗਾਰ ਮੇਰਾ ਭੰਨਿਆ ਏ, ਕਈ ਵਾਰ ਲੋਕਾਂ ਦੇ ਰੂਬਰੂ, ਮੇਰੀਆਂ ਸਾਮੀਆਂ ਦੇ ਰੂਬਰੂ ਮੇਰੀ ਪਾਣਪਤ ਲਾਹੀ ਜੇ । ਮੈਨੂੰ ਕਿਤੇ ਖਲੋਣ ਜੋਗਾ ਨਹੀਂ ਛੱਡਿਆ ਜੇ । ਤੇ ਮੈਂ ਸਭੋ ਕੁਝ ਸਬਰ ਨਾਲ ਜਰਿਆ ਏ ।

[ਬ. ਸ਼.

**ਖੜਕਾ ਦੜਕਾ ਕਰਨਾ**—ਸ਼ੋਰ ਸ਼ਰਾਬਾ ; ਝਗੜਾ ਤੇ ਲੜਾਈ ਕਰਨਾ।

ਇਹੋ ਜਹੇ ਲੋਕਾਂ ਦਾ ਕੀ ਕਹਿਣਾ, ਜਿਨ੍ਹਾਂ ਨੂੰ ਸਮੇਂ ਦੀ ਕੋਈ ਕਦਰ ਨਹੀਂ, ਹਰ ਦੂਜੇ ਤੀਜੇ ਦਿਨ ਘਰ ਦਿਆਂ ਜਾਂ ਸਾਥੀਆਂ ਨਾਲ ਕੁਛ ਨਾ ਕੁਛ ਖੜਕਾ ਦੜਕਾ ਭੀ ਹੁੰਦਾ ਰਹਿੰਦਾ ਹੈ। [ਜੀਵਨ ਨੀਤੀ

**ਖੜੀ ਮਾਲੀ ਲੈਣੀ**—ਕੋਈ ਕੰਮ ਕੀਤੇ ਬਿਨਾਂ ਹੀ ਉਸਦਾ ਇਨਾਮ ਲੈਣਾ।

ਵੱਡਿਆਂ ਨੇ ਤੇ ਸਿਰਫ਼ ਜ਼ਬਾਨ ਹੀ ਹਿਲਾਣੀ ਹੁੰਦੀ ਹੈ। ਸਾਰਾ ਕੰਮ ਤੇ ਦੂਜਿਆਂ ਨੇ ਕਰਨਾ ਹੁੰਦਾ ਹੈ ਤੇ ਖੜੀ ਮਾਲੀ ਉਨ੍ਹਾਂ ਨੂੰ ਮਿਲ ਜਾਂਦੀ ਹੈ। [ਸਿ.

**ਖੜੀ ਲੱਤ ਹੋਣੀ**—ਲਗਾਤਾਰ ਕੰਮ ਵਿਚ ਲੱਗਾ ਰਹਿਣਾ।

ਮਾਂ ਜੀ ਮੇਰਾ ਤੇ ਲੱਕ ਦੂਹਰਾ ਹੋ ਗਿਆ ਏ ਕੰਮ ਕਰਦਿਆਂ ਕਰਦਿਆਂ, ਸਵੇਰ ਦੀ ਖੜੀ ਲੱਤ ਏ, ਹੁਣ ਜ਼ਰਾ ਚਰਖਾ ਲੈ ਕੇ ਬੈਠੀ ਸਾਂ ਤੇ ਚਾਰ ਤੰਦ ਪਾਏ ਨੇ ; ਮੈਨੂੰ ਕਿਥੋਂ ਮਿਲਦਾ ਖੇਡਣ ਕੁੜੀਆਂ ਨਾਲ ! ਖੇਡਣ ਕਿਥੋਂ ਮੇਰੇ ਭਾਗਾਂ ਵਿੱਚ। [ਸੁ.

**ਖੜੇ ਆਏ ਤੇ ਗਏ**—ਬਹੁਤ ਥੋੜੀ ਦੇਰ ਕਿਸੇ ਥਾਂ ਅਟਕਣਾ।

ਬਸੰਤ :—ਤੁਸੀਂ ਉਸ ਪਿਛੋਂ ਦੋ ਵਾਰ ਦਿੱਲੀ ਹੋ ਗਏ ਤੇ ਮਿਲੇ ਬਿਨਾਂ ਹੀ ਚਲੇ ਗਏ। ਕਦੇ ਭਰਾਵਾਂ ਵੀ ਇਸ ਤਰ੍ਹਾਂ ਕੀਤਾ ਏ ?

ਸ਼ਕੁੰਤਲਾ :—ਬਸ ਖੜੇ ਆਏ ਤੇ ਚੱਲੇ ਗਏ। ਜ਼ਹਿਮਤ ਵਿਚ ਮਿਲਣ ਗਿਲਣ ਕਿਥੇ ਹੁੰਦਾ ਏ।

[ਦੋ ਪਾਸੇ

**(ਕਿਸੇ ਨੂੰ) ਖਾ ਲੈਣਾ**—(1) ਆਪਣੇ ਨਹਿਸ਼ ਪੈਰੇ ਕਰਕੇ ਕਿਸੇ ਦੀ ਜਾਨ ਲੈ ਲੈਣੀ (2) ਰੋਜ਼ ਦੁਖਾ ਦੁਖਾ ਕੇ ਕਿਸੇ ਦੀ ਜਾਨ ਲੈਣੀ।

(1) ਸੱਸ ਨੇ ਵਿਧਵਾ ਹੋ ਚੁੱਕੀ ਨੂੰਹ ਨੂੰ ਕਿਹਾ—ਨੀ ਹੋਣੀਏ ! ਨੀ ਕਿੱਜ ਆਉਂਦੀਓਂ, ਕਿੱਜ ਮੇਰੀ ਨੂੰਹ ਕਹਾਉਂਦੀਓਂ, ਨੀ ਕਿੱਜ ਇਥੇ ਪੈਰ ਪਾਉਂਦੀਓਂ, ਨਹਿਸ਼ ਪੈਰੇ ਵਾਲੀਏ ! ਤੂੰ ਆਉਂਦੀ ਮੇਰੇ ਪੁੱਤ ਤੇ ਭਾਰੀ ਪਈਓਂ, ਨੀ ਤੂੰ ਤਾਂ ਹੋਣੀ ਏਂ, ਮੇਰੇ ਪੁੱਤ ਨੂੰ ਖਾਧਾ ਈ, ਹੁਣ ਮੈਨੂੰ ਚੰਬੜੀ ਏ। ਸੁ.

(2) ਸੱਸ ਨੇ ਬੋਲੀਆਂ ਮਾਰ ਮਾਰ ਕੇ ਵਿਚਾਰੀ ਵਿਧਵਾ ਨੂੰਹ ਨੂੰ ਖਾ ਲਿਆ ਹੈ। [ਸਿ.

**ਖ਼ਾਕ ਸ਼ਾਹ ਕਰਨਾ**—ਅਮੀਰ ਨੂੰ ਅਤਿ ਗ਼ਰੀਬ ਕਰ ਦੇਣਾ ; ਘਾਟੇ ਤੇ ਘਾਟਾ ਪੈਣਾ, ਵੱਸਦਿਓਂ ਉੱਜੜ ਜਾਣਾ।

ਲੱਖਾਂ ਦਾ ਮਾਲਕ ਸੀ, ਐਸੀ ਸੱਟੇ ਨੇ ਹਾਰ ਦਿੱਤੀ ਕਿ ਹੁਣ ਖ਼ਾਕ ਸ਼ਾਹ ਹੋ ਗਿਆ ਹੈ, ਪੈਸੇ ਧੇਲੇ ਲਈ ਲਾਚਾਰ ਏ। [ਸਿੰ.

**ਖ਼ਾਕ ਛਾਣਦੇ ਫਿਰਨਾ**—ਅਵਾਰਾ ਭੌਂਦੇ ਫਿਰਨਾ, ਵਿਅਰਥ ਪੈਂਡੇ ਮਾਰਦੇ ਫਿਰਨਾ।

"ਭਲਾ ਇਸ ਪਾਗ਼ਲ ਨੂੰ ਕੋਈ ਪੁੱਛੇ, ਤੇਰਾ ਉਹ ਕਿੱਧਰ ਦਾ ਸਾਕ ਸਤੋੜ ਲੱਗਦਾ ਸੀ ਜੋ ਕਲਕੱਤੇ ਤੱਕ ਖ਼ਾਕ ਛਾਣਦਾ ਫਿਰਿਓਂ (ਉਸ ਨੂੰ ਲੱਭਨ ਲਈ)। [ਗੀ. ਸ.

**ਖਾਣ ਦਾ ਮਸਾਲਾ**—ਉਸ ਆਦਮੀ ਲਈ ਵਰਤਦੇ ਹਨ ਜਿਹੜਾ ਕੰਮ ਕਾਰ ਤੇ ਕਰੇ ਕੋਈ ਨਾ ਤੇ ਖਾਈ ਜਾਵੇ।

ਸ਼ਾਹ ਨੇ ਕਿਹਾ—ਮੇਰੇ ਨੌਕਰ ਨੂੰ ਵੀ ਨਾਲ ਲਈ ਜਾਓ। ਮੇਰੇ ਗਲੋਂ ਬਲਾ ਲਾਹੋ। ਨਿਰਾ ਖਾਣ ਦਾ ਮਸਾਲਾ (ਏ ਇਹ) ; ਕੌਡੀ ਕੰਮ ਦਾ ਨਹੀਂ।

[ਸ਼. ਸ਼.

**ਖਾਣ ਦੀ ਚੱਟੀ**—ਐਸਾ ਮਨੁੱਖ ਜਿਹੜਾ ਕੰਮ ਨਾ ਕਰੇ ਤੇ ਜਿਸ ਨੂੰ ਖਵਾਣਾ ਪਏ ; ਚੱਟੀ ਦਾ ਭਾਵ ਹੈ ਕੋਈ ਖ਼ਰਚ ਨੌਸਿਆ ਜਾਏ, ਬਦੋਬਦੀ ਕਰਨਾ ਪਏ ਤੇ ਆਪਣਾ ਸੁਆਰਥ ਕੋਈ ਨਾ ਹੋਵੇ।

ਚੰਗਾ ਹੋਇਆ ਨੌਕਰ ਟੁਰ ਗਿਆ ਏ, ਕਿਹੜੀ ਲੋੜ ਸੀ ਉਹਦੀ, ਐਵੇਂ ਖਾਣ ਦੀ ਚੱਟੀ। ਕੰਮ ਤੇ ਉਹਨੂੰ ਕਰਨਾ ਨਹੀਂ ਸੀ ਆਉਂਦਾ। [ਸ਼. ਸ਼.

**ਖਾਣ ਨੂੰ ਪੈਣਾ (ਕਿਸੇ ਨੂੰ)**—ਰੂਪ ਵਿਚ ਕਿਸੇ ਤੇ ਵਸਣਾ ; ਕੋਈ ਸ਼ੈ ਚੰਗੀ ਨ ਲੱਗਣੀ ਤੇ ਦੂਜੇ ਦੀ ਬੇ-ਇਜ਼ਤੀ ਕਰ ਦੇਣੀ।

ਤੇਰੇ ਬਾਝ ਹੁਣ ਖਾਣ ਨੂੰ ਪਏ ਸਭ ਕੁਝ,
ਪਾ ਪਾ ਵਾਸਤੇ ਕੰਨੀ ਖਿਸਕਾਈ ਦੀ ਏ,
ਭਖਦੇ ਕੋਲਿਆਂ ਵਾਂਗ ਗੁਲਜ਼ਾਰ ਲੂਹੇ,
ਐਸੀ ਪੁਠੀ ਤਾਸੀਰ ਜੁਦਾਈ ਦੀ ਏ।

[ਚੋ. ਵਾ.

**(ਕਿਸੇ ਨੂੰ) ਖਾਣਾ ਸ਼ੁਰੂ ਕਰ ਦੇਣਾ**—ਸੇਹਤ ਕਮਜ਼ੋਰ ਕਰਦੇ ਜਾਣਾ। ਚਿੰਤਾ, ਗ਼ਮਾਂ ਕਰ ਕੇ ਸੇਹਤ ਕਮਜ਼ੋਰ ਹੋਣੀ।

ਇੱਕ ਸਾਲ ਹੋਰ ਬੀਤ ਗਿਆ, ਦਿਆਲੇ ਨੂੰ ਅੰਦਰਲੇ ਗ਼ਮਾਂ ਨੇ ਖਾਣਾ ਅਤੇ ਬਾਹਰੋਂ ਨਸ਼ਿਆਂ ਨੇ ਬੇਦਰਦੀ ਨਾਲ ਪੀਣਾ ਸ਼ੁਰੂ ਕਰ ਦਿੱਤਾ। ਭਰੇ ਸਰੀਰ ਵਾਲਾ ਦਿਆਲਾ ਸੁੱਕ ਕੇ ਤਵੀਤ ਹੋ ਗਿਆ।

[ਪੂਰਨਮਾਸ਼ੀ

**ਖ਼ਾਤਰ ਜਮਾ ਕਰਨਾ (ਜਾਂ ਰੱਖਣਾ)**—ਬੇਫ਼ਿਕਰ ਹੋ ਕੇ; ਪੂਰਾ ਦ੍ਰਿੜ੍ਹ ਇਰਾਦਾ ਕਰ ਕੇ।

ਆਪਣੀ ਖ਼ਾਤਰ ਜਮਾ ਕਰਕੇ, ਜਿਸ ਕੰਮ ਨੂੰ ਤੁਸਾਂ ਹੱਥ ਲਾਇਆ ਹੈ, ਇਹਨੂੰ ਤੋੜ ਪੁਚਾਓ। ਇਸ ਭਲੇ ਕੰਮ ਵਿਚ ਕੋਈ ਰੋੜਾ ਨਾ ਅਟਕਣ ਦਿਓ।

[ਬੂਹੇ ਬੈਠੀ ਧੀ

**ਖਾਂਦਾ ਪੀਂਦਾ ਆਦਮੀ**—ਰੱਜਿਆ ਪੁੱਜਿਆ; ਅਮੀਰ।

ਤੁਸੀਂ ਨਹੀਂ ਜਾਣਦੇ। ਉਹ ਬੜਾ ਖਾਂਦਾ ਪੀਂਦਾ ਆਦਮੀ ਹੈ। ਉਸ ਦੇ ਘਰ ਕਿਸੇ ਚੀਜ਼ ਦੀ ਥੁੜ ਨਹੀਂ। [ਵ. ਘ.

**ਖਾਧਾ ਪੀਤਾ ਲੱਗਣਾ**—ਖ਼ੁਰਾਕ ਪੱਚ ਜਾਣੀ।

ਜੇ ਖਾਧਾ ਪੀਤਾ ਲੱਗ ਜਾਏ, ਤਦ ਤਾਂ ਕਮਜ਼ੋਰੀ ਦਿਨਾਂ ਵਿਚ ਠੀਕ ਹੋ ਜਾਏਗੀ। ਖ਼ੁਰਾਕ ਉਸ ਦੀ ਬੜੀ ਕ਼ਬਲ ਹੈ।

**ਖ਼ਾਨਾ ਖ਼ਰਾਬ ਹੋਣਾ**—ਘਰ ਬਰਬਾਦ ਹੋਣਾ।

ਉਸਦਾ ਖ਼ਾਨਾ ਆਬਾਦ ਹੋਣ ਦੀ ਥਾਂ ਖ਼ਰਾਬ ਹੋ ਗਿਆ ਹੈ। ਨਵੀਂ ਵਹੁਟੀ ਸਾਰੇ ਗਹਿਣਿਆਂ ਤੇ ਹੱਥ ਫੇਰ ਕੇ ਕਿਤੇ ਨਿਕਲ ਗਈ ਹੈ। [ਸੰ.

**ਖਾਨਿਓਂ ਜਾਣੀ**—ਦਿਲ ਬਹੁਤ ਸਹਿਮ ਜਾਣਾ, ਬਹੁਤ ਡਰ ਜਾਣਾ।

ਜਮਾਤ ਵਿਚ ਜਾਂਦਿਆਂ ਹੀ ਉਸ ਨੇ ਮੁੰਡਿਆਂ ਪਾਸੋਂ ਸੁਣਿਆ ਕਿ ਚਪੜਾਸੀ ਉਸ ਨੂੰ ਸੱਦਣ ਲਈ ਦੋ ਵੇਰਾਂ ਫਿਰ ਗਿਆ ਹੈ। ਸੁਣਦਿਆਂ ਹੀ ਮਦਨ ਦੀ ਖਾਨਿਓਂ ਗਈ। ਉਸ ਨੂੰ ਉਤਰਾਸਾਹੀ ਜਿਹੀ ਲੱਗ ਗਈ—"ਅਜ ਹੈਡਮਾਸਟਰ ਸਾਹਿਬ ਦੀ ਕਰੋਪੀ ਤੋਂ ਮੈਂ ਨਹੀਂ ਬਚ ਸਕਾਂਗਾ"। [ਗੰ. ਸ਼.

**ਖ਼ਾਬ ਵਿਚ ਨਾ ਆਉਣਾ**—ਕਦੇ ਭੀ ਨਾਂਹ ਵਿਚਾਰਨਾ।

ਉਹ ਜਿੰਨੇ ਵਿਚ ਸੀ ਸੰਤੁਸ਼ਟ ਸੀ—ਜਿੰਨੇ ਜੋਗਾ ਸੀ ਉਸੇ ਉੱਤੇ ਉਸ ਨੂੰ ਮਾਣ ਸੀ। ਉਸ ਨੇ ਕਦੇ ਕੋਈ ਗੱਲ ਦਿਲ ਨੂੰ ਨਹੀਂ ਸੀ ਲਾਈ। ਹਮੇਸ਼ਾ ਉਹ ਜੀਵਨ ਦੀ ਉਤਲੀ ਸੱਤਾ ਤੇ ਰਹਿੰਦਾ ਸੀ, ਇਸ ਦੀਆਂ ਹੇਠਲੀਆਂ ਤਹਿਆਂ ਵਿਚ ਕੀਹ ਹੈ? ਏਹੋ ਜੇਹੀ ਗੱਲ ਕਦੇ ਉਸ ਦੇ ਖ਼ਾਬ ਵਿਚ ਵੀ ਨਹੀਂ ਆਈ। [ਮ. ਧ.

**ਖ਼ਾਬਾਂ ਲੈਣੀਆਂ**—ਆਸਾਂ ਬੰਨ੍ਹ ਲੈਣੀਆਂ।

ਹੁਣ ਯੂਸਫ਼ ਦੀ ਕੀਮਤ ਅੱਗੇ ਨਾਲੋਂ ਭੀ ਉਸ ਦੀਆਂ ਨਜ਼ਰਾਂ ਵਿਚ ਜ਼ਿਆਦਾ ਹੋ ਗਈ। ਉਹ ਅੱਗੇ ਜੇ ਯੂਸਫ਼ ਨੂੰ ਬੈਤਲ ਤੋਂ ਮਨੁੱਖ ਵੇਖਣ ਦੀ ਰੀਝ ਰੱਖਦੀ ਸੀ, ਤਾਂ ਹੁਣ ਫ਼ਰਿਸ਼ਤਾ ਵੇਖਣ ਦੀਆਂ ਖ਼ਾਬਾਂ ਲੈਣ ਲੱਗ ਪਈ ਸੀ। [ਖ਼ੂਨ ਦੇ ਸੋਹਿਲੇ

**ਖ਼ਾਰ ਖਾਣੀ**—ਵਿਰੋਧ ਕਰਨਾ; ਸਾੜਾ ਕਰਨਾ; ਦੇਖ ਨ ਸੁਖਾਣਾ।

ਇਕਸੇ ਬੂਟੇ ਦੇ ਫੁੱਲ ਹੋ ਕੇ
    ਖਾਣੀ ਖ਼ਾਰ ਨ ਚੰਗੀ ਏ,
ਆਪਣੇ ਵੀਰਾਂ ਕੋਲੋਂ ਪਾਗਲ!
    ਡਰ ਡਰ ਨ ਘਬਰਾਇਆ ਕਰ।

[ਕੇਸਰ-ਕਿਆਰੀ

**ਖ਼ਾਰ ਫੁੱਲ ਬਣ ਜਾਣੇ**—ਔਖ ਸੌਖ ਵਿਚ ਵੱਟ ਜਾਣਾ, ਮੁਸੀਬਤ ਖ਼ੁਸ਼ੀ ਵਿਚ ਬਦਲ ਜਾਣੀ।

ਏਸ ਮੈਦਾਨ ਵਿਚ ਵੜਦਿਆਂ ਸਾਰ ਤੂੰ,
ਹੋਇੰਗੀ ਮੁਸ਼ਕਲਾਂ ਨਾਲ ਦੋ ਚਾਰ ਤੂੰ,
ਪ੍ਰੇਮ ਪਰ ਇਨ੍ਹਾਂ ਦਾ ਰੂਪ ਪਲਟਾਇਗਾ,
ਖਾਰ ਜੋ ਜਾਪਦਾ, ਫੁੱਲ ਬਣ ਜਾਇਗਾ।

[ਚੰ. ਵਾ.

**ਖ਼ਾਲਾ ਜੀ ਦਾ ਵਾੜਾ ਹੋਣਾ**—ਸੌਖੀ ਖੇਡ ਹੋਣਾ, ਸੌਖਾ ਕੰਮ ਜਾਪਣਾ।

ਅਫ਼ੀਮੀ ਨੂੰ ਕੈ ਕਰਾਉਣੀ, ਜੁਲਾਬ ਦੇਣਾ, ਜਾਂ ਦਸਤ ਮਰੋੜ ਬੰਦ ਕਰਨੇ, ਕਿਸੇ ਸਿਰ ਦੇ ਰੋਗ ਦੀ ਦਵਾ ਕਰਨਾ, ਹਕੀਮ ਲਈ ਕੋਈ ਖ਼ਾਲਾ ਜੀ ਦਾ ਵਾੜਾ ਨਹੀਂ ਜੁ ਉਠੇ ਤੇ ਖਰਬੂਜ਼ਾ ਭੰਨ ਕੇ ਖਾ ਲਿਆ। [ਚ. ਵ.

**(ਦਿਲ) ਖ਼ਾਲੀ ਖ਼ਾਲੀ ਹੋ ਜਾਣਾ**—ਨਿਰਾਸਤਾ ਨੇ ਘੇਰ ਲੈਣਾ ।

ਜਦੋਂ ਦਾ ਮੇਰਾ ਮਿੱਤਰ ਇਥੋਂ ਤੁਰ ਗਿਆ ਹੈ, ਮੇਰਾ ਦਿਲ ਖ਼ਾਲੀ ਖ਼ਾਲੀ ਰਹਿੰਦਾ ਹੈ । ਉਸ ਬਿਨਾ ਮੈਨੂੰ ਕੋਈ ਚੀਜ਼ ਚੰਗੀ ਨਹੀਂ ਲਗਦੀ । [ਸੰ.

**ਖ਼ਿਆਲ ਪੈਣਾ**—ਖ਼ਹਿੜੇ ਪੈ ਜਾਣਾ ।

ਬੱਚਾ ਕਲ੍ਹ ਦਾ ਮੇਰੇ ਖਹਿੜੇ ਪਿਆ ਹੋਇਆ ਹੈ ਅਤੇ ਜਦੋਂ ਤਕ ਉਸ ਦੀ ਹਾਕੀ ਨਹੀਂ ਆਇਗੀ, ਇਵੇਂ ਹੀ ਰਹੇਗਾ । [ਸੰ.

**ਖ਼ਿਆਲ ਵਿਚ ਗੁੰਮ ਹੋਣਾ**—ਮਨ ਕਿਸੇ ਸੋਚ ਵਿਚ ਡੁੱਬ ਜਾਣਾ ।

ਸਰਲਾ ਨੂੰ ਜੇ ਕੋਈ ਦੁੱਖ ਹੋਇਆ, ਤਾਂ ਇਹ, ਕਿ ਪੋਤੜੇ ਧੋਂਦਿਆਂ ਉਹ ਕਿਉਂ ਇਸ ਤਰ੍ਹਾਂ ਕਿਸੇ ਦੇ ਖ਼ਿਆਲ ਵਿਚ ਗੁੰਮ ਹੋ ਕੇ ਕੰਮ ਵੱਲੋਂ ਅਵੇਸਲੀ ਹੋ ਗਈ ਸੀ । [ਫ਼. ਫ਼.

**ਖ਼ਿਆਲ ਵਿਚ ਨਾ ਲਿਆਉਣਾ**—ਕੋਈ ਪਰਵਾਹ ਨਾ ਕਰਨੀ ।

ਉਹ ਅਫ਼ਸਰ ਕੀ ਬਣਿਆ ਹੈ, ਕਿਸੇ ਸੰਬੰਧੀ ਨੂੰ ਖਿਆਲ ਵਿਚ ਹੀ ਨਹੀਂ ਲਿਆਉਂਦਾ ।

**ਖ਼ਿਆਲਾਂ ਦੇ ਉਤਾਰ ਚੜ੍ਹਾਉ**—ਕਦੇ ਆਸਾਂ ਕਦੇ ਨਿਰਾਸਤਾ ।

ਅੱਜ ਦਾ ਸਾਰਾ ਦਿਨ ਵੀ ਉਸ ਨੇ ਇਸੇ ਤਰ੍ਹਾਂ ਖ਼ਿਆਲਾਂ ਦੇ ਉਤਾਰ ਚੜ੍ਹਾਉ ਵਿਚ ਬਿਤਾਇਆ ।

[ਫ਼. ਫ਼.

**ਖ਼ਿਆਲੀ ਪੁਲਾਉ ਹੋਣੇ ਜਾਂ ਪਕਾਣੇ**—ਮਨ ਦੇ ਲੱਡੂ ਭੋਰਨੇ, ਨਿਰੀਆਂ ਮਨੋ-ਕਲਪਨਾ ।

ਬਲਦੇਵ ਜੀ ਨਾਲ ਕੀਤੇ ਉਹ ਕੌਲ ਕਰਾਰ—ਅਸੀਂ ਦੋਵੇਂ ਆਪਣੇ ਦੁਖੀ ਭਰਾਵਾਂ ਲਈ ਆਹ ਕਰਾਂਗੇ, ਅਹੁ ਕਰਾਂਗੇ,—ਕੀਹ ਏਹ ਸਭ ਖਿਆਲੀ ਪੁਲਾਉ ਸਨ ? ਪਰ ਇਹ ਸਭ ਖਿਆਲ, ਸਭ ਰੀਝਾਂ ਤੇ ਸੱਧਰਾਂ ਚਲੀਆਂ ਗਈਆਂ ਬਲਦੇਵ ਜੀ ਦੇ ਨਾਲ ਹੀ ।

[ਗ਼ਰੀਬ ਦੀ ਦੁਨੀਆਂ

**ਖਿੱਚਕਿੱਲੀ ਮਚਣੀ**—ਹਾਸਾ-ਖੇਡ, ਸ਼ੋਰ ; ਨੱਚਣਾ ਟੱਪਣਾ ।

ਫੂਲਾਂ, ਸਾਹਬੋ, ਸਲੇਟੀ, ਸਤਭਰਾਈ, ਆਇਸ਼ਾਂ ਤੇ ਰ੍ਹਿਵਣ ਦੀ ਰੌਣਕ ਸਨ । ਇਨ੍ਹਾਂ ਤੋਂ ਛੁੱਟ ਧੱਰਚਿਆਂ ਦੇ ਧੱਰਚੇ ਕੁੜੀਆਂ ਦੇ ਇਸ ਵਿਹੜੇ ਵਿਚ ਆਉਂਦੇ । ਸਾਰਾ ਸਾਰਾ ਦਿਨ ਇਕ ਖਿੱਚਕਿੱਲੀ ਮੱਚੀ ਰਹਿੰਦੀ, ਕੁੜੀਆਂ ਕੰਮ ਕਰਦੀਆਂ, ਖੇਡਦੀਆਂ, ਖਾਂਦੀਆਂ ਤੇ ਜਦੋਂ ਥੱਕ ਜਾਂਦੀਆਂ ਇਕ ਅਟੁੱਟ ਦੰਦਕਥਾ ਦੀ ਲੜੀ ਛੋਹ ਦਿੰਦੀਆਂ । [ਆਂਦਰਾਂ

**ਖਿੱਚ ਪਾਣੀ**—ਮੋਹ ਲੈਣਾ ।

ਕੁੜੀ ਦੇ ਸੁਘੜ ਤੇ ਸੁਰੰਗੇ ਬੋਲਣ ਢੰਗ, ਤੇ ਉਸ ਦੀ ਬੁਲੰਦ ਖਿਆਲੀ ਦੇ ਅਸਰਾਂ ਨੇ ਡਾਕਟਰ ਦੇ ਮਨ ਨੂੰ—ਜੋਹੜਾ ਅੱਗੇ ਹੀ ਇਸ ਵੱਲ ਖਿੱਚਿਆ ਹੋਇਆ ਸੀ, ਹੋਰ ਖਿੱਚ ਪਾਣੀ ਸ਼ੁਰੂ ਕਰ ਦਿੱਤੀ । [ਮ. ਧ.

**ਖਿਚੜੀ ਪਕਣੀ ਜਾਂ ਪਕਾਣੀ**—ਲੁਕ ਕੇ ਸਲਾਹਵਾਂ ਕਰਨੀਆਂ ।

ਇਕ ਕੋਨੇ ਵਿਚ ਬੈਠੇ ਕੀ ਖਿਚੜੀ ਪਕਾ ਰਹੇ ਹੋ ? ਤੁਹਾਡੀ ਸਾਰਿਆਂ ਦੀ ਨੀਅਤ ਤੋਂ ਲੋਕਾਂ ਨੂੰ ਸਦਾ ਡਰ ਲਗਦਾ ਰਹਿੰਦਾ ਹੈ । [ਸੰ.

**ਖਿੱਲ ਉਡਾਉਣੀ**—ਠਿੱਠ ਕਰਨਾ, ਹਾਸਾ ਮਚਾਣਾ, ਹਾਸੇ ਹਾਸੇ ਵਿਚ ਹੀ ਇਹ ਪ੍ਰਗਟ ਕਰ ਦੇਣਾ ਕਿ ਇਹ ਗੱਲ ਨਿਕੰਮੀ ਜਿਹੀ ਹੀ ਹੈ ।

ਉਨ੍ਹਾਂ ਨੇ ਭਾਵੇਂ ਆਪਣੇ ਵਲੋਂ ਇਹਨਾਂ ਸ਼ਬਦਾਂ ਨੂੰ ਖੂਬ ਕੰਠ ਕਰਕੇ ਲਿਆਂਦਾ ਹੋਇਆ ਸੀ, ਫੇਰ ਵੀ ਥੋੜੀ ਜਿੰਨੀ ਉਕਾਈ ਖਾ ਹੀ ਗਏ, ਪਰ ਬਚਾਉ ਇਸ ਕਰਕੇ ਹੋ ਗਿਆ ਕਿ ਮੀਟਿੰਗ ਵਿੱਚ ਵਿਰੋਧੀ ਗਰੁਪ ਦਾ ਕੋਈ ਆਦਮੀ ਨਹੀਂ ਸੀ ਨਹੀਂ ਤਾਂ ਉਨ੍ਹਾਂ ਦੇ ਕਹੇ ਹੋਏ "ਧੰਨਵਾਦ ਦਾ ਮਤਾ ਪਾਸ ਕਰਦਾ ਹੈ" ਉਤੇ ਪਤਾ ਨਹੀਂ ਕਿੰਨੀ ਕੁ ਖਿੱਲੀ ਉਡਾਈ ਜਾਂਦੀ । [ਮ. ਧ.

**ਖਿੱਲੀ ਪਾਉਣਾ**—ਟਿਚਕਰਾਂ ਕਰਨੀਆਂ ।

ਲੋਕ ਇਹ ਤਮਾਸ਼ਾ ਦੇਖ ਕੇ ਖਿੱਲੀ ਪਾਉਣ ਲੱਗੇ । [ਚਿੰ. ਵ.

**ਖਿੜ ਪੁੜ ਜਾਣਾ**—ਬਹੁਤ ਖ਼ੁਸ਼ ਹੋਣਾ ।

"ਅਜ ਮੈਂ ਤੁਸਾਂ ਕੀ ਆਪਣੇ ਹੱਥਾਂ ਨਾ ਬਣਿਆ ਚਾਵਲਾਂ ਨਾ ਪੁਲਾ ਭੇਜਸਾਂ, ਮਿੱਧੀ ਨੌਕਾਂ ਬਣਾਉਣਾ ਦਸਿਐ ।" ਰੇਸ਼ਮਾਂ ਨੇ ਜ਼ਿਮੀਦਾਰ (ਪਿਤਾ) ਨੂੰ ਆਉਂਦਿਆਂ ਵਾਰੀ ਕਿਹਾ ।

"ਚਾਵਲਾਂ ਨਾ ਪੁਲਾ" ਜ਼ਿਮੀਂਦਾਰ ਖਿੜ ਪੁੜ ਗਿਆ ਤੇ ਉਸ ਨੇ ਰੇਸ਼ਮਾਂ ਦਾ ਮੱਥਾ ਚੁੰਮ ਲਿਆ ।

[ਆਂਦਰਾਂ

**ਖਿੜੇ ਮੱਥੇ**—ਖੁਸ਼ੀ ਨਾਲ।

ਸਾਨੂੰ ਮਰਨ ਵੇਲੇ ਜਾਂ ਹੋਰ ਸਰੀਰਕ ਦੁਖਾਂ ਦਾ ਹੀ ਬੜਾ ਤ੍ਰਾਹ ਹੈ ਹਾਲਾਂਕਿ ਵੱਡੀ ਤੋਂ ਵੱਡੀ ਸਰੀਰਕ ਪੀੜ ਸਮੇਂ ਸਮੇਂ ਅਨੁਸਾਰ ਖਿੜੇ ਮਥੇ ਝੱਲ ਲਈਦੀ ਹੈ। [ਮੌਤ ਰਾਣੀ ਦਾ ਘੁੰਡ

**ਖੀਸੇ ਭਰਨੇ**—ਰੱਜ ਰੱਜ ਕੇ ਪੈਸਾ ਕਮਾਣਾ।

"ਬੇੜਾ ਗ਼ਰਕ ਹੋਵੇ ਇਸ ਮੋਹਨ ਦਾ, ਜਿਸ ਨੇ ਆਉਂਦਿਆਂ ਹੀ ਕੰਮ ਖਰਕਾ ਦਿੱਤਾ ਏ, ਨਹੀਂ ਤਾਂ ਮੈਂ ਅੱਜ ਦੇ ਜਲਸੇ ਵਿੱਚ ਚੰਗੇ ਖੀਸੇ ਭਰਨੇ ਸਨ।

[ਫ. ਫ.

**ਖੀਰ ਦਾ ਦਲੀਆ ਹੋਣਾ**—ਕਿਸਮਤ ਭੈੜੀ ਹੋ ਜਾਣੀ।

ਵਾਹ ਕਿਸਮਤ ਦਿਆ ਬਲੀਆ, ਚਾੜ੍ਹੀ ਖੀਰ ਤੇ ਹੋ ਗਿਆ ਦਲੀਆ! [ਪਰਚਲਤ

**ਖੁਸ਼ੀ ਨਾਲ ਖੀਵੇ ਹੋ ਹੋ ਪੈਣਾ**—ਖੁਸ਼ੀ ਨਾਲ ਮਸਤ ਹੋ ਹੋ ਪੈਣਾ।

ਪਿੰਡੋਂ ਬਾਹਰ ਦੂਰ ਤੱਕ ਕੁੜ੍ਹੀ ਸੜਕ ਭਾਹ ਮਾਰਦੇ ਕਣਕਾਂ ਦੇ ਖੇਤਾਂ ਨੂੰ ਵੇਖ ਕੇ ਲੋਕ ਖੁਸ਼ੀ ਨਾਲ ਖੀਵੇ ਹੋ ਹੋ ਪੈਂਦੇ, ਤੇ ਜਣੇ ਖਣੇ ਦੇ ਮੂੰਹ ਤੇ ਇਹੋ ਗੱਲ ਸੀ "ਰੱਬਾ ਜੇ ਤੋੜ ਚਾੜ੍ਹੇਂ ਤਾਂ ਐਤਕਾਂ ਉਹ ਫ਼ਸਲਾਂ ਹੋਣਗੀਆਂ ਕਿ ਪਿਛਲੇ ਵੀਹਾਂ ਸਾਲਾਂ ਵਿੱਚ ਏਨਾ ਝਾੜ ਕਿਸੇ ਨਹੀਂ ਵੇਖਿਆ ਹੋਣਾ।"

[ਖ਼ੂਨ ਦੇ ਸੋਹਿਲੇ

**ਖੁਸ਼ੀ ਵਿੱਚ ਵਾਛਾਂ ਖਿੜ ਜਾਣੀਆਂ**—ਖੁਸ਼ੀ ਨਾਲ ਹਾਸਾ ਨਿਕਲਣਾ, ਅਤਿ ਖੁਸ਼ ਹੋਣਾ।

ਅੱਧੀ ਛੁੱਟੀ ਵੇਲੇ ਉਸ ਨੇ ਆਪਣੇ ਚਹੇਤੇ ਸ਼ਾਗਿਰਦ ਬ੍ਰਿਜ ਨੂੰ ਵੱਖਰਿਆਂ ਸੱਦ ਕੇ ਜਦ ਕਿਹਾ— "ਬ੍ਰਿਜ! ਕੱਲ੍ਹ ਮੈਂ ਤੁਹਾਡੇ ਮਕਾਨ ਵਿੱਚ ਆ ਰਹਿਣਾ ਹੈ" ਤਾਂ ਖੁਸ਼ੀ ਨਾਲ ਬ੍ਰਿਜ ਦੀਆਂ ਵਾਛਾਂ ਖਿੜ ਗਈਆਂ। [ਗੀ. ਸ.

**ਖੁੰਢਾ ਚਾਕੂ**—ਨਿਕੰਮੀ ਚੀਜ਼; ਨਿਕੰਮਾ ਸਾਧਨ, ਹਥਿਆਰ, ਤਰੀਕਾ;

ਸਿੱਟਾ ਇਹ ਹੈ ਕਿ ਮਨੁੱਖ ਮਾਤ੍ਰ ਦੇ ਸੁਖ ਲਈ ਆਪ ਦਾ ਅਸੂਲ ਖੁੰਢਾ ਚਾਕੂ ਹੈ। ਨੇਕੀ ਜਾਂ ਭਲੀ ਵਰਤਣ ਜਾਂ ਜਿਸ ਨੂੰ ਤੁਸੀਂ ਇਖਲਾਕ ਕਹਿੰਦੇ ਹੋ ਉਸ ਦਾ ਫਲ ਘੱਟ ਤੋਂ ਘੱਟ ਇਹ ਤਾਂ ਹੋਣਾ ਚਾਹੀਏ ਕਿ ਮਨੁੱਖ ਮਾਤ੍ਰ ਦਾ ਸੁਖ ਖ਼ਰਾਬ ਨ ਹੋਵੇ।

[ਬਾਬਾ ਨੌਧ ਸਿੰਘ

**ਖ਼ੁਦਾ ਖ਼ੋਫ਼ੀ ਕਰਨੀ**—ਰੱਬ ਤੋਂ ਡਰ ਕੇ ਜ਼ੁਲਮ ਤੋਂ ਟਲ ਜਾਣਾ।

ਸ਼ਾਮੂ ਸ਼ਾਹ ਨੂੰ ਕਹਿਣਾ ਚਾਹੀਦਾ ਏ, ਪਈ ਕੋਈ ਖ਼ੁਦਾ ਖ਼ੋਫ਼ੀ ਕਰ। ਤੂੰ ਰੁਪਯਾ ਲੈਣਾ ਏ ਕਿ ਅਨੰਤ ਰਾਮ ਦਾ ਖ਼ੂਨ ਕਰਨਾ ਏ। [ਸ਼. ਸ਼.

**ਖੁਨਾਮੀ ਹੋਣੀ**—ਭਾਰੀ ਗ਼ਲਤੀ ਹੋਣੀ।

ਪਰਮਾਨੰਦ—ਮਾਸੀ! ਗ਼ਜ਼ਬ ਕੀਤਾ! ਤੂੰ ਗ਼ਜ਼ਬ ਕੀਤਾ!!

ਕੌੜੀ—ਵੇ ਬੀਬਿਆ! ਮੈਂ ਕੀ ਕੀਤਾ? ਮੇਰੇ ਕੋਲੋਂ ਕਿਹੜੀ ਖੁਨਾਮੀ ਹੋਈ? (ਮੈਂ ਤੇ ਕੁਝ ਨਹੀਂ ਕੀਤਾ। [ਸੁ.

**ਖੁੰਬ ਠੱਪਣੀ**—ਕਰੜੀ ਮਾਰ ਦੇਣੀ।

ਇਕ ਰਾਤ ਅਹਿਮਦੀਆਂ ਨੇ ਬੈਠ ਕੇ ਮੱਤਾ ਪਕਾਇਆ ਕਿ ਰਾਜਪੂਤਾਂ ਦੀ ਖ਼ੂਬ ਚੰਗੀ ਤਰ੍ਹਾਂ ਖੁੰਬ ਠੱਪੀ ਜਾਵੇ! [ਨੂਰ ਜਹਾਂ

**ਖੁੰਬ ਵਾਂਗ ਉਠਣਾ**—ਝਟ ਕਿਧਰਿਉਂ ਨਿਕਲ ਪੈਣਾ।

ਕਾਤਲ ਝਾੜੀਆਂ ਵਿਚ ਲੁੱਕੇ ਪਏ ਸਨ। ਜਦੋਂ ਉਹ ਨੇੜੇ ਆਇਆ, ਪਹਿਲਾ ਇਕ ਖੁੰਬ ਵਾਂਗ ਉਠਿਆ, ਤੇ ਫੇਰ ਦੋ ਹੋਰ ਉਠੇ ਤੇ ਉਸ ਨੂੰ ਫੜ ਲਿਆ। [ਸੈਂ.

**ਖੁੱਭ ਜਾਣਾ**—ਡੂੰਘਾ ਅਸਰ ਕਰ ਜਾਣਾ।

"ਏਸੇ ਡੰਡੀ ਤੇ ਆਪਾਂ ਪਹਿਲੇ ਮਿਲੇ ਸੀ। ਮੈਨੂੰ ਤਾਂ ਚੰਨੋ ਤੂੰ ਪਹਿਲੇ ਦਿਨ ਹੀ ਫੱਟ ਗਈ ਸੀ। ਤੇਰੀਆਂ ਅੱਖਾਂ ਧਾਅ ਕਰਕੇ ਦਿਲ 'ਚ ਖੁੱਭ ਗਈਆਂ ਸਨ। ਮੈਂ ਕਸੀਸ ਵੱਟ ਕੇ ਰਹਿ ਗਿਆ ਸੀ। ਤੈਨੂੰ ਵੀ ਪਹਿਲੇ ਦਿਨ ਪਿਆਰ ਹੋ ਗਿਆ ਸੀ?"

[ਪੂਰਨਮਾਸ਼ੀ

**ਖੁਰਾ ਖੋਜ ਨਾ ਲੱਭਣਾ**—ਉੱਕਾ ਹੀ ਮਿਟ ਜਾਣਾ।

ਸਮਾਲੋਚਕ ਦਾ ਇਹ ਖ਼ਿਆਲ ਠੀਕ ਨਹੀਂ ਕਿ ਫ਼ਿਰਕਾ-ਪ੍ਰਸਤੀ ਕਮਿਊਨਿਸਟਾਂ ਦੀ ਨੀਤੀ ਦੇ ਕਾਰਨ ਮਜ਼ਬੂਤ ਹੋਈ ਹੈ। ਫ਼ਿਰਕਾ-ਪ੍ਰਸਤੀ ਨੂੰ ਦੇਸ ਦੀ ਸਰਮਾਏਦਾਰ ਤੇ ਜਾਗੀਰਦਾਰ ਜਮਾਤਾਂ ਦੀ ਸਰਕਾਰ ਹੀ ਪਾਲ ਪਾਲ ਕੇ ਤਗੜਿਆਂ ਕਰ ਰਹੀ ਹੈ, ਤਾਕਿ

ਜਦੋਂ ਭੀੜ ਬਣੇ, ਇਸ ਨੂੰ ਨਵੀਂ ਜ਼ਿੰਦਗੀ ਵਾਲੀ ਤਾਕਤ ਦੇ ਵਿਰੁਧ ਵਰਤਿਆ ਜਾ ਸਕੇ। ਪਰ ਮਜ਼ਦੂਰ ਪਾਰਟੀ ਦੇ ਤਕੜੇ ਹੋਣ ਨਾਲ ਇਹਨਾਂ ਕਾਲੀਆਂ ਅਤੇ ਕਰੂਰ ਤਾਕਤਾਂ ਦਾ ਖੁਰਾ ਖੋਜ ਨਹੀਂ ਲੱਭਣਾ। ਇਹ ਸਿਰਫ਼ 'ਕਵਿਤਾ' ਹੀ ਨਹੀਂ, ਇਹ ਅੱਗੇ ਵਰਤੋਂ ਵਿਚ ਆ ਚੁੱਕਿਆ ਹੈ। [ਨਵੀਆਂ ਕੀਮਤਾਂ

**ਖੁਰਾ ਖੋਜ ਮਿਟ ਜਾਣਾ**—ਪੂਰੀ ਤਬਾਹੀ ਹੋ ਜਾਣੀ, ਕੁਝ ਭੀ ਨਾਹ ਰਹਿ ਜਾਣਾ।

ਆਪਣੇ ਘਰ ਵਲ ਨੂੰ ਜਾਂਦਾ ਹੋਇਆ ਸੇਠ ਬੋਲਿਆ,—'ਸਰਦਾਰ ਜੀ! ਸਿੱਖ ਦਲੇਰ ਹੈ। ਕਰਾਚੀ ਵਿਚ ਜੇ ਸਿੱਖ ਨਾ ਹੁੰਦਾ, ਤਾਂ ਸਾਡਾ ਖੁਰਾ ਖੋਜ ਮਿਟ ਜਾਣਾ ਸੀ। ਸਿੰਧ ਵਿਚ ਜਿਥੇ ਭੀ ਸਿੱਖ ਮਿਲਿਆ, ਦਲੇਰੀ ਨਾਲ ਨਿਕਲਿਆ, ਜਾਂ ਮੁਕਾ ਦਿੱਤਾ ਗਿਆ। ਅਖੀਰ ਸੁਰਖ ਪੱਗਾਂ ਵਾਲੀ ਸਿੱਖ ਫ਼ੌਜ ਨੇ ਆ ਕੇ ਬੰਨਾ ਪਾਇਆ। ਪਰ ਮੈਂ ਸਾਰਾ ਕੁਝ ਮੰਨਦਿਆਂ ਭੀ ਆਖਾਂਗਾ ਕਿ ਸ਼ਰਨਾਰਥੀਆਂ ਦੇ ਦੁੱਖਾਂ ਨੂੰ ਕੀਹ ਰੋਣਾ ਹੈ, ਬਾਕੀ ਦੀ ਦੁਨੀਆਂ ਭੀ ਬੇ-ਹੱਦ ਦੁੱਖੀ ਹੈ। [ਕੰਵਲ

**ਖੁਰਾ ਖੋਜ ਮਿਟਾ ਦੇਣਾ ਜਾਂ ਮੁਕਾਉਣਾ**—ਨਾਮ ਨਿਸ਼ਾਨ ਮੁਕਾ ਦੇਣਾ, ਬਿਲਕੁਲ ਤਬਾਹ ਕਰ ਦੇਣਾ, ਸਭ ਨੂੰ ਜਾਨੋਂ ਮਾਰ ਦੇਣਾ।

ਦੱਖਣੀ ਕੋਰੀਆ ਦੀ ਜਿਸ ਦੀ ਹਮਾਇਤ ਵਿਚ ਅਮਰੀਕਾ ਨੇ ਇਹ ਸਾਰਾ ਪਰਪੰਚ ਰਚਿਆ ਹੈ, ਉਸ ਸਰਕਾਰ ਬਾਰੇ ਅਮਰੀਕਨ ਜੰਗੀ ਕੈਦੀ ਬਾਰ ਬਾਰ ਰੇਡੀਓ ਉੱਤੇ ਕਹਿ ਰਹੇ ਹਨ ਕਿ ਉਸ ਦੇ ਨਾਲ ਲੋਕ ਕੋਈ ਨਹੀਂ। ਕਈ ਹਜ਼ਾਰ ਪੁਲਿਟੀਕਲ ਕੈਦੀਆਂ ਨੂੰ ਪਿਛਲੇ ਛੇ ਮਹੀਨਿਆਂ ਵਿਚ ਕਤਲ ਕੀਤਾ ਗਿਆ, ਤੇ ਬਾਕੀਆਂ ਬਾਰੇ ਲੜਾਈ ਸ਼ੁਰੂ ਹੋਣ ਸਮੇਂ ਅਮਰੀਕਨ ਅਫ਼ਸਰਾਂ ਨੇ ਮਸ਼ਵਰਾ ਦਿੱਤਾ ਕਿ ਉਹਨਾਂ ਦਾ ਖੁਰਾ ਖੋਜ ਹੀ ਮਿਟਾ ਦਿੱਤਾ ਜਾਏ। [ਪ੍ਰੀਤ ਲੜੀ

**ਖੁਰੀ ਕਰਨੀ**—ਦੌੜਨਾ, ਨੱਸਣਾ।

ਲੁਡਣ ਦਾ ਮੂੰਹ ਸਾਵਾ ਪੀਲਾ,
ਚਲੋ ਜਾਂ ਖੁਰੀ ਕਰੀਹੇ। [ਹੀਰ ਦਮੋਦਰ

**ਖੁਰੀ ਪਿੱਛੇ ਮੱਤ ਹੋਣੀ**—ਉਲਟੀ ਮੱਤ ਹੋਣੀ।

ਅਜ ਕਲ੍ਹ ਜ਼ਮਾਨਾ ਬਦਲ ਗਿਆ ਹੈ। ਹੁਣ ਤੀਵੀਆਂ ਦੀ ਮੱਤ ਖੁਰੀ ਪਿਛੇ ਨਹੀਂ ਰਹੀ ਤੇ ਅਜ ਇਸਤ੍ਰੀਆਂ ਮਰਦਾਂ ਦੇ ਬਰਾਬਰ ਹਰ ਕੰਮ ਵਿਚ ਸੇਵਾ ਚਾਹੁੰਦੀਆਂ ਹਨ। [ਸੈ.

**ਖੁਲ੍ਹਮ ਖੁਲ੍ਹੀਆਂ ਕਹਿਣੀਆਂ**—ਨਿਝੱਕ ਹੋ ਕੇ ਸਾਫ਼ ਸਾਫ਼ ਗੱਲ ਕਰਨੀ ਜਿਸ ਵਿਚ ਨੁਕਸ ਵੀ ਦੱਸੇ ਹੋਣ। (ਮੂੰਹ ਤੇ)।

ਮਾਫ਼ ਕਰਨਾ ਕਿ ਜ਼ਰਾ ਖੁਲ੍ਹਮ ਖੁਲ੍ਹੀਆਂ ਕਹੀਆਂ,
ਤੇਰੇ ਅਹਿਸਾਨਾ ਦੀਆਂ ਚੀਸਾਂ ਨੇ ਨਿਕਲ ਰਹੀਆਂ,
ਡੋਬਦੋਂ ਆਪ ਨ ਜੇ, ਸਾਡੀਆਂ ਤੂੰਹੇਂ ਵਹੀਆਂ,
ਅੱਕ ਕੇ ਨਿਕਲਦੀਆਂ ਗੱਲਾਂ ਨਾ ਏਹੋ ਜਹੀਆਂ।

[ਚੰ. ਵਾ.

**ਖੂਹ ਖਾਤੇ ਪਾਉਣਾ**—ਕੋਈ ਚੀਜ਼ ਅਜਿਹੀ ਥਾਂ ਸੁੱਟਣੀ ਜਿਥੋਂ ਮੁੜ ਲੱਭੇ ਹੀ ਨਾ।

ਸਮਝ ਕਿ ਉਸ ਨੂੰ ਕਿਤਾਬ ਦੇ ਕੇ ਤੂੰ ਕਿਤਾਬ ਖੂਹ ਖਾਤੇ ਪਾ ਦਿੱਤੀ ਹੈ। ਉੱਥੋਂ ਅੱਜ ਤੀਕ ਤੇ ਮੁੜ ਕੇ ਕੋਈ ਚੀਜ਼ ਆਈ ਨਹੀਂ, ਅੱਗੋਂ ਦਾ ਪਤਾ ਨਹੀਂ।

[ਸੈ.

**ਖੂਹ ਖਾਤੇ ਪੈ ਜਾਣਾ**—ਨਾਸ਼ ਹੋ ਜਾਣਾ; ਗੰਵਾ ਦੇਣਾ।

ਮੈਨੂੰ ਕੁਝ ਦਿਨਾਂ ਤੋਂ ਮੇਹਦੇ ਦੀ ਤਕਲੀਫ਼ ਹੈ, ਤੇ ਡਾਕਟਰ ਨੇ ਮੈਨੂੰ ਮਿਰਚਾਂ ਮਨ੍ਹਾਂ ਕੀਤੀਆਂ ਹੋਈਆਂ ਨੇ। ਇਸ ਲਈ ਹੁਣ ਮੈਂ ਮਿਰਚਾਂ ਵਾਲੀ ਕੋਈ ਚੀਜ਼ ਨਹੀਂ ਖਾਵਾਂਗਾ, ਨਹੀਂ ਤੇ ਹਫ਼ਤਿਆਂ ਦਾ ਪਰਹੇਜ਼ ਕੀਤਾ ਖੂਹ ਖਾਤੇ ਪੈ ਜਾਏਗਾ। [ਬੂਹੇ ਬੈਠੀ ਧੀ।

**ਖੂਹ ਦੀ ਮਿੱਟੀ ਖੂਹ ਲੱਗਣੀ**—ਜਿੰਨਾ ਲਾਭ ਹੋਣਾ ਉਨਾ ਹੀ ਖ਼ਰਚ ਹੋ ਜਾਣਾ।

ਹੁਣ ਤੀਕ ਤੇ ਕੁਝ ਪਤਾ ਨਹੀਂ ਲੱਗ ਸਕਿਆ ਕਿ ਅਸਾਂ ਇਸ ਦੁਕਾਨ 'ਚੋਂ ਕੀ ਖੱਟਿਆ ਹੈ। ਬੱਸ, ਖੂਹ ਦੀ ਮਿੱਟੀ ਖੂਹ ਹੀ ਲੱਗੀ ਜਾਂਦੀ ਹੈ, ਵੱਖਰੇ ਜਮ੍ਹਾਂ ਕੁਝ ਨਹੀਂ ਕੀਤਾ। [ਸੈ.

**ਖੂਹ ਨਖੁੱਟ ਜਾਣੇ**—ਸਾਰਾ ਧਨ ਮੁੱਕ ਜਾਣਾ।

ਪੁੱਤਰ, ਹੱਥ ਤੇ ਹੱਥ ਧਰ ਕੇ ਬੈਠਿਆਂ ਤੇ ਖੂਹ ਵੀ ਨਖੁੱਟ ਜਾਂਦੇ ਹਨ। ਕੁਝ ਹੱਥ ਪੈਰ ਹਿਲਾ ਤਾਂ ਜੁ ਇੱਜ਼ਤ ਬਣੀ ਰਹੇ ਤੇ ਕਿਸੇ ਦਾ ਮੁਥਾਜ ਨਾ ਹੋਣਾ ਪਵੇ। [ਸੈ.

**ਖੂਹ ਪੁੱਟਣਾ**—ਬਿਪਤਾ ਖੜੀ ਕਰਨੀ।

ਇਸ ਮੱਕਾਰ ਤੀਵੀਂ ਨੂੰ ਅੱਜ ਹੀ ਮਜ਼ਾ ਚਖਾਵਾਂਗਾ—ਮੇਰੇ ਲਈ ਜਿਹੜਾ ਖੂਹ ਉਹਨੇ ਪੁੱਟਿਆ ਹੈ, ਉਸੇ ਵਿਚ ਧੱਕਾ ਦਿਆਂਗਾ।......" [ਫ਼. ਰ.

**ਖੂਹ ਪੈਣਾ**—ਦਫ਼ਾ ਹੋ ਜਾਣਾ । ਨਾਸ਼ ਹੋ ਜਾਣਾ ।

(1) ਭੈਣ ਪ੍ਰਸਿੰਨੋ, ਹੁਣ ਤੂੰ ਹੀ ਦੱਸ ਮੈਂ ਕਿਹੜੇ ਖੂਹ ਪਵਾਂ ? ਰਾਤੀ ਦਿਨੇ ਕੰਮ ਕਰਦੀ ਹਾਂ । ਜੇ ਜ਼ਰਾ ਬੈਠ ਜਾਵਾਂ ਤਾਂ ਸ਼ਾਮਤ ਆ ਜਾਂਦੀ ਹੈ । ਸੱਸ ਬੋਲੀਆਂ ਤੇ ਗਾਲ੍ਹਾਂ ਦੀ ਮਾਰ ਕਰਦੀ ਏ । [ਸ੍ਰ.

(2) ਸਾਡੀ ਕੀਤੀ ਕਰਾਈ ਖੂਹ ਵਿਚ ਪੈ ਗਈ ; ਇੰਨਾ ਕਰ ਕਰਾ ਕੇ ਫਲ ਇਹ ਮਿਲਿਆ । [ਸੰ.

**ਖੂਹ ਵਿਚ ਸੁੱਟਣਾ**—ਜ਼ਾਇਆ ਕਰ ਦੇਣਾ ; ਤਬਾਹ ਕਰਨਾ ; ਬਿਪਤਾ ਵਿਚ ਪਾ ਦੇਣਾ ।

ਲੱਖ ਲਾਹਨਤ ਹੈ ਇਹੋ ਜਹੇ ਇਤਬਾਰ ਨੂੰ ; ਅਸਾਂ ਤੇ ਆਪਣੀ ਧੀ ਖੂਹ ਵਿਚ ਸੁੱਟ ਦਿੱਤੀ ਹੈ । ਰਾਮ ਸਿੰਘ ਦੀ ਮਿੱਤਰਤਾ ਤੇ ਇਤਬਾਰ ਕਰਕੇ ਆਪ ਲੜਕਾ ਵੇਖਣ ਦੀ ਖੇਚਲ ਹੀ ਨਹੀਂ ਕੀਤੀ ਤੇ ਇਹ ਰੰਗ ਚੜ੍ਹਿਆ ਹੈ । [ਸ੍ਰੀ.

**ਖੂਹ ਵਿਚ ਧੱਕਾ ਦੇਣਾ**—ਬਿਪਤਾ ਖੜੀ ਕਰਨੀ, ਬਿਪਤਾ ਦੇ ਮੂੰਹ ਪਾਣਾ ।

ਇਸ ਉਤੇ ਇਕ ਬਿਪਤਾ ਹੋਰ ਸੀ ਕਿ ਉਸ ਦੀ ਮਾਂ ਹਰ ਵੇਲੇ ਵਿਆਹ ਵਿਆਹ ਕੂਕਦੀ ਰਹਿੰਦੀ ਸੀ । ਜਿਸ ਮੁੰਡੇ ਬਾਬਤ ਮੋਹਨੀ ਨੇ ਓਹਨੂੰ ਕਿਹਾ ਸੀ, ਉਸ ਨੂੰ ਮਾਂ ਨੇ ਸੱਦ ਘੱਲਿਆ ਸੀ ।

ਉਹ ਹਰ ਵੇਲੇ ਇਹੋ ਸੋਚਦੀ ਰਹਿੰਦੀ—ਮੇਰੇ ਨਾਲ ਕੀ ਬਣੇਗਾ ? ਕਿਸਮਤ ਮੈਨੂੰ ਖਬਰੇ ਕਿਹੜੇ ਖੂਹ ਵਿਚ ਧੱਕਾ ਦੇਣਾ ਚਾਹੁੰਦੀ ਹੈ । [ਪਿ. ਦੂ.

**ਖੂਹ ਵਿਚ ਬੋਲਣਾ**—ਬਹੁਤ ਹੌਲੀ ਬੋਲਣਾ ।

ਜ਼ਰਾ ਉੱਚੀ ਬੋਲ , ਤੂੰ ਤੇ ਇਉਂ ਜਾਪਦਾ ਹੈਂ ਜਿਵੇਂ ਖੂਹ ਵਿਚੋਂ ਬੋਲ ਰਿਹਾ ਹੈਂ ; ਕੁਝ ਸਮਝ ਹੀ ਨਹੀਂ ਪੈਂਦੀ । [ਸੰ.

**ਖੂੰਜਾਂ ਫੋਲਣਾ**—ਢੂੰਢ ਭਾਲ ਕਰਨੀ ।

ਓ ਰਾਮ ਪਿਆਰੇ ! ਓ ਅੱਲਾ ਵਾਲੇ !
ਓ ਸਾਈਂ ਲੋਕਾ ! ਓ ਭੋਲੇ ਭਾਲੇ !
ਤੂੰ ਵਿਚ ਹਨੇਰ, ਕੀ ਖੂੰਜਾ ਫੋਲੇਂ ?
ਕੀ ਪਾਣੀ ਰਿੜਕੇਂ, ਤੇ ਮੱਖਣ ਟੋਲੇਂ ?
ਕੀ ਰਗੜ ਚਨਾਠੇ, ਪਿਆ ਤਿਲਕ ਲਗਾਵੇ ?
ਕਿਸ ਰੱਬ ਦੇ ਕੰਨਾਂ, ਵਿਚ ਸੰਖ ਵਜਾਵੇਂ ?

[ਕੇ. ਕਿ.

**ਖੂਨ ਉਬਲਣਾ**—ਜੋਸ਼ ਆ ਜਾਣਾ ।

ਪਰ ਅੱਜ ਅਜੇਹੀ ਦੁਖਦਾਈ ਘਟਨਾ ਮੈਂ ਤੁਹਾਨੂੰ ਸੁਨਾਉਣ ਲੱਗਾ ਹਾਂ, ਜਿਸ ਨੂੰ ਸੁਣ ਕੇ ਹਰ ਇੱਕ ਸਿੱਖ ਬੱਚੇ ਦਾ ਖੂਨ ਉਬਲ ਉਠੇਗਾ । [ਫ਼. ਫ਼.

**ਖੂਨ ਸਫ਼ੇਦ ਹੋਣਾ**—ਸੰਬੰਧੀਆਂ ਦਾ ਪਿਆਰ ਨ ਰਹਿਣਾ ; ਖ਼ੁਦਗ਼ਰਜ਼ ਹੋਣਾ ।

ਅੱਜ ਕਲ੍ਹ ਤੇ ਸਮਾਂ ਐਸਾ ਆ ਗਿਆ ਏ ਕਿ ਲੋਕਾਂ ਦੇ ਖੂਨ ਸਫ਼ੈਦ ਹੋ ਗਏ ਹਨ । ਕਿਸੇ ਦੁਖੀ ਭੈਣ ਭਰਾ ਨੂੰ ਵੀ ਕੋਈ ਨਹੀਂ ਪੁੱਛਦਾ । [ਸੰ.

**(ਰੀਝਾਂ ਦਾ) ਖੂਨ ਹੋ ਜਾਣਾ**—ਨਿਰਾਸਤਾ ਹੋਣੀ ; ਉਦਾਸੀ ।

ਅਚਲਾ ਸੋਚਦੀ ਕਿ ਜੇਕਰ ਓਹ ਮਹਿੰਦਰ, ਜਿਸ ਨੂੰ ਉਹ ਅੱਜ ਤੀਕ ਪੂਜਦੀ ਚਲੀ ਆ ਰਹੀ ਏ, ਨੂੰ ਕਹਿ ਦੇਵੇ ਚਲੇ ਜਾਓ, ਤਾਂ ਕਿੰਨੀਆਂ ਆਸਾਂ ਤੇ ਰੀਝਾਂ ਨੇ ਉਹਦੇ ਅੰਦਰ, ਉਹਨਾਂ ਦਾ ਖੂਨ ਹੋ ਜਾਵੇਗਾ, ਇਹ ਖਿਆਲ ਕਰਕੇ ਹੀ ਅਚਲਾ ਦੇ ਨੇਤ੍ਰ ਭਰ ਆਏ ।

[ਚਿਖ਼ਾ

**ਖੂਨ ਕਰ ਛੱਡਣਾ**—ਨਾਸ ਕਰ ਦੇਣਾ ।

ਪਰਸੋਂ ਵਾਲੇ ਨੋਟ ਦਾ ਤਾਂ ਉਹ ਆਪਣੀ ਹੱਥੀਂ ਖੂਨ ਕਰ ਚੁੱਕਾ ਸੀ, ਤੇ ਉਸ ਬਾਰੇ ਉਸ ਸੋਚ ਰੱਖਿਆ ਸੀ ਕਿ ਪੰਡਤ ਦਾ ਮਿੰਨਤ ਤਰਲਾ ਕਰਕੇ ਏਹ ਰਕਮ ਤਨਖ਼ਾਹ ਵਿੱਚੋਂ ਕਟਵਾ ਦੇਵੇਗਾ । [ਮ. ਧ.

**ਖੂਨ ਕਰਨਾ**—ਕਤਲ ਕਰ ਦੇਣਾ ; ਜਾਨੋਂ ਮਾਰ ਦੇਣਾ ।

ਛੱਡ ਦਿਓ ਮੈਨੂੰ, ਮੈਂ ਅੱਜ ਇਸਦਾ ਖੂਨ ਕਰ ਦੇਣਾ ਏ । ਇਹਨੇ ਮੈਨੂੰ ਕੱਖੋਂ ਹੌਲਾ ਕਰ ਦਿੱਤਾ ਏ, ਇਹ ਕਾਰਾ ਕਰਕੇ । ਤੇ ਉਸਨੇ ਆਪਣੀ ਡਾਂਗ ਉਲਾਰੀ ।

[ਸੁਫ਼ਨਾ

**ਖੂਨ ਖੌਲਣ ਲੱਗ ਪੈਣਾ**—ਗੁੱਸਾ ਆਉਣਾ ; ਜੋਸ਼ ਤੇ ਘ੍ਰਿਣਾ ਪੈਦਾ ਹੋ ਜਾਣਾ ।

ਲੇਟਿਆਂ ਲੇਟਿਆਂ ਜ਼ਿਮੀਂਦਾਰ ਉਸ ਕੁਰਸੀ ਵੱਲ ਵੇਖਦਾ ਜਿੱਥੇ ਆ ਕੇ ਫ਼ੁਰਮਾਨ ਬੈਠਿਆ ਸੀ ਤੇ ਉਹ ਹੈਰਾਨ ਹੁੰਦਾ ਮੁੜ ਮੁੜ ਉਹਦੀ ਨਜ਼ਰ ਕਿਉਂ ਉਸ ਪਾਸੇ ਜਾਂਦੀ । ਕਦੀ ਉਹਨੂੰ ਇਹ ਤਸਵੀਰ ਸੁਖਾਵੀਂ ਲੱਗਦੀ ਕਦੀ ਉਸ ਦਾ ਖੂਨ ਖੌਲਣ ਲੱਗ ਪੈਂਦਾ । ਉਹ ਸੋਚਦਾ ਇਕ ਵਾਰ ਉਹ ਉੱਠ ਲਵੇ ਇਹ ਕੰਡਾ ਵੀ ਕੱਢ ਕੇ ਰਹੇਗਾ । [ਆਂਦਰਾਂ

**ਖੂਨ ਦਾ ਤਿਹਾਇਆ ਜਾਂ ਪਿਆਸਾ ਬਣਨਾ**—ਜਾਨੀ ਵੈਰੀ ਬਣਨਾ ।

ਮੈਂ ਸਮਝ ਲਵਾਂਗਾ ਉਸ ਬਦਮਾਸ਼ ਨੂੰ । ਦੋ ਸਾਲਾਂ ਤੋਂ ਏਹ ਮੇਰੇ ਖੂਨ ਦਾ ਪਿਆਸਾ ਬਣਿਆ ਹੋਇਆ ਹੈ । ਇਸ ਦੇ ਘੁਮੰਡ ਨੂੰ ਐਤਕੀ ਚੰਗੀ ਤਰ੍ਹਾਂ ਚੂਰ ਕਰਾਂਗਾ । [ਗ਼ਰੀਬ ਦੀ ਦੁਨੀਆ

**(ਕਿਸੇ ਦਾ) ਖ਼ੂਨ ਨਚੋੜਨਾ**—ਜ਼ੁਲਮ ਕਰਨਾ ; ਹਰਾਮ ਦੇ ਪੈਸੇ ਮਾਰਨੇ ।

ਸ਼ਾਹ ਤੇ ਨਿਰੀ ਮਿੱਠੀ ਛੁਰੀ ਹੈ । ਗੱਲਾਂ ਕਿੰਨੀਆਂ ਪਿਆਰ ਦੀਆਂ ਕਰਦਾ ਹੈ ਤੇ ਸੂਦ ਲਾ ਲਾ ਕੇ ਪਿਛੇਂ ਨਹੀਂ ਤੱਕਦਾ । ਸਾਡਾ ਖ਼ੂਨ ਤੇ ਇਸ ਨੇ ਨਚੋੜ ਲਿਆ ਹੈ । [ਸੁ.

**ਖ਼ੂਨ ਪੀਣਾ (ਕਿਸੇ ਦਾ)**—ਦੁੱਖ, ਕਲੇਸ਼ ਜਾਂ ਵਿਛੋੜੇ ਵਿਚ ਰੱਖਣਾ ।

ਗੋਰਿਆ ! ਦੱਸ ਤਾਂ ਸਹੀ, ਤੇਰੇ ਵਿਛੋੜੇ ਕਦ ਤਕ ?
ਪੀਣਾ ਖ਼ੂਨ ਔਜ ਦੇ ਰੋ ਮਰੋੜੇ ਕਦ ਤਕ ?
ਧੁਰ ਦਿਆਂ ਵਿਛੜਿਆਂ ਵੱਲ, ਪਾਣੇ ਨੇ ਮੋੜੇ ਕਦ ਤਕ ?
ਕਿੰਨਾ ਤੜਫਾਣਾ ਅਜੇ, ਕਸਣੇ ਨੇ ਤੋੜੇ ਕਦ ਤਕ ?
[ਚਿ. ਦਾ.

**ਖੇਹ ਉਡਾਉਣੀ**—ਬਦਨਾਮੀ ਕਰਨੀ ।

ਆਪਣੀਆਂ ਕਰਤੂਤਾਂ ਨਾਲ ਬਥੇਰੀ ਮਾਂ ਪਿਉ ਦੀ ਖੇਹ ਉਡਾ ਚੁਕਾ ਹੈਂ ; ਹੁਣ ਬੰਦਾ ਬਣ ਜਾ ਤੇ ਉਨ੍ਹਾਂ ਤੇ ਤਰਸ ਕਰ । [ਸੁ.

**ਖੇਹ ਖਾਣਾ**—ਵਿਹਲੀਆਂ ਟੱਕਰਾਂ ਮਾਰਨੀਆਂ ; ਭੈੜੇ ਚਾਲਿਆਂ ਵਿਚ ਇਧਰ ਉਧਰ ਟੱਕਰਾਂ ਮਾਰਨੀਆਂ ।

ਪਿਉ—ਸ਼ਾਹ ਜੀ, ਮੇਰਾ ਪੁੱਤਰ ਕਿੱਥੇ ਏ । ਉਹ ਜਿਹੜਾ ਤੁਹਾਡੇ ਪਾਸ ਨੌਕਰ ਸੀ ; ਲਹਿਣੂ ।

ਸ਼ਾਹ—ਹੋਗਾ ਏ ਉਹ ਢੱਠੇ ਖੂਹ ਵਿਚ । ਸਾਨੂੰ ਪਤਾ ਏ ਕਿੱਥੇ ਕਿਥੇ ਪਿਆ ਖੇਹ ਖਾਂਦਾ ਏ ? ਸਾਡੇ ਕਲੋਂ ਬਸੰਤ ਸਿੰਘ ਨਾਲ ਚਲਿਆ ਗਿਆ ਸੀ ! [ਸ਼. ਬ.

**ਖੇਹ ਛਾਣਦੇ ਫਿਰਨਾ**—ਦਰ ਦਰ ਟੱਕਰਾਂ ਮਾਰਦੇ ਫਿਰਨਾ ।

ਤੁਹਾਡਾ ਆਪਣਾ ਲੱਖਾਂ ਵਿੱਚ ਕੰਮ ਹੈ । ਤੁਹਾਨੂੰ ਕੀ ਲੋੜ ਹੈ ਕਿ ਨੌਕਰੀ ਲਈ ਖੇਹ ਛਾਣਦਾ ਫਿਰੇਂ । [ਮੈ.

**ਖੇਹ ਵਿੱਚ ਰੋਲਣਾ (ਆਪਣਾ ਆਪ)**—ਆਪਣੇ ਸੁੱਖ ਦੀ ਪਰਵਾਹ ਨਾ ਕਰਨੀ ।

ਪੋਟਿਆਂ ਨਾਲ ਅੰਗੂਰ ਨੂੰ ਪਾਲਣਾ,
ਜਾਨ ਦੇ ਨਾਲ ਲਾ ਖਾਲ ਸੰਭਾਲਣਾ,
ਆਪਣੀ ਜਿੰਦ ਨੂੰ ਖੇਹ ਵਿੱਚ ਰੋਲਣਾ,
ਗੰਦ ਨੂੰ ਮਿਧਣਾ, ਚੈਨ ਸੁੱਖ ਘੋਲਣਾ । [ਚਿ. ਦਾ.

**ਖੇਰੂੰ ਖੇਰੂੰ ਹੋ ਜਾਣਾ**—ਆਪੋ ਵਿੱਚ ਪਾਟ ਕੇ ਤਬਾਹ ਹੋ ਜਾਣਾ ।

ਇਤਿਹਾਸ ਤੋਂ ਪਤਾ ਲੱਗਦਾ ਹੈ ਕਿ ਪ੍ਰਾਚੀਨ ਸਮਿਆਂ ਤੋਂ ਹੀ ਸਾਡੇ ਦੇਸ ਵਿੱਚ ਕਈ ਕੌਮਾਂ ਆਬਾਦ ਰਹੀਆਂ ਹਨ, ਅਤੇ ਜਦ ਕਦੇ ਕਿਸੇ ਕੇਂਦਰੀ ਸਰਕਾਰ ਨੇ ਉਹਨਾਂ ਦੀ ਬੋਲੀ, ਸਭਿਅਤਾ ਅਤੇ ਹਸਤੀ ਨੂੰ ਖ਼ਤਮ ਕਰਨ ਦਾ ਜਤਨ ਕੀਤਾ ਹੈ ਤਾਂ ਇਸ ਵਿੱਚ ਸਦਾ ਕੇਂਦਰ ਦੀ ਹਾਰ ਹੋਈ ਹੈ ਅਤੇ ਕੇਂਦਰੀ ਰਾਜ ਖੇਰੂੰ ਖੇਰੂੰ ਹੋ ਗਿਆ । [ਸੰਤ ਸਿਪਾਹੀ

**ਖ਼ੈਰ ਝੋਲੀ ਪਾਉਣਾ**—ਮਨ ਦੀ ਮੁਰਾਦ ਪੂਰੀ ਕਰ ਦੇਣੀ ; ਮੰਗ ਪੂਰੀ ਕਰਨੀ (ਬੜੀ ਕਿਰਪਾ ਕਰ ਕੇ) ।

ਸੁਰੇਸ਼ ਨੇ ਕੇਦਾਰ ਬਾਬੂ ਨੂੰ ਕਿਹਾ ਕਿ ਮਹਿੰਦਰ ਦਾ ਵਿਆਹ ਮੇਰੇ ਘਰ ਨਿਯਤ ਹੋਇਆ ਹੈ, ਪਰ ਓਹ ਤਾਂ ਹੋਵੇਗਾ ਪਰਸੋਂ, ਏਸ ਲਈ ਰਾਤੀਂ ਹੀ ਤੁਸੀਂ ਇਸ ਦਾਸ ਦਾ ਘਰ ਆਪ ਚਰਨ ਧੂੜ ਨਾਲ ਪਵਿਤ੍ਰ ਕਰੋ ; ਨਹੀਂ ਤਾਂ ਮੈਨੂੰ ਵਿਸ਼ਵਾਸ਼ ਨਹੀਂ ਹੋਵੇਗਾ ਕਿ ਤੁਸਾਂ ਮੈਨੂੰ ਮਾਫ਼ ਕਰ ਦਿੱਤਾ । ਆਖੋ, ਏਨੀ ਖ਼ੈਰ ਤਾਂ ਮੇਰੀ ਝੋਲੀ ਪਾਉਗੇ ਨਾ ਤੁਸੀਂ ? [ਸ਼ਿਖਾ

**ਖ਼ੈਰ ਨ ਗੁਜ਼ਾਰਨੀ**—ਕੋਈ ਬਿਪਤਾ ਖੜੀ ਕਰਨੀ ।

ਉਸ ਦੀ ਮਾਂ ਨੇ ਜਿਸ ਤਰ੍ਹਾਂ ਉਹਨਾਂ ਆਇਆਂ ਨੂੰ ਤੋੜ ਕੇ ਜਵਾਬ ਦਿੱਤਾ ਸੀ, ਤੇ ਜਿਸ ਤਰ੍ਹਾਂ ਉਹ ਭਰੇ ਪੀਤੇ ਅੰਦਰੋਂ ਨਿਕਲੇ ਸਨ, ਨਸੀਮ ਦਾ ਦਿਲ ਕਹਿ ਰਿਹਾ ਸੀ ਕਿ ਇਹਨਾਂ ਨੇ ਹੁਣ ਖ਼ੈਰ ਨਹੀਂ ਗੁਜ਼ਾਰਨੀ ਖ਼ਬਰੇ ਕੀ ਨਵੀਂ ਮੁਸੀਬਤ ਖੜੀ ਕਰ ਦੇਣ ।
[ਖੂ. ਸੋ.

**ਖੋਹ ਸਕਣਾ, ਜਾਂ ਖੋਹਣ ਖੋਹ ਸਕਣਾ**—ਸਵਾਰ ਸਕਣਾ ।

ਆਪਣੇ ਮਿੱਤਰ ਨੂੰ ਖ਼ਬਰ ਕੀਤੀ ਨਾ ਕੀਤੀ ਇਕੋ ਈ ਗੱਲ ਏ । ਹੁਣ ਰੁਪਯਾ ਵੀ ਕੁਝ ਨਹੀਂ ਖੋਹ ਸਕਦਾ (ਭਾਵੇਂ ਮੇਰਾ ਮਿਤਰ ਰੁਪਯਾ ਲੈ ਆਵੇਗਾ) ਕਿਉਂ ਕਿ ਮਿਆਦ ਪੁਗ ਚੁੱਕੀ ਏ । [ਸ਼. ਸ਼.

**ਖੋਹਣ ਖੋਹਣੇ**—ਇਲਾਜ ਕਰਨਾ ; ਸਫ਼ਲ ਹੋਣਾ ; ਕੁਝ ਸੰਵਾਰਨਾ ।

ਦੌਲਤ ਕੋਈ ਖੋਹਣ ਨਾ ਖੋਂਹਦੀ ਹੈ,
ਦਾਰੂ ਕੋਈ ਕਾਟ ਨ ਕਰਦਾ ਹੈ,
ਪੁੜ੍ਹਾਂ ਦੀ ਪੇਸ਼ ਨ ਜਾਂਦੀ ਹੈ,
ਤੀਰੀਂ ਤੋਂ ਕੁਝ ਨ ਸਰਦਾ ਹੈ ।
ਬੋਲੀ ਹਨ ਸਭ ਬਲ ਬਰਕਤ ਦੇ,
ਬਣੀਆਂ ਦਾ ਕੋਈ ਖ਼ਿਆਲ ਨਹੀਂ,
ਕੋਈ ਯਾਰ ਵੰਡਾਂਦਾ ਭਾਰ ਨਹੀਂ,
ਕੋਈ ਸਾਥੀ ਤੁਰਦਾ ਨਾਲ ਨਹੀਂ ।
[ਚਿ. ਦਾ.

**ਖੋਜ ਖੁਰਾ ਪੁੱਟਣਾ**—ਨਾਂ ਨਿਸ਼ਾਨ ਮਿਟਣਾ।

ਹਜ਼ਾਰਾਂ ਬਾਦਸ਼ਾਹ ਹੋਏ ਹਨ ਜਿਨ੍ਹਾਂ ਦਾ ਉੱਕਾ ਹੀ ਖੋਜ ਖੁਰਾ ਪੁਟਿਆ ਜਾ ਚੁਕਾ ਹੈ। [ਸੈ.

**ਖੋਤੇ ਦਾ ਖੁਰ**—ਬੇਵਕੂਫ਼, ਬੇਸਮਝ।

ਨਹੀਂ ਜੀ, ਤੁਸੀਂ ਨਾਰਾਜ਼ ਨਾ ਹੋਣਾ। ਉਹ ਮੇਰਾ ਨੌਕਰ ਪੂਰਾ ਉੱਲੂ ਏ। ਮੈਂ ਉਸ ਦੀ ਖਬਰ ਲਵਾਂਗਾ। ਤੁਸੀਂ...ਤੁਸੀਂ...ਜਾਣਦੇ ਓ ਨਾ ਏਨ੍ਹਾਂ ਪੂਰਬੀਆਂ ਨੂੰ, ਨਿਰੇ ਖੋਤੇ ਦੇ ਖੁਰ ਹੁੰਦੇ ਨੇ। [ਦੋ ਪਾਸੇ

**ਖੋਤੇ ਦੇ ਗਲ ਲਾਲ**—ਕੀਮਤੀ ਚੀਜ਼ ਦੀ ਬੇਕਦਰੀ ਹੋਣੀ।

ਅਕਲ ਕਹੇ ਤੂੰ ਛਡ ਨੀ, ਝੂਠੀ ਵਡਿਆਈ,
ਤੈਨੂੰ ਪੈਦਾ ਕਰ ਰਹੀ ਮੇਰੀ ਚਾਲਾਕੀ।
ਖੋਤੇ ਦੇ ਗਲ ਲਾਲ ਦੀ ਮੈਂ ਪਰਖ ਸਿਖਾਵਾਂ,
ਮੂਰਖ ਖੇਹ ਰੁਲਾਈਓਂ ਸਾਂਭੀ ਦਾਨਾਵਾਂ।
[ਚੰ. ਵਾ.

**ਖੋਪਰੀ ਵਿੱਚ ਆਉਣੀ**—ਸੁੱਝਣੀ।

"ਤੂੰ ਤੇ ਬਸ ਆਪਣੀ ਵਲੋਂ ਏਨਾ ਹੀ ਸੋਚ ਛਡਿਆ ਹੋਣਾ ਏ ਕਿ ਪੰਜਾਹ ਰੁਪਏ ਤਰੱਕੀ ਤੇ ਸੌ ਰੁਪਿਆ ਇਨਾਮ ਲੈ ਕੇ ਤੂੰ ਬੜੀ ਮੱਲ ਮਾਰ ਲਈ ਏ, ਪਰ ਏਨੀ ਗੱਲ ਤੇਰੀ ਖੋਪਰੀ ਵਿੱਚ ਨਾ ਆਈ ਕਿ ਤੂੰ ਉਸ ਬੁੱਢੇ ਖੋਛੂ ਨੂੰ ਦੂ ਲੱਖ ਰੁਪਏ ਦੀ ਚੀਜ਼ ਦਿਵਾ ਆਇਆ ਏਂ..." [ਮ. ਧ.

**ਖੋਰ ਸੰਢੇ ਵਾਲਾ ਹੋਣਾ**—ਦਿਲ ਵਿਚ ਡੂੰਘਾ ਵੈਰ ਧਾਰ ਲੈਣਾ।

ਸ਼ੰਕਰ ਨੂੰ ਆਪਣੀ ਇਸ ਪਹਿਲੀ ਸਫਲਤਾ ਦੀ ਖੁਸ਼ੀ ਹੋਈ, ਪਰ ਉਹ ਨਹੀਂ ਸੀ ਜਾਣਦਾ ਕਿ ਸਰਮਾਏਦਾਰਾਂ ਦਾ ਖੋਰ ਸੰਢੇ ਵਾਲਾ ਹੁੰਦਾ ਹੈ—ਜੇਹੜਾ ਆਦਮੀ ਇੱਕ ਵਾਰੀ ਉਨ੍ਹਾਂ ਦੀਆਂ ਅੱਖਾਂ ਵਿੱਚ ਰੜਕ ਜਾਏ, ਉਹ ਮਰਦੇ ਦੰਮ ਤੀਕ ਉਸ ਵਲੋਂ ਅਵੇਸਲੇ ਨਹੀਂ ਹੁੰਦੇ। [ਗ਼ਰੀਬ ਦੀ ਦੁਨੀਆਂ

**ਖੌਰੂ ਪਾਉਣਾ**—ਗੜ ਬੜ ਤੇ ਹਲ ਚਲ ਮਚਾਣੀ; ਨੱਚਣਾ ਟੱਪਣਾ।

ਘੁੱਪ ਹਨੇਰੀ ਰਾਤ, ਠੱਕਾ ਜ਼ੋਰ ਦਾ,
ਸਿਰ ਟਕਰਾਂਦਾ ਨੀਰ, ਨਾਲ ਚਿਟਾਨ ਦੇ,
ਤੁਰਿਆ ਜਾਂਦਾ ਹੋਸ਼ ਖੌਰੂ ਪਾਉਂਦਾ।
[ਕੇਸਰ ਕਿਆਰੀ

**ਖੰਡ ਖਾ ਕੇ (ਕੋਈ ਕੰਮ ਕਰਨਾ)**—ਖੁਸ਼ੀ ਖੁਸ਼ੀ, ਹਸਦੇ ਹਸਦੇ।

ਜੜ੍ਹੀਂ ਤੇਲ ਕਿਉਂ ਆਪਣੀ ਦੇ ਰਹੇ ਹੋ?
ਕੁਝ ਨਹੀਂ ਸੌਰਨਾ ਘਰ ਦੀ ਲੜਾਈ ਦੇ ਵਿਚ,
ਖੰਡ ਖਾਇ ਕੇ ਅੰਤ ਨੂੰ ਵਸਣਾ ਜੇ,
ਦੋਹਾਂ ਏਸੇ ਖੁਦਾ ਦੀ ਖੁਦਾਈ ਦੇ ਵਿਚ।
[ਚੰ. ਵਾ.

**ਖੰਡ ਖੀਰ ਹੋਣਾ**—ਪੂਰਨ ਏਕਤਾ ਕਰਨੀ; ਪਿਆਰ ਭਾਵ ਪੈਦਾ ਹੋਣਾ।

ਇਹ (ਸਿਖ) ਆਪਣੇ ਕੌਮੀ ਤੇ ਪੰਥਕ ਲਾਭ ਹਿਤ ਆਪਣੇ ਸਾਰੇ ਮਤ ਭੇਦ ਇਕ ਦਮ ਦਿਲੋਂ ਭੁਲਾ ਦਿੰਦੇ ਹਨ ਅਤੇ ਸਾਰੇ (ਇਕ ਮਾਂ ਪਿਓ ਜਾਏ) ਭਰਾਵਾਂ ਵਾਂਗ ਖੰਡ ਖੀਰ ਹੋ ਜਾਂਦੇ ਹਨ। [ਖਾਲਸਾ ਸਮਾਚਾਰ

**ਖੰਡਨ ਕਰਨਾ**—ਨੁਕਸ ਕੱਢਣੇ, ਰਦ ਕਰਨਾ।

ਰਾਏ ਸਾਹਿਬ ਨੂੰ ਏਹ ਸੁਣ ਕੇ ਵੀ ਬੜੀ ਖੁਸ਼ੀ ਹੋਈ ਕਿ ਉਸ ਦੇ ਭੇਜੇ ਹੋਏ ਸ਼ਮ੍ਹੂ, ਦੀਦੇ, ਮਾਤਾ ਦੀਨ ਅਤੇ ਮੀਰ ਗੁਲ ਨੇ ਖੂਬ ਦਲੇਰ ਹੋ ਕੇ ਸ਼ੰਕਰ ਦੀ ਤਕਰੀਰ ਦਾ ਖੰਡਨ ਕੀਤਾ ਤੇ ਉਸ ਦੇ ਅਸਰ ਨੂੰ ਲੋਕਾਂ ਦੇ ਦਿਲਾਂ ਤੋਂ ਧੋ ਸੁੱਟਿਆ। [ਗ਼ਰੀਬ ਦੀ ਦੁਨੀਆਂ

**ਖੰਭ ਖੁਹਾਣੇ**—ਆਪਣੇ ਆਪ ਨੂੰ ਨਿਰਬਲ ਕਰਨਾ; ਆਪਣਾ ਨੁਕਸਾਨ ਕਰਨਾ।

ਉੱਚੀ ਜ਼ਾਤ ਦਾ ਹੰਕਾਰ ਕਰ ਕਰ ਆਕੜਨ ਵਾਲੇ!
ਉਤੋਂ ਤੂੰਬੜੀ ਦੇ ਵਾਂਗ, ਵਿਚੋਂ ਜ਼ਹਿਰ ਦੇ ਪਯਾਲੇ!
ਵੀਰਾਂ ਨਾਲ ਤਿਣਕਾ ਤੋੜ, ਬੁੱਗਾ ਚੋੜ ਜਾਵੇਗਾ,
ਖੰਭ ਖੁਹਾਇ ਕੇ ਨਾਦਾਨ, ਚੋਗਾ ਕੌਣ ਪਾਵੇਗਾ।
[ਚੰ. ਵਾ.

**ਖੰਭ ਝੜ ਚੁੱਕਣੇ**—ਜੋਸ਼ ਮੱਠਾ ਪੈ ਜਾਣਾ।

ਐਤਕੀ ਰਾਇ ਸਾਹਿਬ ਦੇ ਬਹੁਤ ਕੁਝ ਖੰਭ ਝੜ ਚੁੱਕੇ ਸਨ। ਅੱਗੇ ਵਰਗੀ ਤੇਜ਼ੀ ਤੱਰਾਰੀ ਉਹਨਾਂ ਵਿੱਚ ਨਹੀਂ ਸੀ। ਜ਼ਰਾ ਠੰਢੇ ਹੋ ਕੇ ਬੋਲੇ, "ਤਾਂ ਕੀਹ ਚਾਹੁੰਦੇ ਓ ਤੁਸੀਂ?" [ਗ਼ਰੀਬ ਦੀ ਦੁਨੀਆਂ

**ਖੰਭ ਲੱਗ ਜਾਣੇ**—ਜੋਸ਼ ਭਰ ਜਾਣਾ, ਤੇਜ਼ੀ ਆ ਜਾਣੀ; ਚਾਉ ਜਾਂ ਨਸ਼ੇ ਵਿਚ ਆ ਜਾਣਾ।

ਦਿਨਾਂ ਵਿੱਚ ਹੀ ਮਲੂਮ ਹੁੰਦਾ ਏ ਤੁਹਾਡੀ ਕਲਮ ਨੂੰ ਖੰਭ ਲੱਗ ਗਏ ਨੇ। ਉਸ ਦਿਨ ਤੁਹਾਡਾ ਭਾਈਚਾਰਕ ਸੁਧਾਰ ਵਾਲਾ ਲੇਖ ਪੜ੍ਹ ਕੇ ਤਾਂ ਏਹੋ ਦਿਲ ਕੀਤਾ ਕਿ ਤੁਹਾਡਾ ਹੱਥ ਚੁੰਮ ਲਵਾਂ। ਏਡੀ ਉੱਚ ਖਿਆਲੀ? ਇਤਨਾ ਪੁਰ ਦਰਦ ਲਹਿਜਾ? [ਫ਼. ਫ਼.

**ਖੰਭ ਲਾ ਕੇ ਉੱਡ ਜਾਣਾ**—ਗੁੰਮ ਹੋ ਜਾਣਾ, ਥਹੁ ਪਤਾ ਨਾ ਲੱਗਣਾ।

ਅੱਜ ਕਿੱਥੇ ਹੈ ਸਾਡੀ ਇਨਸਾਨੀਅਤ, ਜਦ ਕਿ ਭਾਰਤ ਮਾਂ ਦੇ ਸਪੂਤਾਂ ਨੂੰ ਛੁਨਾਲੀਆਂ ਦੀਆਂ ਛਾਤੀਆਂ ਕੱਟ ਕੱਟ ਕੇ ਹਾਰ ਪਰੋਇਆਂ ਤੱਕ ਵੇਖਿਆ ਗਿਆ। ਤੇ ਕਿੱਥੇ ਖੰਭ ਲਾ ਕੇ ਉੱਡ ਗਈ ਸਾਡੀ ਕੌਮੀ ਏਕਤਾ, ਜਦ ਕਿ ਸਦੀਆਂ ਤੇ ਪੁਸ਼ਤਾਂ ਤੋਂ ਪਈਆਂ ਹੋਈਆਂ ਵੀਰਾਂ ਦੀਆਂ ਗਲਵਕੜੀਆਂ, ਛੁਰੇ ਤੇ ਕਿਰਪਾਨਾਂ ਬਣ ਕੇ ਇੱਕ ਦੂਜੇ ਦੇ ਗਲਿਆਂ ਵਿੱਚ ਜਾ ਲਿਪਟੀਆਂ। [ਗ਼ਰੀਬ ਦੀ ਦੁਨੀਆਂ

## ਗ

**ਗਊ ਦਾ ਪੁੰਨ** - ਵੱਡਾ ਪੁੰਨ ਦਾਨ।

ਭਾਈਆ ਜੀ ਜ਼ੁਲਮ ਨ ਕਰੋ, ਆਪਣੀ ਵਿਧਵਾ ਧੀ ਤੇ ਤਰਸ ਕਰੋ ਤੇ ਉਸ ਦੇ ਮੁੜ ਵਿਵਾਹ ਦੀ ਆਗਿਆ ਦਿਓ। ਇਹ ਗਊ ਦਾ ਪੁੰਨ ਏ। ਆਪਣੀ ਹੱਥੀਂ ਕਰੋ! [ਸੁ.

**ਗਈ ਗੁਜ਼ਰੀ ਕਰ ਛੱਡਣੀ**—ਭੁਲਾ ਛੱਡਣਾ, ਮੁਆਫ਼ ਕਰ ਦੇਣਾ ਕਿਸੇ ਦਾ ਕਸੂਰ।

ਸਾਰੇ ਲੋਕਾਂ ਨੇ ਸ਼ਾਮੂ ਸ਼ਾਹ ਨੂੰ ਕਿਹਾ—ਅਨੰਤ ਰਾਮ ਤੇਰਾ ਸੌ ਵੈਰੀ ਸਹੀ, ਪਰ ਅੱਗੇ ਪਿਆਂ ਨੂੰ ਤੇ ਸ਼ੇਰ ਵੀ ਨਹੀਂ ਖਾਂਦਾ, ਗਈ ਗੁਜ਼ਰੀ ਕਰ ਛੱਡ ਤੇ ਓੜਕ ਭਲੇ ਦਾ ਭਲਾ। ਇਹ ਵੀ ਤੇਰੀ ਕੀਤੀ ਨੂੰ ਕੁੱਲਣ ਨਹੀਂ ਲੱਗਾ। [ਬ. ਬ.

**ਗਹਿਣੇ ਧਰਨਾ**—ਕੋਈ ਚੀਜ਼ ਜ਼ਮਾਨਤ ਦੇ ਤੌਰ ਤੇ ਰੱਖ ਕੇ ਰੁਪਿਆ ਹੁਦਾਰ ਲੈਣਾ।

ਜ਼ਮੀਨ ਗਹਿਣੇ ਧਰ ਕੇ ਉਸ ਨੇ ਧੀ ਦੇ ਵਿਆਹ ਵਾਸਤੇ ਰੁਪਿਆ ਪ੍ਰਾਪਤ ਕੀਤਾ। [ਸੰ.

**ਗਹਿਮਾ ਗਹਿਮ ਹੋਣੀ**—ਬਹੁਤ ਰੌਣਕ ਹੋ ਜਾਣੀ, ਬੰਦਿਆਂ ਦੀ ਭੀੜ ਲੱਗ ਜਾਣੀ।

"ਕੱਠੇ ਜੀਆਂਗੇ, ਕੱਠੇ ਮਰਾਂਗੇ" ਦੀਆਂ ਆਵਾਜ਼ਾਂ ਦੇ ਨਾਲ ਹੀ ਅੰਦਰਲੇ ਮਜ਼ਦੂਰਾਂ ਦੀ ਜਮਾਤ ਦੇ ਸਾਂਝੇ ਧੱਕੇ ਅੱਗੇ ਨਾ ਠਹਿਰਦੇ ਹੋਏ ਦਰਵਾਜ਼ੇ ਦੇ ਦੋਵੇਂ ਤਾਕ ਚੌੜ ਚਪੱਟ ਖੁਲ੍ਹ ਗਏ। ਦੂਜੇ ਪਲ ਹੀ ਅੰਦਰ ਭਾਂ ਭਾਂ ਪਿਆ ਕਰਦਾ ਸੀ ਤੇ ਬਾਹਰ ਗਹਿਮਾਂ ਗਹਿਮ। ਚਾਰ ਸੌ ਮਜ਼ਦੂਰਾਂ ਦਾ ਮਜਮਾ ਇੱਕ ਥਾਂ ਹੋ ਗਿਆ। [ਗ਼ਰੀਬ ਦੀ ਦੁਨੀਆਂ

**ਗਹਿਰੇ ਗੱਫੇ ਲਾਉਣਾ**—ਰੱਜ ਕੇ ਪ੍ਰਸ਼ਾਦਿ ਛਕਣਾ।

ਮਹਾਤਮਾ ਦੀ ਰੁਚੀ ਬਦਲੀ, ਚਿਹਰੇ ਤੇ ਮੁਸਕਰਾਹਟ ਆ ਗਈ ਅਤੇ ਪ੍ਰਸ਼ਾਦ ਨੂੰ ਗਹਿਰੇ ਗੱਫੇ ਲਾਏ। ਸੀਤ ਪ੍ਰਸ਼ਾਦ ਬੀਬੀ ਨੇ ਆਪ ਗ੍ਰਹਿਣ ਕੀਤਾ ਅਤੇ ਥਾਲ ਲੈ ਆਪਣੇ ਅਸਥਾਨ ਨੂੰ ਵਾਪਸ ਆ ਗਈ। [ਪ੍ਰੇਮ ਕਣੀ

**ਗੱਚ ਆ ਜਾਣਾ**—ਬੋਲ ਨਾ ਸਕਣਾ; ਗਲਾ ਭਰ ਜਾਣਾ ਤੇ ਰੁਕ ਜਾਣਾ; ਰੋਣਹਾਕਾ ਹੋਣਾ।

ਮਹਾਤਮਾ ਜੀ ਨੇ ਅੱਖ ਭਰ ਕੇ ਵੇਖਿਆ ਤੇ ਪੁੱਛਿਆ 'ਕਿਉਂ ਭਾਈ ਸ਼ਾਮ ਸਿੰਘ! ਰੋਂਦਾ ਕਿਉਂ ਹੈਂ?' ਸ਼ਾਮੇ ਨੂੰ ਗੱਚ ਆ ਗਿਆ। ਮੂੰਹ ਤੋਂ ਤੇ ਕੁਝ ਨਿਕਲ ਸਕੇ ਨਾ ਪਰ ਉਹਦੀਆਂ ਅੱਖਾਂ ਤੋਂ ਇਹ ਜਾਪਦਾ ਸੀ ਕਿ ਉਹਦੇ ਲੂੰ ਲੂੰ ਵਿਚ ਮਹਾਤਮਾ ਜੀ ਦਾ ਧੰਨਵਾਦ ਭਰਿਆ ਪਿਆ ਸੀ। [ਪ੍ਰੇਮ ਕਣੀ

**ਗੱਚ ਨ ਖਲੋਣਾ**—ਗਲਾ ਭਰ ਜਾਣਾ; ਰੋਣਹਾਕਾ ਹੋਣਾ।

ਤੈਨੂੰ ਕਿਸ ਨੇ ਮਾਰਿਆ ਹੈ? ਤੇਰਾ ਗੱਚ ਹੀ ਨਹੀਂ ਖਲੋਂਦਾ। ਕੋਈ ਗਲ ਤੇ ਤੂੰ ਦਸਦਾ ਨਹੀਂ, ਰੋਈ ਜਾਂਦਾ ਹੈਂ। [ਸੰ.

**ਗੱਚੋ ਗੱਚ ਹੋ ਜਾਣਾ**—ਗਲਾ ਰੁਕ ਜਾਣਾ; ਆਵਾਜ਼ ਨ ਨਿਕਲਣੀ।

ਜੁਮਾਂ ਤੇਲੀ ਸੀ ਪਰ ਉਸ ਦੀਆਂ ਦੋਸਤੀਆਂ ਰਾਜਪੂਤਾਂ ਨਾਲ ਸਨ। ਨੂਰੀ ਤੇਲਣ ਉਸ ਨਾਲ ਪਿਆਰ ਕਰਦੀ ਸੀ ਪਰ ਇਹ ਉਸਦੀ ਕੋਈ ਪਰਵਾਹ ਨਹੀਂ ਸੀ ਕਰਦਾ। ਇਕ ਦਿਨ ਨੂਰੀ ਇਸ ਦੇ ਘਰ ਗਈ ਜਦੋਂ ਇਹ ਇਕੱਲਾ ਬੈਠਾ ਹੋਇਆ ਸੀ। ਉਸ ਨੂੰ ਇਸ ਨੇ ਕਈ ਮੇਹਣੇ ਦਿੱਤੇ। ਗੁੱਸੇ ਵਿਚ ਨੂਰੀ ਦਾ ਮੂੰਹ ਗੱਚੋ ਗੱਚ ਹੋ ਗਿਆ ਤੇ ਕੁਝ ਚਿਰ ਉਂਜ ਹੀ ਉਹਦੇ ਮੋਢਿਆਂ ਤੋਂ ਫੜੀ ਅੱਖਾਂ ਫਾੜ ਫਾੜ ਕੇ ਉਹਦੇ ਵੱਲ ਵਿੰਹਦੀ ਰਹੀ। [ਅੰਦਰਾਂ

**ਗੱਜ ਵੱਜ ਕੇ**— ਪੂਰਾ ਜ਼ੋਰ ਲਾ ਕੇ, ਤਨੋਂ ਮਨੋਂ।

ਜੇ ਤੁਸੀਂ ਇਹ ਗਲ ਕੀਤੀ ਤਾਂ ਅਸੀਂ ਗੱਜ ਵੱਜ ਕੇ ਵਿਰੋਧ ਕਰਾਂਗੇ। ਤੁਹਾਨੂੰ ਪਹਿਲਾਂ ਦੱਸ ਦਿਤਾ ਹੈ। ਇਹ ਗੱਲ ਕਰ ਕੇ ਤੁਸੀਂ ਪਿੰਡ ਵਿਚ ਫਿੱਕ ਨਾ ਪਾਓ। [ਸ਼ਿ.

**ਗੱਜ ਵੱਜ ਕੇ ਆਣਾ**— ਬੜੇ ਵਾਜਿਆਂ ਗਾਜਿਆਂ ਨਾਲ ; ਵੱਜ ਵਜਾ ਕੇ ; ਵੰਗਾਰ ਕੇ ਆਉਣਾ।

ਓਹੋ ਇਕੱਲਾ ਆ ਕੇ ਆਪਣੀ ਕੁੜੀ ਨੂੰ ਪਰਨਾ ਕੇ ਲੈ ਜਾ ਸਕਦਾ ਸੀ, ਫੇਰ ਅਸੀਂ ਕਿਉਂ ਗੱਜ ਵੱਜ ਕੇ ਆਏ ਹਾਂ। [ਬੂਹੇ ਬੈਠੀ ਧੀ

**ਗ਼ਜ਼ਬ ਕਰਨਾ**—ਬੜਾ ਜ਼ੁਲਮ ਕਰਨਾ, ਬਹੁਤ ਵਧੀਕੀ ਕਰਨੀ।

ਗ਼ਜ਼ਬ ਕੀਤਾ, ਮਾਸੀ ! ਤੂੰ ਗ਼ਜ਼ਬ ਕੀਤਾ !! (ਮੇਰੀ ਭੈਣ ਨੂੰ ਤੂੰ ਇਨਾ ਦੁਖੀ ਕੀਤਾ ਹੋਇਆ ਏ)। [ਸੁ.

**ਗ਼ਜ਼ਬ ਵਿਚ ਹੋਣਾ**—ਗੁਸੇ ਤੇ ਜੋਸ਼ ਵਿਚ।

ਲੋਕ ਮੰਨਤਾਂ ਮੰਨ ਮੰਨ, ਦੁਆਵਾਂ ਮੰਨ ਮੰਨ, ਚੜ੍ਹਾਵੇ ਚਾੜ੍ਹ ਚਾੜ੍ਹ ਹੜ੍ਹ ਦੇ ਦਿਨ ਨੂੰ ਕੱਢ ਲੈਂਦੇ। ਜਿਨ੍ਹਾਂ ਦਿਨਾਂ ਵਿਚ ਸੂਹਾਂ ਗ਼ਜ਼ਬ ਵਿਚ ਹੁੰਦਾ ਅਕਸਰ ਲੋਕਾਂ ਨੂੰ ਉਤੋਂ ਰੁੜ੍ਹ ਕੇ ਆਈਆਂ ਲਾਸ਼ਾਂ ਨੂੰ ਸਾਂਭਣਾ ਪੈਂਦਾ। ਆਪਣੀਆਂ ਲਾਸ਼ਾਂ ਨੂੰ ਲੱਭਦੇ ਲੱਭਦੇ ਕਿਤੇ ਅੱਗੇ ਜਾਣਾ ਪੈਂਦਾ। [ਅੰਦਰਾਂ

**ਗੱਟੀਆਂ ਗਿਣਨੀਆਂ**—ਸੋਚਾਂ ਸੋਚਣੀਆਂ।

ਇਨ੍ਹਾਂ ਸਾਰੀ ਰਾਤ ਏਸੇ ਤਰ੍ਹਾਂ ਰੋਂਦਿਆਂ ਕਲਪਦਿਆਂ ਤੇ ਗੱਟੀਆਂ ਗਿਣਦਿਆਂ ਗੁਜ਼ਾਰੀ। ਓੜਕ ਇਹੋ ਸਲਾਹ ਪੱਕੀ ਕਰ ਕੇ ਫਜਰੀ ਨਵਾਬ ਖਾਨ ਨੂਰ ਪੁਰ ਟੁਰਿਆ। [ਨ. ਖਾਂ

**ਗਤ ਬਨਾਉਣੀ** – ਮਾਰ ਕੁਟਾਈ ਕਰਨਾ।

"ਸਰਲੋ ! ਤੂੰ ਆ ਜਾ ਸਮਝ ਜਾ, ਨਹੀਂ ਤੇ ਮੈਂ ਤੇਰੀ ਉਹ ਗਤ ਬਣਾਵਾਂਗਾ ਜੁ ਸਾਰੀ ਉਮਰ ਯਾਦ ਰਖੇਂਗੀ। [ਫ਼. ਫ਼.

**ਗਤ ਬੁਰੀ ਹੋਣੀ**—ਖ਼ੁਆਰ ਹੋਣਾ।

ਵਿਦਿਆ ਬਾਝ ਬੁਰੀ ਗਤ ਹੋਵੇ
ਅੱਗੇ ਧੀਆਂ ਹੋਣ ਖੁਆਰ।
ਨ ਦਰਗਾਹੇ ਢੋਈ ਮਿਲਦੀ
ਨਾ ਸੁਖ ਮਿਲਦਾ ਇਸ ਸੰਸਾਰ।
[ਚੰ. ਵਾ.

**ਗਦ ਗਦ ਹੋਣਾ**— ਬਹੁਤ ਖੁਸ਼ ਹੋਣਾ।

ਤੁਹਾਡਾ ਚੰਨ ਵਰਗਾ ਮੁਖੜਾ ਵੇਖ ਕੇ ਮੇਰਾ ਜੀ ਗਦ ਗਦ ਹੋ ਗਿਆ ਹੈ। ਤੁਸੀਂ ਹੀ ਮੇਰੇ ਪਿਤਾ ਦੀ ਨਿਸ਼ਾਨੀ ਹੋ, ਮੇਰੇ ਵੀਰ। [ਸ਼ੰ.

**ਗੱਦੀ ਦੀ ਸੌਂਹ**—ਜਿਸ ਕੁਰਸੀ ਜਾਂ ਗੱਦੀ ਤੇ ਬੈਠਾ ਹੈਂ ਉਸਦੇ ਅਨੁਸਾਰ ਆਪਣਾ ਧਰਮ ਪਾਲ।

ਸ਼ਾਹ ਅਸੀਂ ਤੇਰੇ ਕੋਲ ਇਹ ਰੁਪਯਾ ਮੰਗਣ ਆਏ ਹਾਂ, ਤੈਨੂੰ ਗੱਦੀ ਦੀ ਸੌਂਹ ਈ ਜੇ ਨਾਹ ਕਰੇਂ ਤਾਂ। ਅਸੀਂ ਹੋਰ ਕਿਸੇ ਪਾਸ ਨਹੀਉਂ ਜਾਣਾ ਤੇ ਰੁਪਯਾ ਫ਼ੀ ਜ਼ਰੂਰ ਲੈਣਾ ਏ। [ਸ਼. ਸ਼.

**ਗਦੋਂ ਖੁਰਕੀ ਕਰਨੀ**—ਖ਼ੁਸ਼ਾਮਦ ਕਰਨੀ।

ਇਹ ਗੱਦੋ-ਖੁਰਕੀ ਕਿਸੇ ਹੋਰ ਨੂੰ ਜਾ ਕੇ ਕਰ। ਇਨ੍ਹਾਂ ਤਿਲਾਂ ਵਿਚ ਤੇਲ ਨਹੀਉਂ। ਮੈਂ ਕੁਝ ਨਹੀਂ ਝੜਨਾ। [ਸ਼ਿੰ.

**ਗਧੇ ਚੜ੍ਹਾਉਣਾ**—ਕਿਸੇ ਦਾ ਮੂੰਹ ਕਾਲਾ ਕਰਨਾ ; ਬੇਪਤੀ ਕਰਨੀ।

ਕਾਹੇ ਜੋਗੀ ਦਾ ਭੇਖੁ ਬਣਾਇਆ ਹੀ,
ਏਹ ਸੂਰਤ ਗਧੇ ਚੜ੍ਹਾਵਣੀ ਸੀ।
[ਹੀਰ-ਵਾਰਸ

**ਗ਼ਮਾਂ ਦੇ ਵਹਿਣ ਵਿਚ ਰੋੜ੍ਹ ਦੇਣਾ**—ਡੂੰਘੇ ਗ਼ਮਾਂ ਵਿਚ ਪਾ ਦੇਣਾ, ਗ਼ਮਾਂ ਦੀਆਂ ਸੋਚਾਂ ਵਿਚ ਡੋਬ ਦੇਣਾ।

(ਬੀਮਾਰ) ਮਾਲਤੀ ਨੂੰ ਹੋਸ਼ ਵਿੱਚ ਵੇਖ ਕੇ ਉਸ ਦਾ ਦਿਲ ਕੁਝ ਪ੍ਰਸੰਨ ਹੋਇਆ, ਪਰ ਹੱਥ ਵਿਚਲੀ ਖ਼ਾਲੀ ਸ਼ੀਸ਼ੀ ਨੇ ਉਸ ਨੂੰ ਗ਼ਮਾਂ ਦੇ ਵਹਿਣ ਵਿੱਚ ਰੋੜ੍ਹ ਦਿੱਤਾ। [ਗ਼ਰੀਬ ਦੀ ਦੁਨੀਆਂ

**ਗ੍ਰਹਿ ਦਿਸ਼ਾ ਹੋਣਾ ਜਾਂ ਗ੍ਰਹਿ ਹੋਣਾ—ਮਾੜੀ ਕਿਸਮਤ ਦੇ ਚੱਕਰ ਵਿਚ ਹੋਣਾ, ਅਸ਼ੁਭ ਸਤਾਰੇ ਦੇ ਪ੍ਰਭਾਵ ਥੱਲੇ ਹੋਣਾ, ਮਾੜੇ ਦਿਨ ਹੋਣੇ ।**

ਜੋਤਸ਼ੀ ਨੇ ਕਿਹਾ—ਹਾਂ, ਸਤਾਰਾ ਤੇਰਾ ਨੇਕ ਏ, ਓੜਕ ਨੂੰ ਸਾਰੀਆਂ ਮੁਰਾਦਾਂ ਹੋਣਗੀਆਂ ਪੂਰੀਆਂ ; ਪਰ ਅਜੇ ਤੇਰੇ ਤੇ ਗ੍ਰਹਿ ਦਿਸ਼ਾ ਹੈ ਭਾਰੀ, ਛਨਿੱਛਰ ਵਿਘਨ ਪਾਉਂਦਾ ਚਲਾ ਆਇਆ ਏ ਢਾਈ ਵਰ੍ਹਿਆਂ ਤੋਂ । [ਸੁ.

**ਗਰਕੀ ਆ ਲੱਗਣੀ—ਘਾਟ ਪੈ ਜਾਣੀ ।**

"ਮਦਨ ਵਾਲਿਆਂ ਨੇ ਜੁ ਉਸ ਨੂੰ ਸੱਤ ਸੌ ਰੁਪਿਆ ਮਹੀਨਾ ਦੇਣ ਲਈ ਲਿਖਿਆ ਸੀ, ਤੁਸੀਂ ਸੌ ਵੱਧ ਦੇ ਦੇਂਦੇ ਤਾਂ ਕਿੱਧਰ ਦੀ ਗ਼ਰਕੀ ਆ ਲੱਗਣੀ ਸੀ ।"

[ਫ. ਫ.

**ਗਰਦਨ ਤੇ ਛੁਰੀ ਰੱਖਣਾ—ਕਤਲ ਕਰਨ ਦਾ ਡਰ ਦੇਣਾ ; ਬਹੁਤ ਡਰ ਦੇਣਾ ।**

ਰੱਖ ਕੇ ਗਰਦਨ ਤੇ ਛੁਰੀ,
ਬਦਲੇ ਗਏ ਦੀਨ-ਧਰਮ ;
ਲੋਕ ਨੇਕੋ ਦੀ ਵਿਖਾ
ਲੁੱਟੀ ਗਈ ਅਬਰੋ ਤੇ ਸ਼ਰਮ ।

[ਗੁਸਤਾਖੀਆ

**ਗਰਮ ਹੋਣਾ—ਗੁੱਸੇ ਵਿਚ ਆਉਣਾ ।**

ਕਾਜ਼ੀ ਗਰਮ ਹੋ ਬੋਲਿਆ ਖੇੜਿਆਂ ਨੂੰ,
ਨਾਹੀਂ ਸ਼ਰ੍ਹਾ ਦੀ ਬੋਲਦੇ ਬਾਤ ਕੋਈ ।

[ਹੀਰ-ਹਾਮਦ

**ਗਰਮ-ਜੋਸ਼ੀ ਆ ਜਾਣੀ—ਉਤਸ਼ਾਹ ਪੈਦਾ ਹੋਣਾ ।**

ਇਨ੍ਹਾਂ ਦਿਨਾਂ ਵਿੱਚ ਅਚਾਨਕ ਹੀ ਪੰਜਾਬ ਲੈਜਿਸਲੇਟਿਵ ਦੀ ਇੱਕ ਸੀਟ ਦੀ ਜ਼ਿਮਨੀ ਚੋਣ ਦਾ ਮੌਕਾ ਪੈਦਾ ਹੋ ਗਿਆ, ਜਿਸ ਦੇ ਪੈਦਾ ਹੁੰਦਿਆਂ ਹੀ ਕਾਂਗਰਸ ਕਮੇਟੀਆਂ ਵਿੱਚ ਇਕ ਵਾਰੀ ਫੇਰ ਗਰਮ-ਜੋਸ਼ੀ ਆ ਗਈ । [ਮ. ਧ.

**(ਕਿਸੇ ਦੀ) ਗਰਾਹੀ ਬਣਨਾ—ਧੋਖੇ ਵਿੱਚ ਆਣਾ ; ਕਿਸੇ ਹਥੋਂ ਤਬਾਹ ਹੋਣਾ ।**

ਸੁਰੇਸ਼ ਤੇ ਮਹਿੰਦਰ ਦੋਵੇਂ ਪਰਮ ਮਿਤ੍ਰ ਸਨ ਤੇ ਓਹ ਹਿੰਦੂ ਸਮਾਜ ਦੇ ਸਨ । ਜਦੋਂ ਸੁਰੇਸ਼ ਨੇ ਸੁਣਿਆ ਕਿ ਮਹਿੰਦਰ ਇਕ ਬ੍ਰਹਮੂ ਕੁੜੀ ਨਾਲ ਵਿਆਹ ਕਰਨ ਤੇ ਤੁਲਿਆ ਹੋਇਆ ਹੈ ਤਾਂ ਉਸ ਨੇ ਸੋਚਿਆ ਕਿ ਇਹ ਭਾਵੇਂ ਕਿਡੇ ਵੀ ਭਲੇ ਪੁਰਸ਼ ਕਿਉਂ ਨ ਹੋਣ, ਪਰ ਹੈਨ ਅਖੀਰ ਬ੍ਰਹਮੂ ਹੀ, ਇਹ ਅਹਿਮਕਾਂ ਨੂੰ ਭੁਲੇਖਾ ਪਾ ਕੇ ਆਪਣਾ ਕੰਮ ਕਢ ਲੈਂਦੇ ਹਨ, ਇਸ ਲਈ ਮੈਨੂੰ ਜਿਵੇਂ ਵੀ ਹੋ ਸਕੇ ਆਪਣੇ ਮਿਤ੍ਰ ਨੂੰ ਇਹਨਾਂ ਦੀ ਗਰਾਹੀ ਬਣਨ ਤੋਂ ਬਚਾਉਣਾ ਚਾਹੀਦਾ ਏ । [ਰਿਖਾ

**ਗਰੀਬ ਮਾਰ ਕਰਨੀ—ਨਿਮਾਣੇ ਗਰੀਬ ਤੇ ਜ਼ੁਲਮ ਕਰਨਾ ।**

ਜ਼ਿਮੀਂਦਾਰ ਬਹਾਦਰ ਨੂੰ ਆਪਣੇ ਬਾਗ ਵਿਚ ਕੰਮ ਕਰਨ ਲਈ ਤੇ ਇਕ ਕੋਠੇ ਵਿਚ ਰਹਿਣ ਲਈ ਕਹਿੰਦਾ ਸੀ ਪਰ ਉਸ ਦੀ ਵਹੁਟੀ ਉਥੇ ਰਹਿਣ ਨੂੰ ਨ ਮੰਨਦੀ । ਇਸੇ ਗੁੱਸੇ ਵਿਚ ਜ਼ਿਮੀਂਦਾਰ ਨੇ ਬਹਾਦਰ ਨੂੰ ਇਕ ਛਤ ਹੇਠ ਦਿਵਾ ਕੇ ਮਰਵਾ ਦਿਤਾ ਸੀ । ਹੁਣ ਓਹ ਬੁਢਾ ਹੋ ਗਿਆ ਸੀ । ਉਸ ਨੂੰ ਆਪਣੇ ਕੀਤੇ ਦਾ ਅਫ਼ਸੋਸ ਲਗਦਾ ਸੀ । ਓਹ ਸੋਚਦਾ ਉਸ ਨੇ ਬਹਾਦਰ ਦੀ ਉਂਞ ਹੀ ਗਰੀਬ ਮਾਰ ਕੀਤੀ ਸੀ । ਕਿਤਨਾ ਭਲੇ ਮਾਣਸ ਸੀ ਉਹ ! ਕਿਤਨਾ ਮਿਹਨਤੀ ਸੀ ਉਹ ? [ਅੰਦਰਾਂ

**ਗੱਲ ਉਡਾਉਣੀ—ਝੂਠੀਆਂ ਗੱਲਾਂ ਮਸ਼ਹੂਰ ਕਰਨੀਆਂ ।**

ਉਹ ਤਾਂ ਨਿਰਾ ਨਾਰਦ ਏ ਨਾਰਦ । ਗੱਲਾਂ ਉਡਾਉਣੀਆਂ ਤੇ ਲੂਤੀਆਂ ਲਾਉਣੀਆਂ ਉਸ ਦਾ ਕੰਮ ਹੀ ਏ । [ਸਿ.

**(ਕਿਸੇ ਦੇ) ਗਲ ਉਤੇ ਛੁਰੀ ਰਖਣਾ—ਅਨਿਆ ਧਕਾ ਕਰਨਾ, ਕਿਸੇ ਨੂੰ ਤਬਾਹ ਕਰਨਾ ।**

ਤੁਸੀਂ ਸਾਰੇ ਜਣੇ ਦਲ ਮਿਲ ਕੇ ਪਾਪ ਲੱਗੇ ਓ ਕਰਨ, ਓਹਦੀ ਜ਼ਿੰਦਗੀ ਬਰਬਾਦ ਕਰ ਰਹੇ ਓ । ਉਸ ਗਰੀਬ ਦੇ ਗਲ ਉਤੇ ਛੁਰੀ ਰਖਦੇ ਓ, ਮੈਂ ਇਹ ਨਹੀਂ ਹੋਣ ਦੇਣਾ । [ਸੁ.

**ਗੱਲ ਅਗੇ ਪਾਣੀ—ਗੱਲ ਲਮਕਾ ਛਡਣੀ ; ਕਿਸੇ ਹੋਰ ਦਿਨ ਤੇ ਟਾਲ ਦੇਣੀ ।**

ਹਾਲੀ ਤੂੰ ਇੰਨੀ ਕੁਝ ਗੱਲ ਮੰਨ ਜਾ, ਬਾਕੀ ਫੈਸਲਾ ਆਪੇ ਹੀ ਅਗੇ ਪੈ ਜਾਏਗਾ । ਹੌਲੀ ਹੌਲੀ ਮੁਆਮਲਾ ਹੀ ਠੰਢਾ ਪੈ ਜਾਏਗਾ । [ਸਿ.

**ਗੱਲ ਆਈ ਗਈ ਕਰ ਛੱਡਣਾ**—ਟਾਲ ਮਟੋਲਾ ਕਰ ਦੇਣਾ।

ਅਗਲੇ ਦਿਨ ਭਜਨ ਜਦ ਸਵੇਰੇ ਜਾਗਿਆ ਤਾਂ ਮੰਜਿਓਂ ਹਿੱਲਣ ਨੂੰ ਜੀਅ ਨ ਕਰੇ। ਸਿਰ ਭਾਰਾ ਭਾਰਾ ਹੋਣ ਲਗਾ। ਅੱਗੇ ਤਾਂ ਕਦੇ ਇਸ ਤਰ੍ਹਾਂ ਨਹੀਂ ਸੀ ਹੋਇਆ। ਤਾਂ ਭੀ ਗੱਲ ਆਈ ਗਈ ਕਰ ਛੱਡੀ ਪਤਾ ਓਦੋਂ ਹੀ ਲੱਗਾ ਜਦੋਂ ਘੰਟੇ ਕੁ ਨੂੰ ਕਾਫੀ ਕੰਬ ਕੇ ਬੁਖਾਰ ਚੜ੍ਹਿਆ। [ਸੰ.

**ਗਲ ਸਿਆਪਾ ਪੈਣਾ**—ਔਖਾ ਤੇ ਬੇਸੁਆਦਾ ਕੰਮ ਗਲ ਪੈ ਜਾਣਾ।

ਨੌਕਰ ਚੰਗਾ ਹੀ ਸੀ, ਪਾਣੀ ਧਾਣੀ ਭਰ ਲੈਂਦਾ ਸੀ; ਅੱਗ ਬਾਲ ਦੇਂਦਾ ਸੀ, ਭਾਂਡਾ ਟੀਂਡਾ ਮਾਂਜ ਦੇਂਦਾ ਸੀ। ਹੁਣ ਸਾਰਾ ਸਿਆਪਾ ਮੇਰੇ ਗਲ ਈ ਪੈ ਗਿਆ। ਮੈਥੋਂ ਨਹੀਂ ਨਿਭਣੀ ਇਹ ਕਾਰ। [ਸ਼. ਸ਼.

**ਗੱਲ ਸੁੱਕਣੇ ਪਾ ਛੱਡਣੀ**—ਆਸ ਲਾਹ ਦੇਣੀ।

ਜੇਹੜਾ ਕੰਮ ਜਨਤਾ ਭਲਕੇ ਤੁਹਾਨੂੰ ਮਜਬੂਰ ਕਰ ਕੇ ਕਰਵਾਇਗੀ, ਉਹ ਤੁਸੀਂ ਆਪ ਹੀ ਕਰ ਕੇ ਕਿਉਂ ਨਹੀਂ ਜਸ ਖੱਟਦੇ? ਤੁਹਾਡੇ ਅੰਦਰ ਦੇਸ਼ ਦਾ ਸੱਚਾ ਦਰਦ ਹੈ। ਫਿਰ ਕਿਉਂ ਤੁਸੀਂ ਇਹ ਨੇਕ ਕਦਮ ਚੁਕਣ ਤੋਂ ਜਕੋਤਕੋ ਕਰਦੇ ਹੋ? ਜੇ ਤੁਹਾਡਾ ਖ਼ਿਆਲ ਹੈ ਕਿ ਡੰਡੇ ਦੇ ਜ਼ੋਰ ਦੇਸ ਵਿਚੋਂ ਅਸੰਤੁਸ਼ਟਤਾ ਦੂਰ ਹੋ ਜਾਇਗੀ, ਤਾਂ ਇਹ ਗੱਲ ਸੁੱਕਣੀ ਪਾ ਛੱਡੋ। ਨਾ ਅੰਗਰੇਜ਼ ਇਸ ਵਿਚ ਕਾਮਯਾਬ ਹੋਇਆ, ਤੇ ਨਾ ਤੁਸਾਂ ਹੀ ਹੋਣਾ ਹੈ। [ਲੋਕ ਸਾਹਿੱਤ

**ਗੱਲ ਕਿਸੇ ਤੇ ਛਡ ਦੇਣੀ**—(1) ਕਿਸੇ ਗੱਲ ਦਾ ਫੈਸਲਾ ਕਿਸੇ ਤੇ ਰਹਿਣ ਦੇਣਾ (2) ਕਿਸੇ ਕੰਮ ਦੀ ਸੰਪੂਰਨਤਾ ਕਿਸੇ ਦੇ ਆਸਰੇ ਛੱਡ ਦੇਣੀ।

ਸਾਮੀ ਨੇ ਸ਼ਾਹ ਨੂੰ ਕਿਹਾ—ਭਾਵੇਂ ਰਕਮ ਵਧ ਲਿਖੋ ਭਾਵੇਂ ਘਟ, ਮੈਂ ਤੇ ਬੜਾ ਸਿੱਧਾ ਈਂ, ਪੜ੍ਹਿਆ ਨਹੀਂ; ਐਵੇਂ ਫਾਪਲਾ ਲੱਗ ਜਾਏ ਤੇ ਪਤਾ ਨਹੀਂ ਲੱਗਦਾ। ਧਰਮ ਨਾਲ ਸਭ ਗੱਲ ਤੇਰੇ ਤੇ ਛੱਡ ਦਿੱਤੀ ਏ। [ਸ਼. ਸ਼.

**ਗੱਲ ਖਿਲਰਨੀ**—ਗੱਲ ਸਾਰਿਆਂ ਨੂੰ ਪਤਾ ਲਗਣੀ।

ਕਿਸੇ ਨੇ ਉਹ ਸਾਰੀ ਵਾਰਦਾਤ ਜੋ ਨਵਾਬ ਖ਼ਾਨ ਨਾਲ ਵਰਤੀ ਸੀ, ਆਪਣੇ ਘਰ ਆ ਸੁਣਾਈ। ਇਹ ਗੱਲ ਪਲੋਂ ਪਲੀ ਸਾਰੇ ਪਿੰਡ ਵਿਚ ਖਿਲਰ ਗਈ। [ਨ. ਖਾਂ.

**ਗੱਲ ਖੋਲ੍ਹਣਾ**—ਭੇਤ ਦੱਸਣਾ; ਗੱਲ ਦਾ ਵਿਸਥਾਰ ਕਰਨਾ।

ਮੈਂ ਅਗੇ ਤੈਥੋਂ ਪੁੱਛਿਆ ਸੀ, ਤੂੰ ਕਿਥੋਂ ਜ਼ਮੀਨ ਲੈਣੀ ਏ ਤੇ ਕਿਸ ਕੋਲੋਂ ਲੈਣੀ ਏ? ਪਰ ਤੂੰ ਕੰਨਾਂ ਵਿੱਚ ਮਾਰ ਛੱਡੀ ਸੀ। ਜੇ ਤੂੰ ਗੱਲ ਖੋਲ੍ਹੇਂ, ਤਾਂ ਮੈਂ ਤੈਨੂੰ ਰੁਪਈਆਂ ਦਾ ਕੋਈ ਪ੍ਰਬੰਧ ਵੀ ਕਰ ਦਿਆਂ। [ਨ. ਖਾਂ.

**ਗੱਲ ਗਰਮ ਗਰਮ ਹੋਣੀ**—ਗੱਲ ਦੀ ਚਰਚਾ ਆਮ ਹੋਣੀ।

ਜਦੋਂ ਇਹ ਘਟਨਾ ਹੋਈ ਸੀ, ਉਦੋਂ ਤੇ ਗੱਲ ਗਰਮ ਗਰਮ ਸੀ, ਹਰ ਕੋਈ ਇਸ ਦੀ ਚਰਚਾ ਕਰ ਰਿਹਾ ਸੀ, ਪਰ ਹੁਣ ਠੰਢੀ ਪੈ ਗਈ ਹੈ; ਤੁਸੀਂ ਅਗਲਾ ਕਦਮ ਚੁਕੋ। [ਸੰ.

**ਗਲ ਗਲ ਆ ਜਾਣੀ**—ਕੋਈ ਔਖਿਆਈ ਇਤਨੀ ਵਧ ਜਾਣੀ ਕਿ ਅਸਹਿ ਹੋ ਜਾਏ।

ਆਮਦਨ ਘਟ ਗਈ ਹੈ, ਕਬੀਲਦਾਰੀ ਗਲ ਗਲ ਆ ਗਈ ਹੈ। ਹੁਣ ਤਾਂ ਰੱਬ ਵਲੋਂ ਹੀ ਕੋਈ ਹੀਲਾ ਬਣੇ ਮਦਦ ਦਾ, ਨਹੀਂ ਤਾਂ ਮੁਸ਼ਕਲਾਂ ਹੀ ਮੁਸ਼ਕਲਾਂ ਹਨ। [ਸੰ.

**ਗਲ ਗਲ ਖੁੱਭਿਆ ਹੋਣਾ**—ਬੁਰੀ ਤਰ੍ਹਾਂ ਜਕੜਿਆ ਹੋਣਾ (ਕਰਜ਼ੇ ਆਦਿ ਵਿਚ)

ਤੁਸੀਂ ਬਿਲਕੁਲ ਠੀਕ ਫੁਰਮਾਂਦੇ ਹੋ ਤੇ ਤੁਹਾਡੀਆਂ ਗੱਲਾਂ ਡਾਢੀਆਂ ਦਿਲ ਲਗਦੀਆਂ ਨੇ, ਪਰ ਸਾਡੀ ਹਾਲਤ ਦਾ ਤੁਹਾਨੂੰ ਅੰਦਾਜ਼ਾ ਨਹੀਂ, ਅਸੀਂ ਇਨ੍ਹਾਂ ਰਸਮਾਂ ਵਿਚ ਗਲ ਗਲ ਖੁੱਭੇ ਹੋਏ ਹਾਂ ਤੇ ਨਿਕਲਣਾ ਮੁਸ਼ਕਲ ਹੈ। [ਨ. ਖਾਂ.

**ਗਲ ਗਲ ਤਕ ਫਸੇ ਹੋਣਾ**—ਬਹੁਤ ਫਸੇ ਹੋਣਾ, ਇਤਨਾ ਕਾਬੂ ਆ ਜਾਣਾ ਕਿ ਕੋਈ ਇਲਾਜ ਨਾਹ ਸੁੱਝ ਸਕਣਾ।

ਕਿੰਨੀਆਂ ਮਹਾਨ ਆਤਮਾਵਾਂ ਹੋਣਗੀਆਂ ਉਹ, ਜਿਨ੍ਹਾਂ ਨੇ ਅੰਗਰੇਜ਼ ਦੀ ਗੁਲਾਮੀ ਵਿਚ ਗਲ ਗਲ ਤਕ ਫਸੇ ਹੋਏ ਭਾਰਤ ਦੇ ਕ੍ਰੋੜਾਂ ਵਾਸੀਆਂ ਦੇ ਦਿਲਾਂ ਵਿਚ ਆਜ਼ਾਦੀ ਦੀ ਤੜਪ ਪੈਦਾ ਕੀਤੀ ਸੀ। ਕਿਸੇ ਚੀਜ਼ ਦਾ ਬੀਜ ਬੀਜਿਆ ਜਾਏ, ਫੇਰ ਉਸ ਨੂੰ ਲੋੜੀਂਦੀਆਂ ਚੀਜ਼ਾਂ ਪਾਣੀ, ਰੂੜੀ ਆਦਿ ਮਿਲਦੀਆਂ ਰਹਿਣ, ਤਾਂ ਅਖੀਰ ਨੂੰ ਉਹ ਇਕ ਵਿਸ਼ਾਲ ਰੁੱਖ ਬਣ ਹੀ ਜਾਂਦਾ ਹੈ। ਇਹੋ ਹਾਲ ਸਾਡੀ ਆਜ਼ਾਦੀ ਦੀ ਲਹਿਰ ਦਾ ਹੈ। [ਕੰਵਲ

**ਗਲ ਗਲ ਮੂੰਹ ਮੂੰਹ ਤਾਂਈਂ ਫਸ ਜਾਣਾ**—ਪੂਰਨ ਤੌਰ ਤੇ, ਬੁਰੀ ਤਰ੍ਹਾਂ ਫਸ ਜਾਣਾ।

ਨਾਨਕ ਸਿੰਘ ਦੇ ਆਲੇ ਦੁਆਲੇ ਸਟੋਰੀਏ, ਜੁਆਰੀਏ, ਚੋਰ ਬਜ਼ਾਰੀਏ ਤੇ ਧਰਮ ਦੇ ਵਪਾਰੀ ਵੱਸਦੇ ਹਨ। ਇਹ ਸਭ ਲੋਕ ਮੋਹ ਮਾਇਆ ਦੀ ਜਿਲ੍ਹਣ ਵਿੱਚ ਗਲ ਗਲ, ਮੂੰਹ ਮੂੰਹ ਤਾਂਈਂ ਫਸੇ ਹੋਏ ਹਨ। ਨਾਨਕ ਸਿੰਘ ਦੇ ਤਜਰਬੇ ਵਿੱਚ ਕਾਮੇ ਜੋਧੇ, ਕਿਰਤੀ ਕਿਸਾਨ ਬਹੁਤ ਘਟ ਆਏ ਹਨ। ਇਸ ਕਰਕੇ ਉਹ ਉਸ ਦੇ ਨਾਵਲਾਂ ਦੇ ਪਾਤਰ ਨਹੀਂ ਬਣ ਸਕੇ। [ਸਾਹਿਤ ਸਮਾਚਾਰ

**ਗਲ ਗਲਾਵਾਂ ਪੈਣਾ**—ਕਜ਼ੀਆ ਪੈ ਜਾਣਾ।

ਮੈਂ ਇਹ ਕੰਮ ਕਰਨ ਨੂੰ ਤਿਆਰ ਨਹੀਂ; ਮੈਂ ਕਿਉਂ ਗਲ ਗਲਾਵਾਂ ਪਾ ਲਵਾਂ। ਇਹ ਕੰਮ ਤੇ ਵਰ੍ਹਿਆਂ ਬਧੀ ਖ਼ਤਮ ਨਹੀਂ ਹੋਣਾ। [ਸੈ.

**ਗੱਲ ਗੁਆ ਦੇਣੀ**—ਕਿਸੇ ਗੱਲ ਨੂੰ ਪੂਰੀ ਤਰ੍ਹਾਂ ਸਮਝਣ ਦਾ ਯਤਨ ਨ ਕਰਨਾ; ਕਹੇ ਦਾ ਅਸਰ ਨਾ ਹੋਣਾ।

ਜਾਣੇਂ ਨ ਵੇਦਨ,
ਵਿਛੋੜੇ ਦੀਆਂ ਪੀੜਾਂ ਦੀ,
ਹੱਸ ਕੇ ਛੱਡੀ ਊ ਗੱਲ ਗੁਆ। [ਕੇਸਰ ਕਿਆਰੀ

**ਗੱਲ ਗੌਲਣਾ**—ਜ਼ਿਕਰ ਕਰਨਾ, ਸਲਾਹ ਦੇਣੀ, ਪੁੱਛ ਕਰਨੀ।

ਭਗਵਾਨ ਸਿੰਘ ਨੂੰ ਕਿਸੇ ਨਾਲ ਬਣਾ ਕੇ ਰਖਣੀ ਨਹੀਂ ਆਉਂਦੀ, ਮੈਂ ਕਦੀ ਗਲ ਗੌਲੀ ਨਹੀਂ, ਪਰ ਉਸ ਦੇ ਕਮਲਪੁਣੇ ਤੇ ਹਾਸਾ ਆਉਂਦਾ ਹੈ। [ਡੋਲਦੀ ਲਾਟ

**(ਕਿਸੇ ਦਾ) ਗਲ ਘੁੱਟਣਾ**—ਕਿਸੇ ਨਾਲ ਜ਼ੁਲਮ ਤੇ ਅਨਿਆਂ ਕਰਨਾ; ਮਾਰ ਦੇਣਾ।

ਮੈਂ ਆਪਣੇ ਮੁੰਡੇ ਦਾ ਗਲਾ ਆਪ ਘੁਟਿਆ ਹੈ। ਮੈਂ ਪਾਪੀ ਹਾਂ, ਮੈਂ ਕਾਤਲ ਹਾਂ, ਮੈਂ ਬੜੇ ਉਚੇ ਸਾਧੂਆਂ ਨੂੰ ਕਤਲ ਕਰਨ ਦੇ ਮਨਸੂਬੇ ਕਰਨ ਵਾਲਾ ਹਾਂ। [ਪ੍ਰੇਮ-ਕਹਾਣੀ

**ਗੱਲ ਚੁੱਕਣੀ**—ਮੁਆਮਲਾ ਉਠਾਉਣਾ, ਮੁਆਮਲਾ ਖੜਾ ਕਰਨਾ; ਗੱਲ ਦਾ ਪਿੱਛਾ ਕਰਨਾ; ਗੱਲ ਬਾਰੇ ਲੋਕ-ਰਾਏ ਪੈਦਾ ਕਰਨੀ; ਗੱਲ ਨਸ਼ਰ ਕਰਨੀ।

ਜੇ ਕੋਈ ਗੱਲ ਨੂੰ ਚੁਕਣਾ ਚਾਹੇ, ਤਾਂ ਅਸੀਂ ਇਹਤਿਆਤ ਕਰ ਲਵਾਂਗੇ। ਜੇ ਕੋਈ ਬਹੁਤ ਔਖਾ ਹੋਏਗਾ, ਤਾਂ ਮੇਰੇ ਕੋਲ ਥਾਣੇ ਹੀ ਰਪਟ ਲਿਖਾਣ ਆਏਗਾ। ਹੋਰ ਕਿਥੇ ਜਾਣਾ ਸੂ? ਤੇ ਜੇ ਸਾਡੇ ਕੋਲ ਆਇਆ, ਅਸੀਂ ਟਾਲ ਮਟੋਲ ਕਰ ਛਡਾਂਗੇ। [ਬਾਬਾ ਨੋਧ ਸਿੰਘ

**ਗੱਲ ਛਿੜਨੀ**—ਕਿਸੇ ਗੱਲ ਤੇ ਬਹਿਸ ਹੋ ਜਾਣੀ; ਜਾਂ ਕੋਈ ਗੱਲ ਬਾਤ ਅਰੰਭ ਹੋ ਜਾਣੀ।

ਮੈਨੂੰ ਗੱਲਾਂ ਦਾ ਠਰਕ ਘਟ ਹੈ। ਕਲ੍ਹ ਤਾਂ ਛਿੜ ਪਈ ਸੀ ਤਾਂ ਗੱਲ ਬਾਤ ਹੋ ਗਈ ਸੀ। [ਬਾਬਾ ਨੋਧ ਸਿੰਘ

**ਗੱਲ ਜੇਤ੍ਰੇ ਵਿਚ ਆਉਣਾ**—ਸਮਝ ਆਉਣਾ।

ਇਲਮ ਦੀਨ ਨੇ ਕਿਹਾ, ਪਰ ਇਕ ਗਲ ਮੇਰੇ ਜੇਤ੍ਰੇ ਵਿਚ ਨਹੀਂ ਆਈ ਭਾ, ਇੱਡੀ ਵੱਡੀ ਜ਼ਿਮੀਂਦਾਰ ਦੀ ਧੀ ਪਈ ਇਕ ਮਾਸਟਰ ਨਾਲ ਕਿਵੇਂ ਵਿਆਹੀ ਗਈ? ਦੋਸਤ ਨੇ ਜਵਾਬ ਦਿਤਾ ਇਹ ਇਸ਼ਕ ਈ ਇਸ਼ਕ ਇਲਮ ਦੀਨਾ, ਅਸੀਂ ਤੁਸੀਂ ਟਾਂਗੇ ਵਾਹ ਕੇ ਉਮਰ ਗੁਜ਼ਾਰ ਲਈ ਹੈ। [ਸਿਲ ਵੱਟੇ

**ਗੱਲ ਟੁੱਕਣੀ**—ਗੱਲ ਕਰਦੇ ਵਿਚ ਬੋਲ ਪੈਣਾ।

ਪਰ ਤੂੰ ਜ਼ਰੂਰ ਮੇਰੀ ਗੱਲ ਟੁਕੇਂਗੀ। ਚੰਗਾ, ਮੈਂ ਗੱਲ ਕਰਦਾ ਈ ਨਹੀਂ। ਕਰੋ ਆਪਸ ਵਿਚ ਫ਼ੈਸਲਾ ਮੈਂ ਜਾਂਦੀ ਹਾਂ। [ਬੂਹੇ ਬੈਠੀ ਧੀ

**ਗੱਲ ਟੁੱਕੀ ਗਈ**—ਕਹਿ ਦਿੱਤਾ, ਹਾਂ ਕਰ ਦਿੱਤੀ, ਫ਼ੈਸਲਾ ਹੋ ਗਿਆ।

ਇਹ ਗਲ ਠੀਕ ਨਹੀਂ, ਸ਼ਾਮੂ ਲਈ। ਧੀ ਇਕ ਥਾਂ ਮੰਗ ਕੇ ਫੇਰ ਹੋਰ ਥਾਂ ਦੇਣੀ ਕੋਈ ਚੰਗਾ ਕੰਮ ਥੋੜਾ ਏ। ਧਰਮ ਤੇ ਇਹੋ ਈ ਏ, ਪਈ ਜਿਥੇ ਇਕ ਵਾਰੀ ਗੱਲ ਟੁੱਕੀ ਗਈ, ਟੁੱਕੀ ਗਈ; ਫੇਰ ਹੇਰ ਫੇਰ ਕਰਨਾ ਕੋਈ ਸਾਊਆਂ ਦਾ ਕੰਮ ਨਹੀਂ। [ਸ਼. ਸ਼.

**ਗੱਲ ਠੇਲ੍ਹ ਛੱਡਣੀ**—ਗੱਲ ਦਾ ਪਿੱਛਾ ਨਾ ਕਰਨਾ; ਬੇਪਰਵਾਹੀ ਕਰਨੀ।

ਜੇ ਤੁਸਾਂ ਵੀ ਗੱਲ ਠੇਲ੍ਹ ਛੱਡੀ ਤੇ ਇਸ ਤਰ੍ਹਾਂ ਅਲਗ਼ਰਜ਼ੀ ਕੀਤੀ, ਤਾਂ ਧੀ ਲਈ ਵਰ ਆਂਢੀਂ ਗਵਾਂਢੀਂ ਲੱਭਣਗੇ? [ਬੂਹੇ ਬੈਠੀ ਧੀ

**ਗੱਲ ਠੰਢੀ ਪੈਣੀ**—ਗੱਲ ਲੋਕਾਂ ਨੂੰ ਭੁਲ ਜਾਣੀ; ਜਾਂ ਗੱਲ ਦੀ ਚਰਚਾ ਖ਼ਤਮ ਹੋਣੀ; ਜਾਂ ਘਟਣੀ।

ਜਦੋਂ ਇਹ ਘਟਨਾ ਹੋਈ ਸੀ, ਉਦੋਂ ਤੇ ਗੱਲ ਗਰਮ ਗਰਮ ਸੀ, ਹਰ ਕੋਈ ਇਸ ਦੀ ਚਰਚਾ ਕਰ ਰਿਹਾ ਸੀ, ਪਰ ਹੁਣ ਠੰਢੀ ਪੈ ਗਈ ਹੈ। ਤੁਸੀਂ ਆਪਣਾ ਪ੍ਰੋਗਰਾਮ ਸ਼ੁਰੂ ਕਰ ਦਿਓ। [ਸ੍ਰੀ.

**ਗੱਲ ਤੇ ਛੁਰੀ ਫੇਰਨੀ**—ਮਾਰ ਦੇਣਾ; ਗਲਾ ਵੱਢ ਦੇਣਾ।

ਅਚਲਾ ਦਾ ਪਤੀ ਜਦੋਂ ਉਸ ਨਾਲ ਸਹੁਰੇ ਜਾਣ ਲਈ ਨਾ ਮੰਨਿਆ ਜਦੋਂ ਕਿ ਉਸ ਦਾ ਆਪਣਾ ਸਾਰਾ ਘਰ ਸੜ ਕੇ ਸੁਆਹ ਹੋ ਚੁਕਾ ਸੀ ਤਾਂ ਉਸ ਨੇ ਉਸ ਨੂੰ ਕਿਹਾ, 'ਨਫ਼ਾ ਨੁਕਸਾਨ ਵੇਖਣ ਦਾ ਭਾਰ ਅੱਜ ਤੋਂ ਮੈਂ ਚੁਕਦੀ ਹਾਂ। ਤੁਹਾਡੇ ਏਥੇ ਬਾਹਲੇ ਹਿਤੂ ਨਹੀਂ; ਇਹ ਅਜ ਚੰਗੀ ਤਰ੍ਹਾਂ ਮਾਲੂਮ ਹੋ ਗਿਆ ਏ। ਚਾਹੇ ਮੇਰੇ ਗਲ ਤੇ ਛੁਰੀ ਫੇਰ ਦਿਉ, ਪਰ ਤੁਹਾਨੂੰ ਏਥੇ ਛਡ ਕੇ ਮੈਂ ਨਹੀਂ ਜਾ ਸਕਦੀ'। [ਵਿਖ਼ਾ

**ਗੱਲ ਤੇ ਤੁਰਨਾ**—ਸਿਖਿਆ ਤੇ ਅਮਲ ਕਰਨਾ।

ਭਾਈ ਆਖਦੇ ਤਾਂ ਠੀਕ ਨੇ ਕਿ ਖਰਚ ਵਿਆਹਾਂ ਸ਼ਾਦੀਆਂ ਤੇ ਘੱਟ ਕਰਿਆ ਕਰੋ। ਜੇ ਅਸੀਂ ਇਨ੍ਹਾਂ ਗੱਲਾਂ ਪੁਰ ਤੁਰ ਪਈਏ, ਤਾਂ ਦਿਨ ਤਾਂ ਸੁਖੀ ਕੱਟੀਏ। [ਨ. ਸ਼ਾਂ

**ਗੱਲ ਥੁੱਕ ਛਡਣਾ**—ਗੱਲ ਨਾ ਮੰਨਣੀ, ਧਿਆਨ ਗੌਹ ਨਾ ਦੇਣਾ।

ਮੈਂ ਤੁਹਾਨੂੰ ਕਹਿ ਕਹਿ ਰਿਹਾ ਕਿ ਇਥੇ ਸਾਕ ਕਰ ਛਡੋ ਪਰ ਤੁਸਾਂ ਮੇਰੀ ਗੱਲ ਨੂੰ ਥੁੱਕ ਛੱਡਿਆ। ਕੀ ਪਤਾ, ਕੁੜੀ ਦੇ ਭਾਗਾਂ ਨੂੰ ਕੀ ਕੁਝ ਬਣ ਜਾਣਾ ਸੀ। [ਸ਼. ਸ਼.

**ਗੱਲ ਦਬ ਦੇਣੀ**—ਇਕ ਵਾਰੀ ਜ਼ਿਕਰ ਕਰ ਕੇ ਫਿਰ ਗੱਲ ਗੌਲਣੀ ਨਾਂ, ਛੇੜ ਨਾ ਪਾਉਣਾ।

ਮੈਂ ਤੇ ਇਕ ਵਾਰੀ ਗਲ ਦਬ ਦਿਤੀ ਸੀ ਪਰ ਕੁਲਵੰਤ ਨੇ ਫੇਰ ਉਥਲ ਦੇ ਦਿਤੀ। [ਦੋ ਪਾਸੇ

**ਗਲ ਦਾ ਹਾਰ ਹੋ ਜਾਣਾ**—ਹਰ ਵੇਲੇ ਦੀ ਚਿੰਤਾ ਸੋਚ ਦਾ ਕਾਰਨ ਬਣ ਜਾਣਾ।

ਅਫ਼ਗਾਨਿਸਤਾਨ ਦਾ ਸੁਆਲ ਹੁਣ ਪਾਕਿਸਤਾਨ ਦੇ ਗਲ ਦਾ ਹਾਰ ਹੋ ਗਿਆ। ਬਥੇਰੀ ਕੋਸ਼ਿਸ਼ ਕੀਤੀ ਗਈ ਹੈ ਕਿ ਰੁਪਇਆਂ ਦੀਆਂ ਥੈਲੀਆਂ ਪੇਸ਼ ਕਰ ਕੇ ਇਸ ਪਾਸੇ ਵਲੋਂ ਜਾਨ ਛੁਡਾ ਲਈ ਜਾਵੇ, ਪਰ ਇਹ ਗੱਲ ਬਣੀ ਨਹੀਂ। ਹੁਣ ਅਫ਼ਗ਼ਾਨ ਚੰਗੀ ਤਰ੍ਹਾਂ ਸਿਰ ਚੜ੍ਹ ਬੈਠੇ ਹਨ। [ਕੰਵਲ

**ਗਲ ਦਾ ਹਾਰ ਬਣ ਜਾਣਾ**—ਹਰ ਵੇਲੇ ਪਾਸ ਬੈਠਾ ਰਹਿਣਾ।

ਪ੍ਰਭਾ ਦੇਵੀ ਦੇ ਦਿਲ ਵਿੱਚ ਉਸੇ ਘੜੀ ਤੋਂ ਆਸਾਂ ਦੇ ਮਹਲ ਉਸਰਨ ਲੱਗ ਪਏ, "ਇਤਨਾ ਸ਼ਾਨਦਾਰ ਵਰ ਜੇ ਉਸ ਨੂੰ ਉਰਵਸ਼ੀ ਲਈ ਮਿਲ ਜਾਏ ਤਾਂ ਹੋਰ ਕੀਹ ਚਾਹੀਦਾ ਹੈ।" ਉਸੇ ਦਿਨ ਤੋਂ ਉਹ ਹੈਡਮਾਸਟਰ ਸਾਹਿਬ ਦੀ ਪਤਨੀ ਦੇ ਗਲ ਦਾ ਹਾਰ ਬਣ ਗਈ। ਪਤੀ ਪਤਨੀ ਨੇ ਇਸ ਕੰਮ ਵਿੱਚ ਉਸ ਦੀ ਪੂਰੀ ਪੂਰੀ ਮਦਦ ਕਰਨ ਦਾ ਭਰੋਸਾ ਦਿਵਾਇਆ। [ਗੰ. ਸ਼

**ਗੱਲ ਦਾ ਰੁਖ਼ ਬਦਲਣਾ**—ਗੱਲ ਵਟਾ ਦੇਣੀ।

ਮੇਰੇ ਪੁੱਜਣ ਦੀ ਦੇਰ ਹੀ ਸੀ ਕਿ ਉਨ੍ਹਾਂ ਝੱਟ ਗੱਲ ਦਾ ਰੁਖ਼ ਬਦਲ ਦਿੱਤਾ। [ਸ੍ਰੀ.

**ਗੱਲ ਦਿਲ ਨੂੰ ਚੁੱਭਣਾ**—ਦਿਲ ਨੂੰ ਦੁਖਾ ਦੇਣਾ ; ਦਿਲ ਤੇ ਬਹੁਤ ਅਸਰ ਕਰਨਾ ।

ਰਾਣੀ ਨੂੰ ਦੁਨੀਆਂ ਬਾਰੇ ਕਈ ਸ਼ਕਾਇਤਾਂ ਸਨ । ਸੁਦੇਤ ਉਸ ਦਾ ਇਕੋ ਇਕ ਵੀਰ ਸੀ । ਜਦੋਂ ਵੀ ਓਹ ਓਸ ਕੋਲ ਬੈਠਦੀ, ਆਪਣੀਆਂ ਦੁਖ-ਰੋਣੀਆਂ ਰੋਂਦੀ ਰਹਿੰਦੀ । ਜ਼ਰਾ ਜ਼ਰਾ ਕਿਸੇ ਦੀ ਕੀਤੀ ਗੱਲ ਓਸ ਦੇ ਦਿਲ ਨੂੰ ਚੁਭ ਜਾਂਦੀ, ਤੇ ਓਹ ਹੈਰਾਨ ਹੁੰਦੀ ਰਹਿੰਦੀ, ਖ਼ਿਝਦੀ ਰਹਿੰਦੀ । [ਸਿਲ ਵੱਟੇ

**ਗੱਲ ਦਿਲ ਲਗਣੀ**—ਗੱਲ ਪਸੰਦ ਆਣੀ ; ਗੱਲ ਦਾ ਅਸਰ ਹੋਣਾ ।

ਤੁਸੀਂ ਬਿਲਕੁਲ ਠੀਕ ਫ਼ੁਰਮਾਂਦੇ ਹੋ ਤੇ ਤੁਹਾਡੀਆਂ ਗੱਲਾਂ ਭਾਈਆਂ ਦਿਲ ਲਗਦੀਆਂ ਨੇ, ਪਰ ਸਾਡੀ ਹਾਲਤ ਦਾ ਤੁਹਾਨੂੰ ਅੰਦਾਜ਼ਾ ਨਹੀਂ, ਅਸੀਂ ਇਨ੍ਹਾਂ ਰਸਮਾਂ ਵਿਚ ਗਲ ਗਲ ਖੁੱਭੇ ਹੋਏ ਹਾਂ । [ਨ. ਸ਼ਾਂ.

**ਗੱਲ ਨਾ ਬਣਨੀ**—(1) ਯੋਗ ਨਾ ਹੋਣਾ (2) ਫ਼ੈਸਲਾ ਨ ਹੋਣਾ ।

(1) (ਮੈਂ ਆਪਹੁਦਰੀ ਹੋ ਕੇ ਇਥੋਂ ਪੇਕੇ ਨਹੀਂ ਨ ਜਾ ਸਕਦੀ) ਏਹ ਗੱਲ ਨਹੀਂ ਨ ਬਣਦੀ । ਘਰੋਂ ਪੈਰ ਬਾਹਰ ਧਰਿਆਂ ਇਜ਼ਤ ਜਾਂਦੀ ਏ । ਜਣਦਿਆਂ ਦੀ, ਸਹੇੜਨ ਵਾਲਿਆਂ ਦੀ ; ਸਾਰਿਆਂ ਦੀ ਭੰਡੀ ਹੁੰਦੀ ਏ । [ਸੁ.

(2) ਬਥੇਰਾ ਸਿਰ ਖਪਾਇਆ ਪਰ ਗੱਲ ਨ ਬਣ ਸਕੀ, ਉਹ ਆਪਣੀ ਜ਼ਿਦ ਤੋਂ ਹਟਿਆ ਹੀ ਨਾ । [ਸੰ.

**ਗੱਲ ਨਾ ਪਚਾ ਸਕਣਾ**—ਭੇਤ ਦਿਲ ਵਿਚ ਨਾ ਰੱਖ ਸਕਣਾ ।

ਕਲ੍ਹ ਜਿਸ ਵੇਲੇ ਮੈਂ ਤੇਰਾ ਰੰਗ ਢੰਗ ਕੁਝ ਹੋਰ ਤਰ੍ਹਾਂ ਵੇਖਿਆਂ ਤਾਂ ਮੈਨੂੰ ਪੱਕਾ ਵਿਸ਼ਵਾਸ਼ ਹੋ ਗਿਆ ਕਿ ਤੂੰ ਜ਼ਰਾ ਜਿੰਨੀ ਗੱਲ ਵੀ ਦਿਲ ਵਿਚ ਨਹੀਂ ਪਚਾ ਸਕਦਾ [ਮ. ਧ.

**ਗੱਲ ਨਾ ਪੌਂਹਣੀ**—ਦਿੱਤੀ ਸਿੱਖਿਆ ਦਾ ਅਸਰ ਨਾਹ ਹੋਣਾ ।

ਮਿਸਾਲ ਦੇ ਤੌਰ ਤੇ ਮੈਂ ਉਸ ਨੂੰ ਹਜ਼ਾਰ ਵਾਰੀ ਵਰਜ ਚੁੱਕੀ ਹਾਂ ਕਿ ਫਿਰਨਾ ਤੁਰਨਾ ਬਿਲਕੁਲ ਬੰਦ ਕਰ ਦੇ, ਪਰ ਇਸ ਨੂੰ ਕੋਈ ਗੱਲ ਪੌਂਹਦੀ ਹੀ ਨਹੀਂ । [ਮ. ਧ.

**ਗਲ ਨਾਲ ਲਾ ਲੈਣਾ**—ਆਪਣਾ ਬਣਾ ਲੈਣਾ, ਪਿਆਰ ਹਮਦਰਦੀ ਕਰਨਾ ।

ਵਿਥਿਆ ਸੁਣ ਕੇ ਬੁੱਢੇ ਸ਼ਾਹ ਦਾ ਦਿਲ—ਜਿਹੜਾ ਉਸ ਦੇ ਕੁਕਰਮਾਂ ਤੋਂ ਆਤੁਰ ਸੀ, ਪਸੀਜ ਉਠਿਆ, ਤੇ ਛੇਕੜ ਇਸ ਲੋਕੋਕਤੀ ਤੇ ਅਮਲ ਕਰਦਿਆਂ ਹੋਇਆਂ ਕਿ "ਯਾਰ ਦੀ ਯਾਰੀ ਨਾਲ ਮਤਲਬ ਕਿ ਐਬਾਂ ਨਾਲ", ਉਸ ਨੇ ਯੂਸਫ਼ ਨੂੰ—ਸਭਨਾਂ ਪਾਸਿਆਂ ਤੋਂ ਦੁਰਕਾਰੇ ਤੇ ਜ਼ਿੰਦਗੀ ਦੇ ਮੈਦਾਨ ਵਿਚ ਬੁਰੀ ਤਰ੍ਹਾਂ ਪਿਛਾੜੇ ਹੋਏ ਯੂਸਫ਼ ਨੂੰ, ਗਲ ਨਾਲ ਲਾਇਆ । [ਖ਼ੂਨ ਦੇ ਸੋਹਿਲੇ

**ਗੱਲ ਨਿਤਾਰਣੀ**—ਨਿਰਨਾ ਕਰਨਾ ।

ਸ਼ਾਇਦ ਵਿੰਗ ਵਲ ਪਾ ਕੇ ਜੇ ਪ੍ਰਮਿੰਨੀ ਪੁੱਛਦੀ ਤਦ ਉਹ ਦੱਸ ਹੀ ਦੇਂਦੀ ਪਰ ਇਸ ਤਰ੍ਹਾਂ ਨਾਲ ਪੁੱਛੀ ਗੱਲ ਸੁਣ ਕੇ ਦੜ ਵੱਟ ਗਈ । ਉਹ ਪ੍ਰਮਿੰਨੀ ਨੂੰ ਟਾਲ ਦੇਣਾ ਚਾਹੁੰਦੀ ਸੀ ਪਰ ਪ੍ਰਮਿੰਨੀ ਗੱਲ ਨਿਤਾਰਣ ਤੇ ਤੁਲੀ ਹੋਈ ਸੀ । ਉਸ ਦਾ ਸ਼ੱਕ ਨੰਦੋ ਦਾ ਚਿਹਰਾ ਅਤੇ ਥਿੜਕਦੇ ਬੋਲ ਤਾੜ ਕੇ ਵਿਸ਼ਵਾਸ਼ ਵਿੱਚ ਬਦਲ ਗਿਆ । [ਪੂਰਨਮਾਸ਼ੀ

**ਗਲ ਪਿਆ ਢੋਲ ਵਜਾਉਣਾ**—ਕੋਈ ਐਸਾ ਕੰਮ ਕਰਨ ਤੇ ਮਜਬੂਰ ਹੋ ਜਾਣਾ ਜੋ ਮਨ ਨੂੰ ਚੰਗਾ ਨਾਹ ਲਗਦਾ ਹੋਵੇ ।

ਪਿਕਟਿੰਗ ਉਠ ਗਈ । ਜੋਹੜੇ ਵਿਚਾਰੇ ਹੁਣ ਤੀਕ ਡਾਵਾਂ ਡੋਲ ਹਾਲਤ ਵਿੱਚ ਟੁੱਟੇ ਦਿਲਾਂ ਨਾਲ ਗਲ ਪਿਆ ਢੋਲ ਵਜਾ ਰਹੇ ਸਨ, ਬਲਦੇਵ ਵਰਗਾ ਨੇਤਾ ਪ੍ਰਾਪਤ ਹੋਣ ਅਤੇ ਉਸ ਦੇ ਦਰਦ ਭਿੰਨੇ ਖਿਆਲਾਤ ਸੁਣਨ ਨੇ ਇੱਕ ਇੱਕ ਬੰਦੇ ਵਿਚ ਦੱਸਾਂ ਦੱਸਾਂ ਦਾ ਬਲ ਪੈਦਾ ਕਰ ਦਿੱਤਾ । [ਗ਼ਰੀਬ ਦੀ ਦੁਨੀਆਂ

**ਗੱਲ ਪੀ ਜਾਣੀ**—ਗੱਲ ਸੁਣਕੇ ਚੁਪ ਕਰ ਜਾਣਾ ; ਮਾੜੀ ਗੱਲ ਸੁਣ ਕੇ ਸਹਾਰ ਲੈਣੀ ।

ਮੈਂ ਸਾਰੀਆਂ ਗੱਲਾਂ ਖਾਮੋਸ਼ ਪੀ ਲਈਆਂ । ਇਕ ਕੈਦਾਣੀ ਪੰਜਾਬਣ ਅਜਿਹੇ ਮੌਕੇ ਹੋਰ ਕਰ ਹੀ ਕੀ ਸਕਦੀ ਸੀ । [ਪਾਲੀ

**ਗਲ ਪੈ ਜਾਣਾ**—ਲੜਨ ਲਗ ਪੈਣਾ ।

ਕਰਮੋ ਦੀ ਭੈਣ ਨੂੰ ਹੱਟੀ ਅਤੇ ਭੱਠੀ ਦਾਣੇ ਸੁੱਟਣ ਦੀ ਆਦਤ ਪਈ ਹੋਈ ਸੀ । ਵਖਤਾਂ ਦੀ ਕਮਾਈ ਨੂੰ ਇਸ ਤਰ੍ਹਾਂ ਖੇਹ ਖਰਾਬ ਹੁੰਦਿਆਂ ਵੇਖ ਕੇ ਜੇ ਚੰਨੋ ਭੁਲ ਭੁਲੇਖੇ ਵਰਜਦੀ ਤਾਂ ਮਾਂ ਧੀ ਚੁੜੇਲਾਂ ਵਾਂਗ ਉਸ ਦੇ ਗਲ ਪੈ ਜਾਂਦੀਆਂ ਅਤੇ ਉਸ ਦੀ ਮਾਂ ਭੈਣ ਇੱਕ ਕਰ ਦੇਂਦੀਆਂ । [ਪੂਰਨਮਾਸ਼ੀ

**ਗਲ ਪੰਜਾਲੀ ਪਾ ਦੇਣੀ**—ਜੰਜਾਲਾਂ ਵਿਚ ਫਸਾ ਦੇਣਾ ।

ਛੋਟੀ ਉਮਰੇ ਹੀ ਉਸ ਦੇ ਪਿਉ ਦਾ ਸਾਇਆ ਉਸ ਦੇ ਸਿਰ ਤੋਂ ਉਠ ਗਿਆ । ਘਰ ਵਿਚ ਅੱਗੇ ਹੀ ਗ਼ਰੀਬੀ ਸੀ । ਉਸ ਦੀ ਮਾਂ ਨੇ ਉਸ ਨੂੰ ਰੋਂਦਿਆਂ ਹੋਇਆਂ ਆਖਿਆ—'ਪੁੱਤਰ ! ਏਨੀ ਨਿੱਕੀ ਜਿਹੀ ਉਮਰ, ਤੇ ਰੱਬ ਨੇ ਤੇਰੇ ਗਲ ਪਾ ਦਿੱਤੀ ਏ ਪੰਜਾਲੀ । ਮੇਰੀਆਂ ਆਂਦਰਾਂ ਨੂੰ ਹੌਲ ਪੈਂਦੇ ਨੇ । ਪਰ ਕੋਈ ਕੰਮ ਕਰਨ ਤੋਂ ਬਿਨਾਂ ਕਿਸੇ ਨੇ ਮੂੰਹ ਵਿਚ ਤਾਂ ਨਹੀਂ ਨਾ ਆ ਕੇ ਕੁਝ ਪਾ ਦੇਣਾ ।' [ਪੰਜ ਦਰਿਆ

**ਗਲ ਪੱਲਾ ਮੂੰਹ ਘਾਹ ਹੋਣਾ**—ਅਧੀਨ ਤੇ ਨਿਮਾਣਾ ਹੋਣਾ ; ਈਨ ਮੰਨਣੀ ; ਮੁਆਫ਼ੀ ਮੰਗਣੀ ।

ਤੁਰੇ ਤੁਰੀ ਏਨੇ ਨੂੰ ਹੋਈ,
ਚੁਕਣ ਆਏ ਚਾਰ ਕਹਾਰ ।
ਅੰਨ ਦਿੱਤਾ, ਧਨ ਦੌਲਤ ਦਿੱਤੀ,
ਕੱਪੜੇ ਦੇ ਲਾਏ ਅੰਬਾਰ ।
ਘੋੜੇ, ਜੋੜੇ, ਗਾਂਈਂ, ਮੱਝੀਂ,
ਦਿਤੀ ਦਾਤ ਅਨੰਤ ਅਪਾਰ ।
ਗਲ ਪੱਲਾ ਮੂੰਹ ਘਾਹ ਬਾਬਲ ਦੇ,
ਸਈਆਂ ਕੀਤੀ ਖਿਨੈ ਉਚਾਰ ।
[ਚੰ. ਵਾ.

**ਗੱਲ ਪੱਲੇ ਲੈਣੀ ਜਾਂ ਬੰਨ੍ਹਣੀ**—ਸਿਖਿਆ ਸਦਾ ਲਈ ਹਿਰਦੇ ਵਿਚ ਧਾਰ ਲੈਣੀ ; ਭੁਲਣਾ ਨਾ ।

ਗੱਲ ਮੇਰੀ ਇਕ ਲੈ ਜਾ ਪੱਲੇ,
ਸੁਖ ਸੰਪਦ ਮਿਲਸੀ ਇਸ ਗੱਲੇ,
ਜੀਵਨ ਦੇ ਦਿਨ ਹੋਣ ਸੁੱਖਲੇ,
ਇਸ ਨੂੰ ਭੁਲ ਨ ਜਾਈਂ ਧੀ ।
ਪੇਕੇ ਘਰ ਜੋ ਉਮਰ ਲੰਘਾਈ,
ਇਸ ਵਿੱਚ ਫ਼ਿਕਰ ਨਹੀਂ ਸੀ ਕਾਈ,
ਹੁਣ ਤੂੰ ਜਾਣਾ ਜੂਹ ਪਰਾਈ,
ਓਥੇ ਚੰਨ ਵਿਖਾਈਂ ਧੀ ।
[ਚੰ. ਵਾ.

**ਗਲ ਪਵਾਉਣਾ**—ਬਿਪਤਾ ਸਹੇੜ ਲੈਣੀ ।

ਬਾਕੀ ਰਹੀ ਵਿਆਹ ਸ਼ਾਦੀ ਦੀ ਗੱਲ, ਸੋ ਇਸ ਬਖੇੜੇ ਨੂੰ ਹਾਲੇ ਗਲ ਪਵਾਣ ਦੇ ਉਹ ਇਸ ਲਈ ਹੱਕ ਵਿੱਚ ਨਹੀਂ ਸੀ ਕਿ ਇਸ ਤਰ੍ਹਾਂ ਉਸ ਦੀ ਆਜ਼ਾਦੀ ਮਾਰੀ ਜਾਣ ਦਾ ਅੰਦੇਸ਼ਾ ਸੀ । [ਗੰ. ਬ.

**ਗੱਲ ਬਾਹਰ ਨਿਕਲਣੀ**—ਭੇਤ ਪ੍ਰਗਟ ਹੋਣਾ ।

ਸ਼ਾਮਿਆਂ ! ਤੂੰ ਇਤਬਾਰੀ ਆਦਮੀ ਹੈਂ ; ਪਰ ਫੇਰ ਵੀ ਤੂੰ ਗੁਰੂ ਦਾ ਬਚਨ ਦੇਹ ਕਿ ਇਹ ਗੱਲ ਕਦਾਚਿਤ ਨਹੀਂ ਬਾਹਰ ਨਿਕਲੇਗੀ । [ਪ੍ਰੇਮ ਕਣੀ

**ਗਲ ਬਾਂਹ ਪਉਣੀ**—ਪਿਆਰ ਵਿਚ ਹੋਣਾ ; ਸਾਥੀ ਹੋਣਾ ।

ਬੀਰੇ ਦੀ ਬਾਂਹ ਧੀਰੇ ਦੇ ਗਲ,
ਧੀਰੇ ਦੀ ਬਾਂਹ ਬੀਰੇ ਦੇ ਗਲ,
ਉਹ ਆਉਂਦੇ ਨੇ ਹੱਸਦੇ,
ਦਿਲ ਦੀ ਸਫ਼ਾਈ ਦਸਦੇ । [ਪ੍ਰੇਮ ਕਣੀ

**ਗੱਲ ਮਨ ਵਿਚ ਉਤਰ ਜਾਣੀ**—ਗੱਲ ਮਨ ਵਿਚ ਬੈਠ ਜਾਣੀ, ਮਨ ਵਿਚ ਘਰ ਕਰ ਜਾਣੀ ।

ਅਮਰੀਕਾ ਦੇ ਲੋਕ ਕੁਝ ਐਸੇ ਤਰੀਕਿਆਂ ਨਾਲ ਪਰਚਾਰ ਕਰਦੇ ਨੇ ਕਿ ਗੱਲ ਆਪ-ਮੁਹਾਰੀ ਤੁਹਾਡੇ ਮਨ ਵਿਚ ਉਤਰ ਜਾਂਦੀ ਏ । ਸਾਡੇ ਮੁਲਕ ਦੇ ਲੋਗ ਇਸ ਵਿਚ ਰਤਾ ਪਿਛੇ ਨੇ । [ਦਮਦੰਧ

**(ਕੁਝ) ਗਲ ਮੜ੍ਹਨਾ**—ਜ਼ੋਰੀ ਕਿਸੇ ਨੂੰ ਕੋਈ ਚੀਜ਼ ਦੇਣੀ ।

ਤੂੰ ਬੜਾ ਦਾਈ ਏਂ, ਤੂੰ ਧਿੜਾਣੇ ਨਵਾਬ ਖਾਨ ਵਾਲੀ ਜ਼ਮੀਨ ਮੇਰੇ ਗਲ ਮੜ੍ਹਦਾ ਏਂ । ਇਕ ਤਾਂ ਉਹ ਭੋਂ ਮਾੜੀ ਏ, ਦੂਜਾ ਤੂੰ ਆਪਣਾ ਕੰਮ ਕਢ ਲੈਣਾ ਏ । [ਨਵਾਬ ਖਾਨ

**ਗੱਲ ਮੁਕ ਗਈ**—ਫ਼ੈਸਲਾ ਹੋ ਗਿਆ ।

ਚੰਗਾ ਅਸੀਂ ਠੇਕੇਦਾਰ ਦੇ ਪੁਤਰ ਨੂੰ ਹੀ ਜਵਾਈ ਬਣਾ ਲੈਂਦੇ ਹਾਂ ਪਰ ਉਸ ਨੂੰ ਵਲਾਇਤ ਜ਼ਰੂਰ ਭੇਜਣਾ ਏ । ਬਸ ਜੇ ਤੁਹਾਨੂੰ ਇਹ ਮਨਜ਼ੂਰ ਏ ਤਾਂ ਗੱਲ ਮੁਕ ਗਈ । [ਵ. ਘ.

**ਗਲ ਮੂੰਹੋਂ ਕੱਢਣੀ**—ਭੇਤ ਦਸ ਦੇਣਾ, ਗੱਲ ਸੁਣਾ ਦੇਣੀ, ਗੱਲ ਕਹਿ ਦੇਣੀ ।

ਗੱਲ ਕਹਿੰਦੀ ਹੈ ਕਿ ਤੂੰ ਮੈਨੂੰ ਮੂੰਹੋਂ ਕਢ ਤੇ ਮੈਂ ਤੈਨੂੰ ਪਿੰਡੋਂ ਕਢਾਵਾਂ । [ਪਰਚਲਤ

**ਗੱਲ ਰਖਣੀ**—ਕਿਸੇ ਦਾ ਕਿਹਾ ਮੰਨ ਕੇ ਉਸ ਦੀ ਇੱਜ਼ਤ ਰਖ ਲੈਣੀ ।

ਪਿੰਡ ਦੇ ਪਤਵੰਤੇ ਉਸ ਦੇ ਘਰ ਤੁਰ ਕੇ ਗਏ ਅਤੇ ਉਸ ਨੂੰ ਹਰਨਾਮ ਸਿੰਘ ਵਿਰੁਧ ਕਚਹਿਰੀ ਚੜ੍ਹਣ ਤੋਂ ਵਰਜਿਆ । ਉਸ ਨੇ ਮੰਨ ਲਿਆ ਤੇ ਪੰਚਾਂ ਦੀ ਗੱਲ ਰਖ ਲਈ । [ਸੰ.

**ਗਲ ਲਗਣਾ**—ਗਲਵਕੜੀ ਪਾ ਕੇ ਮਿਲਣਾ ।

ਇਹ ਧੁਖਣਾ ਤੇ ਸੜਨਾ ਪੁਤਰ ਦੇ ਵਿਛੋੜੇ ਕਰ ਕੇ ਹੀ ਹੈ, ਉਹ ਆਵੇਗਾ, ਮੇਰੇ ਗਲ ਲਗੇਗਾ, ਮੇਰੇ ਰੋਮ ਰੋਮ ਚੋਂ ਜੀਵਨ ਅੰਦੋ ਆਵੇਗਾ । [ਡੋਲਦੀ ਲਾਟ

**ਗਲ ਲੀਰਾਂ ਲਮਕਣੀਆਂ**—ਫਟੇ ਪੁਰਾਣੇ ਕਪੜੇ ਹੋਣੇ ।

ਰੋ ਦੇ ਕੰਢੇ ਤੇ ਇਕ ਟਾਹਲੀ ਹੈ, ਜਿਸ ਦੀ ਛਾਵੇਂ ਤੀਹ ਕੁ ਸਾਲ ਦੀ ਇਕ ਇਸਤ੍ਰੀ ਬੈਠੀ ਏ, ਲੱਤੀ ਕੋਲ ਪਈ ਹੈ, ਉਹਦੇ ਗਲ ਲੀਰਾਂ ਲਮਕਦੀਆਂ ਨੇ, ਬੜੀ ਉਦਾਸ ਏ । [ਹਉਕੇ

**ਗੱਲ ਵਧਾਣੀ**—ਗੱਲ ਤੇ ਬਹਿਸ ਸ਼ੁਰੂ ਕਰ ਦੇਣੀ ; ਗੱਲ ਤੋਂ ਗੱਲ ਛੇੜੀ ਜਾਣੀ ।

ਇਹ ਮੌਕਾ ਨਹੀਂ ਕਿ ਇਸ ਗਲ ਨੂੰ ਵਧਾਇਆ ਜਾਏ । ਹੁਣ ਮੈਨੂੰ ਸੌ ਕੰਮ ਨੇ, ਮੈਂ ਤੁਹਾਡੇ ਝਗੜਿਆਂ ਦੇ ਫ਼ੈਸਲੇ ਕਰਨ ਤਾਂ ਨਹੀਂ ਬੈਠ ਸਕਦਾ ।

[ਬੂਹੇ ਬੈਠੀ ਧੀ

**ਗੱਲ ਵਲਾ ਦੇਣੀ**—ਗੱਲ ਟਾਲ ਦੇਣੀ ।

ਹੋਰ ਹੋਰ ਫੇਰ ਪਾ ਕੇ ਉਹ ਅੰਤ ਇਸ ਗੱਲ ਤੇ ਆਇਆ ਤੇ ਉਸ ਨੇ ਮਿਰਾ ਮਨ ਲੈਣਾ ਚਾਹਿਆ ਪਰ ਮੈਂ ਗੱਲ ਵਲਾ ਛੱਡੀ । ਇਸ ਲਈ ਉਸ ਦੇ ਪੱਲੇ ਕੁਝ ਨਾ ਪਿਆ । [ਸੰ.

**ਗੱਲ ਵਿਚ ਪਲੂ ਹੋਣਾ (ਪਾਣਾ)**—ਨਿਮਰਤਾ ਨਾਲ ਕੋਈ ਬੇਨਤੀ ਕਰਨੀ ।

ਆਖ ਦਮੋਦਰ ਗਲ ਵਿਚ ਪਲੂ
ਚੂਚਕ ਖਾਨ ਤਦ ਪਾਇਆ । [ਹੀਰ ਦਮੋਦਰ

**ਗਲ ਵਿਚ ਲੱਤ ਮਾਰਨੀ**—ਭਾਨੀ ਪਾਣੀ ; ਰੋੜਾ ਅਟਕਾ ਦੇਣਾ ।

ਚੰਗਾ ਭਲਾ ਫ਼ੈਸਲਾ ਹੋ ਗਿਆ ਸੀ ਪਰ ਕੁਝ ਨਾਸਤਕਾਂ ਨੇ ਫਿਰ ਫੁਟ ਪਵਾ ਦਿਤਾ । ਬਣੀ ਬਣਾਈ ਗੱਲ ਵਿਚ ਲੱਤ ਮਾਰ ਦਿਤੀ । [ਚਸਵੰਧ

**ਗਲਾ ਭਰ ਆਉਣਾ**—ਅਥਰੂ ਆ ਜਾਣੇ, ਰੋਣ ਹਾਕਾ ਹੋ ਜਾਣਾ ।

"ਚਾਚਾ, ਉਹ ਕਿੱਥੇ ਹੋਣਗੇ—ਜੇਲ੍ਹ ਵਿੱਚ ?" ਮਾਲਤੀ ਨੇ ਅੱਖਾਂ ਭਰ ਕੇ ਕਿਹਾ । ਕਮਰ ਇਸ ਦਾ ਉੱਤਰ ਕੁਝ ਨ ਦੇ ਸਕਿਆ, ਉਸ ਦਾ ਗਲਾ ਭਰ ਆਇਆ । [ਗ਼ਰੀਬ ਦੀ ਦੁਨੀਆਂ

**ਗੱਲਾਂ ਉੱਡਣੀਆਂ**—ਬਦਨਾਮੀ ਖਿਲਰਨੀ ।

ਇੱਕ ਦੇ ਮੂੰਹ ਨਿਕਲ ਕੇ ਦੂਜੇ ਦੇ ਕੰਨੀ ਪਹੁੰਚੀ, ਤੀਜੇ ਦੇ ਮੂੰਹੋਂ ਕਹਾਣੀ ਬਣ ਕੇ ਪ੍ਰਭਾ ਤੇ ਡਾਕਟਰ ਦੀਆਂ ਗੱਲਾਂ ਉੱਡਣ ਲੱਗ ਪਈਆਂ । [ਅ. ਮ.

**ਗੱਲਾਂ ਜੋੜਨੀਆਂ**—ਕਿਸੇ ਨੂੰ ਬਦਨਾਮ ਕਰਨ ਲਈ ਕਈ ਝੂਠੀਆਂ ਕਹਾਣੀਆਂ ਘੜਨੀਆਂ ।

ਜਿਉਣੇ ਨੂੰ ਪਤਾ ਸੀ ਇਹ ਸਾਰੀ ਗੱਲ ਬਚਨੋਂ ਦੇ ਪੈਰੋਂ ਵਿਗੜੀ ਹੈ । ਇਸ ਲਈ ਬਚਨੋ ਉਸ ਦੇ ਅੱਖ-ਤਿਣ ਹੋ ਗਈ । ਉਸ ਆਪਣੀ ਬਚਨੋਂ ਨਾਲ ਯਾਰੀ ਸਬੰਧੀ ਝੂਠੀਆਂ ਸੱਚੀਆਂ ਗੱਲਾਂ, ਫਲ੍ਹੇ ਵਿੱਚ, ਜੋੜਨੀਆਂ ਸ਼ੁਰੂ ਕਰ ਦਿੱਤੀਆਂ ਅਤੇ ਉਸ ਨੂੰ ਬਦਨਾਮ ਕਰਨਾ ਸ਼ੁਰੂ ਕਰ ਦਿੱਤਾ । [ਪੂਰਨਮਾਸ਼ੀ

**ਗਲਾਂ ਦਾ ਘਰ ਹੋਣਾ**—ਬਹੁਤ ਗਲਾਂ ਕਰਨ ਵਾਲਾ ਮਨੁਖ ।

ਬਸ ਉਹ ਜ਼ਬਾਨ ਚਲਾਣੀ ਹੀ ਜਾਣਦਾ ਹੈ, ਗਲਾਂ ਦਾ ਘਰ ਹੈ ਨਿਰਾ । ਪਰ ਜੇ ਹੱਥੀਂ ਕੁਝ ਕਰਨਾ ਪੈ ਜਾਏ ਤਾਂ ਮੌਤ ਪੈ ਜਾਂਦੀ ਏ । [ਸੰ.

**ਗਲਾਂ ਪਟ ਪਟ ਕੇ ਕਢਣਾ**—ਬੜੀਆਂ, ਡੂੰਘੀਆਂ ਤੇ ਸਿਆਣੀਆਂ ਗਲਾਂ ਕਰਨਾ ਜਿਨ੍ਹਾਂ ਦਾ ਕਿਸੇ ਨੂੰ ਚਿਤ-ਚੇਤਾ ਨ ਹੋਵੇ ।

ਜਦੋਂ ਬਹਾਦਰ ਛੋਟਾ ਹੁੰਦਿਆਂ ਜ਼ਿਮੀਦਾਰ ਦੀ ਹਵੇਲੀ ਕੋਲੋਂ ਲੰਘਦਾ ਤਾਂ ਆਪਣੇ ਸਾਥੀਆਂ ਨੂੰ ਕਹਿੰਦਾ ਉਹ ਹਵੇਲੀ ਉਨ੍ਹਾਂ ਦੀ ਆਪਣੀ ਹੈ । ਉਚੀਆਂ ਉਚੀਆਂ ਹਵੇਲੀਆਂ ਨੂੰ, ਬਾਗਾਂ ਨੂੰ ਜ਼ਿਮੀਂਦਾਰ ਤੇ ਉਹਦੇ ਚਾਟੜਿਆਂ ਦੇ ਮਸ਼ਹੂਰ ਘੋੜਿਆਂ ਨੂੰ ਖੇਡ ਹੀ ਖੇਡ ਵਿਚ ਆਪਣੇ ਸਾਥੀਆਂ ਨੂੰ ਇਨਾਮ ਦਿੰਦਾ ਰਹਿੰਦਾ । ਇਹੋ ਜਹੀਆਂ ਨਵੀਆਂ ਗਲਾਂ ਉਹ ਪਟ ਪਟ ਕਢਦਾ ਕਿ ਉਹਦੇ ਸਾਥੀ ਹੈਰਾਨ ਰਹਿ ਰਹਿ ਜਾਂਦੇ । [ਆਂਦਰਾਂ

**ਗੱਲਾਂ ਬਣਾਉਣੀਆਂ**—(1) ਬਕਵਾਸ ਕਰੀ ਜਾਣਾ, ਅਗੋਂ ਬੋਲੀ ਜਾਣਾ (2) ਮਨ-ਘੜਤ ਗਲ ਕਰਨੀ।

ਤੈਨੂੰ ਮੈਂ ਕੀ ਕਿਹਾ ਉੱਨ ਅਗੋਂ ਚਪੜ ਚਪੜ ਗੱਲਾਂ ਬਣਾਉਂਦੀ ਜਾਨੀ ਏਂ; ਆਖੇ ਨਹੀਂ ਲੱਗਦੀ। ਉਠ ਖਾਂ ਤੇਰਾ ਸਿਰ ਸਾੜਾਂ। [ਸੁ.

**ਗੱਲਾਂ ਵਿਚ ਆਉਣਾ**—ਮੱਸੇ ਠਗਣੀਆਂ ਵਿਚ ਫਸਣਾ; ਮਿਠੀਆਂ ਮਿੱਠੀਆਂ ਗੱਲਾਂ ਵਿਚ ਆ ਜਾਣਾ; ਉਚੀਆਂ ਆਦਰਸ਼ੀ ਗੱਲਾਂ ਵਿਚ ਫਸ ਜਾਣਾ ਤੇ ਮਗਰੋਂ ਧੋਖਾ ਖਾਣਾ।

ਹਵਾਲਦਾਰਾ! ਇਹਦੀਆਂ ਗੱਲਾਂ ਵਿਚ ਨਾ ਆਵੀਂ। ਬੜਾ ਚਲਿੱਤਰ ਬਾਜ ਈ ਇਹ। ਤੂੰ ਨਹੀਂ ਜਾਣਦਾ। ਇਹ ਗੱਲਾਂ ਤੂੰ ਮੇਰੇ ਕੋਲੋਂ ਪੁਛ।

[ਸ਼ਾਮੂ ਸ਼ਾਹ

**ਗਲੀ ਗਲੀ ਸੁੰਘਦੇ ਫਿਰਨਾ**—ਗਲੀ ਗਲੀ ਫਿਰਨਾ ਤੇ ਤਾੜ ਰਖਣਾ।

ਇਹਨਾਂ ਮੁਸ਼ਟੰਡਿਆਂ ਨੂੰ ਗਲੀ ਗਲੀ ਸੁੰਘਦੇ ਫਿਰਦਾ ਵੇਖ ਕੇ ਸ਼ੱਕ ਹੋਣਾ ਕੁਦਰਤੀ ਸੀ। ਲੋਕਾਂ ਪੁਲਸ ਨੂੰ ਖ਼ਬਰ ਕੀਤੀ ਤੇ ਵਿਚੋਂ ਇਹ ਕਿੱਸਾ ਨਿਕਲ ਪਇਆ। [ਸਿੰ.

**ਗਲੀਆਂ ਕਛਣੀਆਂ**—ਆਵਾਰਾ ਫਿਰਨਾ।

ਐਵੇਂ ਜੋ ਸਾਰਾ ਦਿਨ ਗਲੀਆਂ ਕਛਦਾ ਫਿਰਦਾ ਹੈਂ; ਘਰ ਬੈਠ ਕੇ ਸਕੂਲ ਦਾ ਕੰਮ ਹੀ ਕਰ ਲਿਆ ਕਰ। ਪਤਾ ਨਹੀਂ ਫਿਰਨ ਦਾ ਤੈਨੂੰ ਕੀ ਚਸਕਾ ਪੈ ਗਿਆ ਹੈ। [ਸਿੰ.

**ਗਲੀਆਂ ਦੇ ਕੱਖਾਂ ਨਾਲੋਂ ਹੌਲਾ ਹੋਣਾ**—ਕੋਈ ਸਤਿਕਾਰ ਨਾ ਰਹਿਣਾ।

ਲੋਕ ਆਖਦੇ, ਹੁਣ ਨਵਾਬ ਖਾਨ ਦੀ ਆਕੜ ਭੱਜ ਗਈ ਏ ਤੇ ਅਜ ਉਸ ਨੂੰ ਕੁੱਤੇ ਬੀ ਨਹੀਂ ਜਾਣਦੇ; ਅਜ ਨਵਾਬ ਖਾਨ ਗਲੀਆਂ ਦੇ ਕੱਖਾਂ ਨਾਲੋਂ ਬੀ ਹੌਲਾ ਹੋ ਗਿਆ ਏ। [ਨ. ਖਾਂ.

**ਗਲੇ ਪੈਣੇ**—ਸੰਘ ਪ੍ਰਕ ਜਾਣਾ।

ਗਰਮ ਰੋਟੀ ਖਾ ਕੇ ਠੰਡਾ ਪਾਣੀ ਪੀਣ ਨਾਲ ਗਲੇ ਪੈ ਜਾਂਦੇ ਹਨ। [ਸਿੰ.

**ਗਲੇਫੀ ਹੋਈ ਸੰਖੀਏ ਦੀ ਡਲੀ**—ਉਤੋਂ ਸੋਹਣਾ ਵਿਚੋਂ ਧੋਖੇਬਾਜ਼; (ਵੇਖਣ ਨੂੰ ਚੀਜ਼ ਚੰਗੀ ਹੋਵੇ ਵਿਚੋਂ ਬੁਰੀ ਹੋਵੇ)।

ਪਰੰਤੂ ਹਾਇ ਸ਼ੋਕ! ਮੈਂ ਫ਼ਕੀਰਨੀ ਲੁਟੀ ਗਈ, ਲਪੇਟ ਵਿਚ ਆ ਗਈ, ਚਲਾਕ ਚਿੱਤ-ਚੋਰ ਦੀ, ਅਵਾਣ ਵਿਦਿਆ ਮਸੂਮ ਨੂੰ ਏ ਕੀ ਮਲੂਮ ਸੀ, ਕਿ ਸੰਖੀਏ-ਡਲੀ, ਗਲੇਫ ਖੰਡ ਨਾਲ, ਹੈ ਧਰੀ। [ਹੰ. ਵਾ.

**ਗਲੋਂ ਗਲਾਵਾਂ ਲਾਹ ਦੇਣਾ**—ਆਪਣੀ ਬੇ-ਵਸੀ ਦੀ ਹਾਲਤ ਮੁਕਾ ਦੇਣੀ।

ਉਸ ਦੀ ਲੰਮੀ ਚੌੜੀ ਵਿਆਖਿਆ ਦੇ ਉੱਤਰ ਵਿੱਚ ਸਰਲਾ ਵਲੋਂ ਇੱਕ ਅੱਧ ਸ਼ਬਦ ਕਹਿ ਕੇ ਗਲੋਂ ਗਲਾਵਾਂ ਲਾਹ ਦੇਣਾ, ਤ੍ਰਲੋਕ ਸਿੰਘ ਲਈ ਉਸੇ ਤਰ੍ਹਾਂ ਦਾ ਅਸਰ ਪੈਦਾ ਕਰ ਰਿਹਾ ਸੀ, ਜਿਵੇਂ ਬੇਰੀ ਉੱਤੇ ਬੇਰ ਝਾੜਨ ਚੜ੍ਹੇ ਮਨੁੱਖ ਨੂੰ ਕੰਡਿਆਂ ਨਾਲ ਪਿੰਡਾ ਪੱਛਣ ਤੋਂ ਬਿਨਾਂ ਕੁਝ ਵੀ ਪਲੇ ਨਾ ਪਵੇ। [ਫ. ਫ.

**ਗਲੋਂ ਬਲਾ ਲਾਹੁਣੀ**—ਕਿਸੇ ਨੂੰ ਆਪਣੇ ਉਤੋਂ ਟਾਲਣਾ; ਮੁਸੀਬਤ ਹਟਾਣੀ।

ਮੇਰੇ ਨੌਕਰ ਨੂੰ ਵੀ ਨਾਲ ਲਈ ਜਾਓ। ਮੇਰੇ ਗਲੋਂ ਬਲਾ ਲਾਹੋ। ਨਿਰਾ ਖਾਣ ਦਾ ਮਸਾਲਾ, ਕੌਡੀ ਕੰਮ ਦਾ ਨਹੀਂ। [ਸ਼. ਸ਼.

**ਗਲੋਂ ਲਾਹੁਣਾ**—ਟਾਲ ਦੇਣਾ।

ਤੇਰੀ ਅਣਹੋਂਦ ਨੇ ਕੀ ਕੀ
ਨ ਵਿਖਾਇਆ ਸਾਨੂੰ,
ਵਖਤ ਕੋਈ ਰਹਿ ਭੀ ਗਿਆ?
ਤੂੰ ਜੋ ਨ ਪਾਇਆ ਸਾਨੂੰ,
ਤੂੰ ਤਾਂ ਬਹੁਤੇਰਾ
ਗਲੋਂ ਲਾਹੁਣਾ ਚਾਹਿਆ ਸਾਨੂੰ,
ਐਸੇ ਪਰ ਢੀਠ ਬਣੇ,
ਸਬਰ ਨਾ ਆਇਆ ਸਾਨੂੰ। [ਹੰ. ਵਾ.

**(ਦਿਲਾਂ ਤੇ) ਗੜੇ ਮਾਰ ਹੋ ਜਾਣੀ**—ਦਿਲ ਉੱਕਾ ਢਹਿ ਜਾਣਾ।

ਤਨਖਾਹ ਮਿਲ ਜਾਏਗੀ, ਰਾਇ ਸਾਹਿਬ ਦੀ ਮਨਜ਼ੂਰੀ ਆਉਣ ਤੇ ਤੁਹਾਨੂੰ ਸੱਦਿਆ ਜਾਏਗਾ—ਜਾਓ। ਇਹ ਕਹਿ ਕੇ ਉਹ ਮੁੜ ਆਪਣੇ ਕਾਗਜ਼ਾਂ ਪੱਤਰਾਂ ਵਿੱਚ ਰੁਝ ਗਿਆ। ਸਾਰਿਆਂ ਦੇ ਦਿਲਾਂ ਤੇ ਗੜੇ ਮਾਰ ਹੋ ਗਈ। ਚਲੇ ਜਾਣ ਦਾ ਹੁਕਮ ਹੋਣ ਤੇ ਵੀ ਉਨ੍ਹਾਂ ਵਿੱਚੋਂ ਕਿਸੇ ਦੇ ਕਦਮ ਨ ਉਠ ਸਕੇ।

[ਗ਼ਰੀਬ ਦੀ ਦੁਨੀਆਂ

**ਗੜੇ ਮਾਰ ਹੋਣਾ**—(1) ਮਨੁਖ ਤੇ ਅਸਹਿ ਦੁਖ ਆ ਜਾਣਾ, ਨਾਸ ਹੋ ਜਾਣਾ (2) ਖੇਤੀ ਤੇ ਗੜੇ ਪੈਣ ਤੇ ਫਸਲ ਤਬਾਹ ਹੋਣੀ ।

ਉਹ ਨਵੀਂ ਵਿਆਹੀ ਇਸਤ੍ਰੀ, ਜਿਸ ਦਾ ਪਤੀ ਅਜ ਸੁਰਗਵਾਸ ਹੋ ਗਿਆ ਹੈ, ਜਿਸ ਨੇ ਅਜੇ ਦੁਨੀਆਂ ਦਾ ਕੁਝ ਨਹੀਂ ਡਿੱਠਾ, ਲਹਿਲਹਾਉਂਦੀ ਖੇਤੀ ਤੇ ਗੜੇ ਮਾਰ ਹੋਈ ਵਾਂਗ ਚਾਵਾਂ ਮਲਾਰਾਂ ਵਿਚ ਹੀ ਮਾਰੀ ਗਈ ਹੈ । [ਬਾਬਾ ਨੌਧ ਸਿੰਘ ਜੀ

**ਗਾਹ ਆਉਣਾ**—ਫਿਰ ਆਉਣਾ ।

ਮੈਂ ਸਾਰੀ ਧਰਤੀ ਗਾਹ ਆਇਆਂ ਹਾਂ ਪਰ ਪੰਜਾਬ ਵਰਗਾ ਦੇਸ਼ ਮੈਨੂੰ ਕਿਤੇ ਨਹੀਂ ਲਭਾ । [ਸ੍ਰੀ.

**ਗਾਹ ਪਾਉਣਾ**—ਖਿਲਾਰਾ ਖਿਲਾਰਨਾ ; ਖਲਵਾੜੇ ਵਿਚ ਦਾਣੇ ਵਖ ਕਰਨੇ ।

ਉਹ ਪੜ੍ਹਦਾ ਘਟ ਹੈ, ਬਸ ਕਿਤਾਬਾਂ ਦਾ ਗਾਹ ਬਥੇਰਾ ਪਾਈ ਰਖਦਾ ਹੈ । [ਸ੍ਰੀ.

**ਗਾਹੀ ਫਿਰਨਾ**—ਭਾਲ ਵਿਚ ਭਟਕਦੇ ਫਿਰਨਾ ।

ਚੌਧਰੀ ਹੁਰਾਂ ਦੇ ਮਰਨ ਤੋਂ ਬਾਦ ਦੋ ਕੁ ਵਰ੍ਹੇ ਤਾਂ ਉਸ ਨੇ ਕਿਤੇ ਟਿਕ ਕੇ ਬੈਠਣ ਦਾ ਇਰਾਦਾ ਨਹੀਂ ਬਣਾਇਆ—ਦਿੱਲੀ, ਆਗਰਾ, ਬੰਬਈ, ਕਲਕੱਤਾ ਆਦਿ ਵੱਡੇ ਵੱਡੇ ਸ਼ਹਿਰ ਗਾਹੀ ਫਿਰਨਾ ਹੀ ਉਸ ਦਾ ਕੰਮ ਸੀ । [ਗੀ. ਸ਼.

**ਗਾਡ ਗੱਡ ਕੇ ਬਹਿ ਜਾਣਾ**—ਪਕੇ ਡੇਰੇ ਜਮਾ ਲੈਣਾ ।

ਜੇ ਕਰ ਚਾਹੋ, ਹਿੰਦੂ ਜੀਉਂਦੇ ਨਾਹ ਛਿਸਣ,
ਸੋਚ ਲਓ, ਜੇ ਹੈ ਜੇ ਮੁਕਾਣ ਜੋਗੇ,
ਮੁਸਲਮਾਨ ਭੀ ਗੱਡ ਕੇ ਗਾਡ ਬਹਿ ਗਏ,
ਏਹ ਭੀ ਰਹੇ ਨਹੀਂ ਪਿਛਾਂ ਨੂੰ ਜਾਣ ਜੋਗੇ ।
[ਚੈ. ਵਾ.

**ਗਾਲ੍ਹਾਂ ਦਾ ਮੀਂਹ**—ਬਹੁਤ ਗਾਲ੍ਹਾਂ ਮਿਲਣੀਆਂ ।

ਬੀਰੋ ਨੂੰ ਧੀਰੋ ਮਾਰਿਆ,
ਇਹਦੀ ਮਾਂ ਨੇ ਉਹਨੂੰ ਤਾੜਿਆ,
ਉਸ ਆਪਣੀ ਮਾਂ ਨੂੰ ਦਸਿਆ,
ਗਾਲ੍ਹਾਂ ਦਾ ਮੀਂਹ ਬਸ ਵੱਸਿਆ ।
[ਪ੍ਰੇਮ-ਕਣੀ

**ਗਾਲੇ ਤੋਂ ਬਿਨਾਂ ਚੱਕੀ ਪੀਹਣੀ** - ਬੇ-ਧਿਆਨੇ ਕੋਈ ਕੰਮ ਕਰਨਾ, ਦਿਲ ਲਾ ਕੇ ਕੰਮ ਨਾਹ ਕਰਨਾ ।

ਸਕੂਲ ਤਾਂ ਉਸ ਨੇ ਪਹੁੰਚਣਾ ਹੀ ਸੀ—ਕਲਾਸਾਂ ਦੀ ਪੜ੍ਹਾਈਆਂ ਸਨ, ਪਰ ਇਸ ਸਾਰੀ ਕ੍ਰਿਆ ਨੂੰ ਉਹ ਇਸ ਤਰ੍ਹਾਂ ਕਰਦਾ ਰਿਹਾ, ਜਿਵੇਂ ਬਿਨਾ ਗਾਲੇ ਤੋਂ ਚੱਕੀ ਪੀਹ ਰਿਹਾ ਹੋਵੇ । [ਗੀ. ਸ਼.

**ਗਿਆ-ਗੁਆਤਾ**—ਮਾਮੂਲੀ ਤੇ ਘੱਟੀਆ ਆਦਮੀ ।

ਤੁਸੀਂ ਉਸ ਨੂੰ ਨਿਰਾ ਗਿਆ-ਗੁਆਤਾ ਨਾ ਸਮਝੋ । ਜਦੋਂ ਉਹ ਆਪਣੀ ਤੇ ਆ ਜਾਏ ਤਾਂ ਕਿਸੇ ਦੀ ਪਰਵਾਹ ਨਹੀਂ ਕਰਦਾ ਤੇ ਚੰਗਿਆਂ ਚੰਗਿਆਂ ਨਾਲ ਟੱਕਰ ਲੈ ਲੈਂਦਾ ਹੈ । [ਸ੍ਰੀ.

**ਗਿਚੀ ਸੁਟਣਾ**—ਸ਼ਰਮਸਾਰ ਹੋਣਾ ।

ਇਸ ਗਲ ਦਾ ਉਨ੍ਹਾਂ ਦੇ ਪਸ਼ੂ ਮਨ ਤੇ ਭੀ ਅਸਰ ਪਿਆ, ਕੁਝ ਚਿਰ ਤਾਂ ਗਿਚੀ ਸੁੱਟੀ ਚੁਪ ਚਾਪ ਮਗਰੋ ਮਗਰ ਗਏ । ਕਦੇ ਸ਼ਰਮ ਆਵੇ ਕਦੇ ਗੁਸਾ ਚੜ੍ਹੇ ।
[ਬਾਬਾ ਨੌਧ ਸਿੰਘ

**ਗਿਣ ਗਿਣ ਕੇ ਬਦਲੇ ਲੈਣੇ**—ਸਾਰੇ ਵੈਰ ਮੁਕਾਣੇ ; ਸਾਰੇ ਬਦਲੇ ਲੈਣੇ, ਲੇਖਾ ਨਬੇੜਨਾ ।

ਅਗਲਾ ਜਹਾਨ ਆਊ ਤੇ ਵੇਖੀ ਜਾਊ, ਮੈਨੂੰ ਏਥੋਂ ਦਾ ਲੇਖਾ ਤਾਂ ਨਬੇੜਨ ਦਿਓ । ਮੈਂ ਤੇ ਅਨੰਤੇ ਤੋਂ ਗਿਣ ਗਿਣ ਕੇ ਬਦਲੇ ਲੈਣੇ ਹਨ ਜਿਹੜੀ ਇਹ ਮੇਰੇ ਨਾਲ ਕਰਦਾ ਰਿਹਾ ਹੈ । [ਸ਼. ਸ਼.

**ਗਿਣ ਮਿੱਥ ਲੈਣੀ**—ਪੱਕੀ ਵਿਓਂਤ ਸੋਚ ਵਿਚਾਰ ਲੈਣੀ ।

ਬਚਨੀ ਲਈ ਰੂਪ ਨੂੰ ਮਿਲਣ ਦੀ ਵਿਹਲ ਮਸੀਂ ਹੱਥ ਲੱਗੀ ਸੀ । ਉਸ ਰੂਪ ਦੀ ਗਵਾਂਢਣ ਰਾਜੀ ਮਿਰਾਸਣ ਨਾਲ ਚੰਗੀ ਸਾਂਝ ਗੰਢ ਲਈ ਸੀ । ਬਚਨੀ ਨੇ ਰੂਪ ਨਾਲ ਮੁਹੱਬਤ ਪਾਉਣ ਲਈ ਪਹਿਲੋਂ ਰਾਜੀ ਨਾਲ ਗੱਲ ਗਿਣੀ ਮਿੱਥੀ ਸੀ ; ਪਰ ਮਿਰਾਸਣ ਰੂਪ ਨੂੰ ਹਾਲੇ ਨਰਮ ਜਾਣ ਕੇ ਡਰਦੀ ਕੁਝ ਨਹੀਂ ਸੀ ਆਖ ਸਕੀ । [ਪੂਰਨਮਾਸ਼ੀ

**ਗਿਣਤੀ ਕਰਨੀ**—ਲੇਖਾ ਕਰਨਾ ; ਚਿੰਤਾ ਕਰਨੀ ।

ਨਾ ਤੂੰ ਗਿਣਤੀ ਕਰ ਤੇ ਨਾ ਘਾਟਾ ਪਵੀ । [ਸੰ.

**ਗਿਣਤੀ ਪੈਣੀ**—ਚਿੰਤਾ ਵਿਚ ਡੁਬਣਾ ।

ਤੈਨੂੰ ਕੀ ਗਿਣਤੀ ਪਈ ਹੋਈ ਹੈ ? ਆਪੇ ਸਾਰਾ ਪ੍ਰਬੰਧ ਹੋ ਜਾਏਗਾ । [ਸੰ.

**ਗਿਣਤੀ ਵਿਚ ਹੀ ਨਾ ਲੈਣਾ**—ਰਤਾ ਪਰਵਾਹ ਨਾ ਕਰਨੀ ।

ਅਮਰੀਕਨ ਸਾਮਰਾਜ ਅੱਜ ਥਾਂ ਥਾਂ ਉਠ ਰਹੀ ਲੋਕ-ਲਹਿਰ ਤੋਂ ਏਨਾ ਭੈ-ਭੀਤ ਹੋ ਗਿਆ ਹੈ ਕਿ ਉਹ ਕੈਦੀਆਂ ਕੋਲੋਂ ਭੀ ਡਰਦਾ ਹੈ । ਉਸ ਨੇ ਬੁੱਢੇ ਸਿੰਗਮੈਨ-ਰੀ ਦੀ ਹਕੂਮਤ ਨੂੰ ਪ੍ਰੇਰ ਲਿਆ ਕਿ ਚਾਰ ਲੱਖ ਕੈਦੀਆਂ ਦੀ ਅਲਖ ਮੁਕਾਣ ਵਿਚ ਹੀ ਉਹਨਾਂ ਦੀ ਹਿਫ਼ਾਜ਼ਤ ਹੈ । ਝੱਲਾ ਹੋਇਆ ਸਾਮਰਾਜ ਦੁਨੀਆਂ ਦੀ ਲੋਕ-ਜ਼ਮੀਰ ਤੇ ਲੋਕ-ਰੋਹ ਨੂੰ ਗਿਣਤੀ ਵਿਚ ਹੀ ਨਹੀਂ ਲੈ ਰਿਹਾ । ਪਰ ਇਸ ਦੇ ਆਪਣੇ ਅਹਿਲਕਾਰ ਇਹਨਾਂ ਜ਼ੁਲਮਾਂ ਤੋਂ ਕਰੀਚ ਖਾ ਕੇ ਅਸਤੀਫ਼ੇ ਦੇ ਰਹੇ ਹਨ । [ਪ੍ਰੀਤ ਲੜੀ

**ਗਿੱਦੜ ਸਿੰਙੀ ਹੋਣੀ (ਕਿਸੇ ਪਾਸ)**—ਐਸਾ ਜਾਦੂ ਹੋਣਾ ਕਿ ਹਰ ਇਕ ਨੂੰ ਵਸ ਲਏ ਤੇ ਆਪਣੇ ਕੰਮ ਕਰਾ ਲਏ ।

ਤੁਸੀਂ ਹਰ ਇਕ ਨੂੰ ਜੋ ਕਾਬੂ ਕਰ ਲੈਂਦੇ ਹੋ, ਤੁਹਾਡੇ ਹਥ ਕੋਈ ਜਾਦੂ ਜਾਂ ਕੋਈ ਗਿੱਦੜ ਸਿੰਙੀ ਹੋਣੀ ਏ । [ਡੋਲਦੀ ਲਾਟ

**ਗਿੱਦੜ ਸ਼ੇਰ ਬਨਣੇ**—ਮਾੜੇ ਮਾੜੇ ਆਦਮੀ ਕਿਸੇ ਤੇ ਭਾਰੂ ਹੋ ਜਾਣੇ ; ਮਾੜਿਆਂ ਵਿਚ ਜੁਰਰਤ ਆ ਜਾਣੀ ।

ਕੀ ਮਜਾਲ ਸੀ ਕਿਸੇ ਦੀ ਕਿ ਸ਼ੇਰੇ-ਪੰਜਾਬ ਦੇ ਸਾਹਮਣੇ ਜ਼ਰਾ ਦਮ ਵੀ ਮਾਰਦਾ । ਪਰ ਉਸ ਦੇ ਮਰਨ ਦੀ ਦੇਰ ਸੀ ਕਿ ਗਿੱਦੜ ਵੀ ਸ਼ੇਰ ਬਣ ਗਏ । [ਸੰ.

**ਗਿੱਦੜ-ਕੁਟ ਦੇਣੀ**—ਮਾਰ ਮਾਰ ਕੇ ਬੁਰਾ ਹਾਲ ਕਰਨਾ ।

ਉਹ ਕਿਸੇ ਦੀ ਜੇਬ ਕਟਦਾ ਫੜਿਆ ਗਿਆ ; ਲੋਕਾਂ ਨੇ ਉਸ ਨੂੰ ਗਿੱਦੜ-ਕੁਟ ਦਿਤੀ ਤੇ ਮਗਰੋਂ ਪੁਲਸ ਨੇ ਵੀ ਗਤ ਬਣਾਈ । [ਸੰ.

**ਗਿੱਦੜ ਭਬਕੀਆਂ**—ਸੁਕੇ ਡਰਾਵੇ ਤੇ ਦਬਕਾਵੇ ।

ਤੂੰ ਐਵੇਂ ਨਾ ਦਮ ਗਜੇ ਮਾਰਦਾ ਰਿਹਾ ਕਰ । ਮੈਂ ਤੇਰੀਆਂ ਗਿਦੜ ਭਬਕੀਆਂ ਤੋਂ ਡਰਨ ਵਾਲਾ ਨਹੀਂ । ਵੰਗਾਰ ਕੇ ਕਹਿੰਦਾ ਹਾਂ ਕਿ ਜਾਹ ਜੋ ਮਰਜ਼ੀ ਮੇਰਾ ਵਿਗਾੜ ਲੈ । [ਸੰ.

**ਗਿਰੀਬਾਨ ਵਿਚ ਮੂੰਹ ਪਾਣਾ**—ਆਪਣੇ ਐਬਾਂ ਦਾ ਖਿਆਲ ਕਰਨਾ ।

ਦੂਜੇ ਦੇ ਐਬ ਫੋਲਣ ਤੋਂ ਪਹਿਲਾਂ, ਜ਼ਰਾ ਆਪਣੇ ਗਿਰੀਬਾਨ ਵਿਚ ਮੂੰਹ ਪਾ ਕੇ ਵੇਖਿਆ ਕਰੋ । [ਸੰ.

**ਗਿੱਲ ਗਾਲ ਦੇਣਾ**—ਕੰਮ ਹੋਰ ਵਧੀਕ ਚੌੜ ਕਰ ਦੇਣਾ, ਬਣਿਆ ਬਣਾਇਆ ਕੰਮ ਵਿਗਾੜ ਦੇਣਾ ।

ਇਹ ਕੰਮ ਚੰਗਾ ਭਲਾ ਬਣਿਆ ਪਇਆ ਸੀ । ਤੁਸਾਂ ਇਹ ਖਰ੍ਹਵੇ ਸ਼ਬਦ ਬੋਲ ਕੇ ਗਿੱਲ ਗਾਲ ਦਿਤੀ । ਉਹ ਨਾਰਾਜ਼ ਹੋ ਗਿਆ ਤੇ ਕੰਮ ਵਿਗੜ ਗਿਆ । [ਸੰ.

**ਗਿੱਲਾ ਪੀਹਣ ਪਾਉਣਾ**—ਕੰਮ ਲਮਕਾਈ ਜਾਣਾ ।

ਸਲਾਹ ਤੇ ਮੇਰੀ ਸਾਰੀਆਂ ਛੁੱਟੀਆਂ ਪਹਾੜ ਤੇ ਬਿਤਾਣ ਦੀ ਸੀ, ਪਰ ਧਰਮ ਚੰਦ ਨੇ ਜਿਉਂ ਗਿੱਲਾ ਪੀਹਣ ਪਾਇਆ, ਪੂਰਾ ਮਹੀਨਾ ਜ਼ਾਇਆ ਕਰ ਦਿੱਤਾ । [ਜੀਵਨ ਸੰਗਰਾਮ

**ਗਿੱਲੇ ਗੋਹੇ ਵਾਂਗ ਧੁਖਣਾ**—ਅੰਦਰੋ ਅੰਦਰ ਦੁਖੀ ਹੋਣਾ, ਕ੍ਰਿਝਣਾ, ਦੁੱਖ ਵਿਚ ਸੜਦੇ ਰਹਿਣਾ ।

ਵਿਧਵਾ ਨੇ ਇਕ ਬੁੱਢੀ ਮਾਈ ਨੂੰ ਆਪਣੀ ਹਮਦਰਦ ਸਮਝ ਕੇ ਕਿਹਾ ਕਿ ਮੈਨੂੰ ਤਾਂ ਇਸ ਸੰਸਾਰ ਵਿਚ ਉਸ (ਪਤੀ) ਦੇ ਪਿੱਛੋਂ ਸਰੀਰ ਸੰਭਾਲਣਾ ਹੀ ਭਾਰੂ ਹੋ ਗਿਆ, ਕਿਸੇ ਮੌਤੇ ਮਰਿਆ ਨਹੀਂ ਜਾਂਦਾ, ਕਲੇਜਾ ਹਰ ਵੇਲੇ ਗਿੱਲੇ ਗੋਹੇ ਵਾਂਗ ਧੁਖਦਾ ਰਹਿੰਦਾ ਹੈ, ਅਲ੍ਹੜ ਹਾਂ ਤੇ ਤ੍ਰੀਮਤ ਹਾਂ, ਕੁਝ ਸਮਝ ਨਹੀਂ ਪੈਂਦੀ ਕੀ ਕਰਾਂ ਤੇ ਕੀ ਨ ਕਰਾਂ ?

[ਬਾਬਾ ਨੌਧ ਸਿੰਘ

**ਗੀਟੀਆਂ ਗਾਲਣਾ**—ਵਿਅਰਥ ਸੋਚਾਂ ਸੋਚਦੇ ਰਹਿਣਾ ।

ਚੋਧਰੀ ਬਹਾਦਰਾ !
ਤੂੰ ਗੀਟੀਆਂ ਕੀ ਗਾਲਣਾ ਏ ?
ਕਿਹੜੇ ਦੁਖ ਨਾਲ ਹੈ ਬਿਤਾਲਾ ਜਿਹਾ
ਤਾਲ ਤੇਰਾ ?
[ਕੇ. ਕਿ.

**ਗੁਆਚ ਜਾਣਾ**—ਆਪਣਾ ਆਪ ਭੁੱਲ ਜਾਣਾ ।

ਮੇਰੀ ਨਾੜ ਨਾੜ ਵਿੱਚ ਖੁਸ਼ੀ ਦੀ ਬਿਜਲੀ ਫਿਰ ਗਈ ਤੇ ਮੋਹਿਨੀ, ਤੂੰ ਵਡੀ ਭੈਣ ਹੈਂ, ਤੈਥੋਂ ਕੀ ਲੁਕਾਵਾਂ, ਉਸ ਦੇ ਪਿਆਰ ਵਿੱਚ ਮੈਂ ਸਾਰੀ ਦੀ ਸਾਰੀ ਗੁਆਚ ਗਈ । [ਪਿ. ਢੁ.

**ਗੁੱਸਾ ਨੱਕ ਤੇ ਪਿਆ ਹੋਣਾ**—ਝੱਟ ਗੁੱਸਾ ਆ ਜਾਣਾ ।

ਜ਼ਰਾ ਉਸ ਦੀ ਮਰਜ਼ੀ ਦੇ ਉਲਟ ਗੱਲ ਹੋਵੇ, ਉਹ ਉੱਚੀ ਉੱਚੀ ਰੌਲਾ ਪਾ ਦਿੰਦਾ ਏ ਤੇ ਸੱਭ ਨੂੰ ਝਾੜਨਾ ਸ਼ੁਰੂ ਕਰ ਦਿੰਦਾ ਹੈ । ਉਸ ਦਾ ਗੁੱਸਾ ਜਿਵੇਂ ਨੱਕ ਤੇ ਹੀ ਪਿਆ ਹੁੰਦਾ ਹੈ । [ਸੰ.

**ਗੁੱਸਾ ਪੀਣਾ**—ਗੁੱਸੇ ਨੂੰ ਕਾਬੂ ਕਰਕੇ, ਗੁੱਸਾ ਦਬਾ ਕੇ ।

ਸਲੀਮਾ ਮਿਹਣੀਆਂ ਸੁਣ ਕੇ ਕਲਪ ਉੱਠੀ, ਪਰ ਆਪਣਾ ਗੁੱਸਾ ਪੀ ਕੇ ਆਖਣ ਲੱਗੀ, "ਭੈਣ ਏਹ ਵੇਲਾ ਤਾਂ ਚਾ ਚਾਂਬਲ ਦੇ ਗੀਤ ਗਾਉਣ ਦਾ ਏ, ਤੇ ਤੁਸੀਂ ਗੰਦ ਬੋਲਣ ਲਗ ਪਈਆਂ ਹੋ !"
[ਨ. ਖਾ.

**ਗੁੱਸੇ ਦੀਆਂ ਲਾਟਾਂ ਨਿਕਲਣੀਆਂ**—ਬਹੁਤ ਗੁੱਸੇ ਵਿਚ ਹੋਣਾ ।

ਰਾਇ ਸਾਹਿਬ (ਮੈਨੇਜਰ ਦੇ ਚਲੇ ਜਾਣ ਤੇ) ਉਸੇ ਤਰ੍ਹਾਂ ਕਾਹਲੇ ਕਾਹਲੇ ਕਦਮ ਪੁੱਟਦੇ ਹੋਏ ਕਮਰੇ ਵਿੱਚ ਟਹਿਲਣ ਲੱਗੇ । ਉਨ੍ਹਾਂ ਦੀ ਰਗ ਰਗ ਵਿੱਚੋਂ ਇਸ ਵੇਲੇ ਗੁੱਸੇ ਦੀਆਂ ਲਾਟਾਂ ਨਿਕਲ ਰਹੀਆਂ ਸਨ ।
[ਗ਼ਰੀਬ ਦੀ ਦੁਨੀਆਂ

**ਗੁੱਸੇ ਨਾਲ ਦੰਦ ਪੀਹਣੇ**—ਬੇ-ਵਸੀ ਦੀ ਹਾਲਤ ਵਿਚ ਕ੍ਰੋਧ ਨਾਲ ਕਚੀਚੀਆਂ ਲੈਣੀਆਂ ।

ਮਦਨ ਅੰਦਰ ਹੀ ਅੰਦਰ ਗੁੱਸੇ ਨਾਲ ਦੰਦ ਪੀਂਹਦਾ ਹੋਇਆ ਸੋਚ ਰਿਹਾ ਸੀ—ਏਹ ਕੀ ਬੇਹੂਦਾ ਬਕਵਾਸ ਕਰੀ ਜਾ ਰਹੀ ਹੈ । [ਗੰ. ਬ.

**ਗੁੱਸੇ ਵਿਚ ਉਬਲਣਾ**—ਗੁੱਸੇ ਵਿਚ ਸੜਨਾ ਕ੍ਰਿਝਣਾ ।

ਮਾਮੂ ਟੁਟਣੇ (ਨੌਕਰ) ਨੂੰ ਲਤਾ ਬੜੀ ਚੰਗੀ ਲਗਦੀ ਸੀ ; ਪਰ ਨਾਲ ਦੀ ਕੋਠੀ ਵਾਲਾ ਉਹ ਮੁੰਡਾ ਨਹੀਂ ਸੀ ਚੰਗਾ ਲਗਦਾ, ਜਿਸ ਦੀ ਪਿਛਲੇ ਮਹੀਨੇ ਲਤਾ ਨਾਲ ਮੰਗਣੀ ਹੋਈ ਸੀ । ਜਦੋਂ ਲਤਾ ਉਸ ਨਾਲ ਅੰਗ੍ਰੇਜ਼ੀ ਵਿਚ ਗੱਲਾਂ ਕਰਦੀ ਰਹਿੰਦੀ, ਤਾਂ ਮਾਮੂ ਟੁਟਣਾ ਸਾਰਾ ਵਕਤ ਗੁੱਸੇ ਵਿਚ ਉਬਲਦਾ ਰਹਿੰਦਾ ।
[ਮਿਲ ਵੱਟੋ

**ਗੁਗਲ ਹੋ ਜਾਣਾ**—ਜ਼ਾਇਆ ਹੋ ਜਾਣਾ ।

ਭਰਾਵਾ, ਆਪਾਂ ਤੇ ਇਸ ਕੰਮ ਵਿਚ ਪੰਜ ਸੌ ਰੁਪਿਆ ਗੁਗਲ ਕਰ ਚੁਕੇ ਹਾਂ । ਹੁਣ ਛਡਿਆ ਵੀ ਨਹੀਂ ਜਾਂਦਾ ਤੇ ਰਖਣ ਦੀ ਵੀ ਹਿੰਮਤ ਨਹੀਂ । [ਸੰ.

**ਗੁਝੀ ਸੱਟ ਮਾਰਨਾ**—ਅੰਦਰੋਂ ਅੰਦਰ ਵੈਰ ਕਰਨਾ ।

ਨਰਦਾਂ ਹੋਈਆਂ ਪੁੱਠੀਆਂ ਚੌਪੜ ਚੌੜ ਚੁਪਟ,
ਆਸਫ਼ ਸਕੇ ਭਰਾ ਨੇ ਮਾਰੀ ਗੁੱਝੀ ਸੱਟ ।
[ਨੂਰ ਜਹਾਨ

**ਗੁੱਝੀਆਂ ਲਾਉਣੀਆਂ**—ਇਸ਼ਾਰਿਆਂ ਨਾਲ ਸੁਣਾਉਂਤਾ ਸੁਟਣੀਆਂ, ਮਿਹਣੇ ਤਾਹਨੇ ਦੇਣਾ ।

ਹੁੰਤਰ ਕੋਈ ਹੁੰਦਾ ਪੱਲੇ,
ਕੋਈ ਮ੍ਰਿਨਤ ਕਿਤੋਂ ਮਿਲ ਜਾਂਦੀ,
ਪਰ ਬਿਨਾ ਜਮਾ ਤਫਰੀਕੋ
ਕੋਈ ਗਲ ਨਹੀਂ ਸੀ ਆਂਦੀ
ਪਿਉ ਸੋਟਾ ਸੁਣ ਸਾੜੇ,
ਮਾ ਭਿਉਂ ਭਿਉਂ ਗੁਝੀਆਂ ਲਾਂਦੀ,
ਅਪਣੀ ਭੀ ਵਿਹਲੇ ਬੈਠਿਆਂ,
ਸੀ ਜਾਨ ਪਈ ਘਬਰਾਂਦੀ । [ਚੈ. ਵਾ.

**ਗੁੱਟ ਹੋ ਜਾਣਾ**—ਸ਼ਰਾਬ ਆਦਿਕ ਨਸ਼ੇ ਨਾਲ ਸੁਰਤ ਉੱਕੀ ਹੀ ਮਾਰੀ ਜਾਣੀ ।

ਮੈਂ ਉਸ ਨਾਲ ਗੱਲ ਕੀ ਕਰਦਾ, ਉਹ ਤਾਂ ਬਿਲਕੁਲ ਹੀ ਗੁੱਟ ਸੀ ਤੇ ਇਧਰ ਉਧਰ ਦੀਆਂ ਮਾਰੀ ਜਾਂਦਾ ਸੀ । [ਸੰ.

**ਗੁੱਡੀ ਅਸਮਾਨ ਚੜ੍ਹਨੀ**—ਬਹੁਤ ਤਰੱਕੀ ਕਰਨਾ ; ਉਚਾ ਹੋ ਜਾਣਾ ।

ਰਬ ਲਾਇਆ ਭਾਗ, ਤੇਰੇ ਬਾਗ ਤੇ ਬਹਾਰ ਆਈ,
ਤਾਰੇ ਵਾਂਗ ਜਾਪੇ ਤੇਰੀ ਗੁੱਡੀ ਅਸਮਾਨ ਵਿਚ,
ਉੱਜਲਾ ਏ ਦੇਸ, ਤੇਰੀ ਜੋਤ ਦੇ ਉਜਾਲੇ ਨਾਲ,
ਸੋਨਾ ਨਿੱਤ ਉੱਗੇ ਤੇਰੇ ਖੇਤਰਾਂ ਦੀ ਖਾਨ ਵਿਚ ।
[ਕੇ. ਕਿ.

**ਗੁੱਡੀ ਚੜ੍ਹਨੀ**—ਕਮਾਲ ਤੀਕ ਪੁੱਜਣਾ ; ਉਚੀ ਤੋਂ ਉਚੀ ਵਡਿਆਈ ਪਰਾਪਤ ਕਰਨੀ ।

ਫਰਾਂਸ ਦੇ ਇਤਿਹਾਸਕਾਰ, ਯੋਧੇ, ਨੀਤੀਵਾਨ ਅਤੇ ਸਦੀਆਂ ਵਿਚ ਇਕ ਅੱਧ ਹੋਣ ਵਾਲੇ ਸੂਰਬੀਰ ਦੀ ਗੁੱਡੀ ਜਦ ਯੂਰਪ ਦੇ ਅਸਮਾਨ ਵਿਚ ਸਿਖਰ ਚੜ੍ਹ ਚੁਕੀ ਸੀ, ਉਸ ਨੂੰ ਆਪਣੀ ਆਖਰੀ ਲੜਾਈ ਦਾ ਸਾਮ੍ਹਣਾ ਵਾਟਰਲੂ ਦੇ ਮਸ਼ਹੂਰ ਮੈਦਾਨ ਵਿਚ ਕਰਨਾ ਪਿਆ । [ਜੀਵਨ-ਨੀਤੀ

**ਗੁੱਡੇ ਪਾਉਣੇ** ਉਪਮਾ ਕਰਨੀ ।

ਉਹ ਸੁਕੀਆਂ ਵਡਿਆਈਆਂ ਦੇ ਗੁੱਡੇ ਪਾਉਣੇ ਜਾਣਦਾ ਹੈ । ਇਸ ਲਈ ਸਾਰਿਆਂ ਨੂੰ ਖੁਸ਼ ਰਖ ਸਕਦਾ ਹੈ । [ਸੰ.

**ਗੁਣੇ ਪਾਉਣੇ**—ਕਿਸੇ ਚੀਜ਼ ਨੂੰ ਵੰਡਣ ਲਈ ਉਸ ਦੇ ਵਿਕੋ ਜਿੰਨੇ ਹਿਸੇ ਕਰਨੇ ।

ਇਹ ਕੀ ਔਖੀ ਗਲ ਹੈ । ਗੁਣੇ ਪਾ ਲਓ ਜਿਹੜਾ ਹਿੱਸਾ ਕਿਸੇ ਨੂੰ ਪਸੰਦ ਆਂਦਾ ਹੈ, ਲੈ ਲਏ । ਆਖਰੀ ਮੈਂ ਲੈ ਲਵਾਂਗਾ । [ਸੰ.

**ਗੁਥਮ ਗੁਥਾ ਹੋਣਾ**—ਜਫ਼ ਗਫ਼ੜ ਹੋ ਜਾਣਾ ; ਲੜਨ ਲਗ ਪੈਣਾ ।

ਪਹਿਲਵਾਨਾਂ ਨੇ ਥਾਪੀ ਮਾਰੀ ਤੇ ਝਟ ਗੁਥਮ ਗੁਥਾ ਹੋ ਗਏ । [ਸੰ.

**ਗੁਬਾਰ ਨਿਕਲਣਾ**—ਮਨ ਦਾ ਗੁੱਸਾ ਕਿਸੇ ਤਰ੍ਹਾਂ ਕਢਣਾ ।

ਅਦਲਾ ਮੰਜੀ ਉਤੇ ਜਾ ਲੇਟੀ, ਪਰ ਉਹ ਕਿਸੇ ਤਰ੍ਹਾਂ ਵੀ ਸੌਂ ਨ ਸਕੀ । ਉਹਦੇ ਮਨ ਵਿਚ ਜਿਹੜੇ ਭਾਵ ਉਪਰ ਥਲੀ ਇਕਠੇ ਹੋ ਰਹੇ ਸਨ, ਜੇ ਉਹ ਕੋਈ ਸਾਧਾਰਣ ਜਿਹਾ ਪਜ ਪਾ ਕੇ ਕਲੇਸ਼ ਕਰਨ ਲਗ ਪੈਂਦੀ ਤਾਂ ਉਹਦਾ ਗੁਬਾਰ ਨਿਕਲ ਜਾਂਦਾ, ਪਰ ਐਉਂ ਉਹਦਾ ਮੂੰਹ ਬੰਦ ਕਰ ਦੇਣ ਨਾਲ ਉਹ ਵਿਰੋ ਵਿਚ ਲੂਸਣੀਆਂ ਲੈਂਦੀ ਰਹੀ । [ਚਿਖਾ

**ਗੁੰਮ ਹੋ ਜਾਣਾ**—ਹੋਸ਼ ਨਾ ਰਹਿਣੀ ।

ਉਹਨੂੰ ਇਉਂ ਜਾਪਣ ਲੱਗਾ ਕਿ ਉਹਦੇ ਲੂੰ ਲੂੰ ਵਿਚ ਕੰਬਲੀ ਵਾਲਾ ਧਸ ਗਿਆ ਹੈ । ਬੀਬੀ ਗੁੰਮ ਹੋ ਗਈ । ਕੋਈ ਪੰਦਰਾਂ ਕੁ ਮਿੰਟ ਨਾ ਮਹਾਤਮਾ ਜੀ ਬੋਲੇ ਤੇ ਨਾ ਹੀ ਕੁਝ ਬੀਬੀ ਦੇ ਮੂੰਹੋਂ ਨਿਕਲ ਸਕਿਆ ।
[ਪ੍ਰੇਮ ਕਣੀ

**ਗੁਰੂ ਦਾ ਬਚਨ ਦੇਣਾ**—ਗੁਰੂ ਦੀ ਸਹੁੰ ਖਾਣੀ ।

ਸ਼ਾਮਿਆਂ ! ਤੂੰ ਇਤਬਾਰੀ ਆਦਮੀ ਹੈਂ, ਪਰ ਫੇਰ ਵੀ ਤੂੰ ਗੁਰੂ ਦਾ ਬਚਨ ਦੇਹ ਕਿ ਇਹ ਗਲ ਕਦਾਚਿਤ ਬਾਹਰ ਨਹੀਂ ਨਿਕਲੇਗੀ । [ਪ੍ਰੇਮ ਕਣੀ

**ਗੁੱਲ ਹੋਣਾ**—ਬੁਝ ਜਾਣਾ ।

ਉਸ ਦੇ ਜੀਵਨ ਦਾ ਦੀਵਾ ਗੁੱਲ ਹੋਣ ਦੀ ਦੇਰ ਸੀ ਕਿ ਪੁਤਰਾਂ ਵਿਚ ਵੰਡ-ਵੰਡਾਈਆਂ ਤੇ ਝਗੜਾ ਹੋਣ ਲਗਾ । [ਸੰ.

**ਗੁਲਛਰੇ ਉਡਾਣੇ**—ਮੌਜਾਂ ਕਰਨੀਆਂ ।

ਪਿਤਾ ਦੀ ਸਾਰੀ ਕਮਾਈ ਉਸ ਨੇ ਗੁਲਛਰੇ ਉਡਾਣ ਤੇ ਹੀ ਲਾ ਦੇਣੀ ਹੈ । ਜਦੋਂ ਦੇਖੋ ਉਹ ਹੋਟਲਾਂ ਤੇ ਹੀ ਫਿਰਦਾ ਹੁੰਦਾ ਹੈ । [ਸੰ.

**ਗੁੜ ਗੋਹਾ ਹੋ ਜਾਣਾ**—ਕੀਤੀ ਮੇਹਨਤ ਬਰਬਾਦ ਹੋ ਜਾਣੀ ।

ਇਹੋ ਜੇਹੇ ਕੰਮਾਂ ਵਿੱਚ ਕੀਤੀ ਜਲਦਬਾਜ਼ੀ ਬੜੇ ਖਤਰਨਾਕ ਨਤੀਜੇ ਪੈਦਾ ਕਰਦੀ ਹੈ । ਨਾਲੇ ਅਜੇ ਤੁਸਾਂ ਉਸ ਪਾਸੋਂ ਬਹੁਤ ਕੁਝ ਮਤਲਬ ਕੱਢਣਾ ਹੈ । ਜੇ ਹੁਣੇ ਉਸ ਨੂੰ ਨਾਰਾਜ਼ ਕਰ ਬੈਠੇਗੇ ਤਾਂ ਸਾਰਾ ਗੁੜ ਗੋਹਾ ਹੋ ਜਾਏਗਾ । ਅੱਜੇ ਇਸ ਮਾਮਲੇ ਬਾਰੇ ਕੋਈ ਕਦਮ ਨ ਚੁੱਕਣ । [ਜੀਵਨ ਸੰਗਰਾਮ

**ਗੁੜ ਵਿਚ ਰੰਬਾ**—ਮੌਜਾਂ ਹੀ ਮੌਜਾਂ (ਪੰਜੇ ਘਿਉ ਵਿਚ)

ਲੈ ਲਾਲ ਚੰਦ ! ਹੁਣ ਤੇ ਤੇਰਾ ਗੁੜ ਵਿੱਚ ਰੰਬਾ ਏ। ਜਲਸਾ ਉਡ ਜਾਏ ਫੇਰ। ਮੌਜਾਂ ਹੋ ਗਈਆਂ, ਸ਼ਾਮੂ ਦੀ ਸਾਰੀ ਜਾਇਦਾਦ ਦਾ ਤੂੰ ਮਾਲਕ ਹੋ ਗਿਆ। [ਸ਼. ਸ਼.

**ਗੇੜ ਵਿੱਚ ਪਾਉਣਾ**—ਲੰਮੀ ਫਾਹੀ ਵਿਚ ਫਸਣਾ।

ਆਹ ! ਪੂਰੀ ਜ਼ਿੰਦਗੀ ਲਈ ਇੱਕ ਅਣਭੋਲ ਲੜਕੀ ਦਾ ਜੋੜ ਮਨਮੋਹਨ ਨਾਲ ਜੋੜ ਦਿੱਤਾ ਗਿਆ। ਉਸ ਦੀ ਕਿਸਮਤ ਦਾ ਚੱਕਰ ਉਸ ਨੂੰ ਕੇਹੜੇ ਗੇੜ ਵਿੱਚ ਪਾ ਰਿਹਾ ਸੀ, ਇਸ ਨੂੰ ਕੌਣ ਸਮਝ ਸਕਦਾ ਹੈ? [ਬਲੀਦਾਨ

**ਗੋਂਗਲੂ ਤੋਂ ਮਿਟੀ ਝਾੜਨਾ**—ਨਿਕੰਮੀ ਟਾਲ ਮਟੋਲ ਕਰਨਾ, ਫੋਕੇ ਢੁੱਚਰ ਡਾਹਣੇ।

ਆਪ ਆਉਣ ਦੀ ਨਹੀਂ ਜੇ ਨੀਤ ਉਸ ਦੀ (ਕਾਹਨ ਦੀ),
ਕਾਹਨੂੰ ਗੋਂਗਲੂ ਤੋਂ ਮਿਟੀ ਝਾੜਦਾ ਹੈਂ ?
ਜੇ ਕਰ ਅਗ ਨੂੰ ਨਹੀਂ ਬੁਝਾਉਣ ਜੋਗਾ,
ਪਾ ਪਾ ਤੇਲ ਕਿਉਂ ਸੜਿਆਂ ਨੂੰ ਸਾੜਦਾ ਹੈਂ ? [ਹੈ. ਵਾ.

**ਗੋਂਗਲਆਂ ਤੋਂ ਮਿੱਟੀ ਲਾਹ ਦੇਣੀ**—ਓਪਰੀਆਂ ਓਪਰੀਆਂ ਗੱਲਾਂ ਕਰ ਕੇ ਤਸੱਲੀ ਜਿਹੀ ਕਰਾਣੀ।

ਇਸ ਤੋਂ ਛੁੱਟ ਪ੍ਰਕਾਸ਼ ਨੂੰ ਵੀ ਅੱਜ ਉਸ ਨੇ ਦੋਸਤਾਨਾਂ ਨਹੀਂ ਹਾਕਮਾਨਾਂ ਸੁਰ ਤਾਲ ਵਿੱਚ ਬੋਲਦਿਆਂ ਵੇਖਿਆ। ਕਿੱਥੇ ਤਾਂ ਇਹ ਹਾਲ ਕਿ ਦੂਰੋਂ ਵੇਖਦਿਆਂ ਹੀ ਘੁੱਟ ਕੇ ਜੱਫੀ ਪਾ ਲੈਣੀ ਤੇ ਕਿੱਥੇ ਅੱਜ ਇਹ ਸਰਦ ਮੇਹਰੀ ਕਿ ਦੂਰੋਂ ਹੀ ਓਪਰਿਆਂ ਵਾਂਗ ਗੋਂਗਲੂਆਂ ਤੋਂ ਮਿੱਟੀ ਲਾਹ ਦੇਣੀ। [ਗੰ. ਸ਼.

**ਗੋਡਿਆਂ ਵਿਚ ਸਿਰ ਤੁੰਨਣਾ**—ਨਿਰਾਸ਼, ਉਦਾਸ ਹੋ ਕੇ ਸੋਚਾਂ ਸੋਚਣਾ।

ਚਾਰੇ ਕੰਨੀਆਂ ਚੁਪਦਾ,
ਘਰ ਆਇਆ ਕਿਰਸਾਣ,
ਗੋਡਿਆਂ ਵਿਚ ਸਿਰ ਤੁੰਨ ਕੇ,
ਗੋਤੀਂ ਲੱਗਾ ਜਾਣ।
ਹਾਏ ਓ ਰੱਬਾ ਡਾਢਿਆ !
ਕੀ ਬਣੀਆਂ ਮੈਂ ਨਾਲ ?
ਮਰ ਗਿਆ ਕਰਦਾ ਮਿਹਨਤਾਂ,
ਓੜਕ ਭੈੜਾ ਹਾਲ। [ਹੈ. ਵ.

**ਗੋਡੇ ਟੇਕਣਾ**—ਹਾਰ ਮੰਨਣਾ।

ਜ਼ਿਮੀਂਦਾਰ ਆਪਣੇ ਇਲਾਕੇ ਦੇ ਲੋਕਾਂ ਤੇ ਬੜਾ ਜ਼ੁਲਮ ਕਰਦਾ ਸੀ। ਹੁਣ ਲੋਕਾਂ ਦੀ ਪਾਰਟੀ ਦੇ ਲੀਡਰ ਨੇ ਕਿਹਾ ਕਿ ਇਸ ਵਾਰੀ ਜ਼ਿਮੀਂਦਾਰ ਦੀਆਂ ਪਕੀਆਂ ਫ਼ਸਲਾਂ ਨੂੰ ਕੋਈ ਵਢਣ ਨ ਜਾਏ ਤੇ ਫਿਰ ਆਪ ਹੀ ਜ਼ਿਮੀਂਦਾਰ ਉਨ੍ਹਾਂ ਦੇ ਹਕ ਦੇਵੇਗਾ। ਇਹ ਨਾ ਮਿਲਵਰਤਨ ਦੀ ਲਹਿਰ ਸੀ। ਤੇ ਨਾ ਮਿਲਵਰਤਨ ਨਾਲ ਉਨ੍ਹਾਂ ਦਾ ਇਰਾਦਾ ਸੀ ਕਿ ਦੁਸ਼ਮਨ ਨੂੰ ਗੋਡੇ ਟੇਕਣ ਤੇ ਮਜਬੂਰ ਕੀਤਾ ਜਾਏ। [ਅੰਦਰਾਂ

**ਗੋਤੇ ਖਾਣੇ**—ਸੋਚਾਂ ਸੋਚਣੀਆਂ।

ਐਵੇਂ ਤੂੰ ਗੋਤੇ ਖਾਣ ਲਗਾ ਹੈਂ। ਚੁਪ ਕਰਕੇ ਡੋਰੀ ਵਾਹਿਗੁਰੂ ਤੇ ਰਖ। ਜਿਵੇਂ ਅਗੇ ਬਹੁੜਦਾ ਆਇਆ ਹੈ, ਹੁਣ ਵੀ ਬਹੁੜੇਗਾ। [ਸੰ.

**ਗੋਤੇ ਜਾਣਾ**—ਸੋਚਾਂ ਵਿਚ ਡੁਬਣਾ।

ਇਹ ਨਿਕੀ ਜਿਹੀ ਮੰਗ ਕੀਤੀ ਹੈ ਤੇ ਤੂੰ ਗੋਤਿਆ ਗਿਆ ਹੈਂ। ਹੋਰ ਕੁਝ ਮੰਗਦਾ ਤੇ ਪਤਾ ਨਹੀਂ ਤੇਰਾ ਕੀ ਹਾਲ ਹੁੰਦਾ। [ਸੰ.

**ਗੋਦ ਹਰੀ ਹੋਣੀ**—ਬਚਾ ਪੈਦਾ ਹੋਣਾ।

ਮਾਂ ਦੀ ਗੋਦ ਹਰੀ ਹੋਈ, ਇਕ ਚੰਨ ਵਰਗੀ ਪੁੱਤਰੀ ਨੇ ਜਗਤ ਵਿਚ ਪੈਰ ਪਾਇਆ; ਮਾਂ ਵੇਖ ਕੇ ਨਿਹਾਲ ਹੋ ਗਈ। [ਮੌਤ ਰਾਣੀ ਦਾ ਘੁੰਡ

**ਗੋਦ ਹਰੀ ਭਰੀ ਹੋਣੀ**—ਕਿਸੇ ਇਸਤ੍ਰੀ ਦੇ ਸੰਤਾਨ ਹੋਣੀ।

ਕਈ ਇਲਾਜ ਕਰਾਏ ਪਰ ਉਸ ਦੇ ਘਰ ਸੰਤਾਨ ਨਾ ਹੋਈ। ਕਿਸਮਤ ਨਾਲ ਇਕ ਸਾਧੂ ਉਹਦੇ ਘਰ ਆਇਆ ਤੇ ਉਸ ਨੂੰ ਇਕ ਕਖ ਦੇ ਗਿਆ। ਹੁਣ ਉਸ ਦੀ ਗੋਦ ਹਰੀ ਭਰੀ ਹੋਣ ਵਾਲੀ ਹੈ। [ਸੰ.

**ਗੋਂਦ ਗੁੰਦਣੀ**—ਸਲਾਹ-ਮਤਾ ਪਕਾਣਾ, ਸਾਜ਼ਸ ਕਰਨੀ।

ਜੇ ਕਿਸੇ ਦੇ ਖਿਲਾਫ਼ ਇਹ ਗਲ ਸਾਬਤ ਹੋ ਜਾਵੇ, ਕਿ ਉਸ ਨੇ ਜਾਣ ਬੁਝ ਕੇ ਕਿਸੇ ਦੂਜੇ ਬੰਦੇ ਨੂੰ ਮਾਰਨ ਦੀ ਗੋਂਦ ਗੁੰਦੀ ਹੈ, ਤਦ ਉਸ ਨੂੰ ਫਾਂਸੀ ਤੇ ਟੰਗਿਆ ਜਾਵੇ। [ਸ਼. ਸ਼.

**ਗੋਦ ਭਰੀ ਜਾਣੀ**—ਬਾਲ ਜਨਮ ਪੈਣਾ।

ਇਹ ਖਬਰ ਮੇਰੇ ਤੋਂ ਵੀ ਪਹਿਲਾਂ ਸ਼ਾਇਦ ਤੇਰੇ ਕੋਲ ਪੁਜੀ ਹੋਵੇ ਕਿ ਕਿੰਜ ਫਸਾਦੀਆਂ ਨੇ ਸ਼ਾਂਤੀ ਨੂੰ ਵੱਢ ਸੁੱਟਿਆ। ਸ਼ਾਂਤੀ ਦੀ ਸ਼ਾਦੀ ਹੋਇਆਂ ਮਸਾਂ ਸਾਲ ਹੋਇਆ ਸੀ ਤੇ ਅਗਲੇ ਮਹੀਨੇ ਉਸ ਦੀ ਗੋਦ ਭਰੀ ਜਾਣੀ ਸੀ। [ਸੰ.

**ਗੋਦੜੀ ਵਿੱਚ ਲਾਲ**—ਗੁਝੇ ਗੁਣਾਂ ਵਾਲੇ ਹੋਣਾ।

ਤੁਸੀਂ ਤੇ ਗੋਦੜੀ ਵਿਚ ਲਾਲ ਨਿਕਲੇ। ਅਸੀਂ ਤੇ ਨਿਰਾਸ਼ ਹੋ ਕੇ ਬੈਠੇ ਸਾਂ ਕਿ ਇਹ ਕੰਮ ਸਾਡੇ ਪਾਸੋਂ ਨਹੀਂ ਹੋਣਾ। ਤੁਹਾਡੀ ਬੜੀ ਕਿਰਪਾ ਹੈ। [ਸੰ.

**ਗੋਦੀ ਲੈਣਾ**—ਦੂਜੇ ਦੇ ਪੁੱਤਰ ਨੂੰ ਆਪਣਾ ਪੁੱਤਰ ਬਣਾ ਲੈਣਾ।

ਕਿੰਨਾ ਸਮਾਂ ਹੀ ਉਸ ਦੀ ਗੋਦ ਹਰੀ ਨਾ ਹੋਈ। ਅੰਤ ਉਸ ਨੇ ਆਪਣੇ ਭਰਾ ਦੇ ਪੁੱਤਰ ਨੂੰ ਗੋਦੀ ਲੈ ਲਿਆ। ਹੁਣ ਸੁਖ ਨਾਲ ਉਹ ਤਕੜਾ ਮੁੰਡਾ ਹੋ ਗਿਆ ਹੈ। [ਸੰ.

**ਗੋਰਖ ਧੰਧਾ ਪੈਦਾ ਹੋ ਜਾਣਾ**—ਭਾਰੀ ਗੁੰਝਲ ਬਣ ਜਾਣੀ।

...ਇਹ ਇੱਕ ਐਸਾ ਗੋਰਖ ਧੰਧਾ ਪੈਦਾ ਹੋ ਗਿਆ ਸੀ, ਜਿਸ ਚੋਂ ਨਿਕਲਣ ਦਾ ਉਸ ਨੂੰ ਕੋਈ ਵੀ ਰਸਤਾ ਵਿਖਾਈ ਨਹੀਂ ਸੀ ਦੇਂਦਾ। [ਮ: ਪ.

**ਗੋਲੀ ਕੁ ਦੀ ਵਾਟ**—ਥੋੜੀ ਦੂਰ (ਇੰਨੀ ਦੂਰ ਜਿੰਨੇ ਤੀਕ ਬੰਦੂਕ ਦੀ ਗੋਲੀ ਮਾਰ ਕਰ ਸਕਦੀ ਹੈ)

ਕਿਸੇ ਨੇ ਪਿੰਡ ਆ ਕੇ ਖਬਰ ਕੀਤੀ ਕਿ ਖੂਹ ਤੋਂ ਗੋਲੀ ਕੁ ਦੀ ਵਾਟ ਉਤੇ ਸਣਕੁਕੜੇ ਦੇ ਖੇਤ ਵਿਚ 'ਸੁਭਾਗ' ਬੇ ਸੁਧ ਪਈ ਹੈ। [ਬਾਬਾ ਨੌਧ ਸਿੰਘ

**ਗੰਗਾ ਜਲੀ ਚੁਕਣੀ**—ਗੰਗਾ ਜਲ ਸਿਰ ਪੁਰ ਧਰ ਕੇ ਸਹੁੰ ਖਾਣੀ।

ਤੂੰ ਗੰਗਾ ਜਲੀ ਚੁਕ ਕੇ ਆਖ ਕਿ ਤੂੰ ਇਹ ਕੰਮ ਨਹੀਂ ਕੀਤਾ। ਨਹੀਂ ਤੇ ਸਾਰਿਆਂ ਦਾ ਸ਼ਕ ਤੇਰੇ ਤੇ ਹੀ ਪੱਕਾ ਹੈ। [ਸੰ.

**ਗੰਗਾ ਨ੍ਹਾਤੇ**—ਕਿਸੇ ਕਜ਼ੀਏ ਤੋਂ ਸੁਰਖਰੂ ਹੋਣਾ।

ਕਿਸੇ ਨੇ ਆ ਕੇ ਸ਼ਾਹ ਨੂੰ ਦਸਿਆ—ਤੁਹਾਡੀ ਵਿਧਵਾ ਨੂੰਹ ਦਾ ਤੇ ਉਸ ਦੇ ਪੇਕਿਆਂ ਨੇ ਹੋਰ ਥਾਂ ਵਿਆਹ ਕਰ ਦਿਤਾ ਏ।

ਸ਼ਾਹ—ਚੰਗਾ ਹੋਇਆ, ਏਹ ਵੀ ਗੰਗਾ ਨ੍ਹਾਤੇ; ਰੋਜ਼ ਰੋਜ਼ ਦਾ ਪਿਟਣਾ ਮੁਕਾ। [ਸੁ.

**ਗੰਢ ਕਪਣੀ**—ਖੀਸਾ ਕਤਰ ਕੇ ਪੈਸੇ ਲੈ ਜਾਣੇ।

ਸੂਟਾਂ ਬੂਟਾਂ ਵਾਲੇ ਬਾਬੂ ਲੋਕਾਂ ਦੀਆਂ ਗੰਢਾਂ ਕਪਦੇ ਪਕੜੇ ਜਾਂਦੇ ਹਨ। ਭੁਖ ਬੜੀ ਹੈ ਤੇ ਡਿਗਰੀਆਂ ਵਾਲਿਆਂ ਤੋਂ ਮਿਹਨਤ ਮਜ਼ਦੂਰੀ ਹੁੰਦੀ ਨਹੀਂ। [ਸੰ.

**ਗੰਢ ਚਿਤਰਾਵਾ ਹੋ ਜਾਣਾ**—ਵਿਆਹ ਹੋ ਜਾਣਾ।

ਆਖਰ ਉਸ ਦੀ ਇਹ ਵੀ ਮੁਸ਼ਕਲ ਹੱਲ ਹੋ ਗਈ, ਜਦੋਂ ਕਸ਼ਮੀਰੀ ਸੌਂਦ੍ਰਯ ਦੀ ਇਕ ਪ੍ਰਤਿਮਾ ਉੱਤੇ ਉਸ ਦੀ ਨਜ਼ਰ ਜਾ ਟਿਕੀ। ਕਸ਼ਮੀਰ ਦੀਆਂ ਸਰ-ਸਬਜ਼ ਵਾਦੀਆਂ ਵਿੱਚ ਵੱਸਦੇ ਇਕ ਬ੍ਰਹਿਮਣ ਖਾਨਦਾਨ ਦੀ ਲੜਕੀ ਨਾਲ ਉਸ ਦਾ ਗੰਢ ਚਿਤਰਾਵਾ ਹੋ ਗਿਆ। [ਚਿਤ੍ਰਕਾਰ

**ਗੰਢ-ਤ੍ਰੁਪ ਕਰਨੀ**—ਜੋੜ ਜੋੜਨ ਦਾ ਯਤਨ ਕਰਨਾ; ਢੋ ਢੁਕਾਣ ਦਾ ਯਤਨ ਕਰਨਾ।

ਮੇਰਾ ਪਤੀ ਹੋਰ ਵਿਆਹ ਕਰਾਉਣ ਲਗਾ ਏ ਤੇ ਕਰ ਰਿਹਾ ਏ ਭੈੜੀ ਜਹੀ ਗੰਢ-ਤ੍ਰੁਪ। ਮੈਂ ਕੀ ਕਰ ਸਕਦੀ ਹਾਂ, ਤੇਰੀ ਉਬਲੂ ਤਾਂ ਆਪਣੇ ਕੰਢੇ ਲੂਹੂ। [ਹਉਕੇ

**ਗੰਢ ਬਝ ਜਾਣੀ**—ਦਿਲ ਵਿਚ ਨਫ਼ਰਤ ਟਿਕ ਜਾਣੀ।

"ਉਹ! ਕਿਤਨਾ ਸ਼ੈਤਾਨੀ ਦਿਮਾਗ਼ ਹੈ ਇਸ ਦਾ" ਇਹੋ ਸੋਚਦਾ ਉਹ ਘਰ ਮੁੜ ਆਇਆ ਤੇ ਉਸ ਤੋਂ ਬਾਦ ਅੱਜ ਤੱਕ ਉਹ ਪ੍ਰਕਾਸ਼ ਦੀ ਕੋਠੀ ਨਹੀਂ ਗਿਆ—ਦੋਸਤ ਦੇ ਵਿਰੁਧ ਉਸ ਦੇ ਦਿਲ ਵਿੱਚ ਹੀ ਇੱਕ ਗੰਢ ਜੇਹੀ ਬੱਝ ਗਈ। [ਗੰ. ਸ਼.

**ਗੰਢ ਭੇਜਣੀ**—ਵਿਆਹ ਦਾ ਸੱਦਾ ਭੇਜਣਾ।

ਗੰਢ ਭੇਜੀ ਗਈ ਤੇ ਵਿਆਹ ਵੀ ਹੋਇਆ ਸਮਝੋ। [ਸੰ.

**ਗੰਢ ਲੈਣੇ**—ਆਪਣੇ ਵਲ ਪ੍ਰੇਰ ਲੈਣੇ।

ਡੰਕਰ ਦੇ ਕੁਝ ਗਰਮ ਸਾਥੀ—ਜੋਹੜੇ ਹਮੇਸ਼ਾਂ ਉਸ ਦੀ ਹਾਂ ਵਿੱਚ ਹਾਂ ਰਲਾਣ ਦੇ ਮੋਹਰੀ ਹੁੰਦੇ ਸਨ—ਰਾਇ ਸਾਹਿਬ ਨੇ ਇੱਕ ਇੱਕ ਕਰਕੇ ਸਾਰੇ ਆਪਣੇ ਨਾਲ ਗੰਢ ਲਏ ਸਨ। ਇਸ ਲਈ ਹੁਣ ਖਤਰੇ ਦੀ ਸੰਭਾਵਨਾ ਨਹੀਂ ਸੀ। [ਗ਼ਰੀਬ ਦੀ ਦੁਨੀਆਂ

**ਗੰਦ ਬੋਲਣਾ**—ਗਾਲ੍ਹਾਂ ਤੇ ਫਕੜ ਕੱਢਣੇ।

ਸਲੀਮਾ ਸਿਠਣੀਆਂ ਸੁਣ ਕੇ ਕਲਪ ਉੱਠੀ, ਪਰ ਆਪਣਾ ਗੁੱਸਾ ਪੀ ਕੇ ਆਖਣ ਲੱਗੀ। ਭੈਣ ਇਹ ਵੇਲਾ ਤਾਂ ਚਾ ਚਾਂਬਲ ਦੇ ਗੀਤ ਗਾਉਣ ਦਾ ਏ, ਤੇ ਤੁਸੀਂ ਗੰਦ ਬੋਲਣ ਲਗ ਪਈਆਂ ਹੋ। [ਨ. ਖਾ.

**ਗੰਨੀਆਂ ਭਾਰੀਆਂ ਹੋਣੀਆਂ**—ਅੱਖਾਂ ਦੇ ਛਪਰ ਸੁੱਜ ਜਾਣੇ।

ਸਾਰੀ ਰਾਤ ਮੈਂ ਤੇ ਸੌਂ ਨਹੀਂ ਸਕਿਆ ਤੇ ਗੰਨੀਆਂ ਇੰਨੀਆਂ ਭਾਰੀਆਂ ਹੋਈਆਂ ਹੋਈਆਂ ਹਨ ਕਿ ਮੈਨੂੰ ਕੁਝ ਦਿਸਦਾ ਹੀ ਨਹੀਂ। [ਸੰ.

**ਗ਼ੀਮ ਵਿਚ ਸੁਕਦੇ ਜਾਣਾ**—ਬਹੁਤ ਸੋਗ ਵਿਚ ਰਹਿਣ ਕਰ ਕੇ ਸਿਹਤ ਖਰਾਬ ਕਰ ਲੈਣੀ।

ਉਹ ਫ਼ੋਹਲ ਕੀ ਹੋਇਆ ਹੈ, ਆਪਣਾ ਆਪ ਹੀ ਉਸ ਨੇ ਗਾਲ ਲਿਆ ਹੈ। ਉਹ ਲਗਾਤਾਰ ਗ਼ੀਮ ਵਿਚ ਸੁਕਦਾ ਜਾ ਰਿਹਾ ਹੈ। [ਸ਼ਿ.

## ਘ

**ਘੱਗਰੀ ਭੁੜਕਾਉਣੀ**—ਕਿਸੇ ਇਸਤ੍ਰੀ ਦਾ ਮਰਦਾਂ ਵਾਲੇ ਬਾਹਰਲੇ ਕੰਮ ਕਰਦੇ ਫਿਰਨਾ।

ਪਿੰਡ ਦਾ ਕੋਈ ਆਦਮੀ ਇਸ ਗਲ ਦੀ ਪ੍ਰਸੰਸਾ ਨਹੀਂ ਕਰਦਾ ਕਿ ਨੂਰਜ਼ੋਤੀ ਬਾਹਰ ਥਾਂ ਕੁੱਥਾਂ ਘੱਗਰੀ ਭੁੜਕਾਉਂਦੀ ਫਿਰੇ। ਉਸ ਨੂੰ ਆਰਾਮ ਨਾਲ ਘਰ ਬਹਿਣਾ ਚਾਹੀਦਾ ਹੈ, ਮਰਦ ਮਰਦਾਂ ਨਾਲ ਨਜਿਠ ਲੈਣਗੇ। [ਸ਼ਿ.

**ਘੱਗਾ ਬਹਿ ਜਾਣਾ**—ਬਹੁਤਾ ਬੋਲ ਕੇ ਸੰਘ ਮਿਲ ਜਾਣਾ।

ਵਿਆਹ ਵਿਚ ਬੋਲ ਬੋਲ ਕੇ ਤੇ ਮਾੜਾ ਚੰਗਾ ਖਾ ਖਾ ਕੇ ਘੱਗਾ ਬਹਿ ਹੀ ਜਾਂਦਾ ਹੈ। ਕਲ੍ਹ ਠੀਕ ਹੋ ਜਾਊਗੇ। [ਸ਼ਿ.

**ਘੱਟ ਨ ਕਰਨੀ**—ਪੂਰਾ ਵਾਹ ਲਾਣਾ; ਪੂਰਾ ਬਦਲਾ ਲੈਣਾ; ਕਸਰ ਨ ਕਰਨੀ।

ਐਸਾ ਸਮਾਂ ਆ ਗਿਆ ਹੈ ਕਿ ਜਿਸ ਨੂੰ ਰਿਸ਼ਵਤ ਮਿਲਦੀ ਹੈ ਘੱਟ ਨਹੀਂ ਕਰਦਾ। ਅਜ ਕਲ ਤੇ ਉਹੀ ਪਰਮਾਤਮਾ ਹੈ ਜਿਸ ਦਾ ਹੱਥ ਨਹੀਂ ਪੈਂਦਾ। [ਸ਼ਿ.

**ਘਟਦੀਆਂ ਦਾ ਪਹਿਰਾ**—ਅਵੂੰਤੀ ਦਾ ਸਮਾਂ; ਜ਼ਵਾਲ।

ਧੀਆਂ ਭੈਣਾਂ ਨੂੰ ਕੋਈ ਨਹੀਂ ਪੁਜਦਾ ਹੁਣ,
ਲੋਕੋ! ਘਟਦੀਆਂ ਦਾ ਪਹਿਰਾ ਆ ਰਿਹਾ ਹੈ।
[ਵਿ. ਵਾ.

**ਘੱਟਾ ਉੱਡਣਾ**—ਬਦਨਾਮੀ ਹੋਣੀ।

ਜਿੰਨੀਆਂ ਵਧ ਗਲਾਂ ਕਰੋਗੇ, ਆਪਣੇ ਤੇ ਘੱਟਾ ਹੀ ਉਡਾਓਗੇ। ਚੁਪ ਕਰ ਰਹੋ ਤੇ ਚੰਗਾ ਜੇ। [ਸ਼ਿ.

**ਘੱਟਾ ਉਡਾਉਂਦੇ ਫਿਰਨਾ**—ਬਦਨਾਮੀ ਕਰਦੇ ਫਿਰਨਾ।

ਅਸੀਂ, ਜੋ ਹੋ ਸਕਦਾ ਹੈ, ਮਾਤਾ ਜੀ ਦੀ ਸੇਵਾ ਕਰਦੇ ਹਾਂ, ਪਰ ਉਹ ਸਾਰਾ ਦਿਨ ਸਾਡਾ ਘੱਟਾ ਹੀ ਉਡਾਉਂਦੇ ਫਿਰਦੇ ਹਨ, ਮੈਨੂੰ ਇਹ ਨਹੀਂ ਦਿੰਦੇ, ਉਹ ਨਹੀਂ ਦਿੰਦੇ। [ਸ਼ਿ.

**ਘੱਟਾ ਛਾਨਣਾ**—ਆਵਾਰਾ ਭੌਂਦੇ ਫਿਰਨਾ।

ਤੂੰ ਕੀ ਘੱਟਾ ਛਾਣਦਾ ਫਿਰਦਾ ਹੈਂ; ਘਰ ਬੈਠ ਕੇ ਪੜ੍ਹਿਆ ਕਰ। [ਸ਼ਿ.

**ਘੱਟੇ ਕੌਡਾਂ ਵਿਚ ਰਲ ਜਾਣਾ**—ਵਿਅਰਥ ਹੋ ਜਾਣਾ।

ਹਕੂਮਤ ਦੀ ਬੇ-ਵਸੀ ਇਸ ਵੇਲੇ ਡਾਢੀ ਹੀ ਤਰਸ-ਜੋਗ ਹੈ। ਕਰੜੇ ਤੋਂ ਕਰੜੇ ਹੁਕਮ ਜਾਰੀ ਹੁੰਦੇ ਹਨ ਕਿ ਵੱਢੀ-ਖੋਰਾਂ, ਜ਼ਖੀਰਾ-ਅੰਦੋਜ਼ਾਂ, ਚੋਰ-ਬਜ਼ਾਰੀਆਂ ਨੂੰ ਸਖ਼ਤ ਸਜ਼ਾ ਦਿੱਤੀ ਜਾਇਗੀ। ਫਿਰ ਭੀ ਵੱਢੀ-ਖੋਰਾਂ ਦਾ ਬਜ਼ਾਰ ਉਸੇ ਤਰ੍ਹਾਂ ਗਰਮ ਰਹਿੰਦਾ ਹੈ, ਤੇ ਦੁਖੀਆਂ ਦੀ ਚੀਕ ਪੁਕਾਰ ਉਵੇਂ ਹੀ ਘੱਟੇ ਕੌਡਾਂ ਵਿਚ ਰਲ ਜਾਂਦੀ ਹੈ। [ਲੋਕ ਸਾਹਿੱਤ

**ਘੱਟੇ ਕੌਡੀਆਂ ਰੁਲਾਉਣੀਆਂ**—ਕਿਸੇ ਗੱਲ ਦਾ ਥਹੁ ਪਤਾ ਨਾ ਦੇਣਾ।

ਕਦੇ ਉਹ ਕੁਝ ਕਹਿੰਦਾ ਹੈ ਤੇ ਕਦੇ ਕੁਝ। ਗੱਲ ਦਾ ਸਿਰ ਪੈਰ ਪਤਾ ਲਗਣ ਨਹੀਂ ਦਿੰਦਾ, ਘੱਟੇ ਕਉਡੀਆਂ ਰੁਲਾਈ ਜਾਂਦਾ ਏ। [ਸ਼ਿ.

**ਘਰ ਉੱਜੜਨਾ**—ਘਰ ਦੀ ਇਸਤ੍ਰੀ ਦਾ ਮਰ ਜਾਣਾ; ਮਾਲ ਦੌਲਤ ਦਾ ਜ਼ਾਇਆ ਹੋਣਾ।

ਵੱਡੀ ਦੇ ਸਿਰ ਨਾਲ ਹੀ ਘਰ ਪਿਆ ਵਸਦਾ ਹੈ। ਉਸ ਦੇ ਅੱਖਾਂ ਮੀਟਣ ਮਗਰੋਂ ਤੇ ਇਸ ਦੇ ਉਜੜਦਿਆਂ ਦੇਰ ਨਹੀਂ ਲਗਣੀ। [ਸ਼ਿ.

**ਘਰ ਕਰ ਜਾਣਾ**—ਦਿਲ ਦੀ ਡੂੰਘਾਈ ਵਿਚ ਟਿਕ ਜਾਣਾ; ਚੰਗਾ ਲਗਣਾ।

ਉਰਵਸ਼ੀ ਦੇ ਅੰਦਰ ਇਹ ਅਹਿਸਾਸ ਘਰ ਕਰ ਗਿਆ ਹੈ ਕਿ ਉਸ ਦੀ ਉਮਰ ਉਨ੍ਹੀਆਂ ਵੀਹਾਂ ਵਰ੍ਹਿਆਂ ਦੀ ਨਹੀਂ—ਉਨ੍ਹੀਆਂ ਵੀਹਾਂ ਸਦੀਆਂ ਦੀ ਹੈ। [ਰੀ. ਸ਼.

**ਘਰ ਗਾਲਣਾ**—ਘਰ ਉਜਾੜਨਾ।

ਇਸ ਪਿਛੇ ਲਗ ਕੇ ਕਿਉਂ ਘਰ ਗਾਲਣ ਲਗਾ ਹੈਂ; ਇਹ ਮੁਕਦਮਾ ਨਾ ਕਰ। [ਸ਼ਿ.

**ਘਰ ਦਾ ਨਾਂ ਡੋਬਣਾ**—ਕੁਲ ਨੂੰ ਬਦਨਾਮ ਕਰਨਾ ।

ਇਹ ਭੀ ਇਕ ਮੁਕਾਲਾ ਮਲਿਆ ਈ ; ਤੂੰ ਤੇ ਸਾਡੇ ਘਰ ਬੜਾ ਕਪੁਤਰ ਜੰਮਿਆ ਹੈਂ । ਘਰ ਦਾ ਨਾਂ ਹੀ ਡੋਬ ਦਿਤਾ ਈ । [ਸੈਂ.

**ਘਰ ਦਾ ਬਾਨ੍ਹਣੂੰ ਬੰਨ੍ਹਣਾ**—ਵਿਆਹ ਕਰਨਾ ।

ਹੁਣ ਨੌਕਰੀ ਤੇ ਤੇਰੀ ਲਗ ਗਈ ਹੈ ; ਕੁਝ ਘਰ ਦਾ ਬਾਨ੍ਹਣੂੰ ਵੀ ਬੰਨ੍ਹ । [ਸੈਂ.

**ਘਰ ਦੀ ਲੰਕਾ ਫੂਕਣੀ**—ਆਪਣਾ ਆਪ ਨੁਕਸਾਨ ਕਰਨਾ ।

ਉਜੜੇ ਪੁਜੜੇ ਭਾਰਤ ਵਾਲੇ !
ਰਸਤੇ ਸਿਰ ਭੀ ਆਇਆ ਕਰ ।
ਘਰ ਦੀ ਲੰਕਾ ਫੂਕ ਫੁਕਾ ਕੇ,
ਹਸਨਾ ਏਂ ਬਹਿ ਬਹਿ ਰੂੜੀ ਤੇ ।
ਉਜੜੀ ਥੇਹ ਸੰਭਾਲਣ ਦੀ ਭੀ,
ਬਣਤਰ ਕੋਈ ਬਣਾਇਆ ਕਰ ।
[ਕੇ. ਕਿ.

**ਘਰ ਨੂੰ ਐਂਵਾਣਾ**—ਘਰ ਘਟਾਵਾ, ਆਪਣਾ ਹਾਲ਼ ਕਰਨ ਵਾਲਾ ।

ਵੇਖੋ ! ਜੱਟ ਜਾਤ ਵੀ ਕੇਡੀ ਖਚਰੀ ਹੋ ਗਈ ਏ, ਸੌਖੇ ਨਹੀਂ ਜੇ ਮਰਦੇ । ਇਕ ਪੈਸੇ ਹਥੋਂ ਦਿਓ, ਪਿਛੋਂ ਮਗਰ ਮਗਰ ਖਰਾਬ ਹੁੰਦੇ ਫਿਰੋ । ਫੇਰ ਖਹਿੰਦੇ ਨੇ ਵਿਆਜ ਵੀ ਨਾ ਲਿਖੋ, ਕਿਡੇ ਅਵਾਣੇ ਬਣਦੇ ਨੇ ਘਰ ਨੂੰ । [ਸ਼. ਸ਼.

**ਘਰ ਨੂੰ ਸਿਆਣਾ**—ਆਪਣਾ ਹਾਣ ਨ ਹੋਣ ਦੇਣਾ, ਆਪਣੇ ਪੱਲਿਓਂ ਕੁਝ ਨ ਦੇਣਾ ।

ਹਰ ਕੋਈ ਆਪਣੇ ਘਰ ਨੂੰ ਸਿਆਣਾ ਹੈ, ਆਪਣਾ ਨੁਕਸਾਨ ਕੋਈ ਵੀ ਨਹੀਂ ਕਰਦਾ । ਉਹ ਲੋਕ ਪਰਉਪਕਾਰੀ ਹਨ ਜਿਹੜੇ ਆਪਣਾ ਵਿਗਾੜ ਕੇ ਬਿਗਾਨਾ ਸੰਵਾਰਦੇ ਹਨ । [ਸੈਂ.

**ਘਰ ਨੂੰ ਸਿਰ ਉੱਤੇ ਚੁੱਕਣਾ**—ਬਹੁਤ ਰੌਲਾ ਪਾਣਾ ।

ਮਾਂ ਨੇ ਬੱਚਿਆਂ ਨੂੰ ਕਿਹਾ—ਤੁਸੀਂ ਤੇ ਘਰ ਨੂੰ ਸਿਰ ਤੇ ਚੁੱਕ ਰੱਖਿਆ ਹੈ । ਜ਼ਰਾ ਚੁਪ ਕਰੋ, ਗੱਲ ਸੁਣ ਲੈਣ ਦਿਓ । [ਸੈਂ.

**ਘਰ ਨੂੰ ਵਰਾਲ ਪੈਣੀ**—ਮੌਤਾਂ ਹੋਣੀਆਂ, ਉਜਾੜਾ ਪੈਣਾ ।

ਸੱਸ ਨੇ ਸੁਭਦ੍ਰਾਂ ਨੂੰ ਕਿਹਾ—ਨੀ ਤੂੰ ਮੇਰਾ ਬੱਲਾ ਪੁਤ੍ਰ ਖਾ ਲਿਆ, ਨੀ ਆਈਓਂ ਤੇ ਸਾਡੇ ਘਰ ਵਰਾਲ ਪਿਆ । ਉਜਾੜ ਘੱਤਿਓ ਈ ਸਾਨੂੰ । [ਸੁ.

**ਘਰ ਪਾ ਲੈਣਾ**—ਕਿਸੇ ਜ਼ਨਾਨੀ ਨੂੰ ਆਪਣੀ ਵਹੁਟੀ ਬਣਾ ਕੇ ਵਸਾ ਲੈਣਾ ।

ਇਹ ਜ਼ਨਾਨੀ ਉਸ ਦੀ ਵਿਆਂਹਦੜ ਨਹੀਂ, ਐਵੇਂ ਘਰ ਪਾਈ ਹੋਈ ਹੈ । [ਸੈਂ.

**ਘਰ ਪਾਟਣਾ**—ਘਰ ਵਿਚ ਫੁੱਟ ਪੈਣੀ ।

ਜੇ ਘਰ ਪਾਟਾ ਹੋਵੇ ਤਾਂ ਬਾਹਰ ਦਿਆਂ ਤੇ ਆਪੇ ਅੱਖਾਂ ਵਿਖਾਣੀਆਂ ਹੋਈਆਂ । ਏਕੇ ਵਿਚ ਹੀ ਬਰਕਤ ਹੈ । [ਸੈਂ.

**ਘਰ ਪੂਰਾ ਕਰਨਾ**—(1) ਪੂਰਾ ਹੱਕ ਦੇਣਾ, (2) ਤਸੱਲੀ ਕਰਾਣੀ, ਝੂਠੀ ਮੂਠੀ ਤਸੱਲੀ ਕਰਾ ਦੇਣੀ ।

(1) ਤੂੰ ਦਿਲ ਲਾ ਕੇ ਕੰਮ ਕਰ । ਅੱਜ ਜੇ ਤੂੰ ਸਾਰੀ ਜ਼ਮੀਨ ਵਾਹ ਦਿਤੀ ਤਾਂ ਮੈਂ ਵੀ ਤੇਰਾ ਘਰ ਪੂਰਾ ਕਰ ਦਿਆਂਗੀ, ਤੇਰੀ ਜਾਨ ਮਾਰੀ ਦਾ ਪੂਰਾ ਹੱਕ ਚੁਕਾਵਾਂਗੀ । ਸੈਂ.

(2)ਕੰਮ ਭਾਵੇਂ ਘੱਟ ਕਰੋ, ਪਰ ਗੱਲੀਂ ਬਾਤੀਂ ਅਗਲੇ ਦਾ ਘਰ ਪੂਰਾ ਕਰਨ ਦੀ ਜਾਚ ਜ਼ਰੂਰ ਸਿੱਖੋ । ਆਪਣੇ ਮੂੰਹੋਂ ਮੀਆਂ ਮਿੱਠੂ ਬਣਨਾ ਪਿਛਲੇ ਜ਼ਮਾਨੇ ਵਿਚ ਮਾੜਾ ਗਿਣਿਆ ਜਾਂਦਾ ਸੀ । ਇਸ ਜ਼ਮਾਨੇ ਵਿਚ ਆਪਣਾ ਪਰਚਾਰ ਆਪ ਹੀ ਕਰਨਾ ਪੈਂਦਾ ਹੈ । ਸ਼ਰਮਾਣ ਦੀ ਕੋਈ ਗੱਲ ਨਹੀਂ । ਜ਼ਮਾਨਾ ਹੀ ਇਹੋ ਜਿਹਾ ਹੈ । [ਕੰਵਲ

**ਘਰ ਫਿਟਣਾ**—ਘਰ ਵਿਚ ਫੁੱਟ ਪੈਣੀ ।

'ਘਰ ਫਿਟਿਆ ਤੇ ਦਹਿਸਿਰ ਮਾਰਿਆ'—ਤੁਹਾਡੇ ਘਰ ਵਿਚ ਅਜੋੜਤਾ ਹੋਈ ਹੈ, ਤਦ ਹੀ ਬਾਹਰ ਦਿਆਂ ਨੂੰ ਉਂਗਲ ਕਰਨ ਦਾ ਹੀਆ ਹੋਇਆ ਹੈ । ਨਹੀਂ ਤੇ ਪਹਿਲਾਂ ਕਿਉਂ ਨਹੀਂ ਹੋਇਆ । [ਸੈਂ.

**ਘਰ ਫੂਕ ਤਮਾਸ਼ਾ ਵੇਖਣਾ**—ਘਰ ਉਜਾੜ ਮੌਜਾਂ ਕਰਨੀਆਂ ।

ਦਸਣ ਕਾਰਣ ਛਾਪ ਮਿਰਾਸਣ,
ਘਰ ਨੂੰ ਤੀਲੀ ਲਾਈ ।
ਝੁੱਗਾ ਫੂਕ ਤਮਾਸ਼ਾ ਡਿਠਾ ਸੂ,
ਇਹ ਕਿਹੜੀ ਵਡਿਆਈ ।
[ਨ. ਖ.

**ਘਰ ਬਣਾਉਣਾ**—ਘਰ ਦੀ ਮਾਲੀ ਹਾਲਤ ਅੱਗੇ ਨਾਲੋਂ ਚੰਗੀ ਕਰ ਲੈਣੀ।

ਉਸ ਪਾਸ ਕੱਖ ਨਹੀਂ ਸੀ ਹੁੰਦਾ, ਪਰ ਦੋ ਸਾਲ ਵਿਚ ਹੀ ਉਸ ਨੇ ਘਰ ਬਣਾ ਲਿਆ ਹੈ। ਚੰਗੇ ਰੁਜ਼ਗਾਰ ਤੇ ਲਗਾ ਹੋਇਆ ਹੈ। [ਸੰ.

**ਘਰ ਭਰਨਾ**—ਬਾਹਰੋਂ ਧਨ ਲਿਆ ਕੇ ਘਰ ਪਾਉਣਾ।

ਹੱਕ ਨਾਹੱਕ ਕਮਾਈ ਨਾਲ ਲੋਕੀਂ ਆਪਣਾ ਘਰ ਭਰਨ ਦੀ ਕਰ ਰਹੇ ਹਨ। ਸਾਡਾ ਕੌਮੀ ਆਚਰਨ ਇਸ ਗਿਰਾਵਟ ਤੀਕ ਪੁਜ ਚੁਕਾ ਹੈ। [ਸੰ.

**ਘਰ ਭਰਿਆ ਭਰਿਆ ਦਿੱਸਣਾ**—ਘਰ ਵਿਚ ਰੌਣਕ ਜਾਪਣੀ।

ਜਦੋਂ ਤੁਸੀਂ ਘਰ ਆ ਵੜਦੇ ਹੋ ਤਾਂ ਘਰ ਭਰਿਆ ਭਰਿਆ ਲੱਗਣ ਲੱਗ ਪੈਂਦਾ ਹੈ। ਤੁਹਾਡੇ ਬਿਨਾਂ ਇਹੋ ਘਰ ਮੈਨੂੰ ਖਾਣ ਨੂੰ ਪੈਂਦਾ ਹੈ। [ਸੰ.

**ਘਰ ਭੰਨਣਾ**—ਚੋਰੀ ਕਰਨੀ।

ਉਹ ਆਪ ਰਾਤ ਪਰਦੇਸ ਗਿਆ ਹੋਇਆ ਸੀ, ਪਿਛੋਂ ਚੋਰਾਂ ਨੇ ਉਸ ਦਾ ਘਰ ਭੰਨ ਲਿਆ ਤੇ ਉਸਦਾ ਸਭ ਕੁਝ ਲੁੱਟਿਆ ਗਿਆ। [ਸੰ.

**ਘਰ ਲੱਗ ਜਾਣਾ**—ਸਾਰਾ ਮਾਲ, ਧਨ, ਜਾਇਦਾਦ ਕਿਸੇ ਮੁਕੱਦਮੇ, ਬੀਮਾਰੀ ਆਦਿ ਤੇ ਲੱਗ ਜਾਣੇ। ਬਹੁਤ ਖ਼ਰਚ ਹੋ ਜਾਣਾ।

ਤੁਸੀਂ ਜਾਓ, ਝਬਦੇ ਜਾਓ ਤੇ ਜਾ ਕੇ (ਇਸ ਮੁਕੱਦਮੇ ਲਈ) ਚੰਗਾ ਜਿਹਾ ਵਕੀਲ ਕਰੋ। ਸਾਰਾ ਘਰ ਲੱਗ ਜਾਵੇ ਤੇ ਲਾ ਦਿਓ। [ਸ਼. ਸ਼.

**ਘਰੋੜੀਆਂ ਮਾਣ ਨ ਹੋਣੀਆਂ**—ਅਮੀਰ ਭਾਂਵੇਂ ਗਰੀਬ ਹੋ ਜਾਏ ਪਰ ਰਹਿੰਦ-ਖੂੰਧ ਭੀ ਮਾਣ ਨਹੀਂ ਹੁੰਦੀ।

"......ਵੱਡੇ ਘਰਾਂ ਦੀਆਂ ਕਹਿੰਦੇ ਨੇ ਘਰੋੜੀਆਂ ਵੀ ਮਾਣ ਨਹੀਂ ਹੁੰਦੀਆਂ। ਅਜੇ ਵੀ ਹੈਸੀਅਤ ਦੇ ਲਿਹਾਜ਼ ਨਾਲ ਇਹ ਵੱਡੇ ਵੱਡੇ ਪਤਵੰਤਿਆਂ ਤੋਂ ਪਾਣੀ ਭਰਾ ਸਕਦੀਆਂ ਨੇ।......" [ਗੰ. ਸ਼.

**ਘਰੋਂ ਘਾਟੋਂ ਜਾਣਾ**—ਬੇ-ਘਰ ਭੀ ਹੋ ਜਾਣਾ ਤੇ ਬਾਹਰ ਭੀ ਆਸਰਾ ਨਾ ਮਿਲਣਾ।

ਇਸ ਕਿਆਮਤ ਦੀ ਗਰਮੀ ਵਿੱਚ ਘਰ 'ਚੋਂ ਕੱਢ ਦਿੱਤਾ ਸੂ, ਕੇਹੜੇ ਪਾਸੇ ਜਾਈਏ। ਪੈਸਾ ਉਂਞ ਪੱਲੇ ਨਹੀਂ ਜੁ ਹੋਰ ਕਿਤੇ ਭੀ ਜਾ ਸਿਰ ਲੁਕਾਂਦੇ। ਤਲਬਾਂ ਵੱਖਰੀਆਂ ਮਾਰ ਲਈਆਂ ਸੂ, ਤੇ ਘਰੋਂ ਘਾਟੋਂ ਅਸੀਂ ਉਂਜ ਗਏ। [ਗ਼ਰੀਬ ਦੀ ਦੁਨੀਆਂ

**ਘਰੋਂ ਬਰਕਤ ਕੱਢਣੀ**—ਹੱਥੋਂ ਕੀਮਤੀ ਸ਼ੈ ਦੇ ਦੇਣੀ।

ਉਸ ਨੂੰ ਆਖ, ਅਖੀਂ ਆ ਕੇ ਵੇਖ ਜਾਏ,<br>
ਸਾਨੂੰ ਕੂੰਜ ਦੇ ਵਾਂਗ ਕੁਰਲਾਂਦਿਆਂ ਨੂੰ,<br>
ਫੁੱਟ ਗਿਆ ਨਸੀਬਾਂ ਤੇ ਝੁਰਦਿਆਂ ਨੂੰ,<br>
ਘਰੋਂ ਕੱਢ ਬਰਕਤ ਪਛੋਤਾਂਦਿਆਂ ਨੂੰ,

[ਚੰ. ਵਾ.

**ਘੜਿਆ ਘੜਾਇਆ ਜੁਆਬ ਦੇਣਾ**—ਕੋਈ ਪਹਿਲਾਂ ਸੋਚਿਆ ਹੋਇਆ ਫਰਜ਼ੀ ਉੱਤਰ ਦੇ ਕੇ ਗੱਲ ਟਾਲ ਦੇਣੀ।

ਮੈਂ ਹਾਲੀ ਪੂਰੀ ਗੱਲ ਵੀ ਨਹੀਂ ਸਾਂ ਕਰ ਸਕਿਆ ਕਿ ਉਨ੍ਹੇਂ ਘੜਿਆ ਘੜਾਇਆ ਜੁਆਬ ਦੇ ਕੇ ਮੈਨੂੰ ਮਗਰੋਂ ਲਾਹ ਦਿੱਤਾ। [ਸੰ.

**ਘੜੀ ਦਾ ਘੁੱਥਾ**—ਵੇਲੇ ਸਿਰ ਕਿਸੇ ਕੰਮ ਤੋਂ ਉਕ ਜਾਣਾ ਤੇ ਫਿਰ ਪਛਤਾਉਣਾ।

ਕਈ ਵਾਰੀ ਘੜੀ ਦਾ ਘੁੱਥਾ ਸਾਰੀ ਉਮਰ ਲਈ ਘੁੱਥਾ ਸਮਝੋ। ਰੋਜ਼ ਰੋਜ਼ ਜੀਵਨ ਵਿਚ ਮੌਕੇ ਨਹੀਂ ਆਉਂਦੇ ਰਹਿੰਦੇ। ਇਸ ਲਈ ਹਰ ਮੌਕੇ ਤੋਂ ਪੂਰਾ ਲਾਭ ਉਠਾਉਣਾ ਚਾਹੀਦਾ ਹੈ। [ਸੰ.

**ਘੜੀ ਦਾ ਪਰਾਹੁਣਾ**—ਉਸ ਰੋਗੀ ਲਈ ਵਰਤਦੇ ਹਨ, ਜਿਸ ਦਾ ਅੰਤ ਸਮਾਂ ਨੇੜੇ ਆ ਪੁੱਜਾ ਹੋਵੇ; ਥੋੜ੍ਹੇ ਸਮੇਂ ਲਈ ਸੰਸਾਰ ਵਿਚ ਮਹਿਮਾਨ।

ਰੋਗੀ ਹੁਣ ਘੜੀ ਦਾ ਪਰਾਹੁਣਾ ਹੈ, ਬਚਣ ਦੀ ਆਸ ਘੱਟ ਹੀ ਹੈ। [ਸੰ.

**ਘੜੀ ਵਿਚ ਤੋਲਾ ਘੜੀ ਵਿਚ ਮਾਸ਼ਾ ਹੋ ਜਾਣਾ**—ਕਦੇ ਤੁੱਸ ਪੈਣਾ, ਕਦੇ ਤਰੁੱਠ ਪੈਣਾ; ਛੇਤੀ ਹੀ ਤੁੱਸ ਪੈਣਾ ਤੇ ਛੇਤੀ ਹੀ ਤਰੁੱਠ ਪੈਣਾ।

ਖਿਮਾਂ ਕਰਨਾ ਡਾਕਟਰ ਜੀ! ਅਸੀਂ ਇਸ ਵੇਲੇ ਬੱਚਿਆਂ ਦੀ ਖੇਡ ਨਹੀਂ ਖੇਡ ਰਹੇ। ਇੱਥੇ ਬੈਠਿਆਂ ਹੀ ਬੈਠਿਆਂ ਤੁਹਾਡੇ ਮਨ ਨੇ ਕਿੰਨੇ ਹੀ ਰੰਗ ਬਦਲੇ ਨੇ। ਤੁਸੀਂ ਘੜੀ ਵਿਚ ਤੋਲਾ ਘੜੀ ਵਿਚ ਮਾਸ਼ਾ ਹੋ ਜਾਂਦੇ ਹੋ, ਜਿਸ ਕਰਕੇ ਮੈਨੂੰ ਤੁਹਾਡੀ ਸਥਿਰਤਾ ਤੇ ਮੁਸਤਕਿਲ ਮਿਜ਼ਾਜੀ ਉੱਤੇ ਜ਼ਰਾ ਜਿੰਨਾ ਵੀ ਭਰੋਸਾ ਨਹੀਂ ਰਿਹਾ। [ਮ. ਧ.

**ਘੜੀ ਵਿਚ ਲੱਖ ਤੇ ਘੜੀ ਵਿਚ ਕੱਖ**—ਕਦੇ ਅਮੀਰ ਤੇ ਕਦੇ ਗ਼ਰੀਬ।

ਅਨੰਤ ਰਾਮ ਚੰਗੀ ਸਾਮੀ ਏ; ਖਾਂਦਾ ਪੀਂਦਾ ਏ। ਪਰ ਅੱਜ ਕੱਲ੍ਹ ਓਹਦਾ ਰੁਪਿਆ ਸੱਟੇ ਬਾਜ਼ੀ ਤੇ ਲੱਗਦਾ ਏ ਤੇ ਇਹਦੇ ਵਿਚ ਪਤਾ ਕੁਝ ਨਹੀਂ ਹੁੰਦਾ; ਘੜੀ ਵਿਚ ਲੱਖ ਤੇ ਘੜੀ ਵਿਚ ਕੱਖ। [ਸ਼, ਸ਼.

**ਘੜੀਓਂ ਚੌਥਾ ਪਹਿਰ ਨਾ ਹੋਣ ਦੇਣਾ**—ਰਤਾ ਦੇਰ ਨਾ ਹੋਣ ਦੇਣੀ।

ਸੇਵਾ ਸਿੰਘ ਚੁੱਪ ਕਰ ਗਿਆ। ਜੇ ਉਹ ਕੁਝ ਹੋਰ ਕਹਿੰਦਾ ਭੀ, ਤਾਂ ਉੱਥੇ ਸੁਣਨ ਵਾਲਾ ਕੌਣ ਸੀ? ਬੀਬੀ ਦੇ ਨਾਲ ਉਸ ਦੀ ਭਰਜਾਈ ਭੀ ਤਾਂ ਮਿਲ ਗਈ ਸੀ, ਜਿਸ ਨੂੰ 'ਸੱਸ' ਅਖਵਾਣ ਅਤੇ ਨੂੰਹ ਉਤੇ ਹੁਕਮ ਕਰਨ ਦੀ ਲਾਲਸਾ ਨੇ ਇਤਨਾ ਮੁਗਧ ਕਰ ਲਿਆ ਸੀ ਕਿ ਉਹ ਝੱਟ ਰੋਟੀ ਤੇ ਪਟਕ ਦਾਲ ਵਾਂਗ ਘੜੀਓਂ ਚੌਥਾ ਪਹਿਰ ਨਹੀਂ ਸੀ ਹੋਣ ਦੇਣਾ ਚਾਹੁੰਦੀ। [ਕੰਵਲ

**ਘੜੀਆਂ ਗਿਣਦੇ ਰਹਿਣਾ**—ਬੜੀ ਘਬਰਾਹਟ ਵਿਚ ਸਮਾਂ ਲੰਘਾਉਣਾ।

ਬੇਟਾ, ਜਦ ਤੂੰ ਮੈਨੂੰ ਛੱਡ ਕੇ ਚਲੀ ਗਈ, ਤੇ ਉਧਰ ਕਟਾ-ਵਢ ਸ਼ੁਰੂ ਹੋ ਗਈ ਤਾਂ ਮੈਂ ਸਖ਼ਤ ਘਬਰਾ ਗਿਆ। ਅੱਖਾਂ ਸਾਹਵੇਂ ਇਹ ਜ਼ੁਲਮ ਹੁੰਦਾ ਵੇਖ ਕੇ ਮੈਂ ਬੇਵੱਸ ਸਾਂ—ਕੁਝ ਵੀ ਨਹੀਂ ਸਾਂ ਕਰ ਸਕਦਾ, ਇਥੋਂ ਤੱਕ ਕਿ ਹਨੇਰੇ ਵਿੱਚ ਮੇਰੇ ਲਈ ਉੱਠ ਕੇ ਤੁਰਨਾ ਵੀ ਅਨਹੋਣੀ ਗੱਲ ਸੀ। ਲਾਚਾਰ ਮਨ ਮਾਰੀ ਬੈਠਾ ਰਿਹਾ ਤੇ ਤੇਰੀ ਉਡੀਕ ਵਿੱਚ ਘੜੀਆਂ ਗਿਣਦਾ ਰਿਹਾ। [ਖ਼ੂ. ਸੋ.

**ਘੜੀਆਂ ਪਲਾਂ ਤੇ ਹੋਣਾ ਜਾਂ ਪਹੁੰਚਣਾ**—ਮਰਨ ਕਿਨਾਰੇ ਹੋ ਜਾਣਾ।

ਹੁਣ ਸਵਿਤਰੀ ਘੜੀਆਂ ਪਲਾਂ ਤੇ ਪਹੁੰਚ ਗਈ ਸੀ। ਵੱਧ ਤੋਂ ਵੱਧ ਦੋ ਤਿੰਨ ਘੰਟਿਆਂ ਦੀ ਪ੍ਰਾਹੁਣੀ ਹੋਵੇਗੀ। ਦੁਨੀਆਂ ਵਿੱਚ ਹਮੇਸ਼ਾਂ ਨਾਮ ਰੱਬ ਦਾ ਰਹਿੰਦਾ ਹੈ, ਬਾਕੀ ਸਭ ਨਾਸਵਾਨ ਹੈ. ਇਹ ਖ਼ਿਆਲ ਆਉਂਦਿਆਂ ਹੀ ਉਸ ਦੇ ਮੂੰਹੋਂ ਇਕ ਲੰਮਾ ਸਾਰਾ ਹੌਕਾ ਨਿਕਲ ਗਿਆ। [ਸੰ.

**ਘੜੇ ਜੇਡਾ ਮੋਤੀ**—ਬੜਾ ਗੁਣਵਾਨ ਮਨੁੱਖ।

ਤੈਨੂੰ ਉਹ ਦਿਨ ਭੀ ਭੁੱਲਿਆ ਨਹੀਂ ਹੋਣਾ, ਜਦੋਂ ਮੈਂ ਚੋਰੀ ਚੋਰੀ ਲਿਆ ਕੇ ਤੈਨੂੰ ਇਕ ਚੀਜ਼ ਵਿਖਾਈ ਸੀ, ਜਿਸ ਨੂੰ ਵੇਖ ਕੇ ਤੂੰ ਕੀਹ ਕਿਹਾ ਸੀ? ਤੂੰ ਕਿਹਾ ਸੀ—ਸੁਮਨ! ਫੋਟੋ ਤੋਂ ਇਉਂ ਜਾਪਦਾ ਹੈ ਜਿਵੇਂ ਕਿਸੇ ਰਾਜੇ ਮਹਾਰਾਜੇ ਦਾ ਪੁੱਤਰ ਹੈ। ਫਿਰ ਤੂੰ ਇਹ ਕਿਹਾ ਸੀ—ਸੁਮਨ! ਤੈਨੂੰ ਸੁਹਾਵਣਾ ਹੋਵੇ, ਪਰ ਦੁਸ਼ਮਨ ਦੂਤੀ ਦੀ ਨਜ਼ਰ ਤੋਂ ਬਚਾ ਕੇ ਰੱਖੀਂ, ਇਸ ਘੜੇ ਜੇਡੇ ਮੋਤੀ ਨੂੰ। [ਲੋਕ ਸਾਹਿੱਤ

**ਘੜੇ ਦੀ ਮੱਛੀ**—ਮਾਮੂਲੀ ਗ਼ਰੀਬ ਆਦਮੀ ਜਿਸਨੂੰ ਕਾਬੂ ਕਰਨਾ ਔਖਾ ਹੀ ਨਾ ਹੋਵੇ।

ਹਰ ਕੰਮ ਕੱਢਣ ਲਈ, ਮੇਰੇ ਪਾਸ ਚਾਂਦੀ ਦੀ ਜੁੱਤੀ ਹੈ। ਜਿਸ ਨਾਲ ਹਰ ਸ਼ਿਕਾਰ ਮਾਰਿਆ ਜਾਂਦਾ ਹੈ, ਇਸ (ਭਗਵਾਨ ਸਿੰਘ) ਵਿਚਾਰੀ ਘੜੇ ਦੀ ਮੱਛੀ ਦਾ ਕੀ ਏ? [ਡੋਲਦੀ ਲਾਟ

**ਘੜੇ ਵੱਟੇ ਦਾ ਵੈਰ**—ਪੁਰਾਣਾ ਕੁਦਰਤੀ ਵੈਰ, ਸਖ਼ਤ ਵੈਰ।

ਦੋਹਾਂ ਸਕਿਆਂ ਭਰਾਵਾਂ ਨੇ ਸਾਰੀ ਉਮਰ ਘੜੇ ਵੱਟੇ ਦਾ ਵੈਰ ਰਖਿਆ ਅਤੇ ਕਦੇ ਨਾ ਬਣੀ। [ਸੰ.

**ਘਾ ਠੰਢੇ ਕਰਨੇ**—ਦੁੱਖ ਭੁੱਲਣੇ।

ਮਲ੍ਹਮਾਂ ਲਾ ਲਾ ਵਕਤ ਨੇ ਠੰਢੇ ਕੀਤੇ ਘਾ,
ਭੁੱਲੇ ਸ਼ਾਹੀ ਪਿਆਰ ਦੇ ਬਦਲੀ ਗਏ ਹਵਾ।
[ਨੂਰ ਜਹਾਨ

**ਘਾਉ ਆਠਰਨੇ**—ਪੁਰਾਣੇ ਸਲ ਭੁੱਲਣ ਲੱਗਣੇ; ਦੁਖੀ ਯਾਦਾਂ ਭੁੱਲਣੀਆਂ।

ਊਧੋ! ਕਾਹਨ ਦੀ ਗਲ ਸੁਣਾ ਸਾਨੂੰ,
ਕਾਹਨੂੰ ਚਿਣਗ ਚੁਆਤੀਆਂ ਲਾਈਆਂ ਨੀਂ?
ਮਸਾਂ ਮਸਾਂ ਸਨ ਆਠਰਨ ਘਾਉ ਲੱਗੇ,
ਨਵੀਆਂ ਨਸ਼ਤਰਾਂ ਆਣ ਲਾਈਆਂ ਨੀ!
[ਚੰ. ਵਾ.

**ਘਾਣ ਬੱਚਾ ਪੀੜਿਆ ਜਾਣਾ**—ਉੱਕਾ ਹੀ ਨਾਸ਼ ਹੋ ਜਾਣਾ, ਤਬਾਹ ਬਰਬਾਦ ਹੋਣਾ।

ਭਲੇ ਪੁਰਖਾ! ਤੈਨੂੰ ਕੀ ਜੇ ਕਪਾਹ ਮਾਰੀ ਗਈ, ਤੇਰਾ ਪੁੱਤ ਵਨ੍ਹੇ ਦੀਆਂ ਰੋਟੀਆਂ ਦੇ ਸਕਦਾ ਹੈ, ਪਰ ਮਿਰਚਾਂ ਸੜ ਜਾਣ ਤਾਂ ਥੋਹੇ ਦਾ ਘਾਣ ਬੱਚਾ ਪੀੜਿਆ ਜਾਂਦਾ ਹੈ। [ਬਾਬਾ ਨੌਧ ਸਿੰਘ

**ਘਾਣ ਲੱਥਣਾ**—ਲੜਾਈ ਵਿਚ ਬਹੁਤੇ ਆਦਮੀ ਮਾਰੇ ਜਾਣੇ।

ਗੱਲ ਤੇ ਮਾਮੂਲੀ ਹੀ ਸੀ, ਪਰ ਵੇਖ ਲਉ ਦੋਹੀਂ ਪਾਸੀਂ ਘਾਣ ਲੱਥ ਗਏ ਹਨ। ਤੇ ਕਈ ਜ਼ਖਮੀ ਹਸਪਤਾਲ ਪਏ ਹਨ। [ਸ੍ਰੀ.

**ਘਾਤ ਕਮਾਉਣਾ**—ਧੋਖਾ ਕਰਨਾ, ਦਾਅ ਲਾ ਜਾਣਾ।

ਮਿੱਤਰ ਦਾ ਕੰਮ ਘਾਤ ਕਮਾਉਣਾ ਨਹੀਂ ਅਤੇ ਮੇਰੇ ਨਾਲ ਧੋਖਾ ਕਰ ਕੇ ਤੂੰ ਮਿੱਤ੍ਰਤਾ ਨੂੰ ਦਾਗ ਲਾਇਆ ਹੈ। [ਸ੍ਰੀ.

**ਘਾਪਾ ਮੇਲਣਾ**—ਖਾਲੀ ਥਾਂ ਪੂਰੀ ਕਰਨੀ।

ਇਹ ਇਕ ਸਚਾਈ ਹੈ ਕਿ ਜੇ ਨਾਨਕ ਸਿੰਘ ਪੈਦਾ ਨਾ ਹੁੰਦਾ ਤਦ ਪੰਜਾਬੀ ਦਾ ਇਹ ਘਾਪਾ ਮੇਲਣਾ ਬਹੁਤ ਅਸੰਭਵ ਸੀ। ਅਜ ਤੇ ਭਾਵੇਂ ਹੋਰ ਵੀ ਕਈ, ਕੰਵਲ, ਨਰੂਲਾ, ਅੰਮ੍ਰਿਤਾ, ਧਾਲ ਆਦਿ ਲਿਖਾਰੀ ਹੋ ਗਏ ਹਨ, ਪਰ ਤਦ ਨਾਨਕ ਸਿੰਘ ਇਕੱਲਾ ਸੀ, ਕੱਲਰ ਦਾ ਕੰਵਲ ਸੀ, ਜਿਸ ਦੀ ਮਹਿਕ ਦੁਨੀਆਂ ਨੂੰ ਮਹਿਕਾ ਰਹੀ ਸੀ। [ਸਾਹਿੱਤ ਸਮਾਚਾਰ

**ਘਾਪੇ ਪੂਰੇ ਹੋਣੇ**—ਵਿਗੋਚਾ ਪੂਰਾ ਹੋ ਜਾਣਾ, ਥੁੜ ਮੁੱਕ ਜਾਣੀ।

ਪਰ ਮਾਸਟਰ ਜੀ, ਦੌਲਤ ਹੀ ਤਾਂ ਸਭ ਕੁਝ ਨਹੀਂ ਨਾ ਹੁੰਦੀ। ਜੇ ਦੌਲਤ ਨਾਲ ਮਨੁੱਖਾਂ ਦੇ ਘਾਪੇ ਪੂਰੇ ਹੋ ਸਕਦੇ ਹੁੰਦੇ ਤਾਂ ਦੁਨੀਆਂ ਮਨੁੱਖਾਂ ਨੂੰ ਕਿਉਂ ਰੋਂਦੀ। [ਗੀ. ਸ.

**ਘਾਲਣਾ ਘਾਲ ਸਕਣਾ**—ਕੁਰਬਾਨੀ ਕਰਨੀ।

"......ਫਿਰ ਤੁਹਾਡੀ ਇਹ ਮਾਂ ਬਣਨ ਵਾਲੀ ਕਹਾਣੀ ਸੁਣ ਕੇ ਕੀ ਦੱਸਾਂ ਮੇਰੇ ਦਿਲ ਤੇ ਕਿਹੋ ਜੇਹਾ ਅਸਰ ਹੋਇਆ ਹੈ। ਮੈਂ ਨਹੀਂ ਸਮਝ ਸਕਦਾ ਕਿ ਮਨੁੱਖੀ ਜਾਮੇ ਵਿੱਚ ਆ ਕੇ ਕੋਈ ਇਨਸਾਨ ਇਤਨੀ ਘਾਲਣਾ ਕਿਸੇ ਪਰਾਏ ਲਈ ਘਾਲ ਸਕਦਾ ਹੈ।

[ਮ. ਥ.

**ਘਾਵਾਂ ਤੇ ਲੂਣ ਸੁੱਟਣਾ**—ਦੁਖੀ ਨੂੰ ਹੋਰ ਦੁਖੀ ਕਰਨਾ।

ਧਾ ਤ੍ਰੇਲ ਨ ਉਠਦਿਆਂ ਚਾਵਾਂ ਤੇ,
ਸੁਟ ਲੂਣ ਨ ਅੱਲਿਆਂ ਘਾਵਾਂ ਤੇ,
ਲੁਕ ਲੁਕ ਕੇ ਗੋਹੜੇ ਮਾਰਨ ਦੀ,
ਤੂੰ ਸਿਖ ਲਈ ਨਵੀਂ ਅਦਾ ਕੀ ਏ?
[ਕੈ. ਕਿ.

**ਘਿਉ ਸ਼ੱਕਰ ਹੋਣਾ**—ਆਪੋ ਵਿਚ ਸੁਭਾਵ ਰਚ ਮਿਚ ਜਾਣੇ।

ਆਮ ਤੌਰ ਤੇ ਪੰਜਾਬ ਦੇ ਪਿੰਡਾਂ ਵਿਚ ਨਨਾਣ ਭਰਜਾਈ ਦੀ ਚੰਗੀ ਨਹੀਂ ਨਿਭਦੀ, ਪਰ ਚੰਨੋ ਤੇ ਭਜਨੋ ਦੇ ਘਿਉ ਸ਼ੱਕਰ ਹੋਣ ਦਾ ਖ਼ਾਸ ਕਾਰਨ ਸੀ। ਚੰਨੋ ਮਾਂ ਅਤੇ ਭੈਣ ਪਿਆਰ ਤੋਂ ਸੱਖਣੀ ਸੀ। ਉਹਦੇ ਲਈ ਸੱਖਣੇ ਘਰ ਅਤੇ ਦਿਲ ਵਿੱਚ ਭਜਨੋ ਭਾਬੀ, ਸਹੇਲੀ, ਮਾਂ ਅਤੇ ਭੈਣ ਬਣ ਕੇ ਧਸ ਗਈ ਸੀ।

[ਪੂਰਨਮਾਸ਼ੀ

**ਘਿਉ ਖਿਚੜੀ ਹੋ ਜਾਣਾ**—ਆਪੋ ਵਿਚ ਡੂੰਘੀ ਪਿਆਰ-ਭਰੀ ਸਾਂਝ ਬਣਾ ਲੈਣੀ।

ਅਰਬ ਵਿਚ ਇਸਲਾਮ ਦੇ ਹੱਥ ਜਦੋਂ ਥੋੜ੍ਹੀ ਜਿਹੀ ਤਾਕਤ ਆਈ, ਤਾਂ ਉਹਨਾਂ ਉਹ ਸਾਰੀ ਤਾਕਤ ਆਂਢ ਗੁਆਂਢ ਇਸਲਾਮ ਦੇ ਪਰਚਾਰ ਤੇ ਖ਼ਰਚ ਕਰਨੀ ਸ਼ੁਰੂ ਕਰ ਦਿੱਤੀ। ਮੁਲਕ-ਗੀਰੀ ਦੀ ਹਵਸ ਦੇ ਨਾਲ ਨਾਲ ਉਹਨਾਂ ਇਸਲਾਮ ਦੇ ਵਾਧੇ ਦਾ ਖ਼ਾਸ ਖ਼ਿਆਲ ਰੱਖਿਆ। ਮੁਸਲਮਾਨ ਬਣਨ ਵਾਲੇ ਲੋਕਾਂ ਨੂੰ ਹਰ ਤਰ੍ਹਾਂ ਦੀਆਂ ਸਹੂਲਤਾਂ ਦਿੱਤੀਆਂ ਗਈਆਂ। ਇਥੋਂ ਤਕ ਕਿ ਹਬਸ਼ੀਆਂ ਨਾਲ ਉਹਨਾਂ ਆਪਣੇ ਰਿਸ਼ਤੇ-ਨਾਤੇ ਗੰਢ ਲਏ, ਤੇ ਹਰ ਥਾਂ ਮੁਕੰਮਲ ਤੌਰ ਤੇ ਉਹ ਜਨਤਾ ਨਾਲ ਘਿਉ ਖਿਚੜੀ ਹੋ ਜਾਂਦੇ ਰਹੇ। [ਗੁਰਦੁਆਰਾ ਗਜ਼ਟ

**ਘਿਉ ਦੀ ਚੂਰੀ ਮਿਲਣੀ**—ਮੌਜਾਂ ਹੋਣੀਆਂ।

ਜੇ ਹੁਣ ਘਿਉ ਦੀ ਚੂਰੀ ਕੋਈ ਨਹੀਂ,
ਹੁਣ ਤੈਨੂੰ ਮਜਬੂਰੀ ਕੋਈ ਨਹੀਂ।
ਆਪਣੀ ਨੀਂਦਰ ਸੌਂ ਕੇ ਜੀਵੇਂ;
ਆਪਣੀ ਨੀਂਦਰ ਜਾਗ।
[ਕੁਸੁਤਾਖੀਆ

**ਘਿਉ ਦੇ ਕੁੱਪੇ ਰੁੜ੍ਹਨੇ**—ਬਹੁਤ ਨੁਕਸਾਨ ਹੋਣਾ।

ਨੌਕਰ ਕੋਈ ਹੀ ਚੰਗਾ ਹੁੰਦਾ ਹੈ, ਨਹੀਂ ਤਾਂ ਸਾਰੇ ਹੀ ਹੱਡ-ਰੱਖ ਹੁੰਦੇ ਹਨ। ਭਾਵੇਂ ਘਿਉ ਦੇ ਕੁੱਪੇ ਰੁੜ੍ਹ ਜਾਣ, ਉਨ੍ਹਾਂ ਨੂੰ ਕੀ। [ਸੰ.

**ਘਿਸ ਚਾੜ੍ਹਨੀ**—ਕਿਸੇ ਨੂੰ ਬਹੁਤ ਦਬਾਉਣਾ; ਜਾਂ ਮਾਰਨਾ।

ਸੰਸਾਰ ਦਾ ਤਰੀਕਾ ਇਹ ਹੈ ਕਿ ਜੇ ਜ਼ਰਾ ਦਬਕ ਜਾਉ ਤਾਂ ਹੋਰ ਘਿਸ ਚਾੜ੍ਹਦੇ ਹਨ ਤੇ ਅੱਗੋਂ ਆਕੜ ਜਾਉ ਤਾਂ ਚੁਪ ਕਰ ਜਾਂਦੇ ਹਨ। [ਸੰ.

**ਘਿੱਗੀ ਬੱਝ ਜਾਣੀ**—ਹਟਕੋਰੇ ਆਉਣ ਲੱਗ ਪੈਣੇ।

ਸ਼ਾਇਦ ਪਾਰਵਤੀ ਨੂੰ ਵੀ ਰਾਤ ਦੀ ਖ਼ਬਰ ਮਿਲ ਚੁੱਕੀ ਸੀ—ਉਹ ਏਦੂੰ ਅੱਗੇ ਨਾ ਬੋਲ ਸਕੀ ਤੇ ਭੁੰਜੇ ਹੀ ਬੈਠ ਗਈ—ਉਸ ਦੀ ਹਾਲਤ ਵੇਖਣ ਦੀ ਤਾਕਤ ਸ਼ਾਇਦ ਰਾਇ ਸਾਹਿਬ ਤੋਂ ਬਿਨਾਂ ਹੋਰ ਕਿਸੇ ਵਿੱਚ ਨਹੀਂ ਸੀ। ਰੋਂਦਿਆਂ ਰੋਂਦਿਆਂ ਉਸ ਦੀ ਘਿੱਗੀ ਬੱਝ ਗਈ। [ਗ਼ਰੀਬ ਦੀ ਦੁਨੀਆਂ

**ਘੁਸਰ ਮੁਸਰ ਕਰਨਾ**—ਘੋਰ ਮਸੋਰੇ ਕਰਨੇ, ਨਿੰਮ੍ਹੀ ਸੁਰ ਵਿਚ ਸਲਾਹ ਮਸ਼ਵਰੇ ਕਰਨੇ, ਗੋਸ਼ੇ ਕਰਨੇ।

ਸਕੱਤ੍ਰ ਸੁਪ੍ਰੰਟੈਂਡੈਂਟ ਨਾਲ ਕੁਝ ਘੁਸਰ ਮੁਸਰ ਕਰਨ ਲੱਗ ਪਿਆ। ਸਾਰਾ ਸਟਾਫ਼ ਤੇ ਕਈ ਸਿਆਣੇ ਮੁੰਡੇ ਭਾਈ ਸਾਹਿਬ ਤੇ ਸਕੱਤ੍ਰ ਦੋਹਾਂ ਦੇ ਚਿਹਰਿਆਂ ਉਤੇ ਘਬਰਾਹਟ ਵੇਖ ਰਹੇ ਸਨ। [ਜੀਵਨ ਗੁੰਝਲ

**ਘੁੰਗਰੂ ਛਣਕਣੇ**—ਚੜ੍ਹ ਮੱਚਣੀ, ਜ਼ੋਰ ਪਾਉਣਾ।

ਇਸ ਵੇਲੇ ਕੋਈ ਹੀ ਦੇਸ਼; ਮੁਲਖ ਜਾਂ ਰਾਜ ਖ਼ਾਲੀ ਹੋਊ, ਜਿੱਥੇ ਸ਼ਰਾਬ ਕੌਰ ਦੇ ਘੁੰਗਰੂ ਨ ਛਣਕਦੇ ਹੋਣ। [ਚੰ. ਵ.

**ਘੁੱਗਾਂ ਮਿਲ ਜਾਣੀਆਂ**—ਸੰਘ ਸੁੱਕ ਜਾਣੇ।

ਜਦ ਬੋਲ ਬੋਲ ਕੇ ਸਭ ਦੀਆਂ ਘੁੱਗਾਂ ਮਿਲ ਗਈਆਂ, ਤਾਂ ਨਸੀਮ ਤੇ ਉਸ ਦੀ ਮਾਂ ਇੱਕ ਇੱਕ ਥਾਲੀ ਸ਼ੱਕਰ ਦੀ ਤੇ ਵਿੱਚ ਇੱਕ ਇੱਕ ਰੁਪਈਆ ਨਕਦ ਰੱਖ ਕੇ ਉਨ੍ਹਾਂ ਵਿਚਾਲੇ ਆ ਖਲੋਤੀਆਂ। [ਖੂ. ਸੋ.

**ਘੁੱਗੀ ਨੱਪ ਲੈਣੀ**—ਦਾਅ ਮਾਰ ਲੈਣਾ, ਹੱਥ ਆਉਂਦੀ ਚੀਜ਼ ਕਾਬੂ ਕਰ ਲੈਣੀ।

ਮੁੰਡੇ ਨੂੰ ਸਾਕ ਹੋਣ ਦੀ ਆਸ ਨਹੀਂ ਸੀ, ਘਰ ਚੋਖੀ ਬਰਕਤ ਵਾਲਾ ਨਹੀਂ ਸੀ ਅਤੇ ਜ਼ਮੀਨ ਕੋਲ ਚਾਰ ਘੁਮਾਂ ਸੀ, ਸੋ ਮੁੰਡੇ ਦੇ ਪਿਉ ਨੇ ਵੀ ਘੁੱਗੀ ਨੱਪ ਲੈਣੀ ਚੰਗੀ ਸਮਝੀ। [ਪੂਰਨਮਾਸ਼ੀ

**ਘੁੱਗੂ ਮੱਟ**—ਉੱਲੂ, ਮੂਰਖ, ਬੁੱਧੂ।

......ਪਰ ਅੱਠਵੇਂ ਸ਼ਰਾਬੀ ਨੇ ਸੋਚਿਆ ਬਈ ਭਰਾਵਾਂ ਨੇ ਸ਼ਰਾਬ ਦੀ ਉਪਮਾ ਦੇ ਉਹ ਪੁਲ ਬੰਨ੍ਹ ਦਿੱਤੇ ਕਿ ਭਾਈ ਸਾਹਿਬ ਅਨੁੱਤ੍ਰ ਹੋ ਕੇ ਸ਼ਰਾਬ ਪੀ ਜਾਣਗੇ, ਪਰ ਸਾਨੂੰ ਇਹ ਸਾਰੇ ਮਖੌਲ ਕਰਨਗੇ ਕਿ ਅਸਾਂ ਨਵਾਂ ਮੁਰਗਾ ਫਹਾ ਲਿਆ ਤੇ ਤੂੰ ਘੁੱਗੂ ਮੱਟ ਹੋ ਕੇ ਬੈਠਾ ਰਿਹਾ। [ਚੰ. ਵ.

**ਘੁੰਘਰੂ ਵੱਜਣਾ**—ਮਰਨ ਤੋਂ ਪਹਿਲਾਂ ਸੁਆਸਾਂ ਦਾ ਰੁਕ ਰੁਕ ਕੇ ਤੁਰਨਾ ਤੇ ਪ੍ਰਾਣੀ ਦਾ ਗਲਾ ਰੁਕਣਾ।

ਦੋ ਦਿਨਾਂ ਤੋਂ ਉਸਦਾ ਘੁੰਘਰੂ ਵਜ ਰਿਹਾ ਹੈ, ਕਦੇ ਭੁੰਞੇ ਲਾਹੁੰਦੇ ਹਨ, ਕਦੇ ਉਪਰ ਪਾਂਦੇ ਹਨ। ਵਿਚਾਰੇ ਦੀ ਜਾਨ ਨਹੀਂ ਨਿਕਲ ਰਹੀ। [ਸੰ.

**(ਲਹੂ ਦਾ) ਘੁੱਟ ਕਰ ਛੱਡਣਾ**—ਸਬਰ ਕਰਕੇ ਕੋਈ ਬਿਪਤਾ ਜਾਂ ਕਿਸੇ ਵੱਲੋਂ ਵਧੀਕੀ ਝਲ ਲੈਣੀ।

ਦੋ ਵਾਰੀ ਉਸ ਨੇ ਮੇਰੇ ਨਾਲ ਵਧੀਕੀ ਕੀਤੀ ਹੈ; ਪਰ ਮੈਂ ਘੁੱਟ ਕਰ ਛੱਡਿਆ ਹੈ। ਆਖ਼ਰ ਕਿਸੇ ਗੱਲ ਦੀ ਹੱਦ ਵੀ ਹੁੰਦੀ ਹੈ। [ਸੰ.

**ਘੁੱਟ ਘੁੱਟ ਮਿਲਣਾ**—ਬਹੁਤ ਪਿਆਰ ਨਾਲ ਗਲਵਕੜੀ ਪਾ ਕੇ ਮਿਲਣਾ।

ਵਿਛੜਨ ਵੇਲੇ ਮਾਂ ਪੁੱਤ ਘੁੱਟ ਘੁੱਟ ਮਿਲੇ, ਫਿਰ ਪਤਾ ਨਹੀਂ ਕਦੋਂ ਮਿਲੇ ਹੋਣੇ ਸਨ। [ਸੰ.

**(ਕਿਸੇ ਦਾ) ਘੁੱਟ ਭਰਨਾ**—ਉੱਕਾ ਤਬਾਹ ਕਰਨਾ।

ਮੈਂ ਐਸਾ ਇਸ ਮੁਕੱਦਮੇ ਦੇ ਗੇੜ ਵਿਚ ਆਇਆ ਹਾਂ ਕਿ ਮੇਰਾ ਤੇ ਉੱਕਾ ਘੁੱਟ ਭਰਿਆ ਗਿਆ ਹੈ। ਮੇਰੇ ਪਾਸ ਕੌਡੀ ਕੌਡੀ ਵੀ ਰਹਿ ਨਹੀਂ ਗਈ। [ਸੰ.

**ਘੁੱਟ ਵੱਟਣੀ** – ਸਬਰ ਕਰ ਛੱਡਣਾ ।

ਇਹੋ ਜਹੇ ਮੌਕੇ ਤੇ ਘੁੱਟ ਵੱਟਣੀ ਚਾਹੀਦੀ ਹੈ । ਸਾਰਾ ਸ਼ਰੀਕਾ ਜੁੜ੍ਹਾ ਹੈ ; ਰੌਲਾ ਤੇ ਨਹੀਂ ਨਾ ਪਾਣਾ । [ਸ੍ਰੀ.

**ਘੁੱਟਿਆ ਹੋਇਆ ਦਿਲ** — ਦੱਬਿਆ ਹੋਇਆ ਉਦਾਸ ਮਨ ।

ਘੁੱਟੇ ਹੋਏ ਦਿਲ ਦੇ ਅਰਮਾਨਾਂ ਵਲ ਤੱਕਦਾ ਨਹੀਂ,
ਟੁੱਟੇ ਹੋਏ ਫੁੱਲਾਂ ਨੂੰ ਪਾਣੀ ਨਾ ਪਾਨਾ ਏਂ,
ਭਰੀਆਂ ਹੀ ਬਾਹਾਂ ਨੂੰ ਭਰਨਾ ਤੂੰ ਪੜ੍ਹਿਆ ਏਂ ?
ਸਖਣਿਆਂ ਕੋਲੋਂ ਕਿਉਂ ਕੰਨੀ ਕਤਰਾਨਾ ਏਂ ?

[ਕੇ. ਕਿ.

**ਘੁੱਟੇ ਘੁੱਟੇ ਰਹਿਣਾ** — ਉਦਾਸ ਰਹਿਣਾ, ਦਿਲ ਖਿੜਨਾ ਨਾ ।

ਭਾਵੇਂ ਦੁਖਾਂ ਤੇ ਤਕਲੀਫ਼ਾਂ ਨੇ ਉਸ ਨੂੰ ਅੱਗੇ ਨਾਲੋਂ ਵੀ ਦ੍ਰਿੜ੍ਹ ਵਿਸ਼ਵਾਸ਼ਣੀ ਤੇ ਨਿਡਰ ਬਣਾ ਦਿੱਤਾ ਸੀ, ਪਰ ਆਪਣੇ ਖ਼ਿਆਲਾਂ ਤੇ ਅਮਲਾਂ ਦੇ ਫੈਲਾਉ ਲਈ ਉਸ ਨੂੰ ਜਿਸ ਫ਼ਿਜ਼ਾ ਦੀ ਲੋੜ ਸੀ, ਉਹ ਪ੍ਰਾਪਤ ਨ ਹੋਣ ਕਰਕੇ ਉਸ ਦੀ ਆਤਮਾ ਘੁੱਟੀ ਘੁੱਟੀ ਰਹਿੰਦੀ ਸੀ ।

[ਮ. ਪ.

**ਘੁੰਡੀ ਖੋਲ੍ਹਣੀ** — ਭੇਤ ਦੀ ਗੱਲ ਸਮਝਾ ਦੇਣੀ ।

ਮੁਨਸ਼ੀ ਦੇ ਮੁੱਢਲੇ ਵਾਕਾਂ ਨੇ ਜਿਹੜਾ ਮਿੱਠਾ ਮਿੱਠਾ ਅਸਰ ਬਾਬੇ ਦੇ ਦਿਲ ਤੇ ਕੀਤਾ ਸੀ, ਉਹ ਹੌਲੀ ਹੌਲੀ ਮਿਟਣ ਲੱਗਾ, ਪਰ ਅਸਲ ਗੱਲ ਕੀ ਹੈ ? ਇਸ ਦੀ ਅਜੇ ਤੱਕ ਵੀ ਉਸ ਨੂੰ ਸਮਝ ਨਾ ਪੈ ਸਕੀ । ਉਸ ਨੇ ਚਾਹਿਆ ਕਿ ਬੋਲਣ ਵਾਲੇ ਇਸ ਘੁੰਡੀ ਨੂੰ ਛੇਤੀ ਤੋਂ ਛੇਤੀ ਖੋਲ੍ਹ ਦੇਣ । [ਖ਼ੂ. ਸੋ.

**ਘੁੰਡੀ ਲੱਭ ਪੈਣੀ** — ਭੇਤ ਦੀ ਗੱਲ ਸੁੱਝ ਪੈਣੀ ।

ਰਾਇ ਸਾਹਿਬ ਨੂੰ ਜਦ ਸ਼ਰਮਾ ਜੀ ਦੀ ਜ਼ਬਾਨੀ ਪਤਾ ਲੱਗਾ ਕਿ ਲੜਕੀ ਸ਼ੰਕਰ ਦੀ ਹੈ, ਤੇ ਉਹ ਕਮਰ ਦੇ ਘਰ ਵਿੱਚ ਰਹਿੰਦੀ ਹੈ, ਉਹ ਕਿਸੇ ਬੜੀ ਡੂੰਘੀ ਸੋਚ ਵਿਚ ਪੈ ਗਏ—ਮਾਨੋਂ ਉਨ੍ਹਾਂ ਨੂੰ ਆਪਣੇ ਦੁਸ਼ਮਨਾਂ ਤੋਂ ਬਦਲਾ ਲੈਣ ਲਈ ਇੱਕ ਨਵੀਂ ਘੁੰਡੀ ਲੱਭ ਪਈ ।

[ਗ਼ਰੀਬ ਦੀ ਦੁਨੀਆਂ

**ਘੁਣ ਲੱਗਣਾ** — (1) ਦੁਖ, ਬੀਮਾਰੀ ਲੱਗਣੀ ; ਕਮਜ਼ੋਰ ਹੋਣਾ ।

(2) ਲੱਕੜੀ ਨੂੰ ਘੁਣ ਨੇ ਖਾ ਜਾਣਾ ; ਬੀਮਾਰੀ ।

ਵੇਖਣ ਨੂੰ ਤੇ ਉਹ ਚੰਗਾ ਭਲਾ ਹੈ, ਪਰ ਵਿਚੋਂ ਦਮਾ ਉਸ ਨੂੰ ਘੁਣ ਦੀ ਤਰ੍ਹਾਂ ਲੱਗਾ ਹੋਇਆ ਹੈ ਤੇ ਖਾਈ ਜਾ ਰਿਹਾ ਹੈ । [ਸ੍ਰੀ.

**ਘੁਰ ਘੁਰ ਕਰਨੀ** — ਹੌਲੀ ਹੌਲੀ ਆਪੋ ਵਿਚ ਗਲ ਬਾਤ ਕਰਨੀ ।

ਕਰ ਲਾਗੇ ਲਾਗੇ ਸਿਰੀਆਂ,
ਉਹ ਬੇਰੀ ਥੱਲੇ ਬਹਿਣਾ,
ਥੋਹੜੀ ਜਹੀ ਘੁਰ ਘੁਰ ਮਗਰੋਂ,
ਫਿਰ ਜਾ ਛੱਤੋ ਨੂੰ ਕਹਿਣਾ,
'ਛੇਤੀ ਕਰ ਬੇਬੇ ਛੱਤੋ !
ਤੈਨੂੰ ਸਦਦੀ ਭੂਆ ਸੱਤੋ' ।

[ਸਾਵੇ ਪੱਤਰ

**ਘੁਲ ਘੁਲ ਮਰਨਾ** — ਦੁਖੀ ਹੋ ਹੋ ਮਰਨਾ ।

ਭੌਠ ਪਿਆ ਸੋਨਾ ਜਿਹੜਾ ਕੰਨ ਪਾੜੇ,
ਕਿਹੜੀ ਗਲ ਬਦਲੇ ਘੁਲ ਘੁਲ ਮਰੇ ਕੋਈ ?
ਜਿਹੜੇ ਧਰਮ ਵਿਚ ਪਾਪ ਨੂੰ ਮਿਲੇ ਪਾਣੀ,
ਚੌਦੀਂ ਛੱਤੇ ਹੇਠਾਂ ਉਸ ਨੂੰ ਧਰੇ ਕੋਈ ?

[ਚੰ. ਵਾ.

**ਘੁਲ ਮਿਲ ਜਾਣਾ** — ਸੁਰਤ ਗੁੰਮ ਹੋ ਜਾਣੀ ; ਰਚ ਮਿਚ ਜਾਣਾ ।

ਛੈਲ ਦਾ ਅਰਥ ਕਰਦਿਆਂ ਕਰਦਿਆਂ ਪਿੱਛੋਂ ਜ਼ੇਹੀ ਉਹ ਸਾਹਮਣੇ ਘਰ ਦਾ ਰੋਸ਼ਨਦਾਨ ਉਸ ਦੀਆਂ ਅੱਖਾਂ ਅੱਗੇ ਆ ਜਾਂਦਾ, ਤੇ ਕਿਸੇ ਮੁੰਦਰੀ ਦੇ ਪਤਲੇ ਨਕਸ਼ਾਂ ਵਿੱਚ ਉਹ ਸਾਰਾ ਹੀ ਘੁਲ ਮਿਲ ਜਾਂਦਾ ।

[ਗੀ: ਸ਼:

ਉਹ ਨਹੀਂ ਸੀ ਜਾਣਦੀ ਕਿ ਸ਼ੈਤਾਨ ਤੇ ਅਮੋੜ ਜਿਹਾ ਬਾਲਕ—ਜਿਸ ਵਿੱਚ ਛੁੱਟ ਔਗੁਣਾਂ ਤੋਂ ਉਸ ਨੂੰ ਕਦੀ ਵੀ ਕੋਈ ਗੁਣ ਨਹੀਂ ਸੀ ਦਿਖਾਈ ਦਿੱਤਾ—ਇਸ ਤਰ੍ਹਾਂ ਉਸ ਦੇ ਜੀਵਨ ਵਿੱਚ ਘੁਲ ਮਿਲ ਜਾਇਗਾ ਕਿ ਜਿਸ ਦੀ ਮੋਹ ਕ੍ਰੀੜਾ, ਉਸ ਦੇ ਹਿਰਦੇ ਨੂੰ ਆਪਣਾ ਮੈਦਾਨ ਹੀ ਬਣਾ ਲਏਗੀ ।

[ਖ਼ੂ: ਸੋ.

**ਘੇਸ ਮਾਰ ਕੇ ਪਏ ਰਹਿਣਾ**—ਗੱਲ ਸੁਣੀ ਅਣ-ਸੁਣੀ ਕਰ ਛੱਡਣੀ ; ਪਰਵਾਹ ਨਾ ਕਰਨੀ ।

ਤੁਹਾਨੂੰ ਮੈਂ ਕਈ ਵਾਰ ਅਗੇ ਵੀ ਆਖਿਆ ਏ, ਪਈ ਮੁਟਿਆਰ ਧੀ ਤੁਹਾਡੇ ਬੂਹੇ ਬੈਠੀ ਏ । ਘੇਸ ਮਾਰ ਕੇ ਨਾ ਪਏ ਰਹੋ । ਚੰਗਾ ਵਰ ਵੇਖ ਕੇ ਇਹ ਕਾਰਜ ਕਰ ਛੱਡੋ ਤੇ ਰਬ ਵਲੋਂ ਸੁਰਖਰੂ ਹੋਵੋ । [ਸ਼. ਸ਼.

**ਘੇਰਨੀਆਂ ਖਾਣਾ (ਦਿਲ ਦਾ)**—ਦਿਲ ਦਾ ਵਿਹਬਲਤਾ ਵਿਚ ਘਬਰਾਣਾ ।

ਸੁਆਮੀ ! ਸੱਲ ਜੁਦਾਈ ਦੇ ਬੁਰੀ ਕੀਤੀ,
ਲੁੜਛ ਲੁੜਛ ਕੇ ਘੇਰਨੀ ਖਾਈ ਦੀ ਏ,
ਕਰ ਕਰ ਕੀਰਨੇ ਸੰਧਿਆ ਪਾਈ ਦੀ ਏ,
ਲਿੱਲਾਂ ਲੈਂਦਿਆਂ ਟਿੱਕੀ ਚੜ੍ਹਾਈ ਦੀ ਏ ।

[ਵੈ. ਵਾ.

**ਘੇਰਾ ਚੌੜਾ ਹੋਣਾ**—ਖਿਲਾਰਾ ਹੋਣਾ, ਦੂਰ ਤੀਕ ਪਸਰਿਆ ਹੋਣਾ ।

ਭਾਵੇਂ ਸਾਹਿੱਤ ਇਕ ਵਿਆਪਕ ਜਿਹਾ ਸ਼ਬਦ ਹੈ, ਜਿਸ ਦਾ ਘੇਰਾ ਬੜਾ ਚੌੜਾ ਹੈ, ਪਰ ਅੱਜ ਕੱਲ੍ਹ ਸਾਹਿੱਤ ਦੇ ਨਾਉਂ ਤੇ ਜਿਸ ਰਚਨਾ ਨੂੰ ਯਾਦ ਕੀਤਾ ਜਾਂਦਾ ਹੈ, ਉਹ ਇਸ ਦਾ ਇੱਕ ਬੜਾ ਵਿਸ਼ਾਲ ਅਤੇ ਸੰਜੀਵ ਅੰਗ ਹੈ । [ਗ. ਦ.

**ਘੋਖਾਂ ਪੁੱਟਣੀਆਂ**—ਪੁਣ ਛਾਣ ਕਰਨੀ, ਪੁੱਛ ਗਿੱਛ ਕਰਨੀ ।

ਬਹੁਤੀਆਂ ਘੋਖਾਂ ਪੁੱਟਣ ਦੀ ਮੈਨੂੰ ਲੋੜ ਨਹੀਂ, ਨਾ ਹੀ ਮੈਂ ਜ਼ਾਤ ਪਾਤ ਦੀ ਪਾਬੰਦ ਹਾਂ, ਪਰ ਦੋ ਗੱਲਾਂ ਨੇ, ਜਿਨ੍ਹਾਂ ਬਾਬਤ ਮੈਂ ਪੂਰੀ ਖੋਜ ਕਰਨੀ ਹੈ, ਇਸ ਦਾ ਭਾਰ ਮੈਂ ਤੁਹਾਡੇ ਤੇ ਸੁੱਟਣਾ ਚਾਹੁੰਦੀ ਹਾਂ । [ਚੰ. ਸ਼.

**ਘੋਗਲ-ਕੰਨਾ ਬਣਨਾ**—ਸੁਣੀ ਗੱਲ ਨੂੰ ਅਣ-ਸੁਣੀ ਕਰ ਦੇਣਾ, ਮਚਲਾ ਹੋ ਜਾਣਾ ।

ਪੂਰਬੀ ਪਾਕਿਸਤਾਨ ਵਿਚੋਂ ਬੜੀਆਂ ਭਿਆਨਕ ਖ਼ਬਰਾਂ ਆ ਰਹੀਆਂ ਹਨ । ਪਰਮਾਤਮਾ ਨਸ਼ਟ ਕਰੇ ਇਸ ਫ਼ਿਰਕੂ ਦੈਂਤ ਨੂੰ, ਜੇਹੜਾ ਛੱਪੜਾਂ ਮੂੰਹੀਂ ਇਨਸਾਨੀ ਲਹੂ ਪੀ ਕੇ ਭੀ ਅਜੇ ਰੱਜਿਆ ਨਹੀਂ । ਤੇ ਸੁਮੱਤ ਦੇਵੇ ਇਸ ਪਾਕਿਸਤਾਨੀ ਹਕੂਮਤ ਨੂੰ, ਜੇਹੜੀ ਇਸ ਤਬਾਹੀ ਨੂੰ ਵੇਖ ਸੁਣ ਕੇ ਘੋਗਲ-ਕੰਨੀ ਬਣੀ ਬੈਠੀ ਹੈ । [ਲੋਕ ਸਾਹਿੱਤ

**ਘੋਗਾ ਚਿੱਤ ਕਰਨਾ**—ਪਾਰ ਬੁਲਾ ਦੇਣਾ, ਜਾਨੋਂ ਮੁਕਾ ਦੇਣਾ ।

ਮਤਲਬ ਸੁਣ ਲੈ ਜ਼ਰਾ ਕੰਨ ਖੋਲ੍ਹ ਕੇ, ਸਾਲ ਦੇ ਅੰਦਰ ਅੰਦਰ ਹੀ ਉਹ ਤੇਰਾ ਘੋਗਾ ਚਿੱਤ ਕਰ ਛਡੇਗਾ ।...ਜੇ ਤੂੰ ਬੇ ਜ਼ਰੀਦ ਗੁਲਾਮ ਬਣ ਕੇ ਉਸ ਦੇ ਝੋਲੇ ਲੱਗਾ ਰਿਹੋਂ, ਫਿਰ ਤਾਂ ਚਾਰ ਦਿਨ ਜੀਉਂਦਾ ਰਹਿ ਸਕੇਂਗਾ, ਪਰ ਜੇ ਉਸ ਨੂੰ ਜ਼ਰਾ ਵੀ ਤੇਰੇ ਤੇ ਸ਼ੱਕ ਪੈ ਗਿਆ ਤਾਂ ਉਹ ਤੈਨੂੰ ਐਸੇ ਟਿਕਾਣੇ ਲਾ ਦੇਵੇਗਾ ਕਿ ਤੇਰਾ ਮੁਸ਼ਕ ਵੀ ਨਹੀਂ ਲੱਭਣਾ । [ਮ. ੧.

**ਘੋਗਾ ਚੁੱਕ ਦੇਣਾ**—ਟਿਕਾਣੇ ਤੋਂ ਹਿਲਾ ਦੇਣਾ, ਕੰਡਾ ਕੱਢ ਦੇਣਾ ।

ਜੇ ਤੁਸਾਂ ਆਪਣੀ ਬਹੁਤੀ ਉਮਰ ਐਵੇਂ ਭੌਂਦਿਆਂ ਹੀ ਲੰਘਾ ਲਈ ਹੈ, ਤਰੱਕੀ ਨਹੀਂ ਕੀਤੀ, ਤਾਂ ਸਾਡਾ ਇਹ ਨੁਸਖ਼ਾ ਵਰਤੋ । ਰੱਬ ਨੇ ਚਾਹਿਆ ਤਾਂ ਤਰੱਕੀ ਜ਼ਰੂਰ ਹੋ ਜਾਇਗੀ—ਜੇ ਰੱਬ ਦੀ ਕਰੋਪੀ ਨਾਲ ਕੋਈ ਅਜੇਹਾ ਸਿਰ-ਸੜਿਆ ਅਫ਼ਸਰ ਪੇਸ਼ ਪੈ ਗਿਆ ਹੈ, ਜੋ ਨਾਹ ਆਪ ਆਰਾਮ ਕਰੇ ਤੇ ਨਾਹ ਤੁਹਾਨੂੰ ਕਰਨ ਦੇਵੇ, ਤਾਂ ਬੱਸ ਇਹੀ ਇਲਾਜ ਹੈ ਕਿ ਜਾਂ ਉਸ ਦੇ ਵਿਰੁੱਧ ਹੱਥ ਪੈਰ ਮਾਰ ਕੇ ਉਸ ਦਾ ਘੋਗਾ ਚੁੱਕ ਦਿੱਤਾ ਜਾਏ ਜਾਂ ਆਪਣੀ ਬਦਲੀ ਕਰਾ ਲਈ ਜਾਏ । [ਕੰਵਲ

**ਘੋਟ ਘੋਟ ਗੱਲਾਂ ਕਰਨੀਆਂ**—ਚਾਵੜਾਂ ਨਾਲ ਗੱਲਾਂ ਕਰਨੀਆਂ ।

ਸਾਨੂੰ ਗਯਾਨ ਦੇ ਖੂਹਾਂ ਵਿਚ ਦੇਇਂ ਧੱਕੇ,
ਆਪ ਮਾਲਣ ਦੇ ਟੋਭ੍ਹ ਵਿਚ ਵਹਿ ਗਿਉਂ ਵੇ !
ਡੰਗਰ ਚਾਟਦਾ ਵੜ ਗਿਓਂ ਸ਼ੀਸ਼ ਮਹਿਲੀਂ,
ਘੋਟ ਘੋਟ ਗੱਲਾਂ ਕਰਨ ਬਹਿ ਗਿਓਂ ਵੇ !

[ਵੈ. ਵਾ.

**ਘੋਟ ਘੋਟ ਪੀਣਾ**—ਇਕੋ ਵਸਤ ਨੂੰ ਥੋੜ੍ਹੀ ਥੋੜ੍ਹੀ ਕਰ ਕੇ ਵਰਤਣਾ ।

ਜਿੰਨੀ ਮਿਠਾਈ ਆਈ, ਮੈਂ ਇਕੋ ਦਿਨ ਲਗਾ ਕੇ ਖਾ ਛਡੀ, ਘੋਟ ਘੋਟ ਕੇ ਪੀਣਾ ਮੈਨੂੰ ਚੰਗਾ ਨਹੀਂ ਲਗਦਾ ; ਹੈ ਸੀ ਵੀ ਥੋੜ੍ਹੀ ਜਿਹੀ । [ਸੰ.

**ਘੋਟੂ ਪੈ ਜਾਣਾ**—ਸੰਘ ਮਿਲ ਜਾਣਾ।

ਬੱਚੇ ਨੂੰ ਰੋਂਦੇ ਰੋਂਦੇ ਘੋਟੂ ਪੈ ਗਿਆ, ਪਰ ਉਸ ਜ਼ਰਾ ਪਰਵਾਹ ਨਾ ਕੀਤੀ। [ਮ. ਧ.

**ਘੋਰ ਘਾਤੀ**—ਬਹੁਤ ਧੋਖੇਬਾਜ਼; ਉਤੋਂ ਮਿੱਠਾ ਵਿਚੋਂ ਛੁਰੀ।

ਕਈ ਬੰਦੇ ਉਤੋਂ ਲੱਲੋ ਪੱਪੋ ਕਰਦੇ ਰਹਿੰਦੇ ਨੇ ਤੇ ਵਿਚੋਂ ਘੋਰ ਘਾਤੀ ਹੁੰਦੇ ਨੇ। ਤੂੰ ਮੈਨੂੰ ਚੰਗੀ ਤਰ੍ਹਾਂ ਜਾਣਨਾ ਏਂ, ਮੈਂ ਏਹੋ ਜਿਹਾ ਨਹੀਂ। ਸਾਫ਼ ਸਾਫ਼ ਗੱਲ ਕਰ ਦਿੰਨਾ ਆਂ। [ਸ਼. ਸ਼.

**ਘੋਰ ਤਪ ਕਰਨਾ**—ਬੜੀ ਕਠਨਾਈ ਸਹਿਣੀ।

ਘੋਰ ਤਪ ਨਾਰ ਦਾ ਜਾਇ ਬੇਕਾਰ ਨਾ,
ਹੋਰ ਬੇ 'ਚਾਤ੍ਰਿਕ' ਬਾਤੀਆਂ ਮਾਰ ਨਾ।

[ਚੰ. ਵਾ.

**ਘੋਰੀ ਕਰ ਸੁੱਟਣਾ**—ਜੋ ਜੇਹੜਾ ਨਸ਼ਾ ਲੱਭੇ ਚੜ੍ਹਾ ਜਾਏ।

ਦਿਆਲੇ ਨੂੰ ਅੰਦਰਲੇ ਗਮਾਂ ਨੇ ਖਾਣਾ ਅਤੇ ਬਾਹਰੋਂ ਨਸ਼ਿਆਂ ਨੇ ਬੇ ਦਰਦੀ ਨਾਲ ਪੀਣਾ ਸ਼ੁਰੂ ਕਰ ਦਿੱਤਾ। ਭਰੇ ਸਰੀਰ ਵਾਲਾ ਦਿਆਲਾ ਸੁੱਕ ਕੇ ਤਵੀਤ ਹੋ ਗਿਆ। ਅਫ਼ੀਮ ਤੋਂ ਸੁਲਫ਼ਾ ਅਤੇ ਸੁਲਫ਼ੇ ਤੋਂ ਸਿਗਰਟਾਂ ਦੇ ਸ਼ਸ ਨੇ ਉਸ ਨੂੰ ਬਹੁਤ ਘੋਰੀ ਕਰ ਸੁੱਟਿਆ। [ਪੂਰਨਮਾਸ਼ੀ

**ਘੋਲ ਕੇ ਪਿਲਾ ਦੇਣਾ**—ਜਾਦੂ ਕਰ ਦੇਣਾ; ਤਾਵੀਜ਼ ਘੋਲ ਕੇ ਪਿਲਾ ਦੇਣਾ; ਪੱਟੀ ਪੜ੍ਹਾ ਦੇਣੀ।

ਪਤਾ ਨਹੀਂ ਮੋਹਨ ਨੇ ਸਾਡੇ ਮੁੰਡੇ ਨੂੰ ਕੀ ਘੋਲ ਕੇ ਪਿਲਾ ਦਿੱਤਾ ਹੈ। ਉਹ ਉਸ ਦੇ ਘਰੋਂ ਹਟਣ ਦਾ ਨਾਂ ਨਹੀਂ ਲੈਂਦਾ; ਉਸ ਮਗਰ ਲੱਟੂ ਹੋਇਆ ਫਿਰਦਾ ਹੈ। [ਸੰ.

**ਘੋਲ ਕੇ ਪੀ ਜਾਣਾ**—ਨਾਂ-ਨਿਸ਼ਾਨ ਨ ਛੱਡਣਾ।

ਉਹ ਸੁਪਨਿਆਂ ਦੇ ਪਿਆਰੇ ਨਜ਼ਾਰੇ,
ਸੁਖਾਂ ਤੇ ਸਵਰਗਾਂ ਦੇ ਲਾਰੇ,
ਪਲਕ ਖੁਲ੍ਹੀ ਤਾਂ ਕੀ ਤਕਿਆ,
ਕੋਈ ਸਾਰੇ ਹੀ ਪੀ ਗਿਐ ਘੋਲ ਕੇ।

[ਗੁਸਤਾਖੀਆਂ

**ਘੋੜੇ ਕੰਨ ਬਰਾਬਰ ਹੋਣੇ**—ਜੋ ਖੱਟਣਾ ਸੋ ਖਾ ਛੱਡਣਾ।

ਅਜ ਕਲ੍ਹ ਦੇ ਸਮੇਂ ਬਰਤਾਂ ਕਿਥੇ ਪਈਆਂ ਹਨ। ਸਾਰੀਆਂ ਚੀਜ਼ਾਂ ਨੂੰ ਅੱਗ ਲੱਗੀ ਹੋਈ ਹੈ। ਜੋ ਅਸੀਂ ਕਮਾਂਦੇ ਹਾਂ, ਰੋਟੀ ਤੇ ਲਾ ਦਿੰਦੇ ਹਾਂ। ਬੱਸ ਘੋੜੇ ਕੰਨ ਬਰਾਬਰ ਹੀ ਰਹਿੰਦੇ ਹਨ। [ਸੰ.

## ਚ

**ਚਉਲਾਂ ਭਰਿਆ ਵਾਤ**—ਦੁੱਧ ਪੁਤ ਵਾਲੀ ਹੋਣਾ।

ਭਰੇ ਵਾਤ ਚਉਲ ਤੇ ਬੈਠੀ,
ਨਾ ਪੁਛ ਪੁਤ੍ਰ ਪਰਾਏ।
ਪਿਛੋਂ ਕੰਡੀ ਗੱਲ ਨ ਚੰਗੀ,
ਕੋਈ ਤੂੰ ਭੀ ਪੇਟੋਂ ਜਾਏ।

[ਹੀਰ ਦਮੋਦਰ

**ਚਹੇ ਖੁਲ੍ਹਣੇ**—ਸ਼ਰਮ ਹਯਾ ਨ ਰਹਿਣੀ; ਖੰਭ ਲੱਗਣੇ।

ਜਿਉਂ ਜਿਉਂ ਉਸ ਦੀ ਜਵਾਨੀ ਫੁੱਟਦੀ ਆ ਰਹੀ ਹੈ, ਉਸ ਦੇ ਚਹੇ ਖੁਲ੍ਹਦੇ ਜਾ ਰਹੇ ਹਨ। ਅੱਖ ਦੀ ਸ਼ਰਮ ਉਸ ਦੀ ਗਵਾਚੀ ਜਾਂਦੀ ਹੈ। [ਸੰ.

**ਚਹੁੰ ਬੰਦਿਆਂ ਵਿਚ ਬਹਿਣ ਵਾਲਾ**—ਇੱਜ਼ਤ-ਅਬਰੋ ਵਾਲਾ, ਜਿਸ ਦੀ ਲੋਕ ਇੱਜ਼ਤ ਕਰਦੇ ਹੋਣ, ਬਿਰਾਦਰੀ ਵਿਚ ਇੱਜ਼ਤ ਵਾਲਾ।

ਚੋਧਰੀ ਕੋਈ ਐਵੇਂ ਕੈਵੇਂ ਨਹੀਂ। ਚਹੁੰ ਬੰਦਿਆਂ ਵਿਚ ਬਹਿਣ ਵਾਲਾ ਆਦਮੀ ਏ। [ਸੰ.

**ਚੱਕ ਬੰਨ੍ਹਣਾ**—ਪਿੰਡ ਪਾਉਣਾ।

ਅੰਮ੍ਰਿਤਸਰ ਦਾ ਨਾਂ ਪਹਿਲਾਂ ਗੁਰੂ ਰਾਮ ਦਾਸ ਦਾ ਚੱਕ ਸੀ ਕਿਉਂਕਿ ਇਹ ਉਨ੍ਹਾਂ ਨੇ ਬੰਨ੍ਹਿਆਂ ਸੀ। [ਸੰ.

**ਚੱਕ ਮਾਰਨਾ**—ਦੰਦ ਨਾਲ ਵੱਢਣਾ, ਦੁਖ ਦੇਣਾ, ਲਾਲਚ ਖੋਰੀ ਕਰਨੀ ।

ਤੇਰੀ ਤਨਖਾਹ ਥੋੜ੍ਹੀ ਹੈ, ਜੋ ਹਰ ਕਿਸੇ ਨੂੰ ਚੱਕ ਮਾਰਦਾ ਫਿਰਦਾ ਹੈਂ ਕਿ ਕੁਝ ਝੜੇ । [ਸੰ.

**ਚੱਕਰ ਬੰਨ੍ਹਣਾ**—ਗੇੜੇ ਲਾਉਣੇ ।

ਇਸ ਗਲੀ ਵਿਚ ਜੋ ਤੂੰ ਚਕੱਰ ਬੰਨ੍ਹ ਰਖਿਆ ਹੈ, ਇਹ ਠੀਕ ਨਹੀਂ । ਧੀਆਂ ਭੈਣਾਂ ਹਰ ਕਿਸੇ ਦੀਆਂ ਸਾਂਝੀਆਂ ਹਨ । [ਸੰ.

**ਚੱਕਰ ਮਾਰਨਾ**—ਲੰਮੀ ਸੈਲ ਕਰਨੀ; ਲੰਮਾ ਗੇੜਾ ਲਾਉਣਾ ।

ਅੱਜ ਤੇ ਮੈਂ ਬੜਾ ਲੰਮਾ ਚੱਕਰ ਮਾਰਿਆ ਹੈ । ਸਾਰਾ ਸ਼ਹਿਰ ਹੀ, ਸਮਝੋ, ਫਿਰ ਆਇਆਂ ਹਾਂ । [ਸੰ.

**ਚੱਕਰ ਵਿੱਚ ਫਸ ਜਾਣਾ**—ਬਿਪਤਾ ਦੇ ਦਿਨ ਆ ਪੈਣੇ, ਕਿਸੇ ਔਕੜ ਵਿਚ ਫਸ ਜਾਣਾ ।

"...ਸਿਆਣੇ ਕਹਿੰਦੇ ਨੇ—ਯਾਰ ਦੀ ਯਾਰੀ ਨਾਲ ਮਤਲਬ ਕਿ ਐਬਾਂ ਨਾਲ ! ਹਾਂ, ਕੀ ਮਾਮਲਾ ਏ, ਜ਼ਰਾ ਖੋਲ੍ਹ ਕੇ ਦੱਸ ਨਾ ।"

"ਮਾਮਲਾ ਕੀਹ ਦਸਾਂ ਪ੍ਰਕਾਸ਼, ਮੈਂ...ਮੈਂ ਇੱਕ ਚੱਕਰ ਜੇਹੇ ਵਿੱਚ ਫਸ ਗਿਆ ਸਾਂ ।" [ਕੰ. ਸ਼.

**ਚੱਕਰ ਵਿੱਚ ਪਾਉਣਾ**—ਚਿੰਤਾਤੁਰ ਕਰਨਾ ।

ਉਰਵਸ਼ੀ ਦਾ ਰੋਟੀ ਖਾਣ ਤੋਂ ਇਨਕਾਰ ਤਾਂ ਪ੍ਰਭਾ ਦੇਵੀ ਵਾਸਤੇ ਕੋਈ ਨਵੀਂ ਗੱਲ ਨਹੀਂ ਸੀ, ਜਦ ਕਿ ਅੱਗੇ ਵੀ ਕਈ ਵਾਰੀ ਨਾ ਦਿਲ ਹੋਣ ਤੇ ਨਹੀਂ ਸੀ ਖਾਇਆ ਕਰਦੀ, ਪਰ ਉਹ ਕੱਲ੍ਹ ਸ਼ਾਮ ਵਾਲਾ ਇਨਕਾਰ, ਉਸ ਨੇ ਤਾਂ ਪ੍ਰਭਾ ਦੇਵੀ ਨੂੰ ਚੱਕਰ ਵਿੱਚ ਹੀ ਪਾ ਦਿੱਤਾ [ਗੀ. ਸ਼.

**ਚੱਕਰੀ ਭਉਂ ਜਾਣੀ**—ਅਕਲ ਟਿਕਾਣੇ ਨਾਹ ਰਹਿਣੀ, ਠੀਕ ਸਮਝ ਨਾਂਹ ਪੈ ਸਕਣੀ ।

"...ਸਾਰੇ ਪ੍ਰੈੱਸ ਵਿੱਚ ਕਹੁ ਖਾਂ ਕੰਮ ਵਿੱਚ ਕੋਈ ਮੇਰਾ ਮੁਕਾਬਲਾ ਕਰ ਜਾਵੇ । ਐਸੀਆਂ ਐਸੀਆਂ ਚੀਜ਼ਾਂ ਛਪਣ ਲਈ ਆਉਂਦੀਆਂ ਨੇ, ਜਿਨ੍ਹਾਂ ਨੂੰ ਵੇਖ ਕੇ ਵੱਡੇ ਵੱਡੇ ਕੰਪਾਜ਼ੀਟਰਾਂ ਦੀ ਚੱਕਰੀ ਭਉਂ ਜਾਂਦੀ ਏ ।.." [ਮ. ਧ.

**ਚੱਕਰੀ ਭੁਆ ਦੇਣੀ**—ਪੈਰਾਂ ਤੋਂ ਕੱਢ ਦੇਣਾ, ਥਿੜਕਾ ਦੇਣਾ ।

ਨਿੱਕੇ ਜਿਹੇ ਮੁੰਡੇ ਨੇ ਉਸ ਨੂੰ ਐਸਾ ਸੁਆਲ ਪੁੱਛ ਮਾਰਿਆ ਕਿ ਉਸ ਵਿਚਾਰੇ ਦੀ ਚੱਕਰੀ ਭੌਂ ਗਈ । ਉਹ ਕਿੰਨਾ ਹੀ ਸਮਾਂ ਸੋਚੀਂ ਪਿਆ ਰਿਹਾ । ਅੰਤ ਤੇ ਕਹਿਣ ਲੱਗਾ ਕਿ ਮੈਂ ਇਸ ਦਾ ਉੱਤਰ ਕਲ੍ਹ ਦਿਆਂਗਾ । [ਸੰ.

**ਚੱਕੀ ਝੋ ਬਹਿਣਾ**—ਲੰਮੀ ਗੱਲ ਸ਼ੁਰੂ ਕਰ ਦੇਣੀ ।

ਉਸ ਤੋਂ ਮੈਂ ਸਦਾ ਕੰਨੀ ਕਤਰਾਂਦਾ ਹਾਂ ਕਿਉਂਕਿ ਉਹ ਸਦਾ ਲੰਮੀ ਚੱਕੀ ਝੋ ਬਹਿੰਦਾ ਹੈ; ਗੱਲ ਥੋੜ੍ਹੇ ਵਿੱਚ ਮੁਕਾਂਦਾ ਹੀ ਨਹੀਂ । [ਸੰ.

**ਚੱਟ ਕਰ ਜਾਣਾ**—ਕੋਈ ਚੀਜ਼ ਸਾਰੀ ਖਾ ਜਾਣੀ ।

ਮੱਕੜੀ ਸਾਰੀ ਫਸਲ ਚੱਟ ਕਰ ਗਈ ਹੈ । [ਸੰ.

**ਚੱਟ ਚੁੰਮ ਕੇ ਰੱਖਣਾ**—ਕਿਸੇ ਨੂੰ ਬਹੁਤ ਪਿਆਰ ਨਾਲ ਰੱਖਣਾ, ।

ਸੁਣ ਵੇ ਬੀਬਾ, ਕਦੀ ਮੂੰਹੋਂ ਉਭਾਸਰੀਦਾ ਨਹੀਂ ਏਸੇ ਡਰ ਦੇ ਮਾਰਿਆਂ । ਚੱਟ ਚੁੰਮ ਕੇ ਰਖਨੀ ਆਂ, ਕਦੀ ਫੁੱਲ ਦੀ ਨਹੀਂ ਲਾਈ...ਏਹਨਾਂ ਹੱਥਾਂ ਨਾਲ ਕਦੀ ਪਟੋਕੀ ਨਹੀਂ ਮਾਰੀ (ਇਨਾ ਪਿਆਰ ਕਰੀਦਾ ਏ) [ਸੁ.

**ਚੱਟ ਲੈਣਾ**—ਮੁਕਾ ਦੇਣਾ ।

ਮਧੂਬਾਲਾ ਦੇ ਅੰਦਰ ਜੋ ਅਜੇ ਵੀ ਕੁਝ ਸਾਹ ਸੱਤ ਬਾਕੀ ਸੀ ਤਾਂ ਪਤੀ ਦੀਆਂ ਅਮੋੜ ਆਦਤਾਂ ਨੇ ਉਸ ਨੂੰ ਵੀ ਚੱਟ ਲਿਆ । ਉਸ ਦਾ ਜੀ ਛੋਕੜ ਉਸ ਗੰਨੇ ਵਰਗਾ ਹੋ ਗਿਆ, ਜਿਸ ਦਾ ਰਸ ਨਿਚੋੜ ਕੇ ਪੱਛੀ ਨੂੰ ਇੱਕ ਪਾਸੇ ਸੁੱਟ ਦਿੱਤਾ ਗਿਆ ਹੋਵੇ ।

[ਚਿੱਤ੍ਰਕਾਰ

**ਚਟਣੀ ਹੋ ਜਾਣੀ**—ਮਾਰ ਕੁਟਾਈ ਨਾਲ ਹੱਡੀ ਪਸਲੀ ਫਿੱਸ ਜਾਣੀ।

ਜੇ ਕਾਇਦੇ ਆਜ਼ਮ ਜਾ ਕੇ ਨਾ ਰੋਕਦੇ ਤਾਂ ਨਹਿਰੂ ਦੀ ਕਿਤੇ ਹੱਡੀ ਪਸਲੀ ਨਹੀਂ ਸੀ ਲੱਭਣੀ, ਤੇ ਉਹ ਜਿਨ੍ਹਾਂ ਵੱਡਿਆਂ ਆਪਣੇ ਹਿਮਾਇਤੀਆਂ ਨੂੰ ਨਾਲ ਲੈ ਟੁਰਿਆ ਸੀ—ਅਬਦੁਲ ਗ਼ਫਾਰ ਤੇ ਡਾਕਟਰ ਖਾਨ ਨੂੰ, ਉਨ੍ਹਾਂ ਦੀ ਵੀ ਮਾਲਾਕੰਡ ਵਿੱਚ ਚਟਣੀ ਹੋ ਜਾਣੀ ਸੀ, ਜੇ ਕਾਇਦੇ ਆਜ਼ਮ ਹੋਰੀਂ ਵਿੱਚ ਪੈ ਕੇ ਸਮੱਸਿਆ ਹੱਲ ਨਾ ਕਰਦਾ ਦੇਂਦੇ। [ਖੁ. ਸੋ.

**ਚੱਟੀ ਪਈ ਹੋਣਾ**—ਔਕੜ ਪੈਣੀ, ਬਿਪਤਾ ਪੈਣੀ।

ਅੱਗੇ ਦਸ ਘੰਟੇ ਮਿਹਨਤ ਕਰ ਕੇ ਸੁੱਕੇ ਮੰਡੇ ਮਿਲਦੇ ਸਨ, ਤੇ ਹੁਣ ਬੈਠਿਆਂ ਬਿਠਾਇਆਂ ਚੋਪੜੇ ਹੋਏ ਫੁਲਕੇ ਮਿਲ ਜਾਣੇ ਹੋਏ। ਉਨ੍ਹਾਂ ਨੂੰ ਕੀ ਚੱਟੀ ਪਈ ਏ ਕੰਮ ਕਰਨ ਦੀ? ਦੇਂਦਾ ਜਮ੍ਹਾਂ ਕਰਨ ਵਾਲੇ ਸਲਾਮਤ ਰਹਿਣ। [ਗ਼ਰੀਬ ਦੀ ਦੁਨੀਆਂ

**ਚੱਡੇ ਗਾਟੇ ਕਰ ਦੇਣਾ**—ਗਿੱਚੀ ਚੱਡਿਆਂ ਨਾਲ ਲਾ ਦੇਣੀ; ਹਰਾ ਦੇਣਾ।

ਰਾਮ ਤੇ ਸ਼ਾਮ ਦਾ ਪਹਿਲਵਾਨੀ ਵਿੱਚ ਕੀ ਮੁਕਾਬਲਾ ਹੈ। ਰਾਮ ਉਸ ਨੂੰ ਇਕ ਪਲਕਾਰੇ ਵਿੱਚ ਚੱਡੇ ਗਾਟੇ ਕਰ ਸਕਦਾ ਹੈ। [ਸੰ.

**ਚੱਪਣੀ ਵਿੱਚ ਨੱਕ ਡੋਬ ਕੇ ਮਰਨਾ**—ਸ਼ਰਮ ਨਾਲ ਮਰ ਜਾਣਾ।

ਇਹ ਕਹਿੰਦਾ ਹੋਇਆ ਉਹ ਉਸ ਦੀਆਂ ਗੱਲ੍ਹਾਂ ਨੂੰ ਚਪੇੜਾਂ ਨਾਲ ਘੜਨ ਲੱਗਾ—"ਫਿੱਟੇ ਮੂੰਹ ਤੇਰੀ ਔਕਾਤ ਦਾ ਕੰਮਬਖਤਾ। ਤੇਰੇ ਲਈ ਬਸ ਇਹੋ ਚੂਹੜਿਆਂ ਚਮਿਆਰਾਂ ਵਾਲੇ ਕੰਮ ਰਹਿ ਗਏ ਨੇ? ਡੁੱਬ ਮਰ ਚੱਪਣੀ ਵਿੱਚ ਨੱਕ ਡੋਬ ਕੇ।"

[ਚਿੱਤ੍ਰਕਾਰ

**ਚੱਪਣੀ ਵਿੱਚ ਪਾਣੀ ਪਾ ਡੁੱਬ ਮਰਨਾ**—ਬੇਇੱਜ਼ਤੀ ਤੇ ਸ਼ਰਮਿੰਦਗੀ ਨਾਲ ਮਰਨਾ।

ਭਰਾਵਾ! ਮੰਗ ਛੱਡ ਦਿੱਤੀ ਤੇ ਫੇਰ ਜੀਊਣਾ ਕੀ ਕਾਹਦਾ ਹੋਇਆ? ਚੱਪਣੀ ਵਿੱਚ ਪਾਣੀ ਪਾ ਕੇ ਡੁੱਬ ਨਹੀਂ ਮਰੀਦਾ? ਮਰਦਾਊ ਨਾ ਕਰਦਾ ਤੇ ਤੁਸੀਂ ਵੀ ਦੱਸੋ ਖਾਂ, ਮੈਂ ਤੁਹਾਡੇ ਸਾਹਮਣੇ ਅੱਖਾਂ ਕਰਨ ਜੋਗਾ ਸਾਂ।

[ਸ਼. ਸ਼.

**ਚਪੜ ਚਪੜ ਕਰਨਾ**—ਅੱਗੋਂ ਬਹੁਤਾ ਬੋਲਣਾ; ਗੁਸਤਾਖੀ ਕਰਨੀ।

ਬਸ, ਬਸ! ਤੂੰ ਸਾਨੂੰ ਜੰਮਿਆ ਹੈ ਕਿ ਅਸਾਂ ਤੈਨੂੰ ਜੰਮਿਆ ਹੈ। ਤੇਰਾ ਮੂੰਹ ਬਹੁਤ ਖੁਲ੍ਹ ਗਿਆ ਹੈ ਤੇ ਹਰ ਗਲੇ ਚਪੜ ਚਪੜ ਕਰਨ ਲੱਗ ਜਾਂਦਾ ਹੈਂ। [ਸੰ.

**ਚਬਾਂ ਸਾੜਨੀਆਂ**—ਵਡਿਆਈਆਂ ਵਿਖਾਉਣੀਆਂ।

ਮੈਨੂੰ ਤੇਰੀ ਸਾਰੀ ਖਾਨਦਾਨੀ ਦਾ ਪਤਾ ਹੈ; ਕੀ ਚਬਾਂ ਸਾੜਨ ਲੱਗ ਪਿਆ ਹੈਂ। [ਸੰ.

**ਚਭੋਲੇ ਚਾੜ੍ਹਨਾ**—ਅੱਖਾਂ ਦੀ ਲਾਲੀ ਆਦਿ ਹਟਾਉਣ ਲਈ ਪਾਣੀ ਵਿਚ ਤੇਲ ਪਾ ਕੇ ਵੇਖਣਾ।

ਇਸ ਦੀ ਅੱਖ ਵਿੱਚ ਕੋਈ ਨੁਕਸ ਨਹੀਂ। ਧੁੱਪ ਵਿਚ ਫਿਰਨ ਕਰ ਕੇ ਲਾਲੀ ਆ ਗਈ ਹੈ। ਅੱਖਾਂ ਨੂੰ ਚਭੋਲੇ ਚਾੜ੍ਹੋ। ਠੀਕ ਹੋ ਜਾਣਗੀਆਂ। [ਸੰ.

**ਚਭੋਲੇ ਝਾੜਨਾ**—ਅੱਖਾਂ ਦੇ ਫੋਲੇ ਹਟਾਉਣ ਲਈ ਪਾਣੀ ਵਿੱਚ ਤੇਲ ਪਾ ਕੇ ਵੇਖਣਾ।

ਚਭੋਲੇ ਝਾੜਨ ਨਾਲ ਉਸ ਦੀਆਂ ਅੱਖਾਂ ਮੋਤੀਆਂ ਵਰਗੀਆਂ ਨਿਕਲ ਆਈਆਂ। [ਸੰ.

**ਚਮਕ ਉਠਣਾ**—ਗੁੱਸੇ ਵਿੱਚ ਆ ਜਾਣਾ।

ਇਹ ਗੱਲ ਕਹਿਣ ਦੀ ਦੇਰ ਸੀ ਕਿ ਉਹ ਚਮਕ ਉਠਿਆ ਤੇ ਮੇਰੇ ਗਲ ਪੈ ਗਿਆ। [ਸੰ.

**ਚਮੜਾ ਖਰੀਦਣਾ**—ਸ਼ਕਲਵੰਦ ਕੁੜੀ ਵੇਖਣੀ ਤੇ ਉਸ ਦੇ ਗੁਣ ਆਚਾਰ ਨਾ ਵੇਖਣੇ।

ਸਮੇਂ ਨੂੰ ਹੀ ਕੋਈ ਵਾ ਵਗ ਗਈ ਹੈ। ਹਰ ਮੁੰਡਾ ਇਹੋ ਚਾਹੁੰਦਾ ਹੈ ਕਿ ਉਸ ਨੂੰ ਕੁੜੀ ਪਹਿਲਾਂ ਵਿਖਾ ਦਿਉ। ਚਮੜੇ ਖਰੀਦਦੇ ਨੇ ਲੋਕੀਂ। [ਸੰ.

**ਚਮੜੀ ਉਧੇੜਨਾ**—ਬਹੁਤ ਮਾਰਨਾ।

ਸ਼ਾਹ ਜੀ, ਮੇਰਾ ਪੁੱਤਰ ਤੁਹਾਡੀ ਨੌਕਰੀ ਛੱਡ ਕੇ ਤੁਰ ਗਿਆ ਏ। ਮੈਨੂੰ ਪਤਾ ਦਿਓ, ਉਹ ਹੈ ਕਿਥੇ, ਮੈਂ ਜਾ ਕੇ ਉਹਦੀ ਚਮੜੀ ਉਧੇੜਾਂ ਤੇ ਕੰਨੋਂ ਫੜ ਕੇ ਤੁਹਾਡੇ ਕੋਲ ਲਿਆਵਾਂ। [ਸ਼. ਸ਼.

**ਚਰ ਚਰ ਕਰਨਾ**—ਬਹੁਤ ਬੋਲਣਾ (ਗੁਸਤਾਖੀ ਨਾਲ)

ਇਥੇ ਬਹੁਤ ਚਰ ਚਰ ਨਾ ਕਰ; ਪੈਸੇ ਚੁਕ ਕੇ ਤੁਰਦਾ ਹੋ; ਮੈਂ ਹੋਰ ਇਕ ਧੇਲਾ ਵੀ ਨਹੀਂ ਦੇਣਾ।

[ਸੰ

**ਚਰਖਾ ਚੁੱਕਣਾ**—ਚਰਖਾ ਕੱਤਣਾ ਬੰਦ ਕਰਨਾ।

ਸੁਭੱਦ੍ਰਾਂ ਦੀ ਸੱਸ ਨੇ ਕਿਹਾ—ਨੀ! ਤੂੰ ਅਜੇ ਚਰਖਾ ਨਹੀਂ ਚੁੱਕਿਆ? ਉਤੋਂ ਰਾਤ ਹੋਣ ਆਈ ਏ; ਚੌਂਕੇ ਚੁੱਲ੍ਹੇ ਦੀ ਸਾਰ ਨਹੀਂ ਸੀ ਲੈਣੀ? ਸੂਰਜ ਉਤੋਂ ਘਰੋਣ ਲੱਗਾ ਏ। ਵੇਖੋ! ਨੀ ਤੇਰੇ ਗਾਉਣੇ ਮੁੱਕਦੇ ਨਹੀਂ, ਜੋ ਹਰ ਵੇਲੇ ਹੂੰ ਹੂੰ ਛੋਹੀ ਰੱਖਨੀ ਏਂ; ਉੱਠ ਤਾਂ ਚੁੱਕ ਚਰਖਾ। [ਸੁ.

**ਚਰਚਾ ਹੋਣੀ**—ਹਰ ਥਾਂ ਕਿਸੇ ਬਾਰੇ ਗੱਲਾਂ ਹੋਣੀਆਂ (ਮਾੜੀਆਂ ਗੱਲਾਂ)।

ਪਿੱਛੇ ਜੇਹੇ ਕੁਲਵੰਤ ਦੀ ਧੀ ਆਈ ਸੀ, ਮੈਂ ਸੋਚਿਆ ਪਹਿਲੀ ਵਾਰ ਘਰ ਆਈ ਸੀ। ਮੈਂ ਦੋ ਰੁਪਏ ਤੇ ਇਕ ਫਰਾਕ ਦੇ ਦਿੱਤੀ। ਜੇ ਨਾਂ ਦੇਂਦੀ ਤਾਂ ਉਂਜ ਸ਼ਰੀਕੇ ਵਿਚ ਚਰਚਾ ਹੁੰਦੀ। [ਦੋ ਪਾਸੇ

**ਚਰਜ ਆ ਜਾਏ**—ਜਦੋਂ ਅਤ ਹੈਰਾਨੀ ਦੇ ਭਾਵ ਪ੍ਰਗਟ ਕਰਨੇ ਹੋਣ ਤਦ ਕਹਿੰਦੇ ਹਨ।

ਕੌੜੀ—ਇਹਦੀ ਤਾਰੋ ਤੋੜਨੀ ਦੀ ਗੱਲ ਸੁਣਦੇ ਹੋ, ਇਹ ਤੇ ਘੜੀ ਨੂੰ ਕਹਿ ਦੇਵੇਗੀ ਪਈ ਮੈਂ ਇਹਨੂੰ ਮਾਰਿਆ ਏ।

ਸੁਭਦ੍ਰਾਂ—ਤੇ ਇਹ ਝੂਠ ਏ ਮਾਂ ਜੀ! ਮੈਂ ਨਹੀਂ ਕਹਿੰਦੀ, ਸੋਟੇ ਕੋਲੋਂ ਪੁੱਛੋ ਭਾਈਆ ਜੀ।

ਕੌੜੀ—ਲਓ ਵੇਖੋ! ਵੇਖੋ!! ਹਾਇ ਤੈਨੂੰ ਚਰਜ ਆ ਜਾਏ, ਉਹੀਉ ਗੱਲ ਕੀਤੀ ਊ! ਸੱਚ ਮੁੱਚ ਈ ਕਹਿ ਦਿੱਤੋ ਈ। [ਸੁ.

**ਚਰਨ ਧੋ ਕੇ ਪੀਣਾ**—ਬਹੁਤ ਆਦਰ ਮਾਣ ਕਰਨਾ।

ਤੁਹਾਡੀ ਨੂੰਹ ਤੇ ਤੁਹਾਡੇ ਚਰਨ ਧੋ ਧੋ ਕੇ ਪੀਂਦੀ ਹੈ ਤੇ ਤੁਹਾਡੇ ਨੱਕੋਂ ਕੁਝ ਨਹੀਂ ਲਹਿੰਦਾ। ਇਹਨੂੰ ਵੀ ਉਸੇ ਤਰ੍ਹਾਂ ਕਿਸੇ ਦੀ ਧੀ ਸਮਝੋ, ਜਿਸ ਤਰ੍ਹਾਂ ਤੁਹਾਡੀਆਂ ਆਪਣੀਆਂ ਹਨ। [ਸੰ.

**ਚਰਨਾਂ ਤੇ ਸੁੱਟ ਦੇਣਾ**—ਹਵਾਲੇ ਕਰ ਦੇਣਾ।

ਅਸਤੀਫ਼ਾ ਮੈਂ ਦੇ ਚੁੱਕਿਆ ਹਾਂ। ਇਮਤਿਹਾਨ ਖ਼ਤਮ ਹੁੰਦਿਆਂ ਹੀ ਤੁਹਾਡੀ ਸੇਵਾ ਵਿੱਚ ਹਾਜ਼ਰ ਹੋ ਕੇ ਆਪਣੇ ਆਪ ਨੂੰ ਤੁਹਾਡੇ ਚਰਨਾਂ ਤੇ ਸੁੱਟ ਦਿਆਂਗਾ। ਤੁਸੀਂ ਜਿਸ ਕੰਮ ਲਈ ਵੀ ਚਾਹੋਗੇ ਇਸ ਸਰੀਰ ਨੂੰ ਵਰਤ ਲੈਣਾ। [ਗੰ. ਸ਼.

**(ਤੁਹਾਡੇ) ਚਰਨਾਂ ਦੇ ਪਰਤਾਪ ਨਾਲ**—ਤੁਹਾਡੀ ਕਿਰਪਾ ਨਾਲ; ਤੁਹਾਡੀ ਮੌਜੂਦਗੀ ਕਰਕੇ। ਤੁਹਾਡੀ ਸਹਾਇਤਾ ਕਰਕੇ।

ਕੌੜੀ—ਸੁਣਾ ਬੀਬਾ! ਮਾਂ ਰਾਜ਼ੀ ਊ, ਪਿਊ ਰਾਜ਼ੀ ਊ, ਤੂੰ ਤਗੜਾ ਏਂ?

ਪਰਮਾਨੰਦ—ਜੀ ਹਾਂ। ਤੁਹਾਡੇ ਚਰਨਾਂ ਦੇ ਪਰਤਾਪ ਨਾਲ ਸਭੇ ਰਾਜ਼ੀ ਨੇ। [ਸੁ.

**(ਕਿਸੇ ਨੂੰ) ਚਰਾ ਕੱਢਣਾ**—ਧੋਖਾ ਦੇਣਾ; ਹਰਾ ਦੇਣਾ।

ਸਾਡੀ ਤੁਹਾਡੇ ਨਾਲ ਬਸਰ ਨਹੀਂ ਆ ਸਕਦੀ; ਤੁਸਾਂ ਸੱਤਾਂ ਪੱਤਨਾਂ ਦਾ ਪਾਣੀ ਪੀਤਾ ਹੋਇਆ; ਸਾਨੂੰ ਕੋਈ ਗੱਲ ਨਾ ਆਉਂਦੀ ਹੋਈ; ਤੁਸਾਂ ਗੱਲ ਗੱਲ ਵਿਚ ਸਾਨੂੰ ਚਰਾ ਕੱਢਣਾ ਹੋਇਆ। [ਸੰ.

**ਚਲਦੀ ਗੱਡੀ ਵਿੱਚ ਅਟਕਾ ਪਾਣਾ**—ਚੰਗੇ ਚਲਦੇ ਕੰਮ ਵਿੱਚ ਵਿਘਨ ਪਾਉਣਾ।

ਕੰਮ ਵਾਹ ਵਾਹ ਰਿੜ੍ਹ ਪਿਆ ਸੀ, ਪਰ ਉਸ ਬਦਨੀਤ ਨੇ ਚਲਦੀ ਗੱਡੀ ਵਿੱਚ ਆਣ ਰੋੜਾ ਅਟਕਾਇਆ ਹੈ ਕਿ ਜੀ, ਤੁਹਾਡੇ ਪਾਸ ਲਾਈਸੈਂਸ ਨਹੀਂ। [ਸੰ.

**ਚੜ੍ਹ ਮੱਚਣੀ**—ਆਪਣੇ ਪੱਖ ਦੀ ਹੁੰਦੀ ਵੇਖ ਕੇ ਖ਼ੁਸ਼ ਹੋਣਾ।

ਮੈਨੂੰ ਹੌਲਾ ਪੈਂਦਾ ਵੇਖ ਕੇ ਤੁਹਾਡੀ ਚੜ੍ਹ ਮੱਚੀ ਹੈ, ਪਰ ਮੈਂ ਭਾਬੀ ਦਾ ਕਹਿਣਾ ਤਾਂ ਨਹੀਂ ਨਾ ਮੋੜਨਾ, ਉਹ ਭਾਵੇਂ ਮੈਨੂੰ ਜੋ ਮਰਜ਼ੀ ਏ ਕਹੇ। [ਸੁ.

**ਚੜ੍ਹਦੀ ਕਲਾ ਵਿੱਚ ਆ ਜਾਣਾ**—ਹੌਸਲਾ ਬਝ ਜਾਣਾ।

ਖ਼ਾਸ ਕਰਕੇ ਜਦ ਧਰਮ ਚੰਦ ਨੇ ਅੰਮ੍ਰਿਤਸਰੋਂ ਵਾਪਸ ਮੁੜ ਕੇ ਉਸ ਨੂੰ ਇਹ ਤਸੱਲੀ ਦਿਵਾਈ ਹੈ ਕਿ ਉਸ ਨੇ ਲਾਲਾ ਦੇਵ ਰਾਜ ਨੂੰ ਵਸੀਅਤ ਬਦਲਣ ਲਈ ਵੀ ਕਿਸੇ ਹੱਦ ਤੱਕ ਰਜ਼ਾਮੰਦ ਕਰ ਲਿਆ ਹੈ ਤਾਂ ਪੂਰਨ ਚੰਦ ਦਾ ਢਹਿੰਦਾ ਦਿਲ, ਇਕ ਵਾਰੀ ਫੇਰ ਚੜ੍ਹਦੀ ਕਲਾ ਵਿਚ ਆ ਗਿਆ ਹੈ। [ਜੀਵਨ ਸੰਗਰਾਮ

**ਚੜ੍ਹਦੀ ਕਲਾ ਵਿਚ ਰਹਿਣਾ**—ਪੂਰਨ ਆਸ਼ਾਵਾਦੀ ਤੇ ਪ੍ਰਸੰਨ ਰਹਿਣਾ।

ਜਦੋਂ ਮੌਕਿਆ ਆ ਬਣੇ ਕਿ ਰਜ਼ਾ ਮੰਨਣੀ ਹੈ, ਤਦ ਸੁਰਤ ਉਸੇ ਸੁਖ ਵਿਚ ਚੜ੍ਹਦੀ ਕਲਾ ਵਿਚ ਰਹੇ ਤੇ ਜੋ ਸਿਰ ਆ ਬਣੀ ਹੈ ਉਸ ਤੇ ਕਹੇ, 'ਤੇਰੀ ਰਜ਼ਾ'।

[ਬਾਬਾ ਨੌਧ ਸਿੰਘ

**ਚੜ੍ਹੀ ਲੱਥੀ ਦੀ ਨਾ ਹੋਣੀ**—ਬੇਸ਼ਰਮ ਹੋਣਾ ।

ਉਸ ਦਾ ਤੇ ਇਹ ਹਿਸਾਬ ਹੈ—ਦੋ ਪਈਆਂ ਵਿਸਰ ਗਈਆਂ ! ਉਸ ਨੂੰ ਚੜ੍ਹੀ ਲੱਥੀ ਦੀ ਕੋਈ ਨਹੀਂ । [ਸੰ.

**ਚੜ੍ਹੇ ਚੜ੍ਹੰਦੇ**—ਇਕ ਤੋਂ ਦੂਜਾ ਵੱਧ (ਮਾਇਆ ਵਿਚ, ਸੁੰਦਰਤਾ ਵਿਚ ਆਦਿ ।)

ਚੜ੍ਹੇ ਚੜ੍ਹੰਦੇ ਵੱਡੇ ਸੂਰਮੇ ਭੁਈਂ ਨਈਂ ਦੇ ਸਾਂਈ । [ਹੀਰ-ਦਮੋਦਰ

**ਚਾ ਚੜ੍ਹਨਾ**—ਖ਼ੁਸ਼ੀ ਚੜ੍ਹਨੀ ।

ਰੱਜੀ ਆਪਣੇ ਪਤੀ ਨਵਾਬ ਦੀ ਬੜੀ ਸੇਵਾ ਕਰਦੀ । ਜਦੋਂ ਘਰ ਮੁੜਦਾ ਉਹਦੀ ਨਜ਼ਰ ਲਾਂਹਦੀ । ਰਾਤੀ ਸੌਣ ਲੱਗਿਆਂ ਧੂਪ ਧੁਖਾਂਦੀ । ਜਿਤਨਾ ਚਿਰ ਉਹ ਘਰ ਰਹਿੰਦਾ, ਇਹਨੂੰ ਇਕ ਚਾ ਜਿਹਾ ਚੜ੍ਹਿਆ ਰਹਿੰਦਾ ਤੇ ਹਰ ਘੜੀ ਹਰ ਪਲ ਉਸਦੇ ਆਹਰ ਲੱਗੀ ਰਹਿੰਦੀ । [ਅੰਦਰਾਂ

**ਚਾਈ ਲਾਈ ਵਿਚ ਆ ਜਾਣਾ**—ਚੁਗਲ ਖੋਰਾਂ ਦੀ ਚਾਲ ਵਿਚ ਫਸ ਜਾਣਾ ।

ਮੋਹਨ ਸਿੰਘ ਤੇ ਹੈ ਸਿਆਣਾ, ਪਰ ਉਸ ਦੀ ਸਿਆਣਪ ਕਿਸੇ ਕੰਮ ਨਹੀਂ ਆ ਸਕਦੀ ਕਿਉਂਕਿ ਉਹ ਕੰਨਾ ਦਾ ਬੜਾ ਕੱਚਾ ਹੈ । ਇਸ ਲਈ ਉਹ ਚਾਈ ਲਾਈ ਵਿਚ ਆ ਜਾਂਦਾ ਹੈ । [ਸੰ.

**ਚਾਘੀਆਂ ਮਾਰਨੀਆਂ**—ਕਿਸੇ ਦਾ ਨੁਕਸਾਨ ਵੇਖ ਕੇ ਬਹੁਤ ਖ਼ੁਸ਼ ਹੋਣਾ ਤੇ ਮਖੌਲ ਠੱਠਾ ਕਰਨਾ ।

ਜਦੋਂ ਸਾਨੂੰ ਮੁਕੱਦਮੇ ਵਿਚ ਹਾਰ ਹੋਈ ਤਾਂ ਦੁਸ਼ਮਣਾਂ ਨੇ ਤੇ ਚਾਘੀਆਂ ਮਾਰਨੀਆਂ ਹੀ ਸਨ, ਸੱਜਣ ਵੀ ਉਨ੍ਹਾਂ ਨਾਲ ਰਲ ਗਏ । [ਸੰ.

**ਚਾਂਡਾ ਠਾਪੀ ਕਰਨਾ**—ਮਾਰ ਕੁਟਾਈ ਕਰਨੀ ।

ਪੁਲਸ ਨੇ ਮੁਲਜ਼ਮ ਨੂੰ ਬਥੇਰੀ ਚਾਂਡਾ ਠਾਪੀ ਕੀਤੀ, ਪਰ ਉਹ ਨਾ ਹੀ ਬਕਿਆ । ਹੁਣ ਤੀਕ ਚੋਰੀ ਦਾ ਕੋਈ ਪਤਾ ਨਹੀਂ ਲੱਗ ਸਕਿਆ । [ਸੰ.

**ਚਾਦਰ ਉਜਲੀ ਨ ਹੋਣਾ**—ਗਈ ਇੱਜ਼ਤ ਵਾਪਸ ਨਾ ਆ ਸਕਣੀ ।

ਜਿਹੜੀ ਤੁਹਮਤ ਲੱਗ ਗਈ ਉਸ ਨਾਲ ਚਾਦਰ ਤੇ ਦਾਗ਼ੀ ਹੋ ਗਈ, ਹੁਣ ਇਸ ਦਾ ਉਜਲਾ ਹੋ ਸਕਣਾ ਅਸੰਭਵ ਹੈ, ਭਾਵੇਂ ਉਹ ਤੇਲ ਦੇ ਤਪਦੇ ਕੜਾਹ ਵਿਚ ਹੱਥ ਪਾ ਦੇਵੇ । [ਸੰ.

**ਚਾਂਦੀ ਹੋਣਾ**—ਬਹੁਤ ਲਾਭ ਹੋਣਾ ।

ਅੱਜ ਕਲ੍ਹ ਤੇ ਕਪੜੇ ਵਾਲਿਆਂ ਦੀ ਚਾਂਦੀ ਹੈ । ਜੋ ਮੁੱਲ ਮੂੰਹੋਂ ਮੰਗਦੇ ਹਨ ਲੈਂਦੇ ਹਨ । [ਸੰ.

**ਚਾਂਦੀ ਦੀ ਜੁੱਤੀ ਖਾਣੀ**—ਵੱਢੀ ਲੈਣੀ ।

ਕੋਠੀਆਂ ਵਾਲੇ ਹਰ ਤਰ੍ਹਾਂ ਨਾਲ ਮਹਿਫ਼ੂਜ਼ ਹੁੰਦੇ ਨੇ । ਅੱਵਲ ਤਾਂ ਉਨ੍ਹਾਂ ਤੀਕ ਕਿਸੇ ਪੜੇ ਪੁਲਸੀਏ ਦੀ ਪਹੁੰਚ ਹੀ ਨਹੀਂ ਹੋ ਸਕਦੀ, ਜੇ ਕੋਈ ਤਕੜੇ ਗੁਰਦੇ ਵਾਲਾ ਜਾ ਵੀ ਪਹੁੰਚੇ ਤਾਂ ਚਾਂਦੀ ਦੀ ਜੁੱਤੀ ਖਾ ਕੇ ਪਿਛਲੇ ਪੈਰੀਂ ਮੁੜ ਜਾਂਦਾ ਹੈ । [ਚਿਤ੍ਰਕਾਰ

**ਚਾਨਣ ਪਾਉਣਾ**—ਸੁਲਝਾਉਣਾ, ਖੋਹਲ ਕੇ ਦੱਸਣਾ ।

ਵਿਦਿਆਰਥੀ—ਮਾਸਟਰ ਜੀ ਇਸ ਗੱਲ ਤੇ ਕੋਈ ਹੋਰ ਚਾਨਣਾ ਪਾਓ, ਸਮਝ ਨਹੀਂ ਆਈ ।

[ਸੰ.

**ਚਾਬੀ ਮਰੋੜਨਾ**—ਇਕ ਵਾਰੀ ਕਿਸੇ ਨੂੰ ਗੱਲੀਂ ਲਾ ਦੇਣਾ ਤੇ ਫਿਰ ਉਹ ਆਪ ਹੀ ਗੱਲਾਂ ਕਰਦਾ ਰਹੇ ; ਜਿਵੇਂ ਖਿਡਾਉਣੇ ਨੂੰ ਚਾਬੀ ਭਰ ਦੇਈਏ ਤੇ ਉਹ ਆਪ ਹੀ ਤੁਰੀ ਜਾਂਦਾ ਹੈ । ਗੱਲੀਂ ਲਾਉਣਾ ; ਕਿਸੇ ਪਾਸੇ ਧਿਆਨ ਲੈ ਜਾਉਣਾ ।

ਸਾਡਾ ਸ਼ੇਰ ਫੇਰ ਗਿਆ ਈ ਭਾਈਏ ਦੀ ਚਾਬੀ ਮਰੋੜਨ । ਬੱਸ ਫਿਰ ਭਾਈਆ ਆਪਣੇ ਆਪ ਹੀ ਗੱਲਾਂ ਕਰਦਾ ਜਾਇਗਾ, ਤੁਸੀਂ ਸੁਣੀ ਚਲਿਓ । [ਸੰ.

**ਚਾਰ ਅੱਖਰ ਪੜ੍ਹਿਆ ਹੋਣਾ**—ਕੁਝ ਵਿਦਿਆ ਪ੍ਰਾਪਤ ਹੋਣੀ ।

ਉਹ ਚਾਰ ਅੱਖਰ ਪੜ੍ਹਿਆ ਸੀ, ਤੇ ਪਿਓ ਮਗਰੋਂ ਸਾਰਾ ਕੰਮ ਸੰਭਾਲ ਲਿਆ ਸੂ । ਨਹੀਂ ਤੇ ਨੌਕਰਾਂ ਨੇ ਸਾਰਿਆਂ ਨੂੰ ਖੱਟ ਖਵਾਣਾ ਸੀ । [ਸੰ.

**ਚਾਰ ਸੌ ਵੀਹ ਕਰਨੀ**—ਠੱਗੀ ਕਰਨੀ ।

"ਅਕਲ ਦਿਆ ਅੰਨ੍ਹਿਆ," ਸ਼ਿਬੂ ਫੇਰ ਘੁਰਕਿਆ, "ਇਸ ਬਾਹਮਣ ਨੇ ਤੇਰੇ ਨਾਲ ਚਾਰ ਸੌ ਵੀਹ ਕੀਤੀ ਏ, ਪਤਾ ਈ ?" [ਮ. ਧ.

**ਚਾਰ ਚੰਨ ਲੱਗ ਜਾਣੇ**—ਸੋਭਾ ਹੋਰ ਵਧ ਜਾਣੀ।

ਡਾਕਟਰ ਆਨੰਦ ਸਾਧਾਰਨ ਆਦਮੀਆਂ ਵਿੱਚੋਂ ਤਾਂ ਅੱਗੇ ਵੀ ਨਹੀਂ ਸੀ ਗਿਣਿਆ ਜਾਂਦਾ,......ਪਰ ਹੁਣ ਤਾਂ ਕੁਬੇਰ (ਧੰਨ ਦਾ ਦੇਵਤਾ) ਵੀ ਉਸ ਉੱਤੇ ਤ੍ਰੁੱਠਿਆ ਹੋਇਆ ਹੈ, ਜਿਸ ਕਰਕੇ ਉਸ ਦੀ ਲੋਕ-ਪ੍ਰਿਅਤਾ ਨੂੰ ਹੋਰ ਵੀ ਚਾਰ ਚੰਨ ਲੱਗ ਗਏ ਹਨ। [ਮ. ਧ.

**ਚਾਰ ਚੰਨ ਲਾਉਣੇ**—ਹੋਰ ਵਧੀਕ ਸੁੰਦਰ ਬਣਾਉਣਾ।

ਉਸ ਦੇ ਤਨ ਤੇ ਕਪੜੇ ਭਾਵੇਂ ਸਾਦ ਮੁਰਾਦੇ ਤੇ ਸਸਤੇ ਭਾ ਦੇ ਹਨ, ਪਰ ਇਨ੍ਹਾਂ ਦਾ ਸੁਚੱਜਾ ਪਹਿਰਾਵਾ ਤੇ ਇਨ੍ਹਾਂ ਦੀ ਧਿਆਨ ਭਰੀ ਸਫਾਈ ਨੇ ਜਿੱਥੇ ਉਹਦੇ ਸੁਹੱਪਣ ਨੂੰ ਚਾਰ ਚੰਨ ਲਾ ਦਿੱਤੇ ਹਨ, ਉੱਥੇ ਉਸ ਦੇ ਗੁਣਾਂ ਦੀ ਵੀ ਸਾਖੀ ਭਰਦੇ ਹਨ।

[ਗ਼ਰੀਬ ਦੀ ਦੁਨੀਆਂ

**ਚਾਰ ਦਿਨ ਦੀ ਚਾਂਦਨੀ**—ਥੋੜ੍ਹੇ ਸਮੇਂ ਦੀ ਮੌਜ ਬਹਾਰ।

ਕਹਿੰਦੇ ਹਨ—ਚਾਰ ਦਿਨ ਦੀ ਚਾਂਦਨੀ ਫਿਰ ਅੰਧੇਰੀ ਰਾਤ—ਇਹ ਮਾਇਆ ਇਸੇ ਤਰ੍ਹਾਂ ਆਂਦੀ ਹੈ ਤੇ ਇਸੇ ਤਰ੍ਹਾਂ ਚਲੀ ਜਾਂਦੀ ਹੈ। ਬਹੁਤ ਉਛਲੇ ਨਾ ਫਿਰੋ। [ਸੰ.

**ਚਾਰ ਯਾਰੀ**—ਮਿੱਤਰ-ਮੰਡਲੀ, ਸਾਥੀ, ਮੁਗਲੀ ਸਾਥੀ।

(ਤੁਹਾਡੇ ਪੁੱਤਰ ਨੇ) ਘੁੱਟ ਲਈਆਂ ਤੁਹਾਡੀਆਂ ਲੱਤਾਂ, ਜਦ ਤਾਈਂ ਚਾਰ ਯਾਰੀ ਤੋਂ ਨਿਰਲੇਪ ਸੀ, ਹੁਣ ਨਹੀਂ ਘੁੱਟੇਗਾ (ਹੁਣ ਤੇ ਉਹਨੂੰ ਸਾਥੀ ਹੀ ਨਹੀਂ ਛੱਡਦੇ)

[ਡੋਲਦੀ ਲਾਟ

**ਚਾਰ ਲੈਣਾ**—ਠੱਗ ਲੈਣਾ ; ਧੋਖਾ ਦੇਣਾ।

ਉਹ ਬੜਾ ਹੀ ਚਾਲਾਕ ਹੈ ; ਆਂਦੇ ਜਾਂਦੇ ਨੂੰ ਵਾਕਫ਼ ਬਣਾ ਕੇ ਖ਼ੂਬ ਚਾਰਦਾ ਹੈ। ਮਿੱਠੀਆਂ ਮਿੱਠੀਆਂ ਗੱਲਾਂ ਵਿਚ ਹੀ ਅਗਲੇ ਦਾ ਘਾਣ ਕਰ ਦਿੰਦਾ ਹੈ।

[ਸੰ.

**ਚਾਰੇ ਕੰਨੀਆਂ ਸਮੇਟਣੀਆਂ**—ਅੰਦਰੋ ਅੰਦਰ ਲੁਕਾਣਾ।

ਬ੍ਰਿਬੂ ਆਪਣੇ ਗੁੱਸੇ ਦੀਆਂ ਚਾਰੇ ਕੰਨੀਆਂ ਸਮੇਟਦਾ ਹੋਇਆ ਬੋਲਿਆ, "ਪਰ ਮੈਂ ਪੁੱਛਨਾ ਵਾਂ ਕਿਸ਼ੋਰ, ਇਹ ਚਲਾਕੀਆਂ ਕਦੋਂ ਤੋਂ ਸਿੱਖੀਆਂ ਈ ? ਅੱਗੇ ਤੇ ਨਹੀਂ ਸੈਂ ਤੂੰ ਇਹੋ ਜਿਹਾ ਹੁੰਦਾ।" [ਮ. ਧ.

**ਚਾਰੇ ਕੰਨੀਆਂ ਚੂਪਣਾ**—ਖਾਲੀ ਮੂਲੀ ; ਪੱਲੇ ਕੁਝ ਨਾ ਹੋਣਾ।

ਰਹਿੰਦਾ ਬੋਹਲ ਹੂੰਝ ਲਿਆ, ਆ ਕੇ ਲਹਿਣੇਦਾਰ,
ਤੇਰੇ ਪੱਲੇ ਰਹਿ ਗਈ, ਤੂੜੀ ਪੰਡਾਂ ਚਾਰ।
ਚਾਰੇ ਕੰਨੀਆਂ ਚੂਪਦਾ, ਘਰ ਆਇਆ ਕਿਰਸਾਣ,
ਗੋਡਿਆਂ ਵਿਚ ਸਿਰ ਤੁੰਨ ਕੇ, ਗੋਤੀਂ ਲੱਗਾ ਜਾਣ।

[ਰੰ. ਵਾ.

**ਚਾਰੇ ਕੰਨੀਆਂ ਝਾੜ ਕੇ ਤੁਰਨਾ**—ਅਤਿ ਗ਼ਰੀਬੀ ਦੀ ਹਾਲਤ ਵਿਚ ; ਪੱਲੇ ਕੁਝ ਨਾ ਹੋਣਾ ; ਖਾਲੀ ਮੂਲੀ।

ਰਿਜ਼ਕ ਮੁਹਾਰਾਂ ਚੁੱਕੀਆਂ ਪਿਆ ਦਿਨਾਂ ਦਾ ਫੇਰ,
ਦਾਨਸ਼ ਤੇ ਇਕਬਾਲ ਦੇ ਦਿਤੇ ਪੈਰ ਉਖੇੜ,
ਦਾਣੇ ਪਾਣੀ ਹਿੰਦ ਦੇ ਖਿੱਚੀ ਅੰਦਰੋਂ ਤਾਰ,
ਚਾਰੇ ਕੰਨੀਆਂ ਝਾੜ ਕੇ ਛੱਡ ਤੁਰਿਆ ਘਰ ਬਾਰ।

[ਨੂਰ ਜਹਾਨ

**ਚਾਰੇ ਚੱਕ ਜਗੀਰ ਹੋਣੀ**—ਸਭੇ ਪਾਸੇ ਅਖਤਿਆਰ ਹੋਣਾ।

ਸ਼ਾਹ! ਤੇਰੀ ਵੀ ਚਾਰੇ ਚੱਕ ਜਗੀਰ ਹੈ। ਹਰ ਪਾਸੇ ਹੁਕਮ ਚਲਦਾ ਹੈ, ਪਰ ਮੇਰੀ ਫ਼ਕੀਰ ਦੀ ਵੀ ਚਾਰੇ ਚੱਕ ਜਗੀਰ ਹੈ! ਜਿੱਥੋਂ ਮਰਜ਼ੀ ਹੈ, ਮੰਗ ਕੇ ਖਾ ਲਵਾਂ। [ਸੰ.

**ਚਾਰੇ ਬੰਨੇ**—ਬਿਲਕੁਲ ਲਾਚਾਰ ਹੋ ਕੇ।

ਖੰਨਾ ਜੀ ਨੇ ਸਖ਼ਤੀ ਨਾਲ ਜੁਆਬ ਦਿੱਤਾ—"ਸ਼ਰਮਾ ਜੀ! ਤੁਹਾਡੇ ਵਰਗੇ ਸ਼ਰੀਫ਼ ਆਦਮੀ ਨੂੰ ਆਪਣੀ ਜ਼ਬਾਨ ਦਾ ਪਾਸ ਕਰਨਾ ਚਾਹੀਦਾ ਹੈ। ਪੈਸਾ ਸਹੁਰਾ ਵੀ ਕਿਸੇ ਦੀ ਵਿਰਾਸਤ ਹੈ ? ਜੇ ਚਾਰੇ ਬੰਨੇ ਤੁਹਾਡਾ ਦਿਲ ਨਹੀਂ ਟਿਕਾਣੇ ਰਿਹਾ ਤਾਂ ਔਹ ਲਉ।" ਤੇ ਖੰਨਾ ਜੀ ਨੇ ਇਕ ਹੋਰ ਹਰਾ ਨੋਟ ਅੱਗੇ ਸੁੱਟ ਦਿੱਤਾ। [ਸੰ.

**ਚਾਰੇ ਮੁੱਠੀਂ ਖੇਹ ਹੋਣਾ**—ਬਿਲਕੁਲ ਬੇਅਕਲ।

ਹਾਏ ਨੀ! ਇਹ (ਕੁੜੀ) ਤਾਂ ਹੋਈ ਚਾਰੇ ਮੁੱਠੀਂ ਖੇਹ। ਨੀ ਇਸ ਦਾ ਇਕ ਹੱਥ ਆਟੇ ਤੇ ਇਕ ਝਾਟੇ ਹੁੰਦਾ ਏ ਤੇ ਫੇਰ ਓਨ੍ਹੀ ਹੱਥੀਂ ਆਟਾ ਗੁੰਨ੍ਹਦੀ ਰਹਿੰਦੀ ਏ। [ਨ. ਖਾਂ.

**ਚਾਲ ਖੇਡਣੀ**—ਚਾਲਾਕੀ ਕਰਨੀ।

ਜੇ ਅੰਗ੍ਰੇਜ਼ ਭਲ-ਮਾਨਸੀ ਵਰਤਦਾ ਤਾਂ ਉਸਨੂੰ ਅੰਗ੍ਰੇਜ਼ ਕਿਸ ਆਖਣਾ ਸੀ। ਜਾਂਦਾ ਜਾਂਦਾ ਵੀ ਉਹ ਹਿੰਦੀ ਪਾਲਿਟਿਕਸ ਦੀ ਚੌਸਰ ਉੱਤੇ ਇਕ ਐਸੀ ਚਾਲ ਖੇਡ ਗਿਆ ਕਿ ਜਿਸ ਨੇ ਸਾਡੇ ਦੇਸ ਦੀਆਂ ਸਭ ਜਿੱਤੀਆਂ ਬਾਜ਼ੀਆਂ ਨੂੰ ਹਾਰ ਵਿਚ ਬਦਲ ਦਿੱਤਾ। [ਖ਼ੂ. ਸੋ.

**ਚਾਲ ਚੱਲਣੀ**—ਠੱਗੀ ਕਰਨੀ ।

ਕਿਸ਼ੋਰ ! ਠੰਢੇ ਦਿਲ ਨਾਲ ਸੋਚ, ਇਹ ਸਾਰੀ ਪੱਤੇ ਬਾਜ਼ੀ ਊ, ਬੜੀ ਖਤਰਨਾਕ ਪੱਤੇ ਬਾਜ਼ੀ । ਇਹ ਸਾਰੀ ਚਾਲ ਸਿਰਫ਼ ਤੈਨੂੰ ਮੁੱਠੀ ਵਿੱਚ ਰੱਖਣ ਲਈ ਚੱਲੀ ਗਈ ਏ । [ਮ. ਧ.

**ਚਾਲੀ ਸੇਰੀ ਗੱਲ**—ਪੱਕੀ ਤੇ ਸਿਆਣੀ ਗੱਲ ।

ਤੇਰੀ ਗੱਲ ਚਾਲੀ ਸੇਰੀ ਹੈ । ਪੱਕੀ ਕਰ ਰੱਖ, ਇਸ ਦੇ ਦੱਸਣ ਦਾ ਵੇਲਾ ਆਵੇਗਾ ।

[ਬਾਬਾ ਨੌਧ ਸਿੰਘ

**ਚਾਲੇ ਫੜ ਲੈਣੇ**—ਕੁਰਾਹੇ ਪੈ ਜਾਣਾ ।

"ਮੈਂ ਉਸ ਦਿਨ ਆਪਣੇ ਆਪ ਨੂੰ ਖ਼ੁਸ਼ ਨਸੀਬ ਸਮਝਾਂਗਾ, ਜਿਸ ਦਿਨ ਤੈਨੂੰ ਕਿਸੇ ਉੱਚੇ ਮਰਤਬੇ ਤੇ ਵੇਖਾਂਗਾ, ਪਰ ਜਿਹੜੇ ਚਾਲੇ ਇਸ ਵੇਲੇ ਤੂੰ ਫੜ ਲਏ ਨੇ, ਇਨ੍ਹਾਂ ਤੋਂ ਤੇ ਮੈਨੂੰ ਇਹੋ ਪਿਆ ਦਿੱਸਦਾ ਏ ਕਿ ਤੂੰ ਅੱਜ ਵੀ ਨਹੀਂ ਤੇ ਭਲਕੇ ਵੀ ਹੈਂ ਨਹੀਂ ।" [ਮ. ਧ.

**ਚਿਹਰਾ ਖਿੜਨਾ**—ਖ਼ੁਸ਼ੀ ਚਿਹਰੇ ਤੋਂ ਪ੍ਰਗਟ ਹੋਣੀ ।

ਭਾਵੇਂ ਸੈਫ਼ ਦੀਨ ਕਈ ਦਿਨਾਂ ਤੋਂ ਪਿੰਡ ਦੇ ਮੁਸਲਮਾਨਾਂ ਵਿਚ ਵੈਰ ਦੀ ਅੱਗ ਮਘਾ ਰਿਹਾ ਸੀ, ਪਰ ਤਦ ਵੀ ਸਿੱਖ ਬਾਬੇ ਦੀ ਪਿਆਰੀ ਤੇ ਨੂਰਾਨੀ ਸੂਰਤ ਵੇਖ ਕੇ ਸਾਰਿਆਂ ਦੇ ਮੂੰਹੋਂ 'ਬਾਬਾ ਆਯਾ, ਬਾਬਾ ਆਯਾ' ਨਿਕਲ ਹੀ ਗਿਆ, ਚਿਹਰੇ ਖਿੜ ਹੀ ਪਏ ਤੇ 'ਆਓ ਬੈਠੋ' ਆਖਿਆ ਹੀ ਗਿਆ ।

[ਬਾਬਾ ਨੌਧ ਸਿੰਘ

**ਚਿਹਰਾ ਫ਼ਕ ਹੋਣਾ**—ਚਿਹਰਾ ਪੀਲਾ ਪੈ ਜਾਣਾ ; ਸ਼ਰਮਿੰਦਾ ਹੋ ਜਾਣਾ ।

ਸੁਰੇਸ਼ ਅਚਲਾ ਦੇ ਘਰ ਗਿਆ ਤੇ ਉਸ ਨੂੰ ਕਹਿਣ ਲੱਗਾ, 'ਮਹਿੰਦਰ ਤਾਂ ਘਰ ਚਲਾ ਗਿਆ । ਬੜਾ ਸਮਝਾਇਆ ਕਿ ਤੁਹਾਨੂੰ ਮਿਲ ਜਾਏ, ਪਰ ਉਹਨੇ ਮੇਰੀ ਗੱਲ ਸੁਣੀ ਹੀ ਨਹੀਂ' । ਅਚਲਾ ਦਾ ਚਿਹਰਾ ਪਲ ਭਰ ਲਈ ਫ਼ਕ ਹੋ ਗਿਆ, ਪਰ ਉਹ ਨਮਸਕਾਰ ਕਰਕੇ ਇਕ ਚੌਕੀ ਉੱਤੇ ਬਹਿ ਗਈ । [ਵਿਖਾ

**ਚਿਹਰਾ ਫ਼ਕ ਹੋ ਜਾਣਾ**—ਡਰ ਤੇ ਘਬਰਾ ਨਾਲ ਚਿਹਰਾ ਪੀਲਾ ਪੈ ਜਾਣਾ ।

ਆਪਣੀ ਨਾਕਾਮੀ ਦੀ ਖ਼ਬਰ ਸੁਣਦਿਆਂ ਹੀ ਉਸ ਦਾ ਚਿਹਰਾ ਫ਼ਕ ਹੋ ਗਿਆ । [ਮਿ.

**ਚਿਹਰਾ ਲਾਲ ਹੋਣਾ**—ਬਹੁਤ ਗੁੱਸਾ ਚੜ੍ਹਨਾ ।

ਇਹ ਸੁਣ ਕੇ ਹਕੀਮ ਦਾ ਚਿਹਰਾ ਲਾਲ ਹੋ ਗਿਆ ਤੇ ਜੋਸ਼ ਨਾਲ ਕੰਬਣ ਲੱਗ ਪਿਆ । ਕਿਉਂਕਿ ਇਸ ਹਕੀਮ ਨੇ ਕਦੇ ਅਨਾਦਰ ਨਹੀਂ ਝੱਲਿਆ ਸੀ ।

[ਬਾਬਾ ਨੌਧ ਸਿੰਘ

**ਚਿਹਰੇ ਤੇ ਗਿੱਠ ਗਿੱਠ ਲਾਲੀ ਹੋਣੀ**—ਬਹੁਤ ਖ਼ੁਸ਼ੀ ਤੇ ਨਰੋਏਪਨ ਦੇ ਨਿਸ਼ਾਨ ।

ਤੂੰ ਅੰਦਰੋਂ ਬਾਹਰੋਂ ਨਿਘਾ ਹੈਂ,
ਨਾ ਗਰਮੀ ਹੈ ਨਾ ਪਾਲਾ ਹੈ ।
ਨਾ ਬਾਹਰ ਕੋਈ ਦਿਖਲਾਵਾ ਹੈ,
ਨਾ ਅੰਦਰ ਅੰਦਰ ਕਾਲਾ ਹੈ ।
ਜੋਬਨ ਵਿੱਚ ਝਲਕ ਜਲਾਲੀ ਹੈ,
ਨੈਣਾਂ ਵਿੱਚ ਮਟਕ ਨਿਰਾਲੀ ਹੈ ।
ਹਿੱਕਾਂ ਵਿੱਚ ਹਿੰਮਤ ਆਲੀ ਹੈ,
ਚਿਹਰੇ ਤੇ ਗਿੱਠ ਗਿੱਠ ਲਾਲੀ ਹੈ ।

[ਚੌ. ਵਾ.

**ਚਿਹਰੇ ਤੇ ਲਾਲੀ ਭਖਣੀ**—ਮੂੰਹ ਤੇ ਜਲਾਲ ; ਤਾਕਤ ਤੇ ਖ਼ੂਨ ਦਾ ਸਬੂਤ ।

ਨਾ ਚਿਹਰਿਆਂ ਤੇ ਲਾਲੀ ਭਖਦੀ,
ਨਾ ਨੈਣਾਂ ਵਿੱਚ ਡੋਰੇ ।
ਪਿਲੇ ਪਿੰਡੇ, ਮੂੰਹ ਵਸਾਰੀ,
ਬਗੇ ਬਗੇ ਡੇਲੇ ।

[ਚੌ. ਵਾ.

**ਚਿੱਕੜ ਸੁੱਟਣਾ**—ਗੰਦੇ ਦੂਸ਼ਣ ਲਾਉਣੇ ।

ਦੁਨੀਆਂ ਵਿਚ ਕੋਈ ਵਿਰਲਾ ਹੀ ਬੰਦਾ ਸੋਲਾਂ ਆਨੇ ਪੂਰਨ ਹੁੰਦਾ ਹੈ । ਕਿਸੇ ਵਿਚ ਚਾਰ ਗੁਣ ਵਧ, ਕਿਸੇ ਵਿਚ ਘਟ, ਤੇ ਇਸੇ ਤਰ੍ਹਾਂ ਔਗੁਣ ਭੀ । ਹੋ ਸਕਦਾ ਹੈ ਕਿ ਭਾਈ ਕੇਸਰ ਸਿੰਘ ਵਿਚ ਭੀ ਕੋਈ ਦੋਸ਼ ਹੋਵੇ, ਪਰ ਮੁੜ ਮੁੜ ਇਸ ਗੱਲ ਦਾ ਅਰਮਾਨ ਲੱਗਦਾ ਹੈ ਕਿ ਸਾਡੇ ਸਿੱਖ ਅਖ਼ਬਾਰ-ਨਵੀਸ ਕਿਸ ਭੈੜੇ ਤੇ ਇਖ਼ਲਾਕੋਂ ਗਿਰੇ ਹੋਏ ਢੰਗ ਨਾਲ ਉਹਨਾਂ ਉੱਤੇ ਚਿੱਕੜ ਸੁੱਟ ਰਹੇ ਹਨ । [ਲੋਕ ਸਾਹਿੱਤ

**ਚਿਕੜ ਵਿੱਚ ਕੰਵਲ ਹੋਣਾ**—ਮਾਮੂਲੀ ਘਰ ਵਿੱਚ ਸੋਹਣਾ ਸੁਘੜ ਮਨੁਖ ਹੋਣਾ।

ਕੇਦਾਰ ਬਾਬੂ ਨੇ ਮਿਰਣਾਲ ਦੀ ਤਾਰੀਫ਼ ਕਰਦੇ ਹੋਏ ਕਿਹਾ, 'ਅਜਿਹੀ ਲੜਕੀ ਮੈਂ ਕਿਧਰੇ ਨਹੀਂ ਵੇਖੀ, ਏਡੀ ਮਿੱਠੀ ਪਿਆਰੀ, ਸੁਹਿਰਦ ਤੇ ਸੁਘੜ ਲੜਕੀ ਭਾਲਿਆਂ ਨਹੀਂ ਮਿਲਦੀ। ਕੋਈ ਕੰਮ ਦਿਓ ਝਟ ਕਰ ਦੇਵੇਗੀ। ਹੋਰ ਅਸਚਰਜ ਇਹ ਹੈ ਕਿ ਪਿੰਡੋਂ ਬਾਹਰ ਵੀ ਕਿਤੇ ਨਹੀਂ ਗਈ। ਚਿਕੜ ਵਿੱਚ ਕੰਵਲ ਵਾਲੀ ਗਲ ਏ। [ਚਿਖਾ

**ਚਿੱਠਾ ਤਾਰਨਾ**—ਅਗਾਂਹ ਗੱਲ ਦੱਸਣੀ; ਭੇਤ ਤੋਰ ਦੇਣਾ।

ਮੈਂ ਤੇ ਉਹਨੂੰ ਬੜਾ ਇਤਬਾਰੀ ਤੇ ਪੱਕਾ ਸਮਝ ਕੇ ਗੱਲ ਦਸੀ ਸੀ ਪਰ ਉਹਨੇ ਤੇ ਅਗੇ ਚਿੱਠਾ ਤਾਰ ਦਿੱਤਾ। ਇਸ ਤਰ੍ਹਾਂ ਸਾਰਾ ਭੇਤ ਖੁਲ੍ਹ ਗਿਆ। [ਸੰ.

**ਚਿੱਤ ਸਵਾਇਆ ਹੋਣਾ**—ਬਹੁਤ ਖ਼ੁਸ਼ ਹੋਣਾ, ਹੌਸਲਾ ਵਧਣਾ।

ਹਿਕ ਦਿਨ ਯਾਰੋ ਜ਼ਿਮੀਂਦਾਰ ਬੇੜੀ ਵੇਖਣ ਨੂੰ ਚਲ ਆਏ,
ਬੇੜੀ ਵੇਖ ਖ਼ੁਸ਼ਾਲੀ ਹੋਏ, ਸਭਨਾਂ ਚਿੱਤ ਸਵਾਏ।
[ਹੀਰ-ਦਮੋਦਰ

**ਚਿੱਤ ਹੋਣਾ**—ਮਰ ਜਾਣਾ; ਸੌਂ ਜਾਣਾ।

ਰਾਤ ਨੂੰ ਉਹ ਬਿਲਕੁਲ ਠੀਕ ਠਾਕ ਸੁੱਤਾ। ਸਵੇਰੇ ਦੇਰ ਤੀਕ ਨਾ ਉੱਠਿਆ। ਜਦੋਂ ਕਪੜਾ ਚੁਕ ਕੇ ਵੇਖਿਆ ਤਾਂ ਚਿੱਤ ਹੋਇਆ ਪਿਆ ਸੀ।
[ਸੰ.

**ਚਿੱਤ ਚਾ ਲੈਣਾ**—ਉਦਾਸ ਹੋ ਜਾਣਾ।

ਤੁਸਾਂ ਹੁਣ ਇਥੋਂ ਕਿਉਂ ਚਿੱਤ ਚਾ ਲਿਆ ਹੈ। ਕੀ ਕੋਈ ਸੇਵਾ ਵਿੱਚ ਕਸਰ ਹੈ ਜਾਂ ਸਾਡੇ ਪਾਸੋਂ ਕੋਈ ਅਵੱਗਿਆ ਹੋ ਗਈ ਹੈ? ਕਿਰਪਾ ਕਰ ਕੇ ਸਾਡੇ ਪਾਸ ਹੀ ਰਹੁ। [ਸੰ.

**ਚਿੱਤ ਚੇਤਾ ਨਾ ਹੋਣਾ**—ਰਤਾ ਭੀ ਖ਼ਿਆਲ ਨਾ ਹੋਣਾ।

ਆ ਰਹੇ ਸਾਰੇ ਟਾਕਰਿਆਂ ਲਈ ਬਹੁਤ ਮਾਇਆ ਦੀ ਲੋੜ ਪਏਗੀ। ਹੋਰ ਕਈ ਖ਼ਰਚ ਪੈਣਗੇ, ਜਿੰਨ੍ਹਾਂ ਦਾ ਇਸ ਵੇਲੇ ਚਿੱਤ ਚੇਤਾ ਭੀ ਨਹੀਂ। ਅਸਾਂ ਸਾਰੀ ਕੌਮ ਵਿੱਚ ਜਜ਼ਬਾ ਪੈਦਾ ਕਰ ਕੇ ਕੌਮ ਨੂੰ ਜਥੇਬੰਦ ਕਰਨਾ ਹੈ। [ਸੰਤ ਸਿਪਾਹੀ

**ਚਿੰਤਾ ਨੇ ਆ ਘੇਰਨਾ**—ਬਹੁਤ ਚਿੰਤਾਤੁਰ ਹੋਣਾ, ਮੁਸੀਬਤ ਪੈਣੀ।

ਦਿਨੋ ਦਿਨ ਉਸ ਦੇ ਚੇਹਰੇ ਤੋਂ ਖ਼ੁਸ਼ੀ ਤੇ ਉਤਸ਼ਾਹ ਦੇ ਚਿੰਨ੍ਹ ਪਤਲੇ ਪੈਂਦੇ ਜਾਂਦੇ ਸਨ। ਕਦੀ ਕਦੀ ਤਾਂ ਉਹ ਮੈਨੂੰ ਇਤਨਾ ਔਖਾ ਔਖਾ ਜਾਪਣ ਲੱਗ ਪੈਂਦਾ ਕਿ ਮੇਰੇ ਦਿਲ ਨੂੰ ਚਿੰਤਾ ਆ ਘੇਰਦੀ।
[ਮ. ਯ.

**ਚਿੰਤਾ ਵਿੱਚ ਘੁਲਣਾ**—ਬਹੁਤ ਚਿੰਤਾ ਵਿੱਚ ਪੈ ਜਾਣਾ।

ਸ਼ੰਕਰ ਆਪਣੀ ਕੋਠੜੀ ਵਿੱਚ ਖੱਤੀ (ਬੜੇ) ਉੱਤੇ ਲੰਮਾ ਪਿਆ ਪਿਆ ਮਾਲਤੀ ਦੀ ਚਿੰਤਾ ਵਿੱਚ ਘੁਲ ਰਿਹਾ ਹੈ। ਉਹ ਘੜੀ ਮੁੜੀ ਸੋਚਦਾ ਹੈ—ਉਸ ਦਾ ਕੀਹ ਬਣੇਗਾ? ਮੇਰੇ ਪਿਛੋਂ ਖਬਰੇ ਵਿਚਾਰੀ ਦੀ ਕੀ ਹਾਲਤ ਹੋਵੇਗੀ—ਕਿੱਥੇ ਕਿੱਥੇ ਰੁਲੇਗੀ ਤੇ ਖਬਰੇ ਕਿਹੜੀਆਂ ਮੁਸੀਬਤਾਂ ਨੂੰ ਫੜੀ ਜਾਵੇਗੀ।
[ਗ਼ਰੀਬ ਦੀ ਦੁਨੀਆਂ

**ਚਿੰਤਾ ਵਿੱਚ ਡੁੱਬ ਜਾਣਾ**—ਡੂੰਘੀ ਚਿੰਤਾ ਵਿੱਚ ਜਾ ਪੈਣਾ।

ਉਸ ਦੇ ਹਿਰਦੇ ਵਿੱਚ ਉਠ ਰਹੀਆਂ ਉਮੰਗਾਂ ਤੇ ਤਰੰਗਾਂ, ਇੱਕ ਇੱਕ ਕਰ ਕੇ ਸਾਰੀਆਂ ਹੀ ਇਸ ਚਿੰਤਾ ਵਿੱਚ ਡੁੱਬ ਗਈਆਂ। ਬਾਕੀ ਦਾ ਖਤ ਪੜ੍ਹਨਾ ਉਸ ਨੇ ਵਿੱਚ ਹੀ ਛੱਡ ਦਿੱਤਾ। [ਫ਼. ਫ਼.

**ਚਿੰਨ੍ਹ ਟੱਪਕਣੇ**—ਲੱਛਣ ਦਿੱਸਣੇ।

ਜਗਤ ਸਿੰਘ ਦਾ ਕੱਦ ਮਧਰਾ, ਸਰੀਰ ਫੁਰਤੀਲਾ ਤੇ ਚੁਸਤ ਹੈ। ਅੱਖਾਂ ਵਿੱਚੋਂ ਸ਼ਰਾਰਤ ਦੇ ਚਿੰਨ੍ਹ ਟੱਪਕਦੇ ਹਨ, ਪਰ ਜ਼ਬਾਨ ਭਾਵੇਂ ਮਿੱਠੀ ਹੈ। [ਫ਼. ਫ਼.

**(ਚਿੰਨ੍ਹ) ਪਤਲੇ ਪੈਣੇ**—ਨਿਸ਼ਾਨ ਕਮਜ਼ੋਰ ਹੁੰਦੇ ਜਾਣੇ।

ਕਦੀ ਕਦੀ ਮੈਨੂੰ ਅਚਾਨਕ ਇਸ ਤਰ੍ਹਾਂ ਜਾਪਣ ਲੱਗਦਾ ਜਿਵੇਂ ਮਨਸੂਰ ਦਾ ਦਿਲ ਕਿਸੇ ਮਾਨਸਿਕ ਕਸ਼ਮਕੱਸ਼ ਦਾ ਅਖਾੜਾ ਬਣਿਆ ਹੋਇਆ ਹੈ। ਦਿਨੋ ਦਿਨ ਉਸ ਦੇ ਚਿਹਰੇ ਤੇ ਖ਼ੁਸ਼ੀ ਤੇ ਉਤਸ਼ਾਹ ਦੇ ਚਿੰਨ੍ਹ ਪਤਲੇ ਪੈਂਦੇ ਜਾਂਦੇ ਸਨ। [ਸੰ.

**ਚਿੱਪ ਚੜ੍ਹਾ ਦੇਣੀ**—ਖਿੱਝ ਪੈਦਾ ਕਰਨੀ ।

ਇਸ ਘੜੀ ਮੁੜੀ ਇਕੋ ਤਰ੍ਹਾਂ ਦੇ ਜਵਾਬ ਨੇ ਉਸ ਦੇ ਸਬਰ ਨੂੰ ਹੋਰ ਚਿੱਪ ਚੜ੍ਹਾ ਦਿੱਤੀ ਤੇ ਅੱਗੇ ਨਾਲੋਂ ਵੀ ਵਧੇਰੇ ਕਾਹਲੀ ਪਾ ਕੇ ਪੁੱਛਿਆ—"ਤੂੰ ਆਦਮੀ ਏਂ ਕਿ ਗੱਧਾ, ਪਤਾ ਨਹੀਂ ਲਗਦਾ ਤੈਨੂੰ, ਕਿ ਮੈਂ ਕੀ ਪੁੱਛਦੀ ਪਈ ਆਂ ਤੇਰੇ ਕੋਲੋਂ ? ਦਸ ਛੇਤੀ, ਕੀਹ ਗੱਲ ਏ ?" [ਮ. ਧ.

**ਚਿਪ ਚੜ੍ਹੀ ਹੋਣੀ**—ਖਿੱਝੇ ਹੋਏ ਹੋਣਾ ।

ਪਿਛਲੇ ਸਾਲ ਕੁੜੀਆਂ ਨਾਲੋਂ ਮੁੰਡਿਆਂ ਦੀ ਲੋਹੜੀ ਕਾਫੀ ਕਾਮਯਾਬ ਰਹੀ ਸੀ ਜਿਸ ਕਰ ਕੇ ਕੁੜੀਆਂ ਨੂੰ ਐਤਕੀਂ ਬਹੁਤ ਸਾਰੀ ਚਿੱਪ ਚੜ੍ਹੀ ਹੋਈ ਸੀ...ਤੇ ਅਖੀਰ ਜਦ ਲੋਹੜੀ ਵਿੱਚ ਦੋ ਦਿਨ ਬਾਕੀ ਰਹਿ ਗਏ ਤਾਂ ਕੁੜੀਆਂ ਨੇ ਮੋਹਮਾਈ ਦੀ ਹੱਟ ਲਾ ਧਰੀ । [ਖੁ. ਸੋ.

**ਚਿੜੀ ਨਾ ਫਟਕਣੀ**—ਕਿਸੇ ਨੇੜੇ ਨਾ ਆਉਣਾ ।

ਬਾਦਸ਼ਾਹ ਦੇ ਮਹਲ ਦੇ ਇਰਦ ਗਿਰਦ ਇੰਨਾ ਪਹਿਰਾ ਰਖਿਆ ਜਾਂਦਾ ਹੈ ਕਿ ਮਨੁੱਖ ਤਾਂ ਕੀ, ਲਾਗੇ ਚਿੜੀ ਨਹੀਂ ਫਟਕ ਸਕਦੀ । ਲਾਗੇ ਤਾਗੇ ਚੁੱਪ ਚਾਂ ਹੁੰਦੀ ਹੈ । [ਸ੍ਰਿ.

**ਚੀਂ ਪੀਂ ਕਰਨੀ**—ਨਾਹ ਨੁਕਰ ਕਰਨੀ ।

ਉਸ ਨੇ ਬਥੇਰੀ ਚੀਂ ਪੀਂ ਕੀਤੀ, ਪਰ ਪਰਾਏ ਪੁੱਤਰਾਂ ਨੇ ਧਰ ਕੇ ਅੱਗੇ ਲਾ ਲਿਆ ਤੇ ਥਾਣੇ ਲੈ ਗਏ । [ਸ੍ਰਿ.

**ਚੀਸਾਂ ਉਤੇ ਦੁਧ ਨਚੋੜਨਾ**—ਮੋਲੇ ਜ਼ਖਮ ਉਖੇੜਨਾ, ਸੁੱਤੀਆਂ ਕਲਾਂ ਜਗਾਣਾ, ਭੁੱਲੇ ਦੁਖ ਯਾਦ ਕਰਾਣੇ ।

ਅੱਜ ਤੂੰ ਪੁਰਾਣੇ ਫੋਲੇ ਫੋਲਣ ਲਗੀ—ਤਾਂ ਪਤਾ ਨਹੀਂ, ਕਿਉਂ ਮੈਂ ਆਪੋਂ ਆਪ ਉਧੜ ਪਈ, ਜਿਵੇਂ ਕਿਸੇ ਮੇਰੀਆਂ ਚੀਸਾਂ ਉੱਤੇ ਦੁਧ ਨਿਚੋੜ ਦਿੱਤਾ ਹੋਵੇ । [ਲੋਹਾ ਕੁਟ

**ਚੀਕ ਚਿਹਾੜਾ**—ਰੌਲਾ ।

ਗੱਡੀ ਪਟੜੀ ਤੋਂ ਉਤਰ ਗਈ । ਕੁਝ ਡੱਬੇ ਉਲਟ ਗਏ । ਕਈ ਫੱਟੜ ਹੋ ਗਏ । ਹਰ ਪਾਸੇ ਚੀਕ ਚਿਹਾੜਾ ਮੱਚ ਗਿਆ । [ਸ੍ਰਿ.

**ਚੀਣਾ ਖਿਲਾਰਨਾ**—ਖੇਰੂੰ ਖੇਰੂੰ ਹੋਣਾ; ਧਾਣੋ ਧਾੜ ਹੋ ਜਾਣੀ ।

ਮੱਤਾਂ ਸਾਰੇ ਜਹਾਨ ਨੂੰ ਦੇਣ ਵਾਲੇ,  
ਚੀਣਾ ਆਪਣਾ ਅੱਜ ਖਿਲਾਰ ਬੈਠੇ,  
ਦੇ ਕੇ ਨੇਉਤਾ ਜੱਗ ਨੂੰ ਏਕਤਾ ਦਾ,  
ਕੈਂਪਾਂ ਆਪਣੇ ਵਿੱਚ ਉਸਾਰ ਬੈਠੇ ।

[ਰੰ. ਵਾ.

**(ਕਿਸੇ ਦੇ) ਚੀਥੜੇ ਲਮਕਣੇ ਜਾਂ ਲੀਰਾਂ ਲੰਮਕਣੀਆਂ**—ਬਹੁਤ ਗ਼ਰੀਬ ਹੋਣਾ ; ਪਾਣ ਨੂੰ ਕਪੜਾ ਪਰਾਪਤ ਨ ਹੋਣਾ ; ਮਹਾਂ-ਕੰਗਾਲ ।

ਏਸ ਦੀਵੇ ਦੀ ਲੋ ਵਿੱਚ ਝੁਲਣ ਵਾਲੇ,  
ਅੱਜ ਵਿੱਚ ਅਸਮਾਨ ਦੇ ਚਮਕ ਰਹੇ ਨੇ,  
ਐਪਰ, ਹਾਇ ! ਕਿਸਮਤ ਐਸਾ ਗੇੜ ਖਾਧਾ,  
ਤੇਰੇ ਆਪਣੇ ਚੀਥੜੇ ਲੰਮਕ ਰਹੇ ਨੇ ।

[ਚੈ. ਵਾ.

**ਚੀਨੀ ਚੀਨੀ ਹੋ ਜਾਣਾ**—ਕਿਣਕਾ ਕਿਣਕਾ ਹੋ ਜਾਣਾ, ਟੁਕੜਾ ਟੁਕੜਾ ਹੋ ਜਾਣਾ ।

ਤੁਸਾਂ ਲੋਕਾਂ ਇਹੋ ਜੇਹੀਆਂ ਗੱਲਾਂ ਦਾ ਪ੍ਰਚਾਰ ਕਰ ਕੇ ਭਾਰਤ ਦੀ ਇਸਤ੍ਰੀ ਨੂੰ ਬਿਲਕੁਲ ਕੱਚ ਦੀ ਵੰਗ ਜਾਂ ਲਾਜਵੰਤੀ ਦਾ ਬੂਟਾ ਬਣਾ ਦਿੱਤਾ ਹੈ ਕਿ ਜ਼ਰਾ ਕੁ ਜਿੰਨੀ ਛੂਹ ਜਾਂ ਹਵਾ ਦੇ ਬੁਲ੍ਹੇ ਨਾਲ ਹੀ ਉਸ ਦਾ ਨਾਰੀ-ਪੁਣਾ ਟੁੱਟ ਕੇ ਚੀਨੀ ਚੀਨੀ ਹੋ ਜਾਂਦਾ ਹੈ ।

[ਮ. ਧ.

**(ਦਿਲ) ਚੀਰ ਜਾਣਾ**—ਦਿਲ ਨੂੰ ਬੜੀ ਸੱਟ ਮਾਰਨੀ ।

ਸਾਥੀ ਦੇ ਕੁਰਾਹੇ ਜਾਣ ਤੇ ਗੁੱਸਾ ਆ ਹੀ ਜਾਂਦਾ ਹੈ । ਦੋਹਾਂ ਸਹੇਲੀਆਂ ਦਾ ਪਿਆਰ ਚਾਅਾਂ ਦੀ ਥਾਂ, ਦਰਦ ਚੀਸਾਂ ਵਿੱਚ ਵੀ ਸਮਾਨ ਸੀ । ਸ਼ਾਮੋਂ ਦੀ ਬਦਨਾਮੀ ਚੰਨੋ ਦਾ ਦਿਲ ਚੀਰ ਗਈ ਸੀ । ਉਸ ਨੂੰ ਏਨ੍ਹਾਂ ਦਾ ਫ਼ਿਕਰ ਕਈ ਵਾਰੀ ਬੜਾ ਔਖਾ ਕਰ ਜਾਂਦਾ ।

[ਪੂਰਨਮਾਸ਼ੀ

**ਚੁਆਤੀਆਂ ਲਾਣੀਆਂ**—ਕਿਸੇ ਨੂੰ ਖਹੁਰਾ ਬੋਲ ਕੇ ਦੁਖੀ ਕਰਨਾ।

ਊਧੋ! ਬ੍ਰਾਹਣ ਦੀ ਗੱਲ ਸੁਣਾ ਸਾਨੂੰ,
ਕਾਹਨੂੰ ਚਿਣਗ ਚੁਆਤੀਆਂ ਲਾਈਆਂ ਨੀਂ?
ਮਸਾਂ ਮਸਾਂ ਸਨ ਆਠਰਨ ਘਾਉ ਲੱਗੇ?
ਨਵੀਆਂ ਨਸ਼ਤਰਾਂ ਆਣ ਚਲਾਈਆਂ ਨੀਂ।
[ਹੰ. ਵਾ.

**ਚੁਸਕੀ ਲਾ ਲੈਣੀ**—(1) ਸ਼ਰਾਬ ਦੇ ਘੁੱਟ ਸਵਾਦ ਨਾਲ ਛਕਣੇ (2) ਹੋਰ ਕੰਮ ਵਿੱਚ ਰੁਝਿਆਂ ਵੀ ਸਮਾਂ ਕਢ ਕੇ ਨਸ਼ੇ, ਰਾਗ, ਖੇਡ ਆਦਿ ਦਾ ਅਨੰਦ ਲੈਣਾ।

ਜ਼ਿਮੀਂਦਾਰ ਤੇ ਉਸ ਦਿਆਂ ਸਾਥੀਆਂ ਨੇ ਕਾਮਿਆਂ ਨੂੰ ਸਦ ਕੇ ਉਨ੍ਹਾਂ ਨੇ ਸ਼ਿਕਾਰ ਨੂੰ ਬੱਧਾ, ਤੇ ਖ਼ੁਰਜੀਆਂ ਵਿੱਚ ਸੰਭਾਲਿਆ ਤੇ ਟੋਰਿਆ ਤੇ ਆਪ ਟੁਰਨ ਤੋਂ ਪਹਿਲੇ ਉਹਨਾਂ ਨੇ ਸੋਚਿਆ ਪੰਜੇ ਦੇ ਪੰਜੇ ਇਕ ਇਕ ਚੁਸਕੀ ਲਾ ਲੈਣ। ਫਲਾਹ ਦੇ ਦਰਖ਼ਤ ਹੇਠ ਬੈਠ ਕੇ ਸ਼ੇਰੇ ਨੇ ਬੋਤਲ ਖੋਲ੍ਹ ਦਿੱਤੀ। [ਅੰਦਰਾਂ

**ਚੁਹਲ ਕਦਮੀ**—ਟਹਿਲਣਾ।

...ਪਰ ਪ੍ਰਕਾਸ਼, ਜਿਸ ਨੇ ਸੀਟ ਤੇ ਬੈਠਿਆਂ ਹੀ ਉਸ ਨੂੰ (ਸੜਕ ਤੇ ਫਿਰਦਿਆਂ) ਤੱਕ ਲਿਆ ਸੀ, ਖੜਕਵੀਂ ਆਵਾਜ਼ ਵਿੱਚ ਬੋਲਿਆ—"ਇਹ ਕੀਹ ਗੱਲ ਏ ਮਾਸਟਰ! ਬੜੀ ਚੁਹਲ ਕਦਮੀ ਹੋਣ ਡਹੀ ਹੋਈ ਏ ਅੱਜ?" [ਕੀ. ਸ਼.

**(ਰੱਬ ਮੈਨੂੰ) ਚੁਕ ਲਏ**—ਮੌਤ ਆ ਜਾਏ।

ਮੈਨੂੰ ਵੀ ਹੁਣ ਜੀਉਣ ਦੀ ਐਡੀ ਕੋਈ ਸੱਧਰ ਨਹੀਂ; ਬਥੇਰਾ ਜੀਊ ਲਿਆ ਏ। ਹੁਣ ਤੇ ਰੱਬ ਮੈਨੂੰ ਚੁਕ ਈ ਲਏ ਤੇ ਚੰਗੀ ਗਲ ਏ। [ਸ਼. ਸ਼.

**ਚੁੱਕ ਵਿੱਚ ਆਉਣਾ**—ਪ੍ਰੇਰਿਆ ਜਾਣਾ।

ਦਿਲ ਹੀ ਦਿਲ ਵਿੱਚ ਉਹ ਆਪਣੇ ਆਪ ਨੂੰ ਲਾਹਨਤ ਮੁਲਾਮਤ ਕਰਨ ਲੱਗਾ, ਕਿ ਕਿਉਂ ਉਸ ਨੇ ਇੱਕ ਬੇਵਕੂਫ਼ ਦੋਸਤ ਦੀ ਚੁੱਕ ਵਿੱਚ ਆ ਕੇ ਇਹੋ ਜੇਹੇ ਉਚ ਆਤਮਾਂ ਦੀ ਨੀਤ ਉੱਤੇ ਸ਼ੱਕ ਕੀਤਾ। [ਮ. ਧ.

**ਚੁੰਜ ਸਵਾਰਨਾ**—ਤਿਆਰ ਹੋਣਾ।

ਨਾਨਕ ਸਿੰਘ ਦੀ ਰਚਨਾ, ਨਾਨਕ ਸਿੰਘ ਦੀ ਕਲਾ ਦੀ ਅਲੋਚਨਾ, ਕਰਨ ਵਾਲੇ ਬਹੁਤ ਸਾਰੇ ਸਾਹਿਤਕ, ਮਹਾਰਥੀ ਆਪਣੀ ਕਲਮ ਦੀ ਚੁੰਜ ਸਵਾਰ ਰਹੇ ਨੇ। ਉਹਨਾਂ ਨੇ ਪੜਚੋਲ-ਅਸਤਰ ਨਾਲ ਵਾਲ ਦੀ ਖੱਲ ਲਾਹੁਣੀ ਹੈ। ਗੁਣ ਦੋਸ਼ ਦਾ ਨਿਪਟਾਰਾ ਕਰਨਾ ਹੈ। [ਸਾਹਿੱਤ ਸਮਾਚਾਰ

**ਚੁੰਝ ਚਰਚਾ**—ਬਹਿਸ।

ਵੱਖੋ ਵੱਖਰੀਆਂ ਢਾਣੀਆਂ ਬਣਾਈ ਕਈ ਲੋਕ ਕਈ ਤਰ੍ਹਾਂ ਦੀਆਂ ਗੱਲਾਂ ਕਰ ਰਹੇ ਸਨ। ਕਿਤੇ ਕਿਤੇ ਚੁੰਝ ਚਰਚਾ ਕੁਝ ਵਧੇਰੇ ਗਰਮ ਹੋ ਕੇ ਆਪੋ ਵਿੱਚ ਗਾਲ੍ਹ ਮੰਦੇ ਤੀਕ ਵੀ ਨੌਬਤ ਪਹੁੰਚ ਜਾਂਦੀ।

[ਗ਼ਰੀਬ ਦੀ ਦੁਨੀਆਂ

**ਚੁਟਕੀਆਂ ਭਰਨੀਆਂ**—ਮੁੜ ਮੁੜ ਚੇਤੇ ਆਉਣਾ।

ਸਭ ਤੋਂ ਬਹੁਤਾ ਤਾਂ ਅੱਜ ਸ਼ਾਮ ਦੀ ਚਾਹ ਪਾਰਟੀ ਵਾਲੀਆਂ ਗੱਲਾਂ ਬਾਤਾਂ ਦਾ ਸਿਲਸਲਾ, ਜਿਸ ਦੇ ਦੌਰਾਨ ਵਿੱਚ ਉਸ ਦੇ ਦੋਸਤ ਸੇਠ ਪੰਨਾ ਲਾਲ ਦੀਆਂ ਕਹੀਆਂ ਹੋਈਆਂ ਕੁਝ ਖਾਸ ਗੱਲਾਂ ਮੁੜ ਮੁੜ ਉਸ ਦੀਆਂ ਪੁੜਪੁੜੀਆਂ ਵਿੱਚ ਚੁਟਕੀਆਂ ਭਰਦੀਆਂ ਸਨ। (ਏਹਨਾਂ ਖਿਆਲਾਂ ਕਰਕੇ ਉਸ ਨੂੰ ਨੀਂਦਰ ਨਹੀਂ ਸੀ ਆ ਰਹੀ) [ਮ. ਧ.

**ਚੁੱਪ ਈ ਭਲੀ**—ਗੱਲ ਕਹਿਣ ਸੁਣਨ ਦੀ ਹਾਜਤ ਨਹੀਂ; ਦਸਿਆ ਨਹੀਂ ਜਾ ਸਕਦਾ।

ਕੌੜੀ—ਖਬਰੇ, ਏਹਨਾਂ ਮੁੰਡਿਆਂ ਦੀ ਅਕਲ ਨੂੰ ਕੀਹ ਹੋ ਜਾਂਦਾ ਏ ਪੜ੍ਹ ਕੇ!

ਪ੍ਰੇਮੀ—ਭੈਣ! ਕੁਝ ਨਾ ਪੁੱਛ, ਚੁੱਪ ਈ ਭਲੀ। ਕੀਹ ਦੱਸਾਂ? ਏਹੋ ਮੁੰਡਾ ਐਡਾ ਭੋਲਾ ਤੇ ਗ਼ਰੀਬ ਹੁੰਦਾ ਸੀ...ਜਦੋਂ ਦਾ ਬਸ ਲਾਹੌਰ ਗਿਆ ਏ, ਸਾਈਂ ਜਾਣੇ ਕੀ ਵੱਗ ਗਈ ਏ ਮੱਤ ਨੂੰ। [ਸੁ.

**ਚੁੱਪ ਵਰਤ ਜਾਣੀ**—ਚੁੱਪ ਚਾਪ ਹੋ ਜਾਣੀ।

ਉਸ ਨੂੰ ਬੜੀ ਭਾਰੀ ਸ਼ਰਮ ਮਹਿਸੂਸ ਹੋਣ ਲੱਗੀ ਤੇ ਉਸ ਨੇ ਮੁੰਡੇ ਦੀ ਇਹ ਮੰਗ ਵਾਜਬੀ ਹੀ ਸਮਝੀ, ਜਿਹੜਾ ਉਸ ਨੂੰ ਰਾਂਝਾ ਕਹਿਣ ਤੋਂ ਵਰਜ ਰਿਹਾ ਸੀ। ਦੋ ਚਾਰ ਮਿੰਟਾਂ ਲਈ ਦੁਪਾਸੀਂ ਚੁੱਪ ਵਰਤ ਗਈ।

[ਖੁ. ਸੋ.

**ਚੁਫੇਰ ਗੜ੍ਹੀਏ ਹੋਣਾ**—1. ਟਿਕ ਕੇ ਨਾ ਬੈਠਣਾ।

2. ਕਦੀ ਕਿਸੇ ਪਾਸੇ ਕਦੀ ਕਿਸੇ ਪਾਸੇ।

ਉਸ ਦੇ ਹੁਨਰ ਦਾ ਮੁੱਲ ਤੇ ਤਾਂ ਪਵੇ ਜੇ ਟਿਕ ਕੇ ਕਿਸੇ ਥਾਂ ਕੰਮ ਕਰੇ। ਉਹ ਤੇ ਨਿਰਾ ਚੁਫੇਰ ਗੜ੍ਹੀਆ ਹੈ। ਕਦੇ ਇਥੇ ਤੇ ਕਦੇ ਕਿਥੇ। [ਸੰ.

**ਚੁਰਾਹੇ ਵਿਚ ਹਾਂਡੀ ਭੱਜਣੀ**—ਬੇ-ਪਤੀ ਹੋਣੀ ; ਪਰਦਾ ਲੱਥਣਾ ; ਭੇਤ ਖੁਲ੍ਹਣਾ ; ਕਰਤੂਤ ਪ੍ਰਗਟ ਹੋਣੀ।

ਕਰ ਕਰ ਘੋਲ, ਚੁਰਾਹੇ ਦੇ ਵਿਚ ਹਾਂਡੀ ਤੇਰੀ ਭਜਦੀ ਏ,
ਦੇ ਦੇ ਪਗ ਪਰਾਏ ਹੱਥੀਂ ; ਅਹਿਮਕ ਨ ਅਖਵਾਇਆ ਕਰ!
[ਕੇ. ਕਿ.

**ਚੁਲ੍ਹੇ ਅੱਗ ਨ ਬਲਣੀ**—(1) ਅਤਿ ਗ਼ਰੀਬੀ ਹੋਣੀ।

(2) ਅਤੀ ਸ਼ੋਕ ਦੀ ਹਾਲਤ ਜਦੋਂ ਖਾਣ ਪਕਾਉਣ ਦੀ ਸੁਝ ਹੀ ਨ ਹੋਵੇ।

ਅਨੰਤ ਰਾਮ ਦੇ ਤੇ ਭਾਂਡੇ ਟੀਂਡੇ ਤੀਕਰ ਕੁਰਕ ਹੋ ਗਏ ਨੇ ; ਪਰਾਏ ਪੁੱਤਾਂ ਰਿਹੀ ਚੁਣੀ ਸਭ ਸਾਂਭ ਲਈ ਏ। ਉਹਦੇ ਤੇ ਕਈ ਦਿਨਾਂ ਤੋਂ ਦੀਵੇ ਵਿਚ ਵੱਟੀ ਨਹੀਂ ਪਈ ਤੇ ਚੁਲ੍ਹੇ ਅੱਗ ਨਹੀਂ ਬਲੀ। ਬੁਰਾ ਹਾਲ ਏ। [ਸ਼. ਬ.

**ਚੂਲ ਢਿੱਲੀ ਰਹਿ ਜਾਣੀ**—ਕੋਈ ਨ ਕੋਈ ਘਾਟ ਬਣੀ ਰਹਿਣੀ।

ਕੁਦਰਤ ਦਾ ਭੰਡਾਰੀ ਕਿਸੇ ਲੱਖਾਂ ਵਿੱਚੋਂ ਇੱਕ ਅੱਧ ਭਾਗਵਾਨ ਨੂੰ ਹੀ ਸਾਰੀਆਂ ਪੂਰੀਆਂ ਦਾਤਾਂ ਦੀ ਬਖਸ਼ਸ਼ ਕਰਦਾ ਹੈ, ਨਹੀਂ ਤਾਂ ਆਮ ਤੌਰ ਤੇ ਹਰ ਮਨੁੱਖ ਦੀ ਜੀਵਨ ਗੱਡੀ ਦੀ ਕੋਈ ਨ ਕੋਈ ਚੂਲ ਜ਼ਰੂਰ ਹੀ ਢਿੱਲੀ ਰਹਿ ਜਾਇਆ ਕਰਦੀ ਹੈ। [ਚਿੱਤ੍ਰਕਾਰ

**ਚੂਲਾਂ ਉਖੜੀਆਂ ਰਹਿਣੀਆਂ**—ਕੋਈ ਨ ਕੋਈ ਰੋਗ ਲੱਗਾ ਹੀ ਰਹਿਣਾ।

"ਓ ਛੱਡਿਆ ਵੀ ਕਰ ਸ਼ੇਖ-ਚਿੱਲੀਆਂ ਵਾਲੀਆਂ ਗੱਲਾਂ", ਪ੍ਰਕਾਸ਼ ਨੇ ਗੱਲ ਟੋਕੀ—"ਤੇਰੀ ਜ਼ਿੰਦਗੀ ਦੀਆਂ ਚੂਲਾਂ ਤਾਂ ਢਿੱਲੀ ਮੰਜੀ ਵਾਂਗ ਉਖੜੀਆਂ ਹੀ ਰਹਿੰਦੀਆਂ ਨੇ ਹਮੇਸ਼ਾਂ। ਰੋਜ਼ ਕੋਈ ਨ ਕੋਈ ਨਵਾਂ ਪਖੰਡ ਖੜਾ ਕਰ ਬਹੇਂਗਾ।" [ਗੈ. ਸ਼.

**ਚੂਲੀ ਪਾਉਣੀ**—ਕਿਸੇ ਹੋਰ ਨੂੰ ਸੌਂਪ ਦੇਣਾ।

ਹੁਣ ਜੀ ਤਾਂ ਏਹੋ ਚਾਹੇ,
ਕੀ ਲੈਣਾ ਹੱਡ ਰੁਲਾ ਕੇ,
ਭਰਿਆ ਮੇਲਾ ਛੱਡ ਤੁਰੀਏ,
ਦੁਨੀਆਂ ਤੋਂ ਚੂਲੀ ਪਾ ਕੇ,
ਪਰ ਜਦੋਂ ਅਵਾਣੇ ਬਹਿੰਦੇ ਨੇ
ਆਲ ਦੁਆਲੇ ਆ ਕੇ,
ਮਨ ਬੇਈਮਾਨ ਹੋ ਜਾਏ,
ਮਮਤਾ ਦੀਆਂ ਖਿੱਚਾਂ ਖਾ ਕੇ।
[ਚੈ. ਵਾ.

**ਚੂੰ ਚਾਂ ਕਰਨੀ**—ਹੀਲ ਹੁੱਜਤ ਕਰਨੀ ; ਨਾਹ ਨੁਕਰ ਕਰਨੀ ; ਕਿਸੇ ਗੱਲੋਂ ਇਨਕਾਰ ਕਰਨਾ।

ਇਸ ਕੁੜੀ ਨੇ ਸਾਨੂੰ ਬੜੀ ਨਕੇਲ ਪਾਈ ਹੋਈ ਏ, ਪਰ ਇਸ ਮੌਕੇ ਤੇ ਜੇ ਕੋਈ ਚੂੰ-ਚਾਂ ਕੀਤੀ, ਤਾਂ ਮੈਂ ਇਕ ਨਹੀਂ ਸੁਣਨੀ। [ਬੂਹੇ ਬੈਠੀ ਧੀ

**ਚੂੰ ਚੂੰ ਕਰਨਾ**—ਕੋਈ ਗੱਲ ਮੰਨਣ ਤੋਂ ਨਾਹ ਨੁਕਰ ਕਰਨਾ ; ਹੀਲ-ਹੁੱਜਤ ਕਰਨਾ।

ਜਦ ਫਸੀ ਤੇ ਫਿਰ ਫੜਕਣਾ ਕੀ ; ਹੁਣ ਬਹੁਤੀ ਚੂੰ ਚੂੰ ਨਾ ਕਰ ਤੇ ਚੁਪ ਕਰਕੇ ਇਹ ਰਕਮ ਭਰ ਦੇ। ਐਵੇਂ ਤੇਰੀ ਜਾਨ ਨਹੀਂ ਛੁੱਟਣੀ। [ਮੰ.

**ਚੂੰ ਨਾ ਕਰ ਸਕਣੀ**—ਕੋਈ ਹੀਲ-ਹੁੱਜਤ ਨਾ ਕਰ ਸਕਣੀ, ਅੱਗੋਂ ਕੁਸਕ ਨਾ ਸਕਣਾ।

ਮੁਨਸ਼ੀ ਜਮਾਲੇ ਨੂੰ ਜੁੱਤੀਆਂ ਦਬਾ ਦਬ ਮਾਰ ਰਿਹਾ ਸੀ। ਜਮਾਲੇ ਦਾ ਪਿਉ ਸਹਿਮਿਆ ਹੋਇਆ ਅੰਦਰ ਹੀ ਅੰਦਰ ਰੋ ਰਿਹਾ ਸੀ। ਭਾਵੇਂ ਚੱਕ ਦੇ ਸਭ ਮੁਖੀ ਤੇ ਸਿਆਣੇ ਬੰਦੇ ਉੱਥੇ ਇਕੱਠੇ ਹੋਏ ਹੋਏ ਸਨ, ਪਰ ਕੋਈ ਚੂੰ ਨਹੀਂ ਸੀ ਕਰ ਸਕਦਾ।
[ਲੋਕ ਸਾਹਿੱਤ

**ਚੇਹਰਾ ਉਤਰਿਆ ਹੋਇਆ ਹੋਣਾ**—ਮੂੰਹ ਲਿੱਸਾ ਹੋ ਜਾਣਾ।

ਜਿਸ ਨੇ ਕਦੇ ਏਸ ਤੋਂ ਪਹਿਲਾਂ ਸਰਲਾ ਨੂੰ ਡਿੱਠਾ ਹੋਵੇਗਾ, ਉਸ ਲਈ ਇਸ ਵੇਲੇ ਪਛਾਨਣਾ ਔਖਾ ਸੀ। ਉਸ ਦੇ ਸਿਰ ਦੇ ਵਾਲ ਉਲਝੇ ਹੋਏ ਸਨ, ਜਿਨ੍ਹਾਂ ਦੀਆਂ ਲਿਟਾਂ ਖਿੰਡ ਪੁੰਡ ਕੇ ਉਸ ਦੇ ਮੂੰਹ ਤੇ ਫੈਲ ਰਹੀਆਂ ਸਨ। ਚੇਹਰਾ ਉਤਰਿਆ ਹੋਇਆ ਤੇ ਅੱਖਾਂ ਦੇ ਦੁਆਲੇ ਕਾਲੇ ਡੂੰਘੇ ਟੋਏ ਪੈ ਗਏ ਸਨ।...............
[ਫ. ਫ.

**ਚੇਹਰਾ ਕਾਲਾ ਪੈ ਜਾਣਾ**—ਸ਼ਰਮਿੰਦਾ ਹੋ ਜਾਣਾ ; ਮੁਰਝਾ ਜਾਣਾ ; ਰੰਗ ਉੱਡ ਜਾਣਾ ।

ਸੁਰੇਸ਼ ਨਹੀਂ ਸੀ ਚਾਹੁੰਦਾ ਕਿ ਉਸਦਾ ਮਿੱਤ੍ਰ ਮਹਿੰਦਰ ਇਕ ਬ੍ਰਹਮੂ ਸਮਾਜ ਦੀ ਕੁੜੀ ਨਾਲ ਵਿਆਹ ਕਰੇ । ਇਸ ਲਈ ਉਹ ਅਚਲਾ (ਕੁੜੀ) ਦੇ ਘਰ ਗਿਆ ਤੇ ਉਸ ਨੂੰ ਦੱਸਿਆ ਕਿ ਮਹਿੰਦਰ ਇਕ ਗ਼ਰੀਬ ਮੁੰਡਾ ਹੈ ਤੇ ਉਹ ਵਿਆਹ ਕਰਕੇ ਤੁਹਾਡਾ ਨਿਰਬਾਹ ਕਲਕੱਤੇ ਵਿਚ ਨਹੀਂ ਕਰ ਸਕਦਾ । ਤਾਂ ਵੀ ਅਚਲਾ ਦੇ ਮੂੰਹ ਤੇ ਕੋਈ ਘਬਰਾਹਟ ਨਹੀਂ ਆਈ ਤੇ ਉਸ ਨੇ ਸ਼ਾਂਤ ਹਿਰਦੇ ਨਾਲ ਕਿਹਾ ਕਿ ਇਹ ਤਾਂ ਉਸ ਨੂੰ ਪਤਾ ਹੀ ਹੈ ਕਿ ਉਨ੍ਹਾਂ ਪਾਸ ਸਾਧਾਰਣ ਜਿਹੀ ਜੈਦਾਦ ਹੈ ਤੇ ਮੁਸ਼ਕਲ ਨਾਲ ਗੁਜ਼ਾਰਾ ਕਰ ਸਕਦੇ ਹਨ । ਉਹ ਕਦੇ ਝੂਠ ਨਹੀਂ ਬੋਲਦੇ । ਇਹ ਸੁਣ ਕੇ ਸੁਰੇਸ਼ ਦਾ ਚਿਹਰਾ ਕਾਲਾ ਪੈ ਗਿਆ ਤੇ ਕਹਿਣ ਲੱਗਾ ਕਿ ਤੁਹਾਨੂੰ ਸਭ ਕੁਝ ਪਤਾ ਹੈ ਤਾਂ ਤੈਨੂੰ ਸਾਵਧਾਨ ਕਰਾਣਾ ਮੇਰੇ ਲਈ ਉੱਕੀ ਹੀ ਵਾਧੂ ਗੱਲ ਹੈ । [ਰਿਖਾ

**ਚੇਹਰੇ ਉਤੇ ਸਿਆਹੀ ਫਿਰਨੀ**—ਸ਼ਰਮਿੰਦਾ ਹੋ ਜਾਣਾ ; ਚਿਹਰੇ ਦਾ ਰੰਗ ਕਾਲਾ ਪੈ ਜਾਣਾ ।

ਉਸ ਨੇ ਬੜੀ ਚਾਤੁਰੀ ਨਾਲ ਸੁਆਲ ਕੀਤਾ । ਉਸ ਦੀ ਆਸ ਸੀ ਕਿ ਮੁੰਡਾ ਉੱਤਰ ਨਹੀਂ ਦੇ ਸਕੇਗਾ । ਪਰ ਜਦੋਂ ਮੁੰਡੇ ਨੇ ਸਾਰਿਆਂ ਦੇ ਸਾਹਮਣੇ ਪੂਰਨ ਸੰਤੁਸ਼ਟ ਕਰਨ ਵਾਲਾ ਉੱਤਰ ਦਿੱਤਾ, ਤਾਂ ਉਸ ਦੇ ਚਿਹਰੇ ਉੱਤੇ ਸਿਆਹੀ ਫਿਰ ਗਈ । [ਸੰ.

**ਚੇਹਰੇ ਉਤੇ ਹਵਾਈਆਂ ਉੱਡ ਜਾਣੀਆਂ**—ਸ਼ਰਮ ਨਾਲ ਰੰਗ ਫੱਕ ਹੋ ਜਾਣਾ ।

ਸ਼ਸ਼ੀ ਨੂੰ ਅਸਟੇਸ਼ਨ ਮਾਸਟਰ ਦੇ ਕਮਰੇ ਤੋਂ ਪਤਾ ਲੱਗਾ ਕਿ ਪਿਛਲੇ ਅਸਟੇਸ਼ਨ ਤੇ ਗੱਡੀ ਦੀ ਟੱਕਰ ਹੋ ਗਈ ਹੈ ਤੇ ਕੁਝ ਆਦਮੀ ਫੱਟੜ ਹੋ ਗਏ ਹਨ । ਇਹ ਸੁਣ ਕੇ ਸ਼ਸ਼ੀ ਦੇ ਪੈਰਾਂ ਹੇਠੋਂ ਜ਼ਮੀਨ ਨਿਕਲ ਗਈ, ਅੱਖਾਂ ਅੱਗੇ ਧੁੰਧ ਤੇ ਗੁਬਾਰ ਆ ਗਿਆ, ਸਿਰ ਚਕਰਾ ਗਿਆ, ਘੁੰਮਣ ਘੇਰੀਆਂ ਵਿਚ ਪਈ ਡਿੱਗਣ ਵਾਲੀ ਹੀ ਸੀ ਕਿ ਸਾਹਮਣੇ ਪਈ ਕੁਰਸੀ ਦਾ ਸਹਾਰਾ ਮਿਲ ਗਿਆ, ਤੇ ਉਹ ਅੱਖਾਂ ਉਤੇ ਨਗਾਂ ਨਾਲ ਚਮਕਦੀਆਂ ਉਂਗਲਾਂ ਰੱਖ ਕੇ ਉਥੇ ਹੀ ਬਹਿ ਗਈ । ਉਸ ਦੇ ਚੇਹਰੇ ਉਤੇ ਹਵਾਈਆਂ ਉੱਡ ਗਈਆਂ, ਤੇ ਮੱਥਾ ਤਰੇਲੀਓ ਤਰੇਲੀ ਹੋ ਗਿਆ । [ਪੰਜਾਬੀ ਸਾਹਿੱਤ

**ਚੇਹਰੇ ਖਿੜ ਉੱਠਣੇ**—ਮੂੰਹ ਸੋਹਣੇ ਤੇ ਖ਼ੁਸ਼ ਲੱਗਣ ਲੱਗਣੇ ।

ਪਾਰਵਤੀ ਦੇ ਮੂੰਹੋਂ ਉਪਰੋਕਤ ਵਾਕ ਨਿਕਲਣ ਦੀ ਢਿੱਲ ਸੀ, ਕਿ ਸਾਰੇ ਚੇਹਰੇ ਖ਼ੁਸ਼ੀ ਵਿਚ ਖਿੜ ਉੱਠੇ । [ਗ਼ਰੀਬ ਦੀ ਦੁਨੀਆਂ

**ਚੇਟਕ ਲਾ ਜਾਣੀ**—ਲਗਨ ਪੈਦਾ ਕਰ ਦੇਣੀ ।

ਜਦੋਂ ਪੈਸਾ ਨਹੀਂ ਸੀ, ਉਸ ਦਾ ਮਨ ਦੁਖੀ ਸੀ, ਪਰ ਅੱਜ ਉਸ ਦੀ ਆਤਮਾ ਪੀੜਤ ਹੈ । ਜਿਸ ਦਿਨ ਦਾ ਉਹ ਮਹਾਤਮਾ ਉਸ ਦੇ ਅੰਦਰ ਇੱਕ ਨਵੀਂ ਚੇਟਕ ਲਾ ਗਿਆ ਹੈ, ਉਸ ਦੀ ਨੀਂਦਰ ਤੇ ਭੁੱਖ ਹਰਾਮ ਹੋ ਰਹੀ ਹੈ । [ਚਿੱਤ੍ਰਕਾਰ

**ਚੈਨ ਦਾ ਸਾਹ ਆਉਣਾ**—ਸਹਿਮ ਦੂਰ ਹੋਣਾ ।

"ਜਨਾਬ ਸੂਬੇਦਾਰ ਸਾਹਿਬ, ਬੇਸ਼ਕ ਅੰਦਰ ਵੜ ਕੇ ਮੇਰੇ ਘਰ ਦੀ ਤਲਾਸ਼ੀ ਲੈ ਲਉ, ਜੇ ਮੇਰੇ ਘਰੋਂ ਇੱਕ ਵੀ ਓਪਰਾ ਬੰਦਾ ਨਿਕਲੇ ਤਾਂ ਮੇਰੇ ਉਤੇ ਜ਼ਨ ਤਲਾਕ ।"

ਸਹੁੰ ਬਹੁਤ ਵੱਡੀ ਸੀ—ਸ਼ਾਇਦ ਪਹਿਲੀ ਨਾਲੋਂ ਭੀ ਭਾਰੀ, ਜਿਸ ਦਾ ਅਸਰ ਖਾਲੀ ਨਹੀਂ ਗਿਆ । ਕਦਮਾਂ ਦੀ ਆਵਾਜ਼ ਤੋਂ ਅੰਦਰਲਿਆਂ ਨੇ ਅੰਦਾਜ਼ਾ ਲਾਇਆ ਕਿ ਬਲਾ ਟਲ ਗਈ ਹੈ । ਸਾਰਿਆਂ ਨੂੰ ਜ਼ਰਾ ਮਾਸਾ ਚੈਨ ਦਾ ਸਾਹ ਆਇਆ । [ਖੁ. ਸੋ.

**ਚੈਨ ਦੀ ਬੰਸਰੀ ਵਜਾਉਣੀ**—ਮੌਜਾਂ ਮਾਨਣੀਆਂ, ਸੁਖ ਦੇ ਦਿਨ ਗੁਜ਼ਾਰਨੇ ।

ਮੈਨੂੰ ਪਤਾ ਹੀ ਨਹੀਂ ਸੀ ਕਿ ਗੁਰਬਤ ਕੀਹ ਹੁੰਦੀ ਹੈ ਤੇ ਮੁਸੀਬਤ ਕਿਸ ਨੂੰ ਆਖਦੇ ਹਨ । ਮੇਰੇ ਭਾਣੇ ਸਾਰੀ ਦੁਨੀਆਂ ਮੇਰੇ ਵਾਂਗ ਹੀ ਚੈਨ ਦੀ ਬੰਸਰੀ ਵਜਾਉਂਦੀ ਹੋਵੇਗੀ, ਪਰ ਇਸ ਹਾਦਸੇ ਨੇ ਮੇਰੀ ਮੁੱਦਤਾਂ ਦੀ ਨੀਂਦਰ ਖੋਲ੍ਹ ਦਿੱਤੀ । [ਗ਼ਰੀਬ ਦੀ ਦੁਨੀਆਂ

**ਚੋ ਚੋ ਪੈਣਾ**—ਫੁੱਟ ਫੁੱਟ ਨਿਕਲਨਾ, ਪਰਤੱਖ ਉਘੜ ਉਘੜ ਪੈਣਾ ।

ਤੀਵੀਂ ਅਤਿ ਦੀ ਸੁੰਦਰ ਸੀ । ਸੌਂ ਕੇ ਉਠਣ ਕਰ ਕੇ ਵਾਲ ਕਾਫ਼ੀ ਖਿਲਰੇ ਸਨ ਤੇ ਕਪੜੇ ਗੁਝੂ ਮੁਝੂ, ਫਿਰ ਵੀ ਉਸ ਦਾ ਹੁਸਨ ਚੋ ਚੋ ਪੈ ਰਿਹਾ ਸੀ ਤੇ ਜਵਾਨੀ ਫੁੱਟ ਫੁੱਟ ਨਿਕਲ ਰਹੀ ਸੀ । [ਸੰ.

**ਚੋਟੀ ਆਕਾਸ਼ ਲਾਉਣੀ**—ਬਹੁਤ ਵਡਿਆਈ ਕਰਨੀ ।

ਐਹੋ ਜੇਹੀਆਂ ਫੁਲਾਹੁਣੀਆਂ ਦੇ ਦੇ ਕੇ ਸ਼ਾਹ ਹੋਰਾਂ ਜੱਟ ਦੀ ਚੋਟੀ ਆਕਾਸ਼ ਨਾਲ ਲਾ ਦਿੱਤੀ । ਓਨ ਸਮਝਿਆ ਜੋ ਅਜ ਜ਼ਮੀਨ ਦੇ ਤਖਤੇ ਉੱਤੇ ਕੋਈ ਰਾਠ ਹੈ, ਤਾਂ ਉਹ ਮੈਂ ਹੀ ਹਾਂ । [ਨ. ਖਾਂ

**ਚੋਭ ਮਾਰਨੀ**—ਬੋਲੀ ਮਾਰਨੀ, ਦੁਖਾਵੀਂ ਗੱਲ ਕਰਨੀ ।

ਗੱਲਾਂ ਗੱਲਾਂ ਨਾਲ ਉਹ ਤੇ ਚੋਭਾਂ ਮਾਰਦੀ ਹੈ । ਇਕ ਗੱਲ ਕਰੀਏ ਤੇ ਵੀਹ ਪਿਛਲੇ ਫੋਲਣੇ ਫੋਲਦੀ ਹੈ ਤੇ ਹਮੇਸ਼ਾ ਗੱਲ ਉਹ ਕਰੇਗੀ ਜਿਸ ਨਾਲ ਅਗਲਾ ਸੜਦਾ ਭੁਜਦਾ ਉੱਠ ਜਾਏ । [ਸ੍ਰਿ.

**ਚੋਰ ਅੱਖਾਂ ਨਾਲ ਤੱਕਣਾ**—ਹੋਰਨਾਂ ਤੋਂ ਲੁਕਾ ਰੱਖ ਕੇ ਮਲਕੜੇ ਜਿਹੇ ਝਾਤੀ ਮਾਰ ਲੈਣੀ ।

ਚਲੇ ਜਾਣ ਦਾ ਹੁਕਮ ਹੋਣ ਤੇ ਵੀ ਉਨ੍ਹਾਂ ਵਿੱਚੋਂ ਕਿਸੇ ਦੇ ਕਦਮ ਨ ਉੱਠ ਸਕੇ । ਮੈਨੇਜਰ ਵੀ ਲਿਖਦਾ ਲਿਖਦਾ ਚੋਰ ਅੱਖਾਂ ਨਾਲ ਤੱਕ ਲੈਂਦਾ ਸੀ ਕਿ ਬਲਾ ਟਲੀ ਹੈ ਕਿ ਨਹੀਂ । ਪਰ ਉਹ ਜਿਉਂ ਦੇ ਤਿਉਂ ਖੜੋਤੇ ਰਹੇ । [ਗ਼ਰੀਬ ਦੀ ਦੁਨੀਆਂ

**(ਗੱਲ ਦਾ) ਚੋਰ ਹੋਣਾ**—ਕਸੂਰਵਾਰ ਹੋਣਾ ।

ਦੋਸ਼ ਇਤਨਾ ਹੀ ਹੈ, ਇਹ ਵੈਸੇ ਹੀ ਗੱਲ ਦੇ
ਚੋਰ ਹਨ ।
ਰੰਗ ਇਬਾਦਤ ਦੇ, ਇਨ੍ਹਾਂ ਦੇ ਹੋਰ, ਉਨ੍ਹਾਂ ਦੇ
ਹੋਰ ਹਨ ।
[ਗੁਸਤਾਖੀਆਂ

**ਚੋਰ ਨਾਲੇ ਚਤਰ**—ਨਾਲੇ ਕਸੂਰਵਾਰ ਹੋਣਾ ਨਾਲੇ ਸੱਚਾ ਬਣਨਾ ।

ਕੋੜੀ—(ਮੈਂ ਇਹਨੂੰ ਬਿਲਕੁਲ ਨਹੀਂ ਮਾਰਿਆ) ਏਹ ਝੂਠ ਮਾਰਦੀ ਏ, ਏਹਦੀਆਂ ਗੱਲਾਂ ਸੱਚੀਆਂ ਹੋ ਗਈਆਂ, ਤੇ ਮੇਰੀਆਂ ਝੂਠੀਆਂ ! ਮੈਂ ਕਿੱਥੇ ਜਾਵਾਂ । ਕਿਹੜੇ ਖੂਹ ਡੁੱਬਾਂ ।

ਮੁਕੰਦਾ—ਬੱਸ ! ਨਾਲੇ ਚੋਰ ਨਾਲੇ ਚਤਰ ; ਨਾਲੇ ਮਾਰਿਆ ਈ ; ਤੇ ਨਾਲੇ ਸੱਚੀ ਪਈ ਬਣਨੀ ਏਂ ; ਪੈਰਾਂ ਤੇ ਪਾਣੀ ਨਹੀਂ ਪੈਣ ਦਿੰਦੀ । [ਸ੍ਰ.

**ਚੋਰ ਵੜ ਜਾਣਾ**—ਦਿਲ ਵਿਚ ਸ਼ੱਕ ਪੈ ਜਾਣਾ ।

ਪਰ ਜਿਉਂ ਹੀ ਰਾਤੀਂ ਨਿਮਿਉਂ ਆਉਣ ਤੇ ਉਰਵਸ਼ੀ ਦੇ ਬੂਹੇ ਅੱਗੇ ਉਸ ਨਾਲ ਉਰਵਸ਼ੀ ਦੇ ਵਰਤਾਉ ਨੂੰ ਤੱਕਿਆ, ਉਸੇ ਘੜੀ ਤੋਂ ਪ੍ਰਕਾਸ਼ ਦੇ ਦਿਲ ਵਿੱਚ ਚੋਰ ਵੜ ਗਿਆ । [ਕੀ. ਸ਼.

**ਚੋਲਾ ਛੱਡਣਾ**—ਮਰ ਜਾਣਾ ।

ਸੰਤਾਂ ਨੇ ਕਲ੍ਹ ਚੋਲਾ ਛੱਡ ਦਿੱਤਾ । ਉਨ੍ਹਾਂ ਦੀ ਅਰਥੀ ਨਾਲ ਹਜ਼ਾਰਾਂ ਦੀ ਗਿਣਤੀ ਵਿਚ ਲੋਕ ਸਨ । [ਸ੍ਰਿ.

**ਚੋਲੇ ਚਿਣਗ ਹੋਣਾ**—ਸਦੀਵੀ ਖ਼ਤਰਾ ; ਬੁੱਕਲ ਵਿਚ ਸੱਪ ।

ਮੈਂ ਹਾਂ ਜ਼ਹੀਫ਼, ਕਬਰ ਕਿਨਾਰੇ, ਇਸ ਨੂੰ (ਧੀਏ)
ਬਹੁਤ ਬਲਾਈਂ ;
ਘਰ ਵਿਚ ਵੈਰ ਚਿਣਗ ਹੈ ਚੋਲੇ, ਏ ਵਿੱਲ
ਬਣਦੀ ਨਾਹੀ ।
[ਹੀਰ-ਦਮੋਦਰ

**ਚੌਕੜੀ ਉੱਠਣੀ**—ਲੰਮੀ ਛਾਲ ਮਾਰਨੀ ।

ਇਨੀ ਚੌਕੜੀ ਕੋਈ ਉੱਠ ਕੇ ਦੱਸੇ ਤੇ ਪਤਾ ਲੱਗੇ ; ਇਹ ਤੇ ਵੀਹ ਫੁੱਟ ਤੋਂ ਵੀ ਵਧ ਹੋਣੀ ਹੈ । [ਸ੍ਰਿ.

**ਚੌਕੜੀ ਭਰਨੀ**—ਚੁੰਗੀ ਮਾਰਨੀ, ਲੰਮੀ ਛਾਲ ਮਾਰਨੀ ।

ਬਾਹਰਾ ਸਿੰਘ ਨੇ ਦੋ ਚੌਕੜੀਆਂ ਭਰੀਆਂ ਤੇ ਨਜ਼ਰਾਂ ਤੋਂ ਲੋਪ ਹੋ ਗਿਆ । [ਸ੍ਰਿ.

**ਚੌਕੜੀ ਭੁੱਲ ਜਾਣੀ**—ਸੁਰਤ ਟਿਕਾਣੇ ਨਾ ਰਹਣੀ ।

ਜਦੋਂ ਮੁਸੀਬਤ ਆਉਂਦੀ ਹੈ ਤਾਂ ਵੱਡਿਆਂ ਵੱਡਿਆਂ ਦੀ ਵੀ ਚੌਕੜੀ ਭੁੱਲ ਜਾਂਦੀ ਹੈ । [ਸ੍ਰਿ.

**ਚੌਕੜੀ ਮਾਰਨਾ**—ਲੱਤਾਂ ਇਕੱਠੀਆਂ ਕਰਕੇ ਬੈਠਣਾ ।

ਗੁਰਦੁਆਰੇ ਵਿਚ ਸਦਾ ਚੌਕੜੀ ਮਾਰ ਕੇ ਬੈਠਣਾ ਚਾਹੀਦਾ ਹੈ । [ਸ੍ਰਿ.

**ਚੌਕਾ ਭਾਂਡਾ ਕਰਨਾ**—ਰਸੋਈ ਦਾ ਕੰਮ ਕਰਨਾ ।

ਨਹੀਂ ਜੀ ਤੁਸੀਂ ਚੱਲੋ, ਮੈਂ ਹਾਲੀ ਨਹੀਂ ਜਾ ਸਕਦੀ । ਮੈਂ ਤੇ ਚੌਕੇ ਭਾਂਡੇ ਤੋਂ ਹੀ ਵਿਹਲੀ ਨਹੀਂ ਹੋਈ । ਹੁਣ ਹੀ ਸਾਰੇ ਰੋਟੀ ਖਾ ਕੇ ਗਏ ਹਨ । [ਸ੍ਰਿ.

**ਚੌਕਾ ਦੇਣਾ, ਚੌਕਾ ਪਾਉਣਾ, ਚੌਕਾ ਫੇਰਨਾ**—ਗੋਹੇ ਮਿੱਟੀ ਨਾਲ ਪੋਚਾ ਫੇਰਨਾ ; ਕੀਤੇ ਕਤਰੇ ਕੰਮ ਨੂੰ ਚੌੜ ਕਰ ਦੇਣਾ ।

ਚੰਗਾ ਭਲਾ ਸਾਹਿਬ ਗੱਲ ਮੰਨ ਗਿਆ ਸੀ ; ਉਸ ਨੇ ਆਪਣੀ ਬੇਵਕੂਫ਼ੀ ਨਾਲ ਚੌਕਾ ਫੇਰ ਦਿੱਤਾ । [ਸੈ.

**ਚੌਕਾ ਪੈ ਜਾਣਾ**—ਬਰਬਾਦ ਹੋ ਜਾਣਾ ।

ਇਹ ਭਾ ਗਿਰਨ ਨਾਲ ਉਨ੍ਹਾਂ ਦੇ ਤੇ ਚੌਕਾ ਪੈ ਜਾਣਾ ਹੈ । [ਸੈ.

**ਚੌਕੀ ਕਰਨੀ**—ਰਾਗੀਆਂ ਦਾ ਮਿਲ ਕੇ ਕੀਰਤਨ ਕਰਨਾ ।

ਅਸੀਂ ਜਦੋਂ ਅੰਮ੍ਰਿਤਸਰ ਗਏ, ਮਹਾਰਾਜ ਦੇ ਹਜ਼ੂਰ ਚੌਕੀ ਜ਼ਰੂਰ ਕਰਾਂਗੇ । [ਸੈ.

**ਚੌਕੀ ਪੈਣੀ**—ਪੁਲਸ ਦੇ ਡੇਰੇ ਲੱਗਣੇ ।

ਜਿਨ੍ਹਾਂ ਜਿਨ੍ਹਾਂ ਪਿੰਡਾਂ ਦੇ ਲੋਕਾਂ ਨੇ ਫ਼ਸਾਦਾਂ ਵਿਚ ਵਿਸ਼ੇਸ਼ ਹਿੱਸਾ ਲਿਆ, ਉੱਥੇ ਪੁਲਸ ਦੀਆਂ ਚੌਕੀਆਂ ਪਾ ਦਿੱਤੀਆਂ ਗਈਆਂ । ਕੁਝ ਸਮੇਂ ਲਈ ਫ਼ਸਾਦ ਦਬ ਗਏ ਪਰ ਅੱਗ ਫਿਰ ਭੜਕ ਉੱਠੀ । [ਸੈ.

**ਚੌਕੀ ਭੰਨਣੀ**—ਮਸੂਲ ਦੇਣ ਤੋਂ ਬਿਨਾਂ ਚੋਰੀ ਮਾਲ ਸ਼ਹਿਰ ਵਿਚ ਲੈ ਆਉਣਾ ।

ਇਹ ਵੱਡਿਆਂ ਵੱਡਿਆਂ ਢਿੱਡਾਂ ਵਾਲੇ ਹੀ ਤੇ ਚੌਕੀ ਭੰਨਦੇ ਹਨ । ਅਸਾਂ ਤੁਸਾਂ ਕੀ ਕਰਨਾ ਹੈ, ਦੋ ਪੈਸੇ ਮਸੂਲ ਬਚਾ ਕੇ । [ਸੈ.

**ਚੌਕੇ ਚੜ੍ਹਨਾ**—ਰੋਟੀ ਟੁੱਕ ਦੇ ਕੰਮ ਲੱਗਣਾ ।

ਵਹੁਟੀ ਤੇ ਆ ਗਈ ਹੈ, ਪਰ ਕੋਈ ਸੁਖ ਸੁੱਖੀ ਨੂੰ ਨਹੀਂ ਹੋਇਆ । ਨੂੰਹ ਤੇ ਚੌਕੇ ਚੜ੍ਹਨ ਦਾ ਨਾਂ ਨਹੀਂ ਲੈਂਦੀ । [ਸੈ.

**ਚੌੜ ਚਾਨਣ**—ਨਿਕੰਮਾ, ਮਾੜੀਆਂ ਵਾਦੀਆਂ ਵਾਲਾ ਮਨੁੱਖ ।

ਜਦ ਪਿਉ ਹੀ ਚੌੜ ਚਾਨਣ ਹੋਵੇ ਤਾਂ ਧੀ ਨੇ ਤਾਂ ਹੋਣਾ ਹੀ ਹੋਇਆ । ਪਿਉ ਸਰਕਾਰ ਨਾਲ ਟੱਕਰਾਂ ਲੈਂਦਾ ਹੈ ਤੇ ਧੀ ਨੇ ਵੀ ਫਿਰ ਇਹੋ ਹੀ ਕੁਝ ਕਰਨਾ ਏ । [ਦਸਵੰਧ

**ਚੌੜਾ ਹੋਣਾ**—ਫੂਕਾਂ ਨਾਲ ਫੁੱਲਣਾ ; ਵਡਿਆਈਆਂ ਨਾਲ ਫੁੱਲਣਾ ।

ਜਿਉਂ ਜਿਉਂ ਸ਼ਾਹ ਵਡਿਆਈਆਂ ਕਰਦਾ ਜਾਵੇ ਜੱਟ ਸੁਣ ਸੁਣ ਕੇ ਚੌੜਾ ਹੁੰਦਾ ਜਾਵੇ ਤੇ ਤਿੜਦਾ ਜਾਵੇ । [ਸੈ.

**ਚੰਗਿਆੜੀ ਮਘਣੀ**—ਚੰਗੀ ਤਰ੍ਹਾਂ ਜੋਸ਼ ਪ੍ਰਗਟ ਹੋਣਾ ।

ਕਾਸ਼ ! ਮੇਰੇ ਪਾਸ ਉਹ ਦਿੱਬ ਅੱਖਾਂ ਹੁੰਦੀਆਂ ਜਿਨ੍ਹਾਂ ਨਾਲ ਮੈਂ ਇਨ੍ਹਾਂ ਦੇਵੀਆਂ ਦੇ ਹਿਰਦਿਆਂ ਵਿੱਚ ਨਜ਼ਰ ਮਾਰ ਸਕਦਾ; ਇਨ੍ਹਾਂ ਦੇ ਲੁਕੇ ਗੁਣਾਂ ਦੀ ਕਿਤਾਬ ਨੂੰ ਪੜ੍ਹ ਸਕਦਾ ਤੇ ਵੇਖਦਾ ਜੁ ਇਨ੍ਹਾਂ ਵਿੱਚ ਕਿਹੜਾ ਵਿਸ਼ਾਲ ਹਿਰਦਾ ਹੈ, ਜਿਸ ਵਿੱਚ ਦੇਸ਼ ਭਗਤੀ ਦੀ ਚੰਗਿਆੜੀ ਮੱਘ ਰਹੀ ਹੈ । [ਪਿਆਰ ਦੀ ਦੁਨੀਆਂ

**ਚੰਗੀ ਮੰਦੀ ਸੁਣਨਾ**—ਨਿੰਦਿਆ ਚੁਗ਼ਲੀ ਸੁਣਨਾ ।

ਭਾਈ ਨਾਨਕ ਸਿੰਘ, ਕਲਮੀ ਮਜ਼ਦੂਰ ਹੈ । ਜਿਸ ਤਰ੍ਹਾਂ ਪਿੰਡੇ ਦਾ ਪੀਡਾ ਹੈ, ਏਸੇ ਤਰ੍ਹਾਂ ਦਿਲ ਦਾ ਕਰੜਾ ਹੈ । ਮਿਹਨਤੋਂ ਰੂਹ ਨਹੀਂ ਛੱਡਦਾ ਤੇ ਕਿਸੇ ਦੀ ਚੰਗੀ ਮੰਦੀ ਸੁਣਦਾ ਨਹੀਂ । [ਸਾਹਿੱਤ ਸਮਾਚਾਰ

**ਚੰਗੇ ਵੇਲੇ ਦੀ ਮੱਤ**—ਚੰਗੀ ਕੰਮ ਆ ਗਈ ਮੱਤ ਬਾਰੇ ਕਹਿੰਦੇ ਹਨ ਕਿ ਕਿਸੇ ਚੰਗੇ ਵੇਲੇ ਇਹ ਮੱਤ ਮਿਲੀ ਸੀ । ਲਾਭਦਾਇਕ ਸਿੱਖਿਆ ।

ਹਾਂ ਜੀ, ਹੁਣ ਮੁੰਡਾ ਬਿਲਕੁਲ ਠੀਕ ਏ । ਚੰਗੇ ਵੇਲੇ ਕਿਸੇ ਮੱਤ ਦੇ ਦਿੱਤੀ ਤੇ ਅਸੀਂ ਦਿੱਲੀ ਲੈ ਆਏ । ਜੇ ਮਾਨਸਾ ਮੰਡੀ ਬੈਠੇ ਰਹਿੰਦੇ ਤਾਂ ਮੁੰਡੇ ਦੀਆਂ ਅੱਖਾਂ ਗਵਾ ਬੈਠਦੇ । [ਦੋ ਪਾਸੇ

**ਚੰਡ ਹੋ ਜਾਣਾ**—ਕੰਘਾ ਹੋ ਜਾਣਾ ; ਬਹੁਤ ਨੁਕਸਾਨ ਹੋਣਾ ।

ਇਸ ਮੁਕੱਦਮੇ ਨੇ ਸਾਡੀ ਤੇ ਚੰਡ ਕਰ ਦਿੱਤੀ ਹੈ ; ਸਾਰੀ ਜ਼ਮੀਨ ਗਹਿਣੇ ਪੈ ਗਈ ਹੈ । [ਸੈ.

**ਚੰਡ ਚੜ੍ਹਨਾ**—ਗੁੱਸਾ ਚੜ੍ਹਨਾ ।

ਲਾਲ ਚੰਦ, ਤੂੰ ਸ਼ਾਮੂ ਦੇ ਸਾਹਮਣੇ ਨਾ ਜਾਈਂ । ਤੈਨੂੰ ਵੇਖ ਕੇ ਉਸ ਨੂੰ ਹੋਰ ਵੀ ਚੰਡ ਚੜ੍ਹੇਗਾ । ਤੂੰ ਉਸ ਦੀ ਧੀ ਜੱਸੋ ਨੂੰ ਜੋ ਕੱਢੀ ਫਿਰਦਾ ਏਂ । [ਬ. ਸ਼.

**ਚੰਡ ਬਹਾਉਣੀ**—ਬਹੁਤ ਮਾਰਨਾ ।

ਇਹ ਉੱਕਾ ਹੀ ਛਿੱਤਰ ਦਾ ਮਿੱਤਰ ਹੈ, ਇਸ ਦੀ ਕੁਝ ਦਿਨਾਂ ਮਗਰੋਂ ਚੰਡ ਬਹਾਉਣੀ ਪੈਂਦੀ ਹੈ, ਤਦ ਹੀ ਠੀਕ ਰਹਿੰਦਾ ਹੈ ; ਨਹੀਂ ਤੇ ਕੰਮ ਦਾ ਧਿਆਨ ਹੀ ਨਹੀਂ ਰੱਖਦਾ । [ਸੈ.

**ਚੰਡਾਲ ਚੜ੍ਹ ਜਾਣਾ**—ਕ੍ਰੋਧ ਆ ਜਾਣਾ।

"ਮੈਂ ਇਸ ਪ੍ਰਕਾਸ਼ ਦੀ ਸ਼ਕਲ ਵੇਖਣ ਤੋਂ ਬੇਜ਼ਾਰ ਹਾਂ।" ਬਸ ਇਤਨੀ ਗੱਲ ਦਾ ਮੇਰੇ ਮੂੰਹੋਂ ਨਿਕਲਣਾ ਸੀ ਕਿ ਮਾਤਾ ਜੀ ਨੂੰ ਚੰਡਾਲ ਚੜ੍ਹ ਗਿਆ, ਤੇ ਮੇਰੇ ਫੜਦਿਆਂ ਫੜਦਿਆਂ ਮੱਥਾ ਲਹੂ ਲੁਹਾਣ ਕਰ ਲਿਆ। [ਗੰ. ਸ.

**ਚੰਡਿਆ ਹੋਇਆ**—ਚੰਗੀ ਤਰ੍ਹਾਂ ਸਿਖਾਇਆ ਹੋਇਆ।

ਉਹ ਪੂਰੇ ਉਸਤਾਦਾਂ ਦਾ ਚੰਡਿਆ ਹੋਇਆ ਹੈ; ਕਿਸੇ ਤੋਂ ਕਸਰ ਨਹੀਂ ਖਾਂਦਾ ਤੇ ਕੰਮ ਵਿਤੋਂ ਵੱਧ ਕਰ ਦਿੰਦਾ ਹੈ। [ਸਿੰ.

**ਚੰਦ ਦਾ ਟੁਕੜਾ ਜਾਂ ਟੁਕੜੀ**—ਬਹੁਤ ਸੁੰਦਰ ਮੁੰਡਾ, ਕੁੜੀ।

ਓੜਕ ਹੋ ਧੋ ਮਾਪਿਆਂ ਅੰਦਰ ਦਿੱਤੀ ਤੋੜ,
ਸੁੱਟ ਗਏ ਟੁਕੜੀ ਚੰਦ ਦੀ ਰੱਬ ਨੂੰ ਰਾਖਾ ਛੋੜ। [ਨੂਰ ਜਹਾਨ

**ਚੰਦ ਚਾੜ੍ਹਨਾ**—ਜਦੋਂ ਕੋਈ ਮਾੜਾ ਕੰਮ ਕਰੇ ਤਾਂ ਵਿਅੰਗ ਨਾਲ ਕਹਿੰਦੇ ਹਨ।

ਏ ਸੁਭੱਦ੍ਰਾ ਦੀ ਮਾਂ! ਆਵੀਂ ਜ਼ਰਾ ਬਾਹਰ! ਸੁਣ ਲੈ ਆਪਣੇ ਜੇਠੇ ਦੀਆਂ ਗੱਲਾਂ (ਕਹਿੰਦਾ ਏ ਕਿ ਮੇਰੀ ਵਿਧਵਾ ਭੈਣ ਨੂੰ ਹੋਰ ਵਰ ਘਰ ਲੱਭ ਦਿਓ) ਆਂਹਦੀ ਹੁੰਦੀ ਸੈਂ ਭਈ ਪੜ੍ਹਾਓ ਏਹਨੂੰ, ਪੜ੍ਹਾਓ! ਚਾੜ੍ਹ ਆਇਆ ਈ ਚੰਦ ਪੜ੍ਹ ਕੇ, ਤਾਰ ਦਊਗਾ, ਅਗਲਿਆਂ ਪਿਛਲਿਆਂ ਸਾਰਿਆਂ ਨੂੰ। [ਸੁ.

**ਚੰਨ ਚੜ੍ਹ ਆਉਣਾ**—ਕਿਸੇ ਦਾ ਬਹੁਤ ਸਮੇਂ ਮਗਰੋਂ ਦਰਸ਼ਨ ਹੋਣਾ; ਅਣਚੇਤੇ ਕਿਸੇ ਦਾ ਆ ਪਹੁੰਚਣਾ।

ਇਕ ਦਿਨ ਜਹਾਜ਼ੇ ਦੀ ਤ੍ਰੀਮਤ ਫੱਜੋ ਭਾਗ ਭਰੀ ਦੇ ਘਰ ਆਈ। ਭਾਗ ਭਰੀ ਹੈਰਾਨ ਸੀ ਇਹ ਚੰਨ ਕਿਧਰੋਂ ਚੜ੍ਹ ਆਇਆ। ਕਿਤਨਾ ਚਿਰ ਫੱਜੋ ਬੈਠੀ ਬੱਚੇ ਦਾ ਹਾਲ ਪੁੱਛਦੀ ਰਹੀ। [ਅੰਦਰਾਂ

**ਚੰਨ ਚੜ੍ਹ ਜਾਣਾ**—ਬੜੀ ਖ਼ੁਸ਼ੀ ਹੋਣੀ, ਖ਼ੁਸ਼ੀ ਨਾਲ ਮੱਥਾ ਖਿੜ ਜਾਣਾ।

"......ਸੌ ਰੁਪਈਆ ਇਨਾਮ ਮਿਲਿਆ ਸੂ। ਸੱਠਾਂ ਸੱਤਰਾਂ ਦਾ ਕਪੜਾ ਲੱਤਾ ਖ਼ਰੀਦ ਲਿਆਇਆ। ਪਿਉ ਜੋਗੀ ਹਫ਼ੀਮ ਤਿੰਨ ਤੋਲੇ ਵੱਖਰੀ। ਸਾਰੇ ਟੱਬਰ ਨੂੰ ਚੰਨ ਚੜ੍ਹ ਗਿਆ, ਪਈ ਸ਼ੁਕਰ ਏ ਜੋ ਭਗਵਾਨ ਨੇ ਸੁਣੀ ਏ।......" [ਮ. ਧ.

**ਚੰਨ ਚੜ੍ਹਾ ਬੈਠਣਾ**—ਮੂਰਖਪੁਣੇ ਦੀ ਗੱਲ ਕਰ ਦੇਣੀ।

ਰਾਤ ਦਾ ਕਾਫ਼ੀ ਹਿੱਸਾ ਉਸ ਨੇ ਇਸੇ ਸੋਚ ਵਿੱਚ ਗੁਜ਼ਾਰ ਦਿੱਤਾ ਕਿ ਚਿੱਠੀ ਪਾਵੇ ਤਾਂ ਕਿਸ ਤਰ੍ਹਾਂ ਪਾਵੇ। ਤੇ ਜੇ ਨਾ ਪਾਈ ਗਈ ਤਾਂ ਹੋ ਸਕਦਾ ਹੈ ਉਹ ਬੇਵਕੂਫ਼ ਜਿਹਾ ਯੂਸਫ਼ ਕੋਈ ਹੋਰ ਹੀ ਚੰਨ ਚੜ੍ਹਾ ਬਹੇ। [ਖ਼ੂ. ਸੋ.

**ਚੰਨ ਤਾਰੇ ਵਾਂਗੂ ਵੇਖਣਾ**—ਪਿਆਰ ਹੋਣਾ, ਪਿਆਰ ਵਿਚ ਉਡੀਕ ਕਰਨੀ।

ਜੇ ਸੱਸ ਸਹੁਰਾ ਨੂੰਹ ਨੂੰ ਧੀ ਸਮਝਣ ਤੇ ਉਹ ਉਨ੍ਹਾਂ ਨੂੰ ਮਾਪੇ ਜਾਣੇ ਤਾ ਟੱਬਰਾਂ ਵਿਚ ਨਿੱਤ ਦੀ ਕੁੜ ਕੁੜ ਤੇ ਦੁਫੇੜ ਬਹੁਤ ਹੱਦ ਤੀਕ ਦੂਰ ਹੋ ਜਾਏਗੀ ਤੇ ਮਾਪੇ ਪੁੱਤ੍ਰ, ਧੀਆਂ, ਭੈਣਾਂ, ਭਰਾ, ਇਕ ਦੂਜੇ ਨੂੰ ਚੰਨ ਤਾਰੇ ਵਾਂਗੂ ਵੇਖਣਗੇ। [ਨਵਾਬ ਖਾਨ

**(ਕਿਸੇ ਨੂੰ) ਚੰਬੜਨਾ**—(1) ਬੁਰਾ ਹੋ ਕੇ ਟਕਰਨਾ, ਕਿਸੇ ਨੂੰ ਅਤਿਅੰਤ ਦੁੱਖੀ ਕਰ ਦੇਣਾ।

(2) **ਰੋਗ ਚੰਬੜਨਾ**—ਬੀਮਾਰੀ ਲੱਗ ਜਾਣੀ, ਖ਼ਤਰਨਾਕ ਬੀਮਾਰੀ, ਛੇਤੀ ਨਾ ਵੱਲ ਹੋਣ ਵਾਲਾ ਰੋਗ ਲੱਗਣਾ।

(1) ਤੂੰ ਆਉਂਦੀ ਮੇਰੇ ਪੁੱਤ ਤੇ ਭਾਰੀ ਪਈਓਂ, ਨੀ ਤੂੰ ਤਾਂ ਹੋਣੀ ਏਂ; ਕਲ-ਜੋਗਣ, ਮੇਰੇ ਪੁੱਤਰ ਨੂੰ ਖਾਧਾ ਈ, ਹੁਣ ਮੈਨੂੰ ਚੰਬੜੀ ਏਂ, ਰਾਤੀ ਦਿਨੇ ਮੇਰੀ ਜਾਨ ਖਾ ਲੱਥੀ ਏਂ! [ਸੁ.

(2) ਜਦੋਂ ਦਾ ਉਸ ਨੂੰ ਇਹ ਰੋਗ ਚੰਬੜਿਆ ਹੈ, ਉਸ ਵਿਚ ਸਾਹ ਸਤ ਨਹੀਂ ਰਿਹਾ; ਜੀਵਨ ਲਈ ਉਸ ਵਿਚ ਕੋਈ ਤ੍ਰਿਸ਼ਨਾ ਹੀ ਨਹੀਂ ਰਹੀ। [ਸਿੰ.

**ਚੰਮ ਉਧੇੜਨਾ**—ਬਹੁਤ ਮਾਰਨਾ।

ਜੇ ਤੂੰ ਮੁੜ ਕੇ ਉਸ ਦੇ ਘਰ ਗਿਆ ਤਾਂ ਮੈਂ ਤੇਰਾ ਚੰਮ ਉਧੇੜ ਦਿਆਂਗਾ। ਜਦ ਉਨ੍ਹਾਂ ਨਾਲ ਸਾਡੀ ਬੋਲ ਚਾਲ ਨਹੀਂ, ਤੇਰਾ ਕਿਹਾ ਮਿਤਰਾਨਾ ਹੋਇਆ? [ਸਿੰ.

## ਛ

**ਛਹਿ ਜਾਣਾ**—ਡਰ ਜਾਣਾ ; ਦਬਕ ਜਾਣਾ ।

ਸ਼ਾਹ ਜ਼ਰਾ ਕਰੜਾ ਹੋ ਕੇ ਬੋਲਿਆ । ਭਾਗ ਭਰੀ ਦੜ ਵੱਟ ਛੱਡੀਂ । ਨਵਾਬ ਖ਼ਾਨ ਇਕ ਅੱਧ ਵੇਰ ਟੋਕਿਆ, ਪਰ ਸ਼ਾਹ ਹੋਰਾਂ ਨੂੰ ਲਾਲ ਪੀਲਾ ਹੁੰਦਾ ਵੇਖ ਛਹਿ ਗਿਆ । [ਨ. ਖਾ.

**ਛਕਾ-ਪਊਆ ਕਰਨਾ**—ਬੇਮੁਹਾਰਾ ਫਿਰਨਾ; ਅਵਾਰਾ ਫਿਰਨਾ ।

ਤੂੰ ਕਿਸੇ ਕੰਮ ਲਗ ; ਐਵੇਂ ਛਕਾ-ਪਊਆ ਕਰਦਾ ਫਿਰਦਾ ਏਂ । [ਸੰ.

**ਛੱਕੇ ਛੁੱਟਣੇ**—ਹੋਸ਼ ਉਡਣੇ ।

ਜਿਸ ਦੀ ਰਾਜਸੀ ਚਾਲਾਂ ਦੀ ਧਾਂਕ ਸੁਣ ਕੇ,
ਚੰਗੇ ਚੰਗਿਆਂ ਦੇ ਛੱਕੇ ਛੁੱਟਦੇ ਸਨ ।
[ਸਾਵੇ ਪੱਤਰ

**ਛੱਕੇ ਛੁੜਾਣੇ**—ਹੱਥ ਪੈਰ ਪਾ ਦੇਣੇ ; ਹੋਸ਼ ਭੁਲਾ ਦੇਣੇ ।

ਪਹਿਲਾਂ ਪਹਿਲੇ ਕੁਝ ਦਿਨ ਤਾਂ ਆਪ ਦੇ ਨਵੇਂ ਨਿਕਲੇ ਅਖਬਾਰ ਨੇ ਚੰਗਾ ਰੰਗ ਬੰਨ੍ਹਿਆ—ਦੁਸ਼ਮਨਾਂ (ਗੁਆਂਢੀ ਕੌਮਾਂ ਤੇ ਸੰਪ੍ਰਦਾਵਾਂ) ਦੇ ਖੂਬ ਛੱਕੇ ਛੁੜਾਏ, ਪਰ ਸਤਿਆ ਨਾਸ ਹੋਵੇ ਇਨ੍ਹਾਂ ਸਬ ਐਡੀਟਰਾਂ ਦਾ । ਕੋਈ ਪੇਸ਼ਗੀ ਤਨਖਾਹ ਮਾਰ ਕੇ ਨੱਸ ਜਾਂਦਾ ਰਿਹਾ ਤੇ ਕੋਈ ਦੂਜੀ ਪਾਰਟੀ ਵਿੱਚ ਜਾ ਰਲਦਾ । [ਫ. ਫ.

**ਛੱਜ ਛੱਜ ਰੋਣਾ**—ਬਹੁਤ ਰੋਣਾ ।

ਇਕ ਦੁਪਹਿਰ, ਸਤ ਸਾਲ ਦਾ ਹੋ ਕੇ ਭਾਗ ਭਰੀ ਦਾ ਬੱਚਾ ਮਰ ਗਿਆ । ਬਚੇ ਦੇ ਮੱਥੇ ਤੇ ਜਮਾਂਦਰੂ ਤ੍ਰੈ-ਸੂਲ ਸੀ, ਭਾਗ ਭਰੀ ਨੂੰ ਪਤਾ ਸੀ ਉਸ ਨੇ ਨਹੀਂ ਬਚ ਸਕਣਾ । ਉਸ ਦੀ ਅਖੋਂ ਇਕ ਅੱਥਰ ਨ ਕਿਰੀ ਪਰ ਭਾਗ ਭਰੀ ਦਾ ਪਤੀ, ਬਹਾਦਰ, ਆਪਣੇ ਬੱਚੇ ਲਈ ਫਰਿਆਦਾਂ ਕਰਦਾ ਤੇ ਛਜ ਛਜ ਰੋਂਦਾ । ਵਿਰਲਾ ਵਿਰਲਾ ਕੇ ਉਹਦਾ ਸੰਘ ਬਹਿ ਗਿਆ । [ਆਂਦਰਾਂ

**ਛੱਜ ਛਾਣਨੀਆਂ ਦਾ ਭਰਿਆ ਹੋਣਾ**—
(1) ਸਾਰਿਆਂ ਵਿੱਚ ਭੈੜ ਤੇ ਨੁਕਸ ਸਨ ।
(2) ਸਾਰੇ ਹੀ ਕਲੰਕਤ ਸਨ ।

ਜ਼ਿਮੀਂਦਾਰ ਦੇ ਅਹਿਲਕਾਰਾਂ ਦੀਆਂ ਆਪਣੀਆਂ ਬੀਵੀਆਂ ਵੀ ਸਨ ; ਹੋਰਨਾਂ ਦੀਆਂ ਮਾਵਾਂ, ਭੈਣਾਂ ਅਤੇ ਧੀਵੀਆਂ ਵਲ ਵੀ ਡੰਗਰਾਂ ਵਾਂਗ ਮੂੰਹ ਮਾਰ ਲੈਂਦੇ । ਸਾਰੇ ਦਾ ਸਾਰਾ ਇਲਾਕਾ ਛੱਜਾਂ ਤੇ ਛਾਣਨੀਆਂ ਦਾ ਭਰਿਆ ਪਿਆ ਸੀ । ਕੋਈ ਕਿਸੇ ਨੂੰ ਮਿਹਣਾ ਨਹੀਂ ਸੀ ਦੇ ਸਕਦਾ । [ਆਂਦਰਾਂ

**ਛੱਜ ਵਿੱਚ ਪਾ ਕੇ ਛੱਟਣਾ**—ਖੁਲ੍ਹਮ ਖੁਲ੍ਹਾ ਬਹੁਤ ਭੰਡਣਾ, ਬਦਨਾਮ ਕਰਨਾ ।

ਸ਼ਾਂਤਾ ਨੇ ਤਮਕ ਖਾ ਕਿਹਾ, 'ਕਿਉਂ ਨੀ ਭਾਗੋ ! ਇਹਨਾਂ ਭੈੜਿਆਂ ਨੂੰ ਕੋਈ ਫੜਦਾ ਨਹੀਂ, ਜੇਹੜੇ ਸਾਨੂੰ ਜ਼ਨਾਨੀਆਂ ਨੂੰ ਛੱਜ ਵਿੱਚ ਪਾ ਕੇ ਏਦਾਂ ਗਲੀਆਂ ਬਜ਼ਾਰਾਂ ਵਿੱਚ ਛੱਟਦੇ ਫਿਰਦੇ ਹਨ । ਕਦੇ ਸਾਡੇ ਕਲਿਪਾਂ ਦੇ ਕੰਡੇ ਇਹਨਾਂ ਨੂੰ ਚੁੱਭਣ ਲਗ ਪੈਂਦੇ ਹਨ, ਤੇ ਕਦੇ ਸਾਡੀਆਂ ਸਾੜ੍ਹੀਆਂ ਦਾ ਸਾੜ੍ਹਾ ਉਠ ਖਲੋਂਦਾ ਹੈ । ਕਦੇ ਸਾਡੇ ਬੰਗਿਆਂ ਨੂੰ ਵੇਖ ਕੇ ਝੱਲੇ ਹੋ ਜਾਂਦੇ ਹਨ, ਤੇ ਕਦੇ ਸਾਡੀਆਂ ਗੁੱਤਾਂ ਇਹਨਾਂ ਨੂੰ ਨਾਗ ਬਣ ਕੇ ਡੰਗਣ ਲਗ ਪੈਂਦੀਆਂ ਹਨ । ਜੇ ਮੇਰੇ ਵੱਸ ਹੋਵੇ ਤਾਂ ਸਭਨਾਂ ਨੂੰ ਫਾਹੇ ਦੇ ਦਿਆਂ । [ਕੰਵਲ'

**ਛੱਜੀਂ ਖਾਰੀਂ ਵੱਸਣਾ**—ਬਹੁਤ ਜ਼ੋਰ ਦਾ ਮੀਂਹ ਵੱਸਣਾ ।

ਅੰਦਰ ਤਾਂ ਕੁਝ ਪਤਾ ਨਹੀਂ ਲਗਦਾ ; ਬਾਹਰ ਛੱਜੀਂ ਖਾਰੀਂ ਵੱਸ ਰਿਹਾ ਹੈ । [ਸੰ.

**ਛੱਟ ਆ ਪੈਣੀ**—ਬੋਝ ਪੈਣਾ ; ਜ਼ੁਮਾਵਾਰੀ ਪੈਣੀ ।

ਕੀ ਪੁਆੜੇ ਪਾ ਲਏ ?
ਚੁਨੀਆਂ ਤੇ ਰਾਜ਼ਿਕ । ਆਣ ਕੇ,
ਕੰਡਿਆਂ ਵਿੱਚ ਫਸ ਗਈ ਜ਼ਿੰਦੜੀ,
ਬਗੀਚਾ ਜਾਣ ਕੇ ।
ਬਾਲਪਨ ਦੇ ਚਾਰ ਦਿਨ,
ਲੰਘੇ ਸੁਖਾਲੇ ਸਨ ਜ਼ਰਾ ।
ਛੱਟ ਐਸੀ ਆ ਪਈ ਫਿਰ,
ਯਾਦ ਆਏ ਨਾਨਕੇ । [ਚੰ. ਵਾ.

**ਛੱਟਿਆ ਫੂਕਿਆ ਹੋਣਾ**—ਬਹੁਤ ਭੈੜਾ ।

ਉਸ ਨਾਲ ਤੁਹਾਡੀ ਬਸਰ ਨਹੀਂ ਜਾਣੀ ; ਉਸ ਤੇ ਸੱਤਾਂ ਪੱਤਨਾਂ ਦਾ ਪਾਣੀ ਪੀਤਾ ਹੋਇਆ ਹੈ ਤੇ ਛੱਟਿਆ ਫੂਕਿਆ ਹੋਇਆ ਹੈ । ਤੁਹਾਡੇ ਜਿਹੇ ਬੁੱਧੂਆਂ ਦੇ ਪੱਲੇ ਉਸ ਕੀ ਪਾਣਾ ਹੈ ? [ਸੰ.

**ਛੱਡ ਕੇ**—ਤਾਂ ਕਿਤੇ ਰਹੀ, ਇਸ ਦੀ ਤਾਂ ਗੱਲ ਹੀ ਕੀਹ ਹੈ ?

ਰੇਲ ਦਾ ਅਸਟੇਸ਼ਨ ਨੇੜੇ ਹੋਣਾ ਸੁਣ ਕੇ ਸ਼ਾਇਦ ਤੁਸੀਂ ਆਖੋਗੇ ਕਿ ਤੂੰ ਘੋੜੇ ਉੱਤੇ ਚੜ੍ਹ ਕੇ ਕਿਉਂ ਗਿਉਂ ? ਕੀ ਤੈਨੂੰ ਰੇਲ ਦੀ ਸਵਾਰੀ ਮਾੜੀ ਲਗਦੀ ਹੈ ? ਮੈਂ ਜਵਾਬ ਵਿੱਚ ਇਹੋ ਅਰਜ਼ ਕਰਾਂਗਾ ਕਿ ਇਕ ਅੜੀ-ਖੋਰ ਘੋੜੇ ਦੀ ਸਵਾਰੀ ਵਿਚ ਜੋ ਮਜ਼ਾ ਆਉਂਦਾ ਹੈ, ਉਹ ਰੇਲ ਛੱਡ ਕੇ ਹਵਾਈ ਜਹਾਜ਼ ਵਿੱਚ ਭੀ ਨਹੀਂ ਆਉਂਦਾ ਹੋਣਾ । [ਕਿਵਲ

**ਛਣਕ ਮਣਕ**—ਸ਼ਾਨ ਆਬ ; ਧੌਨ ਆਦਿ ਦੀ ਚਮਕ ਦਮਕ ।

ਮੈਨ ਲਿਆ ਮਜ਼ਾਜਿਆਂ ਤੇਰਿਆਂ ਤੇ,
ਰੇਖਾ ਭਾਗ ਪਰਮਾਤਮਾ ਲਾਇਆ ਹੈ,
ਛਣਕ ਮਣਕ ਨੇ ਅੱਜ ਇਕਬਾਲ ਤੇਰਾ,
ਫਰਸ਼ੋਂ ਚੁੱਕ ਅਰਸ਼ਾਂ ਤੇ ਪੁਚਾਇਆ ਹੈ । [ਚਿ. ਵਾ.

**ਛੱਤ ਸਿਰ ਤੇ ਚੁੱਕ ਲੈਣੀ**—ਬਹੁਤ ਰੌਲਾ ਪਾਣਾ, ਬਹੁਤ ਉੱਚੀ ਉੱਚੀ ਬੋਲਣਾ ।

"ਕਿਉਂ ਛੱਤ ਸਿਰ ਤੇ ਚੁੱਕ ਲਈ ਆ ! ਦੱਸ ਕੀ ਆਹਨਾ ਏਂ ਨਿਹਾਲੋ ਨੂੰ ? ਘੜੀ ਕੁ ਕੰਮ ਲੱਗੀ ਨਹੀਂ, ਜੁ ਪਾਹਰਿਆ ਪਾਹਰਿਆ ਕਰਨ ਡਹਿ ਪੈਨਾ ਏਂ ।..." [ਮ. ਧ.

**ਛੱਤ ਪਾੜ ਕੇ ਰੱਬ ਬਹੁੜਨਾ**—ਅਚਨਚੇਤ ਕੋਈ ਸਹਾਇਤਾ ਮਿਲ ਜਾਣੀ ।

ਉਸ ਨੂੰ ਏਸ ਲੋਕੋਕਤੀ ਉੱਤੇ ਯਕੀਨ ਸੀ ਕਿ ਰੱਬ ਜਦੋਂ ਦੇਣ ਤੇ ਆਵੇ, ਛੱਤ ਪਾੜ ਕੇ ਦੇਂਦਾ ਹੈ, ਸੋ ਉਸ ਦੇ ਭਾਣੇ ਏਹ ਸੌ ਦਾ ਨੋਟ, ਤੇ ਇਹ ਪੰਜਾਹ ਰੁਪਏ ਦੀ ਤਰੱਕੀ ਛੱਤ ਪਾੜ ਕੇ ਰੱਬ ਬਹੁੜਨ ਵਾਲੀ ਗੱਲ ਸੀ । [ਮ. ਧ.

**ਛਮ ਛਮ ਰੋਣਾ ਜਾਂ ਵਰ੍ਹਨਾ**—ਬਹੁਤ ਅਥਰੂ ਵਹਾਣੇ ; ਬਹੁਤ ਮੀਂਹ ਪੈਣਾ ।

ਨਾਲ ਨਾਲ ਉਹ ਆਪਣੇ ਭਰਾ ਦੀ ਦੁਖਾਂਤ ਮੌਤ ਸੁਣਾ ਰਹੀ ਸੀ ਤੇ ਨਾਲ ਨਾਲ ਉਸ ਦੀਆਂ ਅੱਖਾਂ ਛਮ ਛਮ ਵਸ ਰਹੀਆਂ ਸਨ । [ਸੰ.

**ਛਲ ਤਾੜਨਾ**—ਧੋਖੇ ਦੀ ਗੱਲ ਸਮਝ ਲੈਣੀ ਤੇ ਬਚ ਜਾਣਾ ।

ਬਾਬੂ ਰਾਮ ਸਰਨ ਨੇ ਅਚਲਾ ਨੂੰ ਕਿਹਾ, 'ਮੈਂ ਬੁੱਢਾ ਆਦਮੀ ਹਾਂ, ਸ਼ਾਮੀ ਇਕਲਿਆਂ ਮਨ ਵੀ ਨਹੀਂ ਲਗਦਾ, ਏਸ ਲਈ ਦਿਲ ਕੀਤਾ ਕਿ ਝੂਠੀਆਂ ਮੂਠੀਆਂ ਗੱਲਾਂ ਗੱਪਾਂ ਬਣਾ ਕੇ ਪੁੱਤ੍ਰੀ ਨੂੰ ਰਤੀ ਗੁੱਸੇ ਕਰ ਦਿਆਂ ਤਾਂ ਕਿ ਕੁਝ ਸਮਾਂ ਗੱਲਾਂ ਵਿੱਚ ਬੀਤ ਜਾਵੇ ; ਪਰ ਕੀ ਕਰਾਂ, ਤੂੰ ਮੇਰੇ ਛਲ ਨੂੰ ਤਾੜ ਗਈ ਏਂ ।

[ਚਿਖਾ

**ਛੜ ਛੇੜਨੀ**—ਲੜਾਈ ਝਗੜੇ ਦਾ ਮੁੱਢ ਬੰਨ੍ਹਣਾ ।

ਤੂੰ ਇਹੋ ਜਹੀਆਂ ਵਾਧੂ ਗੱਲਾਂ ਕਰ ਕੇ ਹੀ ਤੇ ਛੜ ਛੇੜ ਦਿੰਦਾ ਹੈਂ । ਤੈਨੂੰ ਇਹ ਗੱਲ ਦੱਸਣ ਦੀ ਲੋੜ ਕੀ ਸੀ ? [ਸੰ.

**ਛਾ ਜਾਣਾ**—ਪੂਰਾ ਪ੍ਰਭਾਵ ਪਾ ਲੈਣਾ ।

...ਨਾ ਹੀ ਉਸ ਨੇ ਮਦਨ ਵਿੱਚ ਕੋਈ ਸਰੀਰਕ ਸੁਹੱਪਣ ਵੇਖਿਆ ਸੀ, ਪਰ ਇਸ ਵਿੱਚ ਕੋਈ ਸ਼ੱਕ ਨਹੀਂ ਕਿ ਥੜੀ ਛੇਤੀ ਛੇਤੀ ਮਦਨ ਉਸ ਦੇ ਜੀਵਨ ਤੇ ਛਾ ਗਿਆ, ਖ਼ਾਬਾਂ ਨਾਲੋਂ ਵੀ ਛੇਤੀ ਛੇਤੀ ।

[ਗੰ. ਸ਼.

**ਛਾਉਂ ਮਾਉਂ ਹੋ ਜਾਣਾ**—ਲੁਕ ਜਾਣਾ, ਅਗਾਂਹ ਪਿਛਾਂਹ ਹੋ ਜਾਣਾ, ਖਿਸਕ ਜਾਣਾ ।

ਜ਼ਮੀਨ ਲੈ ਲੈਣ ਦੀ ਗੱਲ ਸਾਰੇ ਅਗਵਾੜ ਵਿੱਚ ਖਿੱਲਰ ਗਈ ਸੀ । ਜਿਉਣਾ ਏਨਾਂ ਦੀ ਸਾਰੀ ਗੱਲ ਦੀ ਵਿੰਗੇ ਟੇਢੇ ਤਰੀਕੇ ਨਾਲ ਕਨਸੋ ਲੈ ਲੈਂਦਾ ਸੀ । ਪਹਿਲੋਂ ਉਸ ਆਪਣੇ ਖਾਣ ਪੀਣ ਵਾਲੇ ਯਾਰਾਂ ਜੁੱਟਾਂ ਕੋਲ ਗੱਲ ਛੇੜੀ । ਅਸਲ ਵਿੱਚ ਉਹ ਲੜਨ ਲਈ ਉਨ੍ਹਾਂ ਤੋਂ ਸਹਾਇਤਾ ਲੱਭ ਰਿਹਾ ਸੀ । ਉਹ ਸਾਰੇ ਛਾਉਂ ਮਾਉਂ ਹੋ ਗਏ । ਬਿਗਾਨੇ ਫੱਟੇ 'ਚ ਕੌਣ ਲੱਤ ਅੜਾਉਂਦਾ ਹੈ ? [ਪੂਰਨਮਾਸ਼ੀ

**(ਕਿਸੇ ਥਾਂ) ਛਾਉਣੀ ਪਾਉਣੀ**—ਕਿਸੇ ਥਾਂ ਪੱਕੇ ਡੇਰੇ ਲਾ ਕੇ ਬਹਿ ਜਾਣਾ ।

ਆਇਆ ਤੇ ਉਹ ਦੋ ਦਿਨਾਂ ਵਾਸਤੇ ਸੀ, ਪਰ ਇਥੇ ਹੀ ਛਾਉਣੀ ਪਾ ਕੇ ਬੈਠ ਗਿਆ ਹੈ । ਜਾਵੇ ਵੀ ਕਿਉਂ ? ਜਦ ਦੋਵੇਂ ਵੇਲੇ ਚੋਪੜੀ ਚਿਕੜੀ ਮਿਲ ਜਾਂਦੀ ਹੈ । [ਸੰ.

**ਛਾਈਂ ਮਾਈਂ ਹੋ ਜਾਣਾ**—ਲੋਪ ਹੋ ਜਾਣਾ, ਮੁੱਕ ਜਾਣਾ।

ਅਸਲ ਵਿੱਚ ਇੰਦਰਾ ਜਾਗੀ ਵੀ ਵਧੇਰੇ ਇਸੇ ਆਸ ਉੱਤੇ ਸੀ, ਜਦ ਉਸ ਸੁਣਿਆ ਕਿ ਤੂੰ ਪਦਮਨੀ ਵਰਗੀ ਨਾਜ਼ਕ ਹੋ ਜਾਏਂਗੀ। ਪਰ ਪਤੀ ਪਾਸੋਂ ਏਹ ਪ੍ਰੇਸ ਤੇ ਮਕਾਨ ਦਾ ਗੈਰ ਦਿਲਚਸਪ ਕਿੱਸਾ ਸੁਣ ਕੇ ਉਸ ਦਾ ਸਾਰਾ ਉਤਸਾਹ ਛਾਈਂ ਮਾਈਂ ਹੋ ਗਿਆ, ਤੇ ਉਹ ਨਦੀ ਦੀ ਢਿਗ ਵਾਂਗ ਧੜੰਮ ਕਰਦੀ ਪਲੰਘ ਤੇ ਢਹਿ ਪਈ। [ਮ. ਧ.

**ਛਾਣ ਸੁੱਟਣਾ**—ਬਹੁਤ ਖੋਜ ਭਾਲ ਕਰਨੀ।

ਰੂਪ ਜਗੀਰ ਤੋਂ, ਗੁੱਝਾ ਤੇ ਲਿੰਗਰ ਯਾਰ ਹੋਣ ਕਰਕੇ, ਕੋਈ ਗੱਲ ਲੁਕਾ ਕੇ ਨਹੀਂ ਰੱਖਦਾ ਸੀ। ਉਸ ਰੈਨੋ ਤੇ ਸ਼ਾਮੋ ਦੇ ਮੇਲ ਦੀ ਗੱਲ ਵੀ ਦੱਸ ਦਿੱਤੀ ਸੀ। ਹੁਣ ਰੂਪ ਦੀਆਂ ਕਾਹਲੀਆਂ ਨਜ਼ਰਾਂ ਨੇ ਸਾਰਾ ਮੇਲਾ ਛਾਣ ਸੁੱਟਿਆ, ਪਰ ਰੈਨੋ ਤੇ ਸ਼ਾਮੋ ਦਾ ਕਿਤੋਂ ਭੌਲਾ ਵੀ ਨਾ ਪਿਆ। [ਪੂਰਨਮਾਸ਼ੀ

**ਛਾਤੀ ਉਪਰ ਪੱਥਰ ਧਰਨਾ**—ਆਪ ਦੁਖ ਉਠਾਣਾ, ਕਿਸੇ ਨੂੰ ਸੁਖ ਦੇਣਾ; ਆਪਣੀਆਂ ਰੀਝਾਂ ਮਾਰ ਕੇ।

ਪਾਲ ਰਿਹਾ ਹੈਂ ਖਲਕਤ ਨੂੰ,
ਤੂੰ ਅਪਣਾ ਲਹੂ ਪਸੀਨਾ ਕਰਕੇ,
ਲੂੰ ਲੂੰ ਅਪਣਾ ਵੇੜ੍ਹ ਰਿਹਾ ਹੈਂ,
ਛਾਤੀ ਉਤੇ ਪੱਥਰ ਧਰ ਕੇ।
ਉਠਦੇ ਨੇ ਜਦ ਕਾਲੇ ਬੱਦਲ,
ਬੋਹਲ ਤੇਰੇ ਤੋਂ ਪੈਂਡਾ ਚਾ ਕੇ,
ਚਾਂਦੀ ਸੋਨਾ ਜਾਣ ਖਿਲਾਰੀ,
ਬਜ਼ੀਆਂ ਲਾ ਕੇ ਰੇੜ੍ਹ ਵਾਹ ਕੇ।
[ਚੰ. ਵਾ.

**ਛਾਤੀ ਉਤੇ ਮੂੰਗ ਦਲਣੇ**—ਸਾਹਮਣੇ ਵੱਜ ਵਜਾ ਕੇ ਉਹ ਕੰਮ ਕਰਨੇ ਜੋ ਦੂਜੇ ਦੇ ਦੁਖ ਦਾ ਕਾਰਨ ਬਣਨ।

ਕਿਹਾ ਜਾਂਦਾ ਹੈ ਕਿ ਇਸ ਵੇਲੇ ਭਾਰਤ ਨੂੰ ਸਭ ਤੋਂ ਵਧ ਖ਼ਤਰਾ ਪਾਕਿਸਤਾਨ ਦਾ ਹੈ, ਜੇਹੜਾ ਬੂਹੇ ਤੇ ਬੈਠਾ ਭਾਰਤ ਦੀ ਛਾਤੀ ਉਤੇ ਮੂੰਗ ਦਲ ਰਿਹਾ ਹੈ। ਪਰ ਅਸਲ ਵਿੱਚ ਇਹ ਸ਼ੰਕਾ ਉੱਕਾ ਹੀ ਨਿਰਮੂਲ ਹੈ, ਜਦ ਕਿ ਭਾਰਤ ਦੀ ਆਬਾਦੀ ਪਾਕਿਸਤਾਨ ਦੇ ਮੁਕਾਬਲੇ ਵਿੱਚ ਛੇ ਗੁਣਾ, ਰਕਬਾ ਤਿੰਨ ਗੁਣਾ ਤੇ ਫ਼ੌਜੀ ਤਾਕਤ ਚਾਰ ਗੁਣਾ ਤੋਂ ਵਧ ਹੈ। ਪਾਕਿਸਤਾਨੀ ਵਜ਼ੀਰ ਆਜ਼ਮ ਭਾਵੇਂ ਹਜ਼ਾਰ ਬੜ੍ਹਕਾਂ ਪਿਆ ਮਾਰੇ ਭਾਰਤੀ ਤਾਕਤ ਦੇ ਸਾਹਮਣੇ ਉਹ ਕੁਝ ਵੀ ਪਾਇਆਂ ਨਹੀਂ ਰੱਖਦਾ। [ਲੋਕ ਸਾਹਿੱਤ

**ਛਾਤੀ ਤੇ ਹੱਥ ਮਾਰ ਕੇ ਕਹਿਣਾ**—ਗੱਜ ਵਜ ਕੇ ਕਹਿਣਾ; ਦਾਹਵੇ ਨਾਲ ਗੱਲ ਕਹਿਣੀ।

ਤੂੰ ਆਪਣੀ ਹੈਸੀਅਤ ਨੂੰ ਐਵੇਂ ਛਾਤੀ ਤੇ ਹੱਥ ਮਾਰ ਨਾਂਹ ਕਹੀ ਜਾ ਕਿ ਤੂੰ ਇਹ ਚਾੜ੍ਹ ਕੇ ਵਾਪਸ ਮੁੜੇਂਗਾ। [ਸੰ.

**ਛਾਤੀ ਤੇ ਚੱਕੀ ਝੋਣੀ**—ਦੁੱਖ ਕਲੇਸ਼ ਦੇਣਾ; ਜ਼ਬਰਦਸਤੀ ਕਰਨੀ।

ਪੁੱਤ੍ਰ ਕਿਉਂ ਸਾਡੀ ਛਾਤੀ ਤੇ ਚੱਕੀ ਝੋਂਨਾ ਏਂ? ਤੇਰੇ ਲਈ ਐਡੇ ਦੁੱਖ ਭੋਗੇ, ਭਈ ਵੱਡਾ ਹੋ ਕੇ ਸਾਨੂੰ ਸੁਖ ਦਊ। ਏਹ ਸੁਖ ਦੇਣ ਲੱਗਾ ਏਂ? [ਸੁ.

**ਛਾਤੀ ਪਾਟਣੀ**—ਅਫ਼ਸੋਸ ਤੇ ਗੁੱਸਾ ਆਉਣਾ।

ਜਦ ਮਹਿੰਦਰ ਦਾ ਮਕਾਨ ਸੜ ਗਿਆ ਤਾਂ ਉਸ ਪਿਉ ਦਾਦੇ ਦੇ ਵਾਰੇ ਤੋਂ ਚਲੇ ਆਉਂਦੇ ਘਰ ਨੂੰ ਸੁਆਹ ਦੀ ਢੇਰੀ ਬਣਿਆ ਵੇਖ ਕੇ ਮਹਿੰਦਰ ਦੀ ਛਾਤੀ ਪਾਟਣ ਲਗੀ, ਪਰ ਇਹ ਗੱਲਾਂ ਅਚਲਾ (ਉਸ ਦੀ ਪਤਨੀ) ਉਹਦੇ ਮੂੰਹ ਤੋਂ ਨਾ ਪੜ੍ਹ ਸਕੀ।
[ਚਿਖਾ

**ਛਾਨਣੀ ਛਾਨਣੀ ਹੋਣਾ**—ਕਿਸੇ ਕਪੜੇ ਆਦਿ ਵਿੱਚ ਬਹੁਤ ਸਾਰੇ ਛੇਕ ਹੋਣੇ।

ਮੇਰਾ ਦੁਪੱਟਾ ਤੇ ਸਾਰਾ ਛਾਨਣੀ ਛਾਨਣੀ ਹੋ ਗਿਆ ਹੈ। ਮੈਨੂੰ ਹੋਰ ਲਿਆ ਦਿਓ। [ਸੰ.

**ਛਾਪਾ ਦੇਣਾ**—ਮੌਹਰਾ ਰੱਖ ਕੇ ਵਾੜ ਵਿੱਚ ਪਿਆ ਰਾਹ ਬੰਦ ਕਰਨਾ।

ਪਸ਼ੂਆਂ ਦੇ ਲੰਘਣ ਨਾਲ ਮੇਰੇ ਖੇਤ ਦੀ ਵਾੜ ਵਿੱਚ ਰਾਹ ਹੋ ਗਿਆ ਸੀ, ਫਿਰ ਬੰਦਿਆਂ ਨੇ ਵੀ ਉਥੋਂ ਹੀ ਲੰਘਣਾ ਸ਼ੁਰੂ ਕਰ ਦਿੱਤਾ। ਮੈਂ ਉਥੇ ਛਾਪਾ ਦੇ ਕੇ ਆ ਰਿਹਾ ਹਾਂ। [ਸੰ.

**ਛਾਪਾ ਮਾਰਨਾ**—ਅਚਾਨਕ ਜਾ ਦਬਾਣਾ ਜਾਂ ਤਲਾਸ਼ੀ ਲੈ ਲੈਣੀ।

ਕਲ ਪੁਲਸ ਨੇ ਕਿਸਾਨ ਪਾਰਟੀ ਦੇ ਦਫ਼ਤਰ ਤੇ ਛਾਪਾ ਮਾਰਿਆ ਤੇ ਕਈ ਕਾਗਜ਼ਾਤ ਤੇ ਕਿਤਾਬਾਂ ਕਬਜ਼ੇ ਵਿੱਚ ਲੈ ਲਈਆਂ। [ਸੰ.

**ਛਾਪਾ ਲਾਉਣਾ**—ਕੱਪੜੇ ਤੇ ਠੱਪਾ ਲਾਉਣਾ।

ਇਹ ਛਾਪਾ ਮਿੱਲ ਵਿਚੋਂ ਹੀ ਕਪੜੇ ਤੇ ਲਗ ਕੇ ਆਂਦਾ ਹੈ; ਦੋ ਤਿੰਨ ਵਾਰੀ ਧੋਣ ਨਾਲ ਆਪੇ ਲਥ ਜਾਏਗਾ। [ਸੰ.

**(ਵੱਡੀ) ਛਾਲ ਮਾਰਨੀ**—ਬੜੀ ਦਲੇਰੀ ਦਾ ਕੰਮ ਕਰਨਾ।

ਮੇਰਾ ਵਿਚਾਰ ਹੈ ਕਿ ਜੇ ਉਸ ਨੇ ਬਹੁਤ ਵੱਡੀ ਛਾਲ ਮਾਰੀ ਤਾਂ ਪੰਜਾਹ ਰੁਪਏ ਇਸ ਸ਼ੁਭ ਕੰਮ ਲਈ ਚੰਦਾ ਦੇ ਦੇਵੇਗਾ। ਇਸ ਤੋਂ ਵੱਧ ਆਸ ਨਾ ਰੱਖੋ! [ਸੰ.

**(ਤਰੱਕੀ ਦੀਆਂ) ਛਾਲਾਂ ਮਾਰਨਾ**—ਛੇਤੀ ਅਗੇ ਵਧਣਾ; ਅਮੀਰ ਹੋਣਾ; ਛੇਤੀ ਛੇਤੀ ਉਨਤੀ ਕਰਨੀ।

ਉਠ! ਹੰਭਲਾ ਮਾਰ, ਬਲਬੀਰ ਸ਼ੇਰਾ।
ਦੁਨੀਆਂ ਵੇਖ ਕੀਕਰ ਛਾਲਾਂ ਮਾਰ ਰਹੀ ਏ!
ਪੜ੍ਹ ਪੜ੍ਹ ਵਿਦਿਆ, ਟੋਲ ਕੇ ਇੱਟ ਚੂਨਾ,
ਕਿਸਮਤ ਆਪਣੀ ਆਪੇ ਉਸਾਰ ਰਹੀ ਏ।
[ਚੰ. ਵਾ.

**ਛਾੜਾ ਪਾਣਾ**—ਰੋਣਾ, ਜ਼ਿੱਦ ਕਰਨਾ।

ਉੱਠ ਤਾਂ, ਕੀ ਛਾੜਾ ਪਾਇਆ ਈ! ਜਣਦਿਆਂ-ਖਾਣੀ! ਪਲੇ ਪਲੇ ਰੋਣ ਡਹਿ ਪੈਨੀ ਏਂ। ਦਸੀਂ ਘਰੀਂ ਲਾਗੋ ਸੁਣਾਉਣ ਲਈ। ਪਖੰਡੋ! ਕੀ ਹੋਇਆ ਨੀ ਤੈਨੂੰ? ਛੱਟ ਲੱਗਾ ਈ? ਤਲਵਾਰ ਵੱਜੀ ਉ? [ਸੁ.

**ਛਿੱਕੇ ਤੇ ਟੰਗ ਬੈਠਣਾ**—ਵਿਸਾਰ ਦੇਣਾ, ਪਰਵਾਹ ਨਾ ਕਰਨੀ।

ਬਾਹਰਲਿਆਂ ਦਾ ਮਾਨ ਰੱਖਣਾ ਤਾਂ ਉਸ ਲਈ ਜ਼ਰੂਰੀ ਸੀ, ਜਿਸ ਕਰਕੇ ਉਹ ਮੌਲਵੀ ਤੇ ਮੁਨਸ਼ੀ ਨੂੰ ਕੁਝ ਨਾ ਕਹਿ ਸਕਿਆ। ਪਰ ਇਹ ਦੂਜੇ ਦੋਵੇਂ ਤਾਂ ਉਸ ਦੇ ਆਪਣੇ ਪਿੰਡ ਦੇ ਮੁੰਡੇ ਸਨ, ਓਹੀ ਮੁੰਡੇ ਜੇਹੜੇ ਕਈ ਵਾਰੀ ਬਾਬੇ ਦੀਆਂ ਚਪੇੜਾਂ ਆਪਣੀਆਂ ਗੱਲ੍ਹਾਂ ਤੇ ਖਾ ਚੁਕੇ ਹੋਏ ਸਨ—ਏਹ ਵੀ ਅੱਜ ਇੰਨੇ ਗੁਸਤਾਖ਼ ਹੋ ਗਏ ਹਨ ਕਿ ਅਦਬ ਲਿਹਾਜ਼ ਨੂੰ ਛਿੱਕੇ ਤੇ ਟੰਗ ਬੈਠੇ ਨੇ। ਸੋ ਅੱਖਾਂ ਚਾੜ੍ਹ ਕੇ ਬਾਬਾ ਅਨਾਇਤ ਉੱਤੇ ਵਰ੍ਹਿਆ, "—" [ਖ਼ੁ. ਸੋ.

**ਛਿੜ ਪਾਉਣੀ**—ਲੜਾਈ ਝਗੜਾ ਪਾਉਣਾ।

ਤੁਸੀਂ ਮਖੌਲਾਂ ਮਖੌਲਾਂ ਵਿਚ ਹੀ ਇਥੇ ਛਿੜ ਪਵਾ ਕੇ ਛੱਡੋਗੇ। ਤੁਹਾਨੂੰ ਉਸਦੇ ਸੁਭਾ ਦਾ ਪਤਾ ਵੀ ਹੈ ਕਿ ਉਹ ਮਖੌਲ ਨਹੀਂ ਸਹਾਰਦਾ; ਫਿਰ ਐਵੇਂ ਉਸ ਨੂੰ ਟਿਚਕਰਾਂ ਕਰਦੇ ਹੋ। [ਸੰ.

**ਛਿੱਤਰ-ਖੋਸੜਾ ਹੋਣਾ**—ਆਪਸ ਵਿਚ ਲੜਨਾ।

ਤੁਸੀਂ ਭਿਰਾ ਹੋ ਕੇ ਕਿਉਂ ਨਿੱਕੀ ਨਿੱਕੀ ਗੱਲੋਂ ਛਿੱਤਰ-ਖੋਸੜਾ ਹੋ ਪੈਂਦੇ ਹੋ? [ਸੰ.

**ਛਿੱਤਰ ਦੀ ਪਰਵਾਹ ਨ ਕਰਨੀ**—ਉੱਕਾ ਬੇਪਰਵਾਹ ਹੋਣਾ।

ਮੈਂ ਤੇਰੀ ਛਿੱਤਰ ਜਿੰਨੀ ਵੀ ਪਰਵਾਹ ਨਹੀਂ ਕਰਦਾ। ਤੂੰ ਜੋ ਮਰਜ਼ੀ ਆਉਂਦੀ ਊ, ਕਰ ਲੈ। [ਸੰ.

**ਛਿੱਤਰ ਵਿਖਾਣਾ**—ਮਾਰ ਦੀ ਧਮਕੀ ਦੇਣੀ; ਪਰਵਾਹ ਨ ਕਰਨੀ।

ਉਸ ਦੇ ਸਿਰ ਤੇ ਮਾਇਆ ਦਾ ਭੂਤ ਸਵਾਰ ਹੋਇਆ ਹੋਇਆ ਹੈ। ਕਿਸੇ ਦੀ ਕੋਈ ਪਰਵਾਹ ਨਹੀਂ ਕਰਦਾ ਤੇ ਹਰ ਇਕ ਨੂੰ ਛਿੱਤਰ ਹੀ ਵਿਖਾਂਦਾ ਹੈ। [ਸੰ.

**ਛਿੰਨ ਭਿੰਨ ਹੋ ਜਾਣਾ**—ਉੱਡ-ਪੁੱਡ ਜਾਣਾ, ਖ਼ਤਮ ਹੋ ਜਾਣਾ।

ਅਖ਼ੀਰ ਏਥੋਂ ਤੱਕ ਹੋਇਆ ਕਿ ਸਰਲਾ ਦੀਆਂ ਅੱਖਾਂ ਵਿੱਚ ਕੋਈ ਅਲੌਕਿਕ ਜੇਹੀ ਚਮਕ ਆ ਗਈ—ਅਜੇਹੀ ਚਮਕ, ਜਿਸ ਦੇ ਇਕੋ ਲਲਕਾਰੇ ਨਾਲ ਜਗਤ ਸਿੰਘ ਦੇ ਕਾਮੀ ਮਨਸੂਬੇ ਛਿੰਨ ਭਿੰਨ ਹੋ ਜਾਂਦੇ ਸਨ ਤੇ ਉਹ ਕੋਈ ਇਸ ਕਿਸਮ ਦਾ ਸ਼ਬਦ ਜ਼ਬਾਨ ਤੇ ਲਿਆ ਹੀ ਨਹੀਂ ਸੀ ਸਕਦਾ। [ਫ਼. ਫ਼.

**ਛਿੱਬੀਆਂ ਨਾਲ ਉੜਾ ਦੇਣਾ**—ਬਹੁਤ ਬੋਲੀਆਂ ਮਾਰਨੀਆਂ।

ਔਰ ਜੇ ਕਿਤੇ ਮਾਲਕਾਂ ਸਾਹਵੇਂ ਚਾਰ ਗੱਲਾਂ ਕਰਨੀਆਂ ਪੈ ਜਾਣ, ਤਾਂ ਤੁਹਾਡੇ ਵਿੱਚ ਕੋਹੜਾ ਏ ਜੋਹੜਾ ਉਨ੍ਹਾਂ ਨਾਲ ਵਾਰਾ ਵੱਟ ਸਕੂ, ਤੁਹਾਨੂੰ ਸਾਨੂੰ ਤਾਂ ਉਨ੍ਹਾਂ ਛਿੱਬੀਆਂ ਨਾਲ ਉੜਾ ਦੇਣਾ ਏਂ। ਬਾਬੂ ਈ ਸੀ ਜਿਹੜਾ ਸਭਨਾਂ ਦੇ ਮੂੰਹਾਂ ਤੇ ਮੋਹਰਾਂ ਜੜ ਆਇਆ ਕਰਦਾ ਸੀ। [ਗ਼ਰੀਬ ਦੀ ਦੁਨੀਆਂ

**ਛਿੱਲ ਲਾਹ ਸੁੱਟਣੀ**—ਮਾਰ ਮਾਰ ਕੇ ਖੱਲ ਉਧੇੜ ਦੇਣੀ।

ਦੂਜੇ ਦਿਨ ਥਾਣੇਦਾਰ ਨੇ ਸੰਤੀ ਨੂੰ ਆਖਿਆ—"ਜਿਊਣਾ ਕਿਸ ਤਰ੍ਹਾਂ ਵੀ ਨਹੀਂ ਮੰਨਦਾ, ਤੂੰ ਡਿਪਟੀ ਸਾਹਿਬ ਦੇ ਜ਼ਮਾਨਤ ਦੀ ਦਰਖ਼ਾਸਤ ਦੇ ਆ, ਮੈਂ ਜਿਊਣੇ ਨੂੰ ਬੰਨ੍ਹ ਕੇ ਉਸ ਦੀ ਜ਼ਮਾਨਤ ਕਰਵਾ ਦੇਵਾਂਗਾ।" ਫਿਰ ਜਿਊਣੇ ਨੂੰ ਘੂਰਦਿਆਂ ਕਿਹਾ—"ਸੁਣ ਓਏ ਹਰਾਮੀਆ! ਜੇ ਕੋਈ ਵਾਧਾ ਕੀਤਾ, ਸਾਲਿਆ ਛਿੱਲ ਲਾਹ ਸੁੱਟਾਂਗਾ।" [ਪੂਰਨਮਾਸ਼ੀ

**ਛਿੱਲ ਲਾਹੁਣਾ (ਕਿਸੇ ਦਾ)**—ਕਿਸੇ ਨੂੰ ਲੁੱਟਣਾ।

ਅਸਾਂ ਗ੍ਰਿਸਤੀਆਂ ਦੀ ਛਿੱਲ ਲਾਹਣ ਖ਼ਾਤਰ,
ਹੱਥ ਵਿਚ ਛੁਰੀ ਤੇ ਮੂੰਹ ਵਿਚ ਰਾਮ ਤੱਕ ਲੈ।
[ਧਰਮੀ ਭਾਈਆ

**ਛੁਹਾਰਾ ਪਾਉਣਾ**—ਮੁੰਡੇ ਦੀ ਮੰਗਣੀ ਕਰਨੀ।

ਹੁਣ ਵਿਆਹ ਵਿਚ ਕੀ ਦੇਰ ਹੋਣੀ ਹੈ? ਛੁਹਾਰਾ ਪਿਆ ਤੇ ਵਿਆਹ ਵੀ ਹੋਇਆ ਸਮਝੋ। ਫਿਰ ਤੇ ਲੜਕੀ ਵਾਲੇ ਹੀ ਦੰਮ ਨਹੀਂ ਲੈਣ ਦਿੰਦੇ। [ਸ੍ਰਿ.

**ਛੂਹ ਹੋ ਜਾਣਾ**—ਡਰਦੇ ਮਾਰੇ ਚੁੱਪ ਕਰ ਜਾਣਾ।

ਥਾਣੇਦਾਰ ਨੇ ਤੁਹਾਨੂੰ ਖਾ ਤੇ ਨਹੀਂ ਲੈਣਾ; ਛੂਹ ਹੋ ਗਏ ਹੋ। ਜੋ ਗੱਲ ਹੈ, ਦੱਸੋ। [ਸ੍ਰਿ.

**ਛੁਲ੍ਹਕ ਛੁਲ੍ਹਕ ਪੈਣਾ**—ਅਤਿਅੰਤ ਖ਼ੁਸ਼ ਹੋਣਾ; ਖ਼ੁਸ਼ੀ ਵਿਚ ਹੱਸਣਾ ਤੇ ਉਛਲਣਾ।

ਕਹਿੰਦੇ ਹਨ ਆਪਣੀ ਜੁਆਨੀ ਵਿਚ ਜੁੰਮਾ ਇਕ ਅਤਿਅੰਤ ਖ਼ੂਬਸੂਰਤ ਆਦਮੀ ਸੀ। ਜਿਧਰੋਂ ਲੰਘ ਜਾਂਦਾ ਆਪਣੀ ਆਪਣੀ ਥਾਂ ਹਰ ਕੁੜੀ ਜੁੰਮੇ ਲਈ ਮਰ ਰਹੀ ਹੁੰਦੀ; ਉਹਦੀ ਇਕ ਨਜ਼ਰ ਨੂੰ ਇਕ ਹਾਸੀ ਨੂੰ ਹਰ ਕੋਈ ਆਪਣੇ ਵੱਲ ਖਿੱਚ ਕੇ ਛੁਲ੍ਹਕ ਛੁਲ੍ਹਕ ਪੈਂਦੀ!
[ਅੰਦਰਾਂ

**ਛੇੜ ਖਾਨੀ ਕਰਨੀ**—ਖ਼ਾਹ ਮਖ਼ਾਹ ਝਗੜੇ ਛੇੜਨਾ।

ਇਹ ਮੁੰਡਾ ਬੜਾ ਸ਼ਰਾਰਤੀ ਹੈ; ਆਉਂਦੇ ਜਾਂਦੇ ਨਾਲ ਛੇੜ ਖ਼ਾਨੀ ਕਰਦਾ ਹੈ। ਕਿਸੇ ਦਿਨ ਕੁੱਟ ਖਾਏਗਾ ਤਾਂ ਰਾਜ਼ੀ ਹੋਵੇਗਾ। [ਸ੍ਰਿ.

**ਛੇੜ ਛੇੜਨੀ**—ਮੁਕੱਦਮੇ ਬਾਜ਼ੀ ਕਰਨੀ; ਕਿਸੇ ਨਾਲ ਦੁਸ਼ਮਣੀ ਜਾਂ ਕੋਈ ਹੋਰ ਝਗੜਾ ਸ਼ੁਰੂ ਕਰ ਦੇਣਾ।

ਸਾਰੀ ਛੇੜ ਇਸੇ ਨੇ ਛੇੜੀ ਹੈ; ਕਿਸੇ ਨੂੰ ਪਤਾ ਹੀ ਨਹੀਂ ਸੀ ਕਿ ਹਿਸਾਬ ਕਿਤਾਬ ਕੀ ਹੈ ਤੇ ਕਿਵੇਂ ਹੁੰਦਾ ਹੈ। ਹੁਣ ਸਾਰਿਆਂ ਨੇ ਰੌਲਾ ਪਾ ਦਿੱਤਾ ਹੈ।
[ਸ੍ਰਿ.

**ਛੋਹਰ ਛਿੰਨਿਆ ਹੋਣਾ**—ਹੋਛਾ-ਪਨ ਵਿਖਾਉਣਾ।

ਹਰ ਕੰਮ ਵਿਚ ਆਪਣਾ ਹੀ ਫ਼ਿਕਰ ਪਹਿਲਾਂ ਨਹੀਂ ਕਰਨਾ ਚਾਹੀਦਾ; ਇਸ ਤਰ੍ਹਾਂ ਛੋਹਰ ਛਿੰਨਿਆ ਹੋਈਦਾ ਹੈ। ਪਹਿਲਾਂ ਜਾਂਞੀ ਖਾ ਲੈਣ ਫਿਰ ਆਪ ਵੀ ਖਾ ਲਵਾਂਗੇ। [ਸ੍ਰਿ.

**ਛੋਟ ਕਰਾਉਣੀ**—ਕਰਜ਼ੇ ਦੀ ਸਾਰੀ ਰਕਮ ਵਿਚੋਂ ਕੁਝ, ਸ਼ਾਹ ਪਾਸੋਂ, ਘਟ ਕਰਾਉਣਾ; ਰਕਮ ਛੁੜਾਉਣੀ।

ਸ਼ਾਹ ਨੇ ਸਾਮੀ ਨੂੰ ਕਿਹਾ—ਲੋਕਾਂ ਤੋਂ ਮੈਂ ਲੈਨਾਂ ਆ ਤਿੰਨ ਰੁਪਏ ਸੈਂਕੜਾ, ਤੇ ਤੇਰੇ ਕੋਲੋਂ ਜਾਤਾ, ਬਹੁਤ ਨ ਖੱਟਿਆ, ਤੇ ਢਾਈ ਲੈ ਲਿਆ। ਹੁਣ ਤੇ ਰਾਜ਼ੀ ਏਂ ਨਾਂ? ਬਾਕੀ ਜਦੋਂ ਨਾਵਾਂ ਤਾਰਨ ਆਵੇਂਗਾ, ਤੇ ਪੰਜ ਦਸਾਂ ਦੀ ਛੋਟ ਵੀ ਕਰਵਾ ਲਈਂ, ਏਹ ਮੇਰਾ ਧਰਮ ਹੋਇਆ। [ਸ਼. ਸ਼.

**ਛੋਟੇ ਦਿਲ ਦਾ ਹੋਣਾ**—ਕੋਈ ਗੱਲ ਸਹਾਰ ਨਾ ਸਕਣਾ; ਖ਼ਰਚ ਨਾ ਕਰ ਸਕਣਾ ਆਦਿ।

ਮੈਂ ਉਸ ਔਰਤ ਨੂੰ ਜਾਣਨੀ ਆਂ। ਬੜੇ ਛੋਟੇ ਦਿਲ ਦੀ ਏ। ਉਸ ਨੇ ਨਹੀਂ ਆਉਣਾ; ਇਥੇ ਖ਼ਰਚ ਦਾ ਮਾਮਲਾ ਹੋਇਆ। [ਦੋ ਪਾਸੇ

**ਛੌਲੇ ਦੇ ਕੇ ਪੜ੍ਹਨਾ**—ਨਾਲਾਇਕ, ਬੇਸਮਝ ਹੋਣਾ ; ਜਦੋਂ ਕਿਸੇ ਨੂੰ ਕਿਸੇ ਗੱਲ ਦੀ ਸਮਝ ਨਾ ਪਏ ਤਾਂ ਕਹਿੰਦੇ ਹਨ ।

ਓਹਨਾਂ ਵਾਰ ਬੜੀ ਉਸਤਾਦੀ ਤੇ ਸਲੀਕੇ ਨਾਲ ਕੀਤਾ, ਪਰ ਅਸੀਂ ਵੀ ਕੋਈ ਛੌਲੇ ਦੇ ਕੇ ਪੜ੍ਹੇ ਹੋਏ ਨਹੀਂ, ਸਾਰੀਆਂ ਗੱਲਾਂ ਸਮਝਦੇ ਹਾਂ । [ਬੂਹੇ ਬੈਠੀ ਧੀ

## ਜ

**ਜਸ ਖੱਟਣਾ**—ਕਿਸੇ ਚੰਗੇ ਕੰਮ ਲਈ ਪ੍ਰਸਿੱਧਤਾ ਪਰਾਪਤ ਕਰਨਾ ; ਹਰ-ਮਨ-ਪਿਆਰਾ ਹੋਣਾ ।

ਲੋਕਾਂ ਨੇ ਸ਼ਾਮੂ ਨੂੰ ਕਿਹਾ—ਅਨੰਤ ਰਾਮ ਤੇਰਾ ਸੌ ਵੈਰੀ ਸਹੀ, ਪਰ ਅੱਗੇ ਪਿਆਂ ਨੂੰ ਤੇ ਸ਼ੇਰ ਵੀ ਨਹੀਂ ਖਾਂਦਾ ; ਗਈ ਗੁਜ਼ਰੀ ਕਰ ਛੱਡ ਤੇ ਓੜਕ ਭਲੇ ਦਾ ਭਲਾ । ਇਹ ਵੀ ਤੇਰੀ ਕੀਤੀ ਭੁੱਲਣ ਨਹੀਂ ਲੱਗਾ ਤੇ ਨਾਲੇ ਤੂੰ ਸਾਰੇ ਬਾਹਰੇ ਵਿਚ ਜੱਸ ਖੱਟੇਂਗਾ । [ਸ਼.ਸ਼.

**ਜੱਸ ਦਾ ਟਿੱਕਾ ਲੈਣਾ**—ਵਡਿਆਈ ਮਿਲਣੀ ।

ਜੋ ਕੰਮ ਕਰੇਗਾ ਉਹ ਹੀ ਜੱਸ ਦਾ ਟਿੱਕਾ ਲਏਗਾ । ਹੁਣ ਲੋਕ ਬੜੇ ਸਿਆਣੇ ਹੋ ਗਏ ਹਨ ਤੇ ਐਵੇਂ ਕਿਸੇ ਦੀ ਵਾਹ ਵਾਹ ਨਹੀਂ ਹੋ ਸਕਦੀ । [ਸੰ.

**ਜਹਾਦ ਖੜਾ ਕਰਨਾ**—ਬਹੁਤ ਰੌਲਾ ਪਾਉਣਾ, ਹੋਰਨਾਂ ਨੂੰ ਕਿਸੇ ਵਿਰੁੱਧ ਉਕਸਾਉਣਾ ।

ਜਾਣਨੀਂ ਏਂ ਕੌਣ ਏ ਉਹ ਲੜਕੀ ? ਮੇਰੇ ਦੁਸ਼ਮਨ ਦੀ, ਜਿਸ ਦੀਆਂ ਸ਼ੈਤਾਨੀਆਂ ਨੇ ਮੇਰੇ ਬਰਖ਼ਿਲਾਫ਼ ਜਹਾਦ ਖੜਾ ਕਰ ਰੱਖਿਆ ਏ……ਜਿਸ ਬਦਮਾਸ਼ ਨੇ ਅੱਜ ਮੈਨੂੰ ਕੱਖੋਂ ਹੌਲਾ ਕਰ ਦਿੱਤਾ ਏ ।

[ਗ਼ਰੀਬ ਦੀ ਦੁਨੀਆਂ

**ਜਹਾਨ ਦਾ ਚੋਰ ਹੋਣਾ**—ਐਸਾ ਮਨੁੱਖ ਜਿਸ ਤੇ ਸਾਰੇ ਹੀ ਕਸੂਰ ਥੱਪਣ ; ਜਿਸ ਨੂੰ ਸਾਰੇ ਘ੍ਰਿਣਾ ਕਰਨ ।

ਦੁਨੀਆਂ ਹੱਸਦੀ, ਵੱਸਦੀ ਰਸਦੀ ਏ,
ਇਕੋ ਮੈਂ ਹੀ ਏਂ ਜਹਾਨ ਦੀ ਚੋਰ ਹੋ ਗਈ ।

[ਚੋ. ਝਾ.

**ਜ਼ਹਿਰ ਘੋਲਣਾ**—ਅੰਦਰੋ ਅੰਦਰ ਖਿੱਝਣਾ ।

ਉਹ ਤਾਂ ਆਪਣੇ ਕੀਤੇ ਤੇ ਸ਼ਰਮ ਸਾਰ ਸੀ, ਤੇ ਇਧਰ ਮੇਰੇ ਦਿਲ ਵਿੱਚ ਉਸ ਦੀ ਨਫ਼ਰਤ ਜ਼ਹਿਰ ਘੋਲ ਰਹੀ ਸੀ, ਪਰ ਉਪਰੋਂ ਉਪਰੋਂ ਅਸੀਂ ਦੋਵੇਂ ਇੱਕ ਦੂਜੇ ਨੂੰ ਖ਼ੁਸ਼ ਰੱਖਣ ਦੀ ਪੂਰੀ ਪੂਰੀ ਕੋਸ਼ਸ਼ ਕਰਦੇ ਸਾਂ ।

[ਨ. ਪ.

**ਜ਼ਹਿਰ ਫੈਲਾਉਣਾ**—ਲੋਕਾਂ ਵਿਚ ਕਿਸੇ ਵਿਰੁੱਧ ਘ੍ਰਿਣਾ ਪੈਦਾ ਕਰਨਾ ; ਉਕਸਾਉਣਾ ।

ਜਹਾਨਾ ਇਕ ਦਿਨ ਸ਼ਰਾਬ ਵਿੱਚ ਗੁੱਟ ਕਹਿ ਰਿਹਾ ਸੀ ਕਿ ਫ਼ੁਰਮਾਨ ਛੋਟਾ ਜਿਹਾ ਸੀ ਜਦੋਂ ਜ਼ਿਮੀਂਦਾਰ ਦੇ ਕਹਿਣ ਤੇ ਪੰਜ ਰੁਪਏ ਓਹਦੀ ਤਲੀ ਤੇ ਰੱਖ ਆਇਆ ਸੀ ਤੇ ਫ਼ੁਰਮਾਨ ਸੀ ਕਿ ਅੱਜ ਕੱਲ ਕਹਿੰਦਾ ਫਿਰਦਾ, "ਜ਼ਿਮੀਂਦਾਰੀ ਮੁਰਦਾਬਾਦ" ਤੇ ਹੋਰ ਕੀ ਨਾ ਕੀ । ਉਹ ਦਵ੍ਹਾਂ ਪਾਸੇ ਜ਼ਹਿਰ ਫੈਲਾ ਰਿਹਾ ਸੀ । [ਆਂਦਰਾਂ

**ਜ਼ਹਿਰ ਲੱਗਣਾ**—ਮੰਦਾ ਲੱਗਣਾ ।

ਤੇਰੇ ਪੁੱਤਰ ਦੀ ਕਰਤੂਤ ਜੁ ਦੱਸ ਦਿੱਤੀ, ਤੈਨੂੰ ਤੇ ਜ਼ਹਿਰ ਲੱਗਣੀ ਹੋਈ । [ਸੰ.

**ਜੱਕੋ-ਤੱਕੇ**—ਸੋਚਾਂ ਕਿ ਇਹ ਕੰਮ ਕਰੀਏ ਕਿ ਨਾ ਕਰੀਏ ; ਢਹਿੰਦੀ ਕਲਾ ਵੱਲ ਲੈ ਜਾਣ ਵਾਲੀਆਂ ਸੋਚਾਂ ।

ਸੰਤ ਜੀ ਨੂੰ ਸੋਚਾਂ ਪਿਆ ਵੇਖ ਕੇ ਸਿੱਖ ਨੇ ਕਿਹਾ,—'ਮਹਾਰਾਜ ! ਮੇਰੇ ਖ਼ਿਆਲ ਵਿਚ ਤਾਂ ਇਹ ਭੋਜਨ ਤੁਹਾਡੇ ਹਰ ਤਰ੍ਹਾਂ ਛਕਣ-ਜੋਗ ਹੈ । ਮੇਰੀ ਕਮਾਈ ਧਰਮ ਦੀ ਹੈ । ਦਸਾਂ ਨਹੁੰਆਂ ਦੀ ਕਿਰਤ ਦੀ ਇਹ ਰੋਟੀ ਹੈ । ਝੂਠ ਫ਼ਰੇਬ ਜਾਂ ਹੇਰ ਫੇਰਾ-ਫੇਰੀ ਤੋਂ ਮੈਨੂੰ ਮੇਰੇ ਗੁਰੂ-ਪਾਤਿਸ਼ਾਹ ਨੇ ਵਰਜਿਆ ਹੋਇਆ ਹੈ । ਇਸ ਲਈ ਤੁਸੀਂ ਸ਼ੱਕ ਨਾਹ ਕਰੋ ਤੇ ਪਰਸ਼ਾਦ ਛਕੋ ।

ਸੰਤ ਜੀ ਤਾਂ ਸੁਆਦ ਦੇ ਜੱਕੋ-ਤੱਕਿਆਂ ਵਿਚ ਸਨ, ਪਰ ਸਿੱਖ ਦੀ ਇਹ ਗੱਲ ਸੁਣ ਕੇ ਨਾਹ ਨਾ ਕਰ ਸਕੇ, ਤੇ ਪਰਸ਼ਾਦ ਛਕਣ ਲੱਗ ਪਏ । [ਸੰਤ-ਸਿਪਾਹੀ

**ਜ਼ਖ਼ਮ ਤੇ ਫਾਹਾ ਧਰਨਾ**—ਕਿਸੇ ਦਾ ਦੁੱਖ ਹਰਨਾ।

ਅੱਜ ਜ਼ਖ਼ਮ ਕਿਸੇ ਦੇ ਉੱਤੇ,
ਫਾਹਾ ਧਰਨਾ ਵੀ ਗੁਸਤਾਖੀ ਹੈ।
ਕਿਸੇ ਦੁਖੀ ਨਾਲ ਦੁਖ ਵੰਡਣਾ,
ਜਾਂ ਗੱਲ ਕਰਨਾ ਵੀ ਗੁਸਤਾਖੀ ਹੈ।
[ਗੁਸਤਾਖੀਆ

**ਜ਼ਖ਼ਮਾਂ ਤੇ ਮਲ੍ਹਮ ਲਾਉਣੀ**—ਦੁੱਖੀ ਦਿਲ ਨੂੰ ਢਾਰਸ ਦੇਣੀ।

"ਨਸੀਮ, ਮੈਂ ਤੈਨੂੰ ਸੱਦਿਆ ਸੀ ਜ਼ਖ਼ਮਾ ਤੇ ਮਲ੍ਹਮ ਲਵਾਣ ਲਈ, ਪਰ ਜੇ ਤੂੰ ਇਹਨਾਂ ਤੇ ਲੂਣ ਹੀ ਪਾਣਾ ਸੀ ਤਾਂ ਕੀਹ ਲੋੜ ਸੀ ਤੇਰੇ ਇੱਥੇ ਆਉਣ ਦੀ ?"
[ਖੂ. ਸੋ.

**ਜ਼ਖ਼ਮਾਂ ਤੇ ਲੂਣ ਛਿੜਕਨਾ ਜਾਂ ਪਾਉਣਾ**—ਦੁਖੀਏ ਨੂੰ ਹੋਰ ਦੁੱਖੀ ਕਰਨਾ।

ਤੇਰੇ ਵਰਗੇ ਬਦਜ਼ਾਤ ਪੁੱਤਰ ਨਾਲੋਂ ਤਾਂ ਮੈਂ ਔਂਤਰ ਚੰਗਾ ਸਾਂ। ਚਲਾ ਜਾ, ਬੇਗੈਰਤ, ਦੂਰ ਹੋ ਜਾ ਮੇਰੇ ਸਾਹਮਣਿਓਂ। ਕਿਉਂ ਮੇਰੇ ਜ਼ਖ਼ਮਾਂ ਤੇ ਲੂਣ ਛਿੜਕਨਾ ਏਂ। [ਗਰੀਬ ਦੀ ਦੁਨੀਆਂ

**ਜੱਗ ਰੱਖਣਾ**—ਲੋਕ-ਲਾਜ ਨਿਭਾਉਣੀ।

ਜਗ ਰੱਖਣਾ ਨਾਲੇ ਪ੍ਰੀਤ ਨਿਭਾਣੀ,
ਹਾਇ ਵੇ ਜੀਆ! ਤੇਰੀ ਰਹਿ ਨਹੀਉਂ ਆਣੀ।
ਗੰਢ ਗੰਢ ਸਾਕ ਦੁਵੱਲੇ।
ਦੁਹਾਈ ਲੋਕੋ ਇਸ਼ਕੇ ਦੇ ਪੇਚ ਕੁਵੱਲੇ।
[ਚੰ. ਵਾ.

**ਜੱਗ ਵਿਚ ਰੋਸ਼ਨ ਕਰਨਾ**—ਪ੍ਰਸਿੱਧ ਕਰ ਦੇਣਾ।

ਮਹਾਤਮਾ ਟੈਗੋਰ ਨੇ ਆਪਣੀਆਂ ਲਿਖਤਾਂ ਰਾਹੀਂ ਆਪਣਾ, ਆਪਣੇ ਖ਼ਾਨਦਾਨ ਤੇ ਦੇਸ਼ ਦਾ ਨਾਂ ਜੱਗ ਵਿਚ ਰੋਸ਼ਨ ਕਰ ਦਿੱਤਾ ਹੈ। ਉਸ ਦੀਆਂ ਲਿਖਤਾਂ ਦੀ ਸੰਸਾਰ ਵਿਚ ਧਾਕ ਪੈ ਗਈ ਹੈ। [ਸੰ.

**ਜਗਰਾਤੇ ਕੱਟਣੇ**—ਰਾਤਾਂ ਜਗਾ ਕੇ ਕੱਟਣੀਆਂ।

(ਉਸ ਨੇ) ਕਾਮ ਕ੍ਰੋਧ ਆਦਿ ਨੂੰ ਵੱਸ ਕਰਨ ਲਈ ਭੁੱਖਾਂ ਤੇ ਜਗਰਾਤੇ ਕੱਟਣੇ ਸ਼ੁਰੂ ਕਰ ਦਿੱਤੇ। [ਗੰ. ਸ਼.

**ਜਗੋਂ ਬਾਹਰੀ ਗੱਲ**—ਅਨੋਖੀ ਤੇ ਅਸਾਧਾਰਨ ਗੱਲ।

ਤੂੰ ਤੇ ਜਗੋਂ ਬਾਹਰੀਆਂ ਗਲਾਂ ਕਰਦਾ ਹੈਂ। ਮੇਰੇ ਤੋਂ ਤੇਰੀਆਂ ਸਾਰੀਆਂ ਮੰਗਾਂ ਨਹੀਂ ਪੂਰੀਆਂ ਹੋ ਸਕਦੀਆਂ। [ਸੰ.

**ਜਣ ਬੱਚਾ ਘਾਣੀ ਹੋਣਾ**—ਟੱਬਰ ਦਾ ਬੱਚਾ ਬੱਚਾ ਮਰਵਾ ਦੇਣਾ।

ਭਾਗ ਭਰੀ ਦੇ ਪਤੀ ਨੂੰ ਜ਼ਿਮੀਂਦਾਰ ਨੇ ਮਰਵਾ ਦਿੱਤਾ ਸੀ। ਅੱਜ ਫਿਰ ਭਾਗ ਭਰੀ ਆਪਣੇ ਗਵਾਚੇ ਪੁੱਤ੍ਰ ਨੂੰ ਉਹਦੇ ਘਰ ਲੱਭਣ ਲਈ ਗਈ। ਉਸ ਨੇ ਜਾ ਕੇ ਚੀਕਣਾਂ ਸ਼ੁਰੂ ਕਰ ਦਿੱਤਾ "ਕੁਥੇ ਵੇ ਮੈਂਡਾਂ ਲਾਲ ? ਉਸ ਕੀ ਕੋਈ ਖ਼ਰਬ ਆਈ, ਉਸ ਕੀ ਕੁਸੇ ਕੁਝ ਆਖਿਆ, ਉਸ ਪਾਸੇ ਕੁਸੇ ਅੱਖ ਪਰਤ ਕੇ ਤੱਕਿਆ ਮੈਂ ਉਸ ਨੇ ਸੀਰਮੇ ਭਿੱਕੀ ਲੈਸਾਂ, ਉਸਨਾ ਜਣ ਬੱਚਾ ਘਾਣੀ ਹੋਈ ਕੇ ਰਹਿਸੀ।" [ਅੰਦਰਾਂ

**ਜਣਦਿਆਂ ਨੂੰ ਰੋਣਾ**—ਬਹੁਤ ਅਫ਼ਸੋਸ ਕਰਨਾ, ਜਿਵੇਂ ਕਿਸੇ ਦੇ ਮਾਤਾ-ਪਿਤਾ ਹੀ ਮਰ ਜਾਂਦੇ ਹਨ।

ਲਾਲ ਚੰਦਾ, ਸਾਡਾ ਤੇ ਭਈ ਰੋਮ ਰੋਮ ਖੁਸ਼ ਹੋ ਗਿਆ ਈ ; ਜੇ ਤੇਰਾ ਵੀ ਕਾਰਜ ਸਿੱਧ ਹੋ ਗਿਆ। ਤੂੰ ਸ਼ਾਮੂ ਸ਼ਾਹ ਨੂੰ ਪੀਰ ਹੋ ਕੇ ਟੱਕਰਿਆ ਏਂ। ਪਿਆ ਰੋਂਦਾ ਹੋਵੇਗਾ ਜਣਦਿਆਂ ਨੂੰ। [ਸ਼. ਸ਼.

**ਜਣਾ ਖਣਾ**—ਹਰ ਚੰਗਾ ਮੰਦਾ ਆਦਮੀ।

ਉਹ ਇਕ ਕਿਰਤੀ ਸੀ, ਗ਼ਰੀਬ ਸੀ। ਅਕਸਰ ਉਹ ਸੋਚਦਾ ਹੁੰਦਾ ਸੀ, ਇਸ ਜੀਵਨ ਨਾਲੋਂ ਤਾਂ ਮੌਤ ਹੀ ਚੰਗੀ ਹੈ। ਕਿਉਂ ਨਾ ਮੈਂ ਆਤਮਘਾਤ ਕਰ ਲਵਾਂ ? ਇਸ ਸੰਸਾਰ ਵਿਚ ਮੇਰਾ ਹੈ ਭੀ ਕੌਣ, ਜੋ ਮੇਰੇ ਮਰਨ ਤੇ ਦੁੱਖ ਪ੍ਰਤੀਤ ਕਰੇਗਾ ? ਮੇਰੀ ਮੌਤ ਦਾ......ਹਾਂ, ਮੇਰੇ ਆਤਮਘਾਤ ਕਰਨ ਦਾ ਕਿਸੇ ਨੂੰ ਭੀ ਕੋਈ ਸਦਮਾ ਨਹੀਂ ਪਹੁੰਚ ਸਕਦਾ। ਸਗੋਂ ਮੈਂ ਬਚ ਜਾਵਾਂਗਾ ਜਣੇ ਖਣੇ ਐਸੇ ਲਿਲੜੀਆਂ ਲੈਣ ਤੋਂ। ਸਾਰੀ ਦਿਹਾੜੀ ਭਾਰ ਢੋਣ ਤੋਂ ਪਿੱਛੋਂ ਭੀ ਮੈਨੂੰ ਰੱਜ ਕੇ ਰੋਟੀ ਨਹੀਂ ਮਿਲਦੀ।
[ਕੰਵਲ

**ਜੱਦ ਸਵਾਰਨੀ**—ਖ਼ਾਨਦਾਨ ਨੂੰ ਉੱਚਾ ਕਰ ਦੇਣਾ।

ਤੁਹਾਡਾ ਨਾਂ ਸਾਰੀ ਉਮਰ ਗਾਉਂਦੇ ਰਵ੍ਹਾਂਗੇ ਜੀ ; ਤੁਸਾਂ ਤੇ ਸਾਡੀ ਜੱਦ ਸਵਾਰ ਦਿੱਤੀ ਹੈ ; ਨਹੀਂ ਤੇ ਸਾਨੂੰ ਕੌਣ ਪੁੱਛਦਾ ਸੀ ? [ਸੰ.

**ਜਪ ਕਰਾਉਣਾ**—ਕਿਸੇ ਕੰਮ ਦੀ ਸਫਲਤਾ ਲਈ ਬ੍ਰਾਹਮਣਾਂ ਕੋਲੋਂ ਗਾਇਤ੍ਰੀ ਆਦਿਕ ਦਾ ਪਾਠ ਕਰਵਾਉਣਾ।

ਬਥੇਰੇ ਜਪ ਕਰਾਏ ਜੇ, ਪਰ ਉਸ ਦੀ ਬੀਮਾਰੀ ਨਾ ਹਟੀ ਤੇ ਉਹ ਚੱਲ ਗਿਆ। [ਸ੍ਰੰ.

**ਜੱਫ਼ ਬੱਝ ਜਾਣਾ**—ਕੇਸਾਂ ਵਿਚ ਬਹੁਤ ਅੜਕਾਂ ਪੈ ਜਾਣੀਆਂ।

ਬੀਮਾਰੀ ਕਰਕੇ ਮੇਰੇ ਸਿਰ ਵਿਚ ਜੱਫ਼ ਬੱਝ ਗਿਆ ਹੈ। ਦੋ ਮਹੀਨੇ ਕੇਸ ਨਾ ਵਾਹੇ ਹਨ ਨਾ ਧੋਤੇ ਹਨ।

[ਸ੍ਰੰ.

**ਜੱਫਰ ਜਾਲਣਾ**—ਦੁੱਖ ਤੇ ਔਖ ਕੱਟਣਾ; ਕਰੜੀ ਮਿਹਨਤ।

ਜਦੋਂ ਕਾਜ਼ੀ ਨੇ ਮੁਸਲਮਾਨਾਂ ਨੂੰ ਹਿੰਦੂ ਸਿੱਖਾਂ ਦੇ ਖਿਲਾਫ਼ ਉਪਦੇਸ਼ ਦਿੱਤਾ ਤਾਂ ਉਸ ਪਿੰਡ ਦੇ ਇਕ ਸਿੱਖ ਬਾਬੇ ਨੇ ਉਸ (ਕਾਜ਼ੀ) ਨੂੰ ਕਿਹਾ ਕਿ ਅੱਗੇ ਹਿੰਦੂ, ਸਿੱਖ, ਮੁਸਲਮਾਨ ਰਲ ਬੈਠਦੇ ਸਾਂ, ਹਰ ਗੱਲ ਪੰਚਾਇਤ ਵਿਚ ਮੁਕਾ ਲੈਂਦੇ ਸਾਂ, ਹੁਣ ਠਾਣੇ ਦੀ ਧੁਰ ਬੱਝੇਗੀ। ਫੇਰ ਸਿੱਖ ਠਾਣੇਦਾਰ ਆ ਗਿਆ ਤਾਂ ਸਿੱਖ ਤੇ ਹਿੰਦੂ ਤੇਰੇ ਦੀਨ ਭਾਈਆਂ ਦਾ ਮੱਕੂ ਬੰਨ੍ਹਣਗੇ। ਸੈਫਦੀਨਾ ਵੀਰਾ! (ਕਾਜ਼ੀ) ਹੱਲ ਅਸੀਂ ਵਾਹਾਂਗੇ, ਮੁੜ੍ਹਕੇ ਸਾਡੇ ਚੋਣਗੇ, ਸਿਆਲੇ ਦੀਆਂ ਕੱਕਰੀਆਂ ਰਾਤਾਂ ਅਸੀਂ ਜਫਰ ਜਾਲਾਂਗੇ ਭੋਂ ਨਾਲ ਭੋਂ ਅਸੀਂ ਬਣਾਂਗੇ, ਪਰ ਸਾਡੀ ਐਸ ਤਰ੍ਹਾਂ ਦੀ ਕਮਾਈ ਸਿਪਾਹੀਆਂ ਦੇ ਘਰ ਜ਼ਰਦੇ ਪੂਲਾ ਰਿਨ੍ਹਾਵੇਗੀ।

[ਬਾਬਾ ਨੌਧ ਸਿੰਘ

**ਜੱਫਾ ਮਾਰਨਾ**—ਕਬਜ਼ਾ ਕਰਨਾ; ਲਾਲਚੀ ਸੁਭਾ ਦਾ ਵਿਖਾਲਾ।

ਇਹ ਇਨਸਾਨ ਹੀ ਹੈ, ਲੋਈ ਲਾਹ ਜਿਸ ਨੇ,
ਅੱਡ ਛੱਡਿਆ ਐਡੇ ਅੜੰਬਰਾਂ ਨੂੰ,
ਸਾਰੀ ਧਰਤੀ ਤੇ ਕਬਜ਼ਾ ਜਮਾ ਚੁੱਕਾ,
ਜੱਫੇ ਮਾਰਦਾ ਹੈ ਚੜ੍ਹ ਚੜ੍ਹ ਅੰਬਰਾਂ ਨੂੰ।

[ਚੰ. ਵਾ.

**ਜ਼ਬਾਨ ਉਤੇ ਆਉਣ ਆਉਣ ਕਰਨਾ**—ਮੂੰਹੋਂ ਨਿਕਲਣ ਤੇ ਹੀ ਹੋਣਾ।

ਜੋ ਇਸ ਮਤਲਬ ਲਈ ਕੋਈ ਲਫ਼ਜ਼ ਉਸ ਦੀ ਜ਼ਬਾਨ ਤੇ ਆਉਣ ਆਉਣ ਹੀ ਪਿਆ ਕਰਦਾ ਸੀ ਕਿ ਪੂੰਨਿਆ ਆਪਣੀ ਪਹਿਲੀ ਪਿਆਲੀ ਖ਼ਤਮ ਕਰ ਕੇ ਤੋਂ ਬਾਹਰ ਬੋਲੀ—'ਡਾਕਟਰ ਜੀ, ਇਕ ਗੱਲ ਮੰਨੋਗੇ?'

[ਮ. ਪ.

**ਜ਼ਬਾਨ ਸਾਂਝੀ ਹੋਣੀ ਜਾਂ ਕਰਨੀ**—ਗੱਲ ਬਾਤ ਕਰਨੀ।

ਵਾਸੀ ਇਸ ਚੁੱਪ ਦੀ ਨਗਰੀ ਦੇ,
ਸਦੀਆਂ ਤੋਂ ਕੱਠੇ ਰਹਿੰਦੇ ਨੇ,
ਪਰ ਸਾਂਝੀ ਹੋਈ ਜ਼ਬਾਨ ਨਹੀਂ,
ਨਾ ਦਿਲ ਦੀ ਵੇਦਨ ਕਹਿੰਦੇ ਨੇ।
ਅਰਮਾਨ ਧਰੇ ਹਨ ਛਾਤੀ ਤੇ,
ਤੇ ਪੈਰ ਪਸਾਰ ਬਿਰਾਜੇ ਨੇ,
ਜਦ ਦੇ ਏਹ ਧੌਲਰ ਮੱਲੇ ਨੇ,
ਨਾ ਖੋਲ੍ਹੇ ਮੁੜ ਦਰਵਾਜ਼ੇ ਨੇ।

[ਚੰ. ਵਾ.

**ਜ਼ਬਾਨ ਹਿਲਾਉਣੀ**—ਥੋੜ੍ਹੀ ਜਿਹੀ ਗੱਲ ਕਰਨੀ।

ਤੁਹਾਡੀ ਤੇ ਸਿਰਫ਼ ਜ਼ਬਾਨ ਹਿੱਲਣੀ ਹੈ ਕਿ ਵਿਆਹ ਤੇ ਦਿੱਲੀ ਤੋਂ ਬੈਂਡ ਮੰਗਾਓ ਤੇ ਮੇਰਾ ਘਾਣ ਹੋ ਜਾਣਾ ਹੈ, ਪੈਸੇ ਦੇ ਦੇ ਕੇ। [ਸ੍ਰੰ.

**ਜ਼ਬਾਨ ਕਰਨੀ ਜਾਂ ਦੇਣੀ**—ਇਕਰਾਰ ਕਰਨਾ।

ਤੇਰੇ ਨਾਲ ਬੱਸ ਜ਼ਬਾਨ ਹੋ ਗਈ। ਜਦੋਂ ਮਰਜ਼ੀ ਹੋਵੇ ਆ ਕੇ ਆਪਣੀ ਚੀਜ਼ ਲੈ ਜਾ। ਹੋਰ ਕਿਸੇ ਦਾ ਹੁਣ ਕੋਈ ਤਅੱਲਕ ਨਹੀਂ। [ਸ੍ਰੰ.

**ਜ਼ਬਾਨ ਖੋਲ੍ਹਣਾ**—ਬੋਲ ਸਕਣਾ।

ਮਾਂ ਨੂੰ ਧੀ ਦੀਆਂ ਆਜ਼ਾਦ ਖੋਈਆਂ ਪਸੰਦ ਨਹੀਂ ਸਨ, ਪਰ ਉਹ ਧੀ ਦੇ ਸਾਹਮਣੇ ਜ਼ਬਾਨ ਨਹੀਂ ਸੀ ਖੋਹਲ ਸਕਦੀ। ਆਪ ਬਰਾਬਰ ਦੀ ਧੀ, ਫਿਰ ਬਾਰਾਂ ਜਮਾਤਾਂ ਪੜ੍ਹੀ ਹੋਈ, ਤੇ ਉਹ ਵੀ ਇਕਲੌਤੀ।

[ਪਿ. ਦੂ.

**ਜ਼ਬਾਨ ਖੰਡ ਦੀ ਛੁਰੀ ਹੋਣੀ**—ਮਿੱਠੀ, ਪਰ ਜ਼ਬਾਨ ਮਾਰੂ।

ਰਸਾਲ ਨੈਣ, ਰੂਪ ਰੰਗ, ਸ਼ੀਲਤਾ, ਬਹਾਦੁਰੀ,
ਸੁਭਾਉ ਦੇਖ ਮਿੱਠੜਾ ਜ਼ਬਾਨ ਖੰਡ ਦੀ ਛੁਰੀ,
ਛਲੀ ਗਈ ਅਡੋਲ, ਦੇਖ ਲਿੰਬ ਧੋਰ ਜ਼ਾਹਰੀ।

[ਚੰ. ਵਾ.

**ਜ਼ਬਾਨ ਢਹਿ ਪੈਣੀ**—ਜੀਭ ਬੋਲਣੋਂ ਰੁੱਕ ਜਾਣੀ।

"ਉਹ ! ਮੈਂ ਕੀਹ ਕਰ ਬੈਠਾ ਇਤਨੀ ਜਲਦ-ਬਾਜ਼ੀ ਮੈਂ ਕਿਉਂ ਕੀਤੀ। ਪੂੰਨਿਆਂ ਦੀ ਪਵਿੱਤ੍ਰਤਾ ਉਤੇ ਏਡਾ ਤਬਾਹ ਕੁੰਨ ਹਮਲਾ ਕਰਦਿਆਂ ਕਿਉਂ ਨ ਜ਼ਬਾਨ ਢਹਿ ਪਈ।......" [ਮ. ਧ.

**ਜ਼ਬਾਨ ਦੱਬ ਕੇ ਕਹਿਣਾ**—ਸਹਿਜੇ ਜਹੇ ਬੋਲਣਾ।

ਮੈਂ ਜ਼ਬਾਨ ਦੱਬ ਕੇ ਇਹ ਗੱਲ ਕਹਾ ਦਿੱਤੀ, ਚੁੱਕਣ ਵਾਲਿਆਂ ਚੁੱਕ ਲਈ। ਮੀਟਿੰਗ ਵਿਚ ਰੌਲਾ ਪੈ ਗਿਆ। [ਸਿੰ.

**ਜ਼ਬਾਨ ਦੱਬ ਲੈਣੀ**—ਗੱਲ ਕਰਦਿਆਂ ਰੁਕ ਜਾਣਾ।

ਹਾਲੀ ਉਸ ਦੇ ਮੂੰਹੋਂ ਇਸ ਭੇਤ ਬਾਰੇ ਇਕ ਫ਼ਿਕਰਾ ਹੀ ਨਿਕਲਿਆ ਸੀ ਕਿ ਉਸ ਨੂੰ ਹੋਸ਼ ਆ ਗਈ ਤੇ ਉਸ ਨੇ ਜ਼ਬਾਨ ਦੱਬ ਲਈ। [ਸਿੰ.

**ਜ਼ਬਾਨ ਚਲਣਾ**—ਬਹੁਤ ਗੱਲਾਂ ਬਣਾਉਣੀਆਂ ; ਅੱਗੋਂ ਜਵਾਬ ਕਰਨੇ।

ਇਹਨੂੰ ਪੁੱਛੋ ਪਈ ਇਹ ਸਾਹਮਣੇ ਜਵਾਬ ਕਰਨ ਕਿੱਥੋਂ ਸਿੱਖੀ ਏ ? ਕੈਂਚੀ ਵਾਂਗ ਜ਼ਬਾਨ ਚਲਦੀ ਏ ! ਤਦੇ ਹੀ ਤੇ ਇਹਨੂੰ ਮਾਰ ਪੈਂਦੀ ਏ। [ਸੁ.

**ਜ਼ਬਾਨ ਦਾ ਧਨੀ**—ਬੋਲ ਦਾ ਪੂਰਾ, ਬਚਨ ਤੇ ਪਹਿਰਾ ਦੇਣ ਵਾਲਾ, ਕੀਤੇ ਬਚਨ ਨੂੰ ਤੋੜ ਨਿਬਾਹੁਣ ਵਾਲਾ।

ਉਸ ਵਿਚ ਅਨੋਖੀ ਸ਼ਕਤੀ ਸੀ। ਜੇ ਕਦੇ ਉਸ ਦੇ ਵੈਰੀ ਭੀ ਉਸ ਦੀ ਸ਼ਰਨ ਆ ਗਏ, ਤਾਂ ਉਸ ਨੇ ਖ਼ੁਸ਼ੀ ਨਾਲ ਉਹਨਾਂ ਦੀ ਰੱਖਿਆ ਕੀਤੀ। ਸਰਕਾਰੀ ਵਿਦ੍ਰੋਹੀਆਂ ਨੂੰ ਆਸਰਾ ਦੇਣ ਕਰ ਕੇ ਕਈ ਵਾਰ ਉਸ ਨੂੰ ਬਿਪਤਾ ਦਾ ਟਾਕਰਾ ਕਰਨਾ ਪਿਆ, ਪਰ ਉਹ ਜ਼ਬਾਨ ਦਾ ਧਨੀ ਬੀਰ ਕਦੇ ਆਪਣੇ ਬਚਨਾਂ ਦੇ ਉਲਟ ਨਹੀਂ ਹੋਇਆ। ਉਸ ਦੀ ਆਪਣੇ ਬਚਨਾਂ ਨੂੰ ਪੂਰਾ ਕਰਨ ਦੀ ਗੱਲ ਇਲਾਕੇ ਵਿਚ ਉਦਾਹਰਣ ਦੇ ਤੌਰ ਤੇ ਕਹੀ ਜਾਂਦੀ ਸੀ। [ਕੰਵਲ

**ਜ਼ਬਾਨ ਨੂੰ ਖੁਲ੍ਹ ਦੇਣੀ**—ਵਧ ਘਟ ਗੱਲਾਂ ਕਰਨੀਆਂ।

ਮੁਆਫ਼ ਕਰਨਾ ਰਾਇ ਸਾਹਿਬ, ਜ਼ਬਾਨ ਨੂੰ ਇਤਨੀ ਖੁਲ੍ਹ ਨ ਦਿਉ, ਜੇ ਤੁਹਾਡੇ ਇਲਫ਼ਾਜ਼ ਉਨਾਂ ਲੋਕਾਂ ਪਾਸ ਪਹੁੰਚ ਜਾਣ, ਤਾਂ ਕੋਈ ਵੀ ਗੱਲ ਸਿਰੇ ਚੜ੍ਹਨੀ ਨਾਮੁਮਕਿਨ ਹੋ ਜਾਏਗੀ।

[ਗ਼ਰੀਬ ਦੀ ਦੁਨੀਆਂ

**ਜ਼ਬਾਨ ਨੂੰ ਲਗਾਮ ਦੇਣਾ**—ਸੋਚ ਕੇ ਗੱਲ ਕਰਨਾ ; ਚੁੱਪ ਰਹਿ ਸਕਣਾ।

ਚੰਗਾ ਭਲਾ ਤੇਰਾ ਕੰਮ ਬਣ ਚੱਲਿਆ ਸੀ ਜੇ ਜ਼ਰਾ ਜ਼ਬਾਨ ਨੂੰ ਲਗਾਮ ਦੇ ਕੇ ਰੱਖ ਸਕਦੋਂ। ਹੁਣ ਕੀ ਰੋਨਾ ਏਂ ? ਇਹ ਤੇ ਤੂੰ ਆਪਣੀ ਪੈਰੀਂ ਆਪ ਹੀ ਕੁਹਾੜਾ ਮਾਰਿਆ ਏ। [ਸਿੰ.

**ਜ਼ਬਾਨ ਪੈ ਜਾਣੀ**—ਮਰਨ ਸਮੇਂ ਬੋਲਣ ਦੀ ਸਮਰਥਾ ਛੀਨ ਹੋ ਜਾਣੀ।

ਅੱਜ ਦੋ ਦਿਨਾਂ ਤੋਂ ਉਸਨੂੰ ਜ਼ਬਾਨ ਪਈ ਹੋਈ ਹੈ। ਪਤਾ ਨਹੀਂ ਕਿਹੜੇ ਪਾਪਾਂ ਦਾ ਭੋਗ ਪਿਆ ਭੋਗਦਾ ਹੈ। ਨਾ ਜਾਨ ਨਿਕਲਦੀ ਹੈ, ਨਾ ਬੋਲ ਕੇ ਕੁਝ ਮੰਗ ਦੱਸ ਸਕਦਾ ਹੈ। ਇਸ਼ਾਰੇ ਕਰੀ ਜਾਂਦਾ ਹੈ। [ਸਿੰ.

**ਜ਼ਬਾਨ ਫੜਨੀ (ਕਿਸੇ ਦੀ)**—ਕਿਸੇ ਨੂੰ ਵਾਧ-ਘਾਟ ਗੱਲ ਕਹਿਣ ਤੋਂ ਰੋਕ ਸਕਣਾ।

ਸੱਸ ਮੇਰੀ ਤੇ ਬਹੁਤ ਕੁਝ ਕਹਿੰਦੀ ਹੋਣੀ ਏ, ਪਰ ਕਿਸੇ ਦੀ ਜ਼ਬਾਨ ਤੇ ਨਹੀਂ ਨ ਫੜੀ ਜਾਂਦੀ। ਮੰਦੀ ਹੁੰਦੀ ਤਾਂ ਇਹ ਗੱਲਾਂ ਨਾ ਹੁੰਦੀਆਂ। [ਸੂਹੇ ਚੈਂਠੀ ਧੀ

**ਜ਼ਬਾਨ ਫੜੀ ਨ ਜਾਣੀ**—ਨਿੰਦਿਆ ਕਰਨੋਂ ਨਾ ਰੁਕਣਾ, ਚੰਦ-ਕਥਾ ਤੋਂ ਵਰਜੇ ਨ ਰਹਿਣਾ।

"ਨਾਲੇ ਕੁੜੀ ਦੀ ਉਮਰ ਵੀ ਤੇ ਹੁਣ ਇਸ ਗੱਲ ਦਾ ਤਕਾਜ਼ਾ ਕਰਦੀ ਏ ਕਿ ਉਹ ਆਪਣੇ ਹਮ ਮਜ਼੍ਹਬਾਂ ਦੀ ਸਰਪ੍ਰਸਤੀ ਹੇਠ ਰਹੇ। ਮੰਨਿਆਂ ਕਿ ਤੁਸੀਂ ਉਹਨਾਂ ਦੇ ਬੜੇ ਖੈਰ ਖ਼੍ਵਾਹ ਹੋ, ਪਰ ਲੋਕਾਂ ਦੀ ਜ਼ਬਾਨ ਤੇ ਫੜੀ ਨਹੀਂ ਨਾ ਜਾਂਦੀ, ਬਾਬਾ ਜੀ ! ਇੱਕ ਗੱਲ ਨਾਲ ਲੋਕ ਦਸ ਦਸ ਗੱਲਾਂ ਜੋੜ ਕੇ ਕਰਦੇ ਨੇ।" [ਖ਼ੂ. ਸੋ.

**ਜ਼ਬਾਨ ਫੇਰ ਲੈਣੀ**—ਇਕਰਾਰ ਕਰਕੇ ਫਿਰ ਜਾਣਾ।

ਇਕਰਾਰ ਤੇ ਇਹੋ ਹੋਇਆ ਸੀ, ਪਰ ਜੇ ਉਸ ਨੇ ਜ਼ਬਾਨ ਫੇਰ ਲਈ ਹੈ ਤਾਂ ਮੈਂ ਕੀ ਕਰ ਸਕਦਾ ਹਾਂ। [ਸੰ.

**ਜ਼ਬਾਨ ਬੰਦ ਕਰ ਦੇਣੀ**—(1) ਚੁੱਪ ਕਰਾ ਦੇਣਾ ।

(2) ਸਰਕਾਰ ਵੱਲੋਂ ਹੁਕਮਨ ਲੈਕਚਰ ਆਦਿ ਦੇਣ ਦੀ ਮਨਾਹੀ ਹੋ ਜਾਣੀ ।

(1) ਉਹਦਵਸ਼ੀ ਨੇ ਇਤਨਾ ਹੀ ਕਹਿ ਕੇ ਉਸ ਦੀ ਜ਼ਬਾਨ ਬੰਦ ਕਰ ਦਿੱਤੀ ਸੀ–, "ਮਾਸਟਰ ਜੀ, ਇਨ੍ਹਾਂ ਫ਼ਜ਼ੂਲ ਗੱਲਾਂ ਵਿੱਚ ਕੀਹ ਪਿਆ ਹੈ ।" [ਹੀ. ਸ.

(2) ਕਈ ਵਾਰੀ ਕਾਂਗਰਸੀ ਲੀਡਰਾਂ ਦੀ ਜ਼ਬਾਨ ਬੰਦੀ ਕਰ ਦਿੱਤੀ ਜਾਂਦੀ ਸੀ, ਪਰ ਉਹ ਲੈਕਚਰ ਦੇਣੋਂ ਫਿਰ ਵੀ ਨਾ ਟਲਦੇ । ਸਰਕਾਰ ਨਾਲ ਟੱਕਰ ਲੈਣ ਵਿਚ ਉਨ੍ਹਾਂ ਨੂੰ ਸੁਆਦ ਆਉਂਦਾ ਸੀ । [ਸ਼ੰ.

**ਜ਼ਬਾਨ ਮੂੰਹ ਵਿਚ ਨ ਪੈਣੀ**—ਚੁੱਪ ਨਾ ਰਹਿ ਸਕਣਾ ।

"ਤੈਨੂੰ ਕਿੰਨੀ ਵਾਰੀ ਸਮਝਾਇਆ ਏ, ਪਈ ਏਹਨੂੰ ਕੁਝ ਨ ਆਖਿਆ ਕਰ । ਖੌਰੇ ਕਿਉਂ ਨਹੀਂ ਜ਼ਬਾਨ ਤੇਰੀ ਮੂੰਹ ਵਿਚ ਪੈਂਦੀ । [ਮ. ਧ.

**ਜ਼ਬਾਨ ਲੰਮੀ ਹੋਣੀ**—ਬਹੁਤ ਗੱਲਾਂ ਕਰਨੀਆਂ ।

ਹੁਕਮਣ—ਰਾਧਾਂ ! ਤੂੰ ਭੋਲੀ ਹੈਂ । ਤੂੰ ਸੁਣਿਆ ਨਹੀਂ ਕਿ ਸਾਰੇ ਹਰਦੁਵਾਰ ਵਿਚ ਸਵੇਰੇ ਦੀਆਂ ਗੱਲਾਂ ਹੁੰਦੀਆਂ ਹਨ ?

ਰਾਧਾਂ—ਪਈਆਂ ਹੋਣ । ਨਿੰਦਕ ਦੀ ਜ਼ਬਾਨ ਲੰਮੀ ਹੁੰਦੀ ਹੈ । [ਪ੍ਰੇਮ-ਕਣੀ

**ਜ਼ਬਾਨੀ ਜਮ੍ਹਾ ਖ਼ਰਚ ਕਰਨਾ**—ਫੜਾਂ ਮਾਰਨੀਆਂ ।

ਇਹ ਕਠਨ ਕੰਮ ਹੈ । ਜ਼ਬਾਨੀ ਜਮ੍ਹਾ ਖ਼ਰਚ ਕਰਨ ਨਾਲ ਤੇ ਸਿਰੇ ਨਹੀਂ ਚੜ੍ਹਨਾ । ਤੁਹਾਨੂੰ ਹਦੋਂ ਬਾਹਰੀ ਮਿਹਨਤ ਕਰਨੀ ਪਵੇਗੀ । ਮਨ ਨਾਲ ਸੋਚ ਲਓ । [ਸ਼ੰ.

**ਜ਼ਬਾਨੋਂ ਭੈੜਾ ਹੋਣਾ**—ਗੱਲ ਵਧ ਘਟ ਕਰ ਦੇਣ ਵਾਲਾ, ਗੁੱਸੇ ਵਿੱਚ ਕੌੜੇ ਤੇ ਅਯੋਗ ਬੋਲ ਬੋਲਣ ਵਾਲਾ ।

ਬੀਬੀ ਦੀ ਮਾਂ ਜ਼ਬਾਨੋਂ ਜ਼ਰਾ ਭੈੜੀ ਏ, ਪਰ ਦਿਲ ਪੇਟ ਕੁਝ ਨਹੀਂ, ਕਿਤੇ ਕੁਝ ਤਿੱਖੀ ਹੋ ਬੋਲੀ ਹੋਊ ਤੇ ਉਹਦਾ ਨਰਾਜ਼ ਹੋ ਕੇ ਟੁਰ ਆਇਆ ਤੇ ਨਾਲ ਲੈ ਆਇਆ ਭੈਣ ਨੂੰ । [ਸੁ.

**ਜਵਾਬ ਹੋਣਾ**—ਕਿਸੇ ਕੰਮ ਤੋਂ ਹਟਾਏ ਜਾਣਾ ।

ਇਸ ਕਾਰਖ਼ਾਨੇ ਵਿੱਚ ਅਜ ਪੰਦਰਾਂ ਮਜ਼ਦੂਰਾਂ ਨੂੰ ਜਵਾਬ ਹੋਇਆ ਹੈ । ਮਾਲਕ ਕਾਰਖ਼ਾਨਾ ਬੰਦ ਕਰਨ ਦੀ ਸੋਚ ਰਹੇ ਹਨ, ਘਾਟੇ ਕਰਕੇ । [ਸ਼ੰ.

**ਜਵਾਬ ਕਰਨਾ**—ਗੁਸਤਾਖ਼ੀ ਨਾਲ ਬੋਲਣਾ; ਅੱਗੋਂ ਬਹਿਸ ਕਰਨੀ ।

ਗੁੱਡੀ—ਮਾਂ ਜੀ, ਕਾਹਲੀ ਨਾ ਪਾਓ, ਮੈਂ ਹੁਣੇ ਉਠਨੀ ਆਂ, ਦੋ ਤੰਦ ਰਹਿ ਗਏ ਨੇ, ਪਾ ਲਵਾਂ ਤੇ ਮੁੱਢਾ ਲਾਹ ਲਵਾਂ । ਕਾਹਲੀ ਦੀ ਕੀ ਲੋੜ ਏ ?

ਕੌੜੀ (ਸੱਸ)—ਨੀ ਸਿਰ-ਸੜੀਏ, ਮੈਂ ਕਾਹਲੀ ਪਉਨੀ ਆਂ ? ਦੂੰਡਾ ਕੁੜੀਏ, ਸਾਹਮਣੇ ਜਵਾਬ ਕਰਨੀ ਏਂ । ਨੀ ਇਹ ਕਿੱਥੋਂ ਸਿੱਖਿਆ ਈ ? ਉੱਠ ਛੇਤੀ ਹੋ, ਨਹੀਂ ਤੇ ਪੈਂਦੀ ਊ ਲੱਤ । [ਸੁ.

**ਜਮ ਹੋ ਕੇ ਚੰਬੜਨਾ**—ਖਹਿੜੇ ਪੈ ਜਾਣਾ ; ਦੁਖੀ ਕਰਨਾ ।

ਇਸ ਸ਼ਾਹ ਪਾਸੋਂ ਕਰਜ਼ਾ ਤੇ ਲੈ ਬੈਠਾ ਹਾਂ । ਪਰ ਇਹ ਮੈਨੂੰ ਜਮ ਹੋ ਕੇ ਚੰਬੜਿਆ ਹੋਇਆ ਹੈ । ਕਿਸੇ ਵੇਲੇ ਤਲੀ ਨਹੀਂ ਲਗਣ ਦੇਂਦਾ । [ਸ਼ੰ.

**ਜਮ ਕੇ ਬੈਠਣਾ**—ਪੱਕਾ ਮੋਰਚਾ ਲਾਣਾ ; ਧਰਨਾ ਮਾਰਨਾ ।

ਯੂਰਪ ਦੀ ਏਸ ਵੱਡੀ ਲੜਾਈ ਲਈ ਫ਼ੌਜਾਂ ਆਮੋਂ ਸਾਮ੍ਹਣੇ ਜਮ ਕੇ ਬੈਠ ਚੁਕੀਆਂ ਸਨ । [ਜੀਵਨ-ਨੀਤੀ

**ਜਮ ਜਮ (ਕਰੋ)**—ਬੜੀ ਖ਼ੁਸ਼ੀ ਨਾਲ ; ਸੁਖਾਂ ਨਾਲ ।

ਹੀ :—ਕੀ ਆਖਦੀ ਏਂ ; ਨਹਾਉਣ ਵੀ ਦੇਵੇਂਗੀ ਕਿ ਨਹੀਂ ?

ਸਾ :—ਮੇਰੇ ਵਲੋਂ ਜਮ ਜਮ ਨਹਾਉ, ਮੈਂ ਤਾਂ ਵਟਣਾ ਮਲ ਕੇ ਤੈਨੂੰ ਚੌਂਕੀ ਚਾੜ੍ਹਣ ਨੂੰ ਤਿਆਰ ਹਾਂ । [ਪ੍ਰੇਮ ਕਣੀ

**ਜਮ ਦੇ ਮੂੰਹੋਂ ਵਾਪਸ ਲਿਆਉਣਾ**—ਮੌਤੋਂ ਬਚਣਾ ।

ਮਹਿੰਦਰ ਜਦੋਂ ਬੀਮਾਰ ਸੀ ਤਾਂ ਮਿਰਣਾਲ ਨੇ ਉਸ ਦੀ ਬੜੀ ਸੇਵਾ ਕੀਤੀ ਸੀ । ਹੁਣ ਜਦੋਂ ਓਹ ਠੀਕ ਹੋ ਗਿਆ ਤਾਂ ਮਿਰਣਾਲ ਆਪਣੇ ਘਰ ਵਾਪਸ ਜਾਣ ਲਈ ਤਿਆਰ ਹੋਈ ਤਾਂ ਕੇਦਾਰ ਬਾਬੂ ਨੇ ਉਸ

ਨੂੰ ਕਿਹਾ, 'ਪੁਤਰੀ ਤੇਰੀ ਹਿੰਮਤ ਨਾਲ ਹੀ ਮਹਿੰਦਰ ਨੂੰ ਅਸਾਂ ਜਮਾਂ ਦੇ ਮੂੰਹ ਵਿੱਚੋਂ ਵਾਪਸ ਲਿਆਂਦਾ ਹੈ। ਤੂੰ ਆਪਣੇ ਇਸ ਬੁਢੇ ਬਾਪ ਨੂੰ ਕਦੇ ਨ ਭੁੱਲਣਾ।' [ਰਿਖਾ

**ਜ਼ਮਾਨਿਓਂ ਬਾਹਰ ਗੱਲ ਕਰਨੀ**—ਰਿਵਾਜ ਤੋਂ ਉਲਟੀ ਗੱਲ ਕਰਨੀ।

ਪਿਓ ਨੇ ਪੁੱਤਰ ਨੂੰ ਕਿਹਾ—ਚੁੱਪ ਕਰ ਜਾਹ, ਤੇ ਚਲਿਆ ਜਾਹ ਮੇਰੇ ਲਾਗੋਂ, ਉਲਟੇ ਕਨੂੰਨ ਨ ਪੜ੍ਹ। ਕੋਈ ਕੁੜੀਆਂ ਨੂੰ ਵੀ ਏਦਾਂ ਪੁਛਦਾ ਫਿਰਦਾ ਏ (ਪਈ ਤੂੰ ਸਹੁਰੇ ਜਾਏਂਗੀ ਕਿ ਨਹੀਂ)। ਅਲੋਕੀਆ ਜ਼ਮਾਨਿਓ ਬਾਹਰੀਆਂ ਗੱਲਾਂ ਨ ਕਰਿਆ ਕਰ [ਸੁ.

**ਜ਼ਮਾਨੇ ਨੂੰ ਅੱਗ ਲੱਗਣੀ**—ਲੋਕਾਂ ਦੀ ਵਿਚਾਰ-ਧਾਰਾ ਬਦਲ ਜਾਣੀ; ਵਤੀਰਾ ਹੋਰ ਦਾ ਹੋਰ ਹੋ ਜਾਣਾ (ਮਾੜਾ ਹੋਣਾ)।

ਸ਼ਾਹ ਨੇ ਆਪਣੇ ਗੁਸਤਾਖ ਨੌਕਰ ਬਾਰੇ ਕਿਹਾ—ਵੇਖੋ ਜੀ! ਕਹੀ ਜ਼ਮਾਨੇ ਨੂੰ ਅੱਗ ਲਗ ਗਈ ਜੇ! ਜਿਦ੍ਹੀ ਵੱਲ ਵੇਖੋ, ਨਾਢੂ ਖਾਂ ਈ ਬਣਿਆ ਫਿਰਦਾ ਏ। ਭੁੱਖੇ ਮਰਦੇ ਨੂੰ ਰਜਵਾਂ ਟੁੱਕ ਮਿਲਿਆ ਤੇ ਹੁਣ ਨੱਕ ਤੇ ਮੱਖੀ ਨਹੀਂ ਬਹਿਣ ਦੇਂਦਾ। [ਸ਼. ਸ਼.

**ਜ਼ਮੀਨ ਅਸਮਾਨ ਦੇ ਕਲਾਬੇ ਮੇਲ ਦੇਣੇ**–ਬੇਅੰਤ ਝੂਠੀਆਂ ਗੱਲਾਂ ਆਖਣੀਆ।

ਮਾਰ ਤਾਂ ਦੁਹਾਂ ਮੁਲਕਾਂ ਵਿੱਚ ਰੀਫੀਊਜੀਆਂ ਉੱਤੇ ਹੀ ਪਈ...ਤੇ ਤੁਸੀਂ ਲੋਕ—ਜੇਹੜੇ ਫੜਾਂ ਮਾਰਨ ਲੱਗੋ ਜ਼ਮੀਨ ਅਸਮਾਨ ਦੇ ਕਲਾਬੇ ਮੇਲ ਦੇਂਦੇ ਹੋ—ਕਿਸੇ ਨੂੰ ਸੜੀ ਰੋਟੀ ਦਾ ਸਿੱਕੜ ਲਾਹ ਦੇਣ ਨੂੰ ਤਿਆਰ ਨਹੀਂ ਹੋ। [ਮ. ਧ.

**ਜ਼ਮੀਨ ਤੇ ਪੈਰ ਨਾ ਲਾਉਣੇ**—ਬੜੀ ਆਕੜ ਵਿਖਾਣੀ, ਬੜਾ ਆਕੜ ਆਕੜ ਕੇ ਤੁਰਨਾ।

ਗੱਲ ਸਾਰੀ ਹੀ ਵਿਗਾੜ ਦਿੱਤੀ ਏ ਇਨ੍ਹਾਂ ਦੇ ਸਾਹਿਬਜ਼ਾਦਾ ਸਾਹਿਬ ਨੇ। ਜਿਸ ਦਿਨ ਦੇ ਉਹ ਜਾ ਕੇ ਉਨ੍ਹਾਂ ਭੂਤਨਿਆਂ ਵਿਚ ਰਲੇ ਨੇ, ਉਹ ਜ਼ਮੀਨ ਤੇ ਪੈਰ ਈ ਨਹੀਂ ਲਾਉਂਦੇ—ਜਿਕਣ ਉਨ੍ਹਾਂ ਨੂੰ ਲੋੜ ਈ ਕੋਈ ਨਹੀਂ ਕੰਮ ਕਰਨ ਦੀ। [ਗ਼ਰੀਬ ਦੀ ਦੁਨੀਆਂ

**ਜ਼ਮੀਨ ਵਿਚ ਨਿੱਘਰ ਜਾਣਾ**—ਬਹੁਤ ਸ਼ਰਮਿੰਦਿਆਂ ਹੋਣਾ।

ਪੁੱਤਰ ਦੀ ਇਹ ਕਰਤੂਤ ਸੁਣ ਕੇ ਪਿਉ ਜ਼ਮੀਨ ਵਿਚ ਹੀ ਨਿੱਘਰ ਰਿਹਾ ਸੀ। [ਸੀ.

**ਜ਼ਰ ਫੂਕਣਾ**—ਰੁਪਿਆ ਤਬਾਹ ਕਰਨਾ।

ਆਤਸ਼ਬਾਜ਼ੀ ਚਲੀ, ਮੁਜਰੇ ਹੋਏ ਤੇ ਪੇਂਡੂ ਲੋਕ ਇਕ੍ਰਰ ਜ਼ਰ ਫੂਕੀਂਦੀ ਵੇਖ ਖੁਸ਼ ਹੋ ਵਾਹ ਵਾਹ ਪਏ ਕਰਦੇ। [ਨ. ਸ਼ਾ.

**ਜਲਸਾ ਉਡਣਾ**—ਕਿਸੇ ਖੁਸ਼ੀ ਵਿਚ ਖਾਣਾ ਉਡਾਣਾ, ਜਸ਼ਨ।

ਵਾਹ, ਚੰਗੀ ਆਖੀ ਊ ਯਾਰ! ਜੇ ਅੱਜ ਵੀ ਰੁੱਖੀ ਮਿੱਸੀ ਈ ਖਾਧੀ ਤਾਂ ਜਲਸਾ ਫੇਰ ਕਿਹੜੇ ਦਿਨ ਉਡਣਾ ਏ? ਅੱਜ ਵਰਗਾ ਵੀ ਕੋਈ ਮਹਾਨ ਦਿਨ ਹੋਣਾ ਏ। [ਬ. ਸ਼.

**ਜਵਾਬ ਦੇ ਜਾਣਾ**—ਮੁੱਕ ਜਾਣਾ, ਸਾਥ ਛੱਡ ਜਾਣਾ।

ਸ਼ਕਲ ਤੋਂ ਉਹ ਤੀਹ ਬੱਤੀ ਵਰ੍ਹਿਆਂ ਦਾ ਜਾਪਦਾ ਸੀ, ਪਰ ਇਉਂ ਪਰਤੀਤ ਹੁੰਦਾ ਸੀ ਕਿ ਸਦਾ ਸਫ਼ਰ ਵਿੱਚ ਰਹਿਣ ਨਾਲ ਅਤੇ ਖਾਣ ਪੀਣ ਦੀ ਤੰਗੀ ਤੋਂ ਉਸ ਦੀ ਸਿਹਤ ਜਵਾਨੀ ਵਿਚ ਹੀ ਜਵਾਬ ਦੇ ਗਈ ਸੀ। [ਸੀ.

**ਜੜ੍ਹ ਪੁੱਟਣਾ**—ਮੂਲੋਂ ਖ਼ਤਮ ਕਰ ਦੇਣਾ, ਉੱਕਾ ਮੁਕਾ ਦੇਣਾ, ਨਾਸ਼ ਕਰ ਦੇਣਾ, 'ਆਪਣੀ ਜੜ੍ਹ ਆਪ ਪੁੱਟਣ' ਦਾ ਭਾਵ ਹੈ ਆਪਣਾ ਨੁਕਸਾਨ ਆਪ ਕਰਨਾ।

ਉਪਕਾਰ ਕੌਰ ਨੇ ਵਿਧਵਾ ਨੂੰ ਉਪਦੇਸ਼ ਦਿੱਤਾ ਕਿ ਗੁਰੂ ਜੀ ਨੇ ਸਾਡੇ ਲਈ ਸੌਰ ਤੇ ਮੁਕਤ ਭੁਗਤ ਦੇ ਦਰਵਾਜ਼ੇ ਖੋਲ੍ਹ ਦਿਤੇ, ਭਾਵੇਂ ਆਪ ਨੇ ਆਪਣੇ ਆਪ ਪਰ ਅਨੇਕਾਂ ਕਸ਼ਟ ਸਹਾਰੇ, ਦੇਸਾਂ, ਪ੍ਰਦੇਸਾਂ, ਸਮੁੰਦਰਾਂ ਅਤੇ ਪਹਾੜਾਂ ਵਿਚ ਵਿਚਰ ਕੇ ਸ੍ਰਿਸ਼ਟੀ ਦਾ ਉਧਾਰ ਕੀਤਾ ਤੇ ਸਤਿ-ਧਰਮ ਦਾ ਪ੍ਰਚਾਰ ਕੀਤਾ। ਉਨ੍ਹਾਂ ਨੇ ਭਰਮਾਂ, ਪਖੰਡਾਂ ਮੰਨਤਾਂ ਦੀ ਜੜ੍ਹ ਪੁੱਟ ਕੇ ਇਕ ਕਰਤਾਰ ਦਾ ਭਜਨ ਸਿਖਾਇਆ, ਜਿਸਦੇ ਕਰਨ ਨਾਲ ਸੁਖੀ ਹੋ ਜਾਈਦਾ ਹੈ। [ਬਾਬਾ ਨੌਧ ਸਿੰਘ

**ਜੜ੍ਹ ਹਰੀ ਰਹਿਣੀ**—ਸੰਤਾਨ ਹੋਣੀ।

ਮੰਗਤੇ ਨੇ ਅਸੀਸ ਦਿੰਦਿਆਂ ਕਿਹਾ—ਪਰਮਾਤਮਾ ਤੁਹਾਡੀ ਜੜ੍ਹ ਹਰੀ ਰੱਖੇ, ਦੁੱਧ ਪੁੱਤ ਦੀ ਥੁੜ ਕਦੇ ਨਾ ਆਵੇ। [ਸੰ.

**ਜੜ੍ਹ ਪਤਾਲ ਤੀਕ ਲੱਗਣੀ**—ਕਿਸੇ ਕੰਮ ਦੀ ਪੱਕੀ ਨੀਂਹ ਬੱਝਣੀ।

ਕਹਿੰਦੇ ਸਨ ਕਿ ਅੰਗ੍ਰੇਜ਼ੀ ਰਾਜ ਦੀਆਂ ਜੜ੍ਹਾਂ ਪਤਾਲ ਤੀਕ ਲੱਗੀਆਂ ਹੋਈਆਂ ਹਨ। ਪਰ ਵੇਖ ਲਓ! ਆਪਣੇ ਆਪ ਹੀ ਇਹ ਜੜ੍ਹਾਂ ਉਖੜਦੀਆਂ ਚਲੀਆਂ ਜਾ ਰਹੀਆਂ ਹਨ। [ਸੰ.

**ਜੜ੍ਹ ਮੇਖ ਪੁੱਟਣਾ**—ਨਾਂ ਨਿਸ਼ਾਨ ਮਿਟਾ ਦੇਣਾ।

ਰਾਜੇ ਦੇ ਹੁਕਮ ਅਨੁਸਾਰ ਉਸ ਦਾ ਜਣਾ ਬੱਚਾ ਘਾਣੀ ਪਿੜਾ ਦਿੱਤਾ ਗਿਆ ਤੇ ਉਸ ਦੀ ਜੜ੍ਹ ਮੇਖ ਪੁੱਟ ਦਿੱਤੀ ਗਈ। [ਸੰ.

**ਜੜ੍ਹੀਂ ਤੇਲ ਦੇਣਾ**—ਨਾਸ਼ ਕਰਨਾ।

ਜੜ੍ਹੀਂ ਤੇਲ ਕਿਉਂ ਆਪਣੀ ਦੇ ਰਹੇ ਹੋ?,
ਕੁਝ ਨਹੀਂ ਸੌਰਨਾ ਘਰ ਦੀ ਲੜਾਈ ਦੇ ਵਿਚ,
ਖੰਡ ਖਾਇ ਕੇ ਅੰਤ ਨੂੰ ਵਸਣਾ ਜੇ,
ਦੋਹਾਂ ਏਸੇ ਖੁਦਾ ਦੀ ਖੁਦਾਈ ਦੇ ਵਿਚ।
[ਰੰ. ਵਾ.

**ਜਾ ਵਜਣਾ (ਕਿਸੇ ਥਾਂ)**—ਅਚਣਚੇਤ ਜਾ ਪਹੁੰਚਣਾ; ਹੱਲਾ ਕਰ ਕੇ ਜਾ ਪਹੁੰਚਣਾ।

ਸ਼ਾਮੂ ਸ਼ਾਹ ਇਕ ਰਾਤ ਬਾਹਰ ਕਿਸੇ ਦੇ ਘਰ ਗਿਆ ਰੋਟੀ ਖਾਣ। ਸਾਨੂੰ ਪਹਿਲੋਂ ਹੀ ਪਤਾ ਸੀ। ਝਟ ਘੋੜੀਆਂ ਕੱਸੀਆਂ ਤੇ ਠਾਹਠੇ ਬੰਨ੍ਹ ਕੇ ਜਾ ਵਜੇ ਸ਼ਾਹ ਦੇ ਘਰ। [ਸ਼. ਸ਼.

**ਜ਼ਾਹਰਾ ਲਿੰਬ ਪੋਚ**—ਬਾਹਰਲਾ ਠਾਠ ਬਾਠ; ਸ਼ਕਲ ਸੂਰਤ।

ਰਸਾਲ ਨੈਣ, ਰੂਪ ਰੰਗ, ਸ਼ੀਲਤਾ, ਬਹਾਦੁਰੀ,
ਸੁਭਾਉ ਵੇਖ ਮਿਠੜਾ, ਜ਼ਬਾਨ ਖੰਡ ਦੀ ਛੁਰੀ,
ਛਲੀ ਗਈ ਅਭੋਲ, ਵੇਖ ਲਿੰਬ ਪੋਚ ਜ਼ਾਹਰੀ,
ਵਸਾਇ ਵਿਚ ਅਖੀਆਂ, ਘੁਮਾਇ ਜਿੰਦੜੀ ਛਡੀ।
[ਰੰ. ਵਾ.

**ਜ਼ਾਗ ਲੱਗਣਾ**—ਰੰਗਣ ਚੜ੍ਹਨੀ; ਅਸਰ ਹੋਣਾ।

ਨਾਨਕ ਸਿੰਘ ਨਾਵਲਿਸਟ ਦੀ ਦਾੜ੍ਹੀ ਨੂੰ ਜਿਉਂ ਜਿਉਂ ਬੁਢੇਪੇ ਦੀ ਜ਼ਾਗ ਲਗਦੀ ਜਾਂਦੀ ਹੈ ਤਿਉਂ ਤਿਉਂ ਕਪੜੇ ਵੀ ਚਿਟੇ ਪਾਣ ਦੀ ਵਾਦੀ ਪੈ ਗਈ ਹੈ। ਹੁਣ ਇਹ ਸਰੀਰ, ਸ਼ੇਸ਼ਨਾਗ ਵਾਂਗ ਦੁਧਾਲੇ ਸਾਗਰ ਵਿਚ ਪਿਆ ਰਹਿੰਦਾ ਹੈ। [ਸਾਹਿਤ ਸਮਾਚਾਰ

**ਜਾਚ ਭੁਲਣੀ (ਕਿਸੇ ਕੰਮ ਦੇ ਕਰਨ ਦੀ)**—ਭਾਵ ਉਹ ਕੰਮ ਕਰਨ ਦਾ ਚਿੱਤ ਚੇਤਾ ਹੀ ਨਾ ਆਣਾ।

ਤੂੰ ਤਾਂ ਮਥਰਾ ਦੀਆਂ ਕੁੰਜੀਆਂ ਸਾਂਭ ਬੈਠੋਂ,
ਐਧਰ ਗੋਕਲ ਨੂੰ ਵਜ ਗਏ ਜੰਦਰੇ ਵੇ!
ਜਾ ਕੇ, ਘਰਾਂ ਵਲ ਮੁੜਨ ਦੀ ਜਾਚ ਭੁਲ ਗਈ,
ਨਿਕਲ ਗਿਓਂ ਕਿਹੜੇ ਵਾਰ ਚੰਦਰੇ ਵੇ।
[ਰੰ. ਵਾ.

**ਜਾਣ ਦੇਣਾ**—ਕਸੂਰ ਖਿਮਾਂ ਕਰ ਦੇਣਾ; ਸਜ਼ਾ ਨਾ ਦੇਣੀ।

'ਮਾਰੋ ਬੜਾ ਸ਼ੈਤਾਨ ਏ',
'ਜੀ ਜਾਣ ਦਿਓ ਅੰਜਾਨ ਏ।' [ਪ੍ਰੇਮ ਕਲੀ

**ਜਾਣੇ ਖੌਂਸੜਾ**—ਘ੍ਰਿਣਾ ਨਾਲ ਕਹਿਣਾ ਮੈਨੂੰ ਨਹੀਂ ਪਤਾ।

ਪਰਮਾ ਨੰਦ—ਮਾਸੀ! ਏਹ ਕਿਹੜੀ ਗਲੋਂ ਰੋਂਦੀ ਏ?

ਕੌੜੀ—ਮੇਰਾ ਜਾਣੇ ਖੌਂਸੜਾ ਕਿਹੜੀ ਗੱਲੋਂ? ਇਕਨਾਂ ਨੂੰ ਵਾਦੀ ਹੁੰਦੀ ਏ ਰੋਣ ਦੀ, ਨਹੀਂ ਤੇ ਮੈਂ! ਮੇਰੇ ਜਹੀ ਕੋਈ ਹੋ ਕੇ ਦੱਸੇ। [ਸੁ.

**ਜਾਣੇ ਪੌਲਾ**—(1) ਘ੍ਰਿਣਾ ਨਾਲ ਜਦੋਂ ਜਤਾਣਾ ਹੋਵੇ ਕਿ ਮੈਨੂੰ ਇਸ ਗੱਲ ਦਾ ਪਤਾ ਨਹੀਂ; ਪਤਾ ਹੁੰਦਿਆਂ ਭੀ ਦੱਸਣ ਦੀ ਨਿਯਤ ਨ ਹੋਵੇ (ਘ੍ਰਿਣਾ ਵਿਚ) (2) ਮੈਂ ਪਰਵਾਹ ਹੀ ਨਹੀਂ ਕਰਦਾ ਤੇਰੇ ਕਹੇ ਦੀ।

ਬਕੀ ਜਾ, ਬਕੀ ਜਾ, ਮੇਰਾ ਜਾਣੇ ਪੌਲਾ! ਆਪਣਾ ਹੀ ਸੰਘ ਪਿਆ ਪਾੜਨਾ ਏਂ, ਮੇਰਾ ਕੀ ਵਿਗਾੜਨਾਂ ਏਂ? ਮੈਂ ਤੇ ਇਨਸਾਫ਼ ਮੰਗਣਾ, ਸੋਈ ਮੈਂ ਲੈ ਕੇ ਛੱਡਾਂਗਾ। [ਸ਼. ਸ਼.

**ਜਾਦੂ ਦਾ ਅਸਰ ਕਰਨਾ**—ਕਰਾਮਾਤ ਕਰ ਵਿਖਾਣੀ, ਇਉਂ ਅਸਰ ਕਰਨਾ ਜਿਵੇਂ ਜਾਦੂ ਕਰਦਾ ਹੈ।

ਔਹ ਵੇਖਾਂ, ਆਈ ਨ ਓਹੀਓ ਗੱਲ। ਮੈਂ ਆਖਾਂ ਲੋਹੜਾ ਕੀ ਪੈ ਗਿਆ। ਦੁਆ ਨੇ ਤਾਂ ਜਾਦੂ ਦਾ ਅਸਰ ਕਰਨਾ ਸੀ। ਮੈਂ ਜੁ ਕਿਹਾ ਏ ਜ਼ਰੂਰ ਕੋਈ ਨ ਕੋਈ ਬਦ-ਪਰਹੇਜ਼ੀ ਹੋਈ ਹੋਵੇਗੀ। [ਫ਼. ਫ਼.

**ਜਾਨ ਉੱਤੇ ਖੇਡ ਜਾਣਾ**—ਜਾਨ ਦੇ ਦੇਣੀ।

ਉਥੇ ਮੁਸਲਮ ਤੇ ਗ਼ੈਰ ਮੁਸਲਮ ਦਾ ਨਾ ਕੇਵਲ ਝਗੜਾ ਹੀ ਨਹੀਂ ਸੀ, ਸਗੋਂ ਇਹ ਕਿ ਉਨ੍ਹਾਂ ਦੀ ਇੱਕ ਦੂਜੇ ਨਾਲ ਮਰਨ ਜੀਣ ਦੀ ਸਾਂਝ ਸੀ—ਆਪਣੇ ਗੁਆਂਢੀ ਦੀ ਖ਼ਾਤਰ ਜਾਨ ਉੱਤੇ ਖੇਡ ਜਾਣਾ, ਖੇਡ ਸਮਝਦੇ ਸਨ—ਉਨ੍ਹਾਂ ਦੀ ਰੋਟੀ ਦੀ ਗਰਾਹੀ ਤੇ ਪਾਣੀ ਦਾ ਘੁੱਟ ਤੀਕ ਸਾਂਝਾ ਸੀ। [ਗ਼ਰੀਬ ਦੀ ਦੁਨੀਆਂ

**ਜਾਨ ਸੁੱਕਣੀ**—ਸਹਮ ਲੱਗ ਜਾਣਾ।

ਇਮਤਿਹਾਨ ਹੋਣ ਤੋਂ ਪਹਿਲਾਂ ਇਹ ਤਾਪ ਚੜ੍ਹਿਆ ਹੋਇਆ ਸੀ ਕਿ ਰੱਬਾ ਇਮਤਿਹਾਨ ਵਿੱਚ ਖ਼ਬਰੇ ਕੀ ਬਣ ਢਿਗੇਗਾ। ਜਿਸ ਦਿਨ ਇਮਤਿਹਾਨ ਮੁੱਕ ਗਿਆ, ਉਸੇ ਦਿਨ ਤੋਂ ਨਤੀਜੇ ਵਾਲੇ ਦਿਨ ਦੀ ਉਡੀਕ ਵਿੱਚ ਜਾਨ ਸੁੱਕਣੀ ਸ਼ੁਰੂ ਹੋ ਗਈ। [ਕਿਵਲ

**ਜਾਨ ਹੂਲਣੀ**—ਸਿਰੋਂ ਪਰੇ ਜ਼ੋਰ ਲਾ ਦੇਣਾ।

ਇਹੋ ਜਿਹੇ ਸੰਕਟ ਦੇ ਸਮੇਂ ਜੇ ਦੇਸ਼ ਲਈ ਜਾਨ ਵੀ ਹੂਲਣੀ ਪਏ ਤਾਂ ਸੰਕੋਚ ਨਹੀਂ ਕਰਨਾ ਚਾਹੀਦਾ। ਦੇਸ਼ ਦੀ ਆਜ਼ਾਦੀ ਗੰਵਾ ਕੇ ਦੇਸ਼ ਵਿਚ ਵਸਣਾ ਕਾਹਦਾ ਹੋਇਆ। [ਸਿੰ.

**ਜਾਨ ਕੰਦਲ ਆ ਜਾਣੀ**—ਜਾਨ ਬਿਪਤਾ ਵਿੱਚ ਫਸ ਜਾਣੀ।

ਉਸ ਨੂੰ ਪ੍ਰੈਸ ਦੀ ਨੌਕਰੀ ਕਾਹਦੀ ਮਿਲੀ ਕਿ ਵਿਚਾਰੇ ਦੀ ਜਾਨ ਕੰਦਲ ਆ ਗਈ। ਹੁਣ ਉਹ ਪਿਉ ਦੀ ਹਫ਼ੀਮ ਲਈ ਬਚਤ ਕਰੇ ਤਾਂ ਕਿੱਥੋਂ, ਫਿਰ ਵੀ ਉਹ ਜਾਨ ਮਾਰਵੀਂ ਮਿਹਨਤ ਕਰਦਾ—ਓਵਰ ਟਾਈਮ ਲਾ ਕੇ ਲਗਦੀ ਵਾਹ ਉਸ ਦਾ ਅਮਲ ਤੋਰਦਾ ਰਿਹਾ ਸੀ। [ਮ. ਧ.

**ਜਾਨ ਖਾ ਲਥਣਾ**—ਬਹੁਤ ਤੰਗ ਕਰਨਾ।

ਸੱਸ ਨੇ ਵਿਧਵਾ ਹੋ ਚੁੱਕੀ ਨੂੰਹ ਨੂੰ ਕਿਹਾ, ਤੂੰ ਆਉਂਦੀ ਮੇਰੇ ਪੁੱਤ ਤੇ ਭਾਰੀ ਪਈਓਂ, ਨੀ! ਤੂੰ ਤਾਂ ਹੋਣੀ ਏਂ; ਕਲ ਜੋਗਣੇ, ਮੇਰੇ ਪੁੱਤਰ ਨੂੰ ਖਾਧਾ ਈ, ਹੁਣ ਮੈਨੂੰ ਚੰਬੜੀ ਏਂ, ਰਾਤੀ ਦਿਨੇ ਮੇਰੀ ਜਾਨ ਖਾ ਲੈਂਦੀ ਏਂ। [ਸੁ.

**ਜਾਨ ਗਾਲਣੀ**—ਸਿਹਤ ਤਬਾਹ ਕਰਨੀ, ਫ਼ਿਕਰ ਜਾਂ ਮਿਹਨਤ ਨਾਲ ਘੁਲਣਾ।

ਪੜ੍ਹਾਈ ਉਸ ਨੂੰ ਭੂਤ ਹੋ ਕੇ ਚੰਬੜੀ ਹੋਈ ਹੈ। ਜਿਸ ਵੇਲੇ ਵੇਖੋ, ਕਿਤਾਬਾਂ ਵਿੱਚ ਹੀ ਸਿਰ ਦਿੱਤਾ ਹੋਇਆ ਹੁੰਦਾ ਸੂ। ਆਪਣੀ ਜਾਨ ਗਾਲ ਲਏਗਾ, ਫਿਰ ਜਣਦਿਆਂ ਨੂੰ ਰੋਵੇਗਾ। [ਸਿੰ.

**ਜਾਨ ਛੁਟਣੀ**—ਕਿਸੇ ਮੁਸੀਬਤ ਤੋਂ ਖਲਾਸੀ ਪਾਣੀ।

ਹੁਣ ਬਹੁਤੀ ਚੂੰ ਚੂੰ ਨਾ ਕਰ ਤੇ ਚੁਪ ਕਰ ਕੇ ਇਹ ਰਕਮ ਭਰ ਦੇ। ਐਵੇਂ ਤੇਰੀ ਜਾਨ ਨਹੀਂ ਛੁਟਣੀ। [ਸਿੰ.

**ਜਾਨ ਛੁੜਾਉਣੀ**—ਖਹਿੜਾ ਛੁਡਾਣਾ, ਖਲਾਸੀ ਕਰਾਣੀ, ਗਲੋਂ ਲਾਹੁਣਾ।

ਰਾਇ ਸਾਹਿਬ ਸਮਝ ਗਏ ਕਿ ਇਸ ਮਰਦੂਦ ਨੇ ਕੁਝ ਨਾ ਕੁਝ ਝਾੜੇ ਬਿਨਾਂ ਮਗਰੋਂ ਨਹੀਂ ਲੱਥਣਾ। ਸੋ ਦਸਾਂ ਰੁਪਿਆਂ ਦਾ ਨੋਟ ਮੱਥੇ ਮਾਰ ਕੇ ਕਿਸੇ ਤਰ੍ਹਾਂ ਜਾਨ ਛੁੜਾਈ। [ਗ਼ਰੀਬ ਦੀ ਦੁਨੀਆਂ

**ਜਾਨ ਜੋਖੋਂ ਦਾ ਕੰਮ ਹੋਣਾ**—ਜਿੰਦ ਖ਼ਤਰੇ ਵਿੱਚ ਪਾਣ ਵਾਲੀ ਗੱਲ ਹੋ ਜਾਣੀ।

ਚਾਰੇ ਬੰਨੇ ਕੋਈ ਚਾਰਾ ਨ ਵੇਖ ਕੇ ਅੰਤ ਰਾਇ ਸਾਹਿਬ ਨੇ ਉਦਨ ਵਾਲੇ ਮਿੱਲ-ਮਾਲਕਾਂ ਨੂੰ ਮਿਲਣਾ ਠਾਨਿਆ; ਪਰ ਮੁਸ਼ਕਲ ਇਹ ਸੀ ਕਿ ਨਾ ਤਾਂ ਉਹ ਕਲੱਬ ਜਾ ਸਕਦੇ ਸਨ ਤੇ ਨਾ ਹੀ ਉਨ੍ਹਾਂ ਦੇ ਘਰੀਂ। ਇਹ ਕਰਨਾ ਬੜਾ ਜਾਨ ਜੋਖੋਂ ਦਾ ਕੰਮ ਸੀ, ਜਦ ਕਿ ਉਨ੍ਹਾਂ ਦੇ ਵਹਿਮੀ ਦਿਲ ਨੂੰ ਪੱਤਾ ਪੱਤਾ ਆਪਣਾ ਵੈਰੀ ਜਾਪ ਰਿਹਾ ਸੀ। [ਗ਼ਰੀਬ ਦੀ ਦੁਨੀਆਂ

**ਜਾਨ ਤਲੀ ਤੇ ਰੱਖੀ ਹੋਣੀ**—ਜਾਨ ਖਤਰੇ ਵਿਚ ਪਾ ਲੈਣੀ।

ਇਹ ਕਾਫ਼ਲਾ 'ਸਿਹਾਲ' ਤੋਂ ਆ ਰਿਹਾ ਸੀ, ਤੇ 'ਚੱਕਰੀ' ਦੇ ਮੁਹਾਫ਼ਜ਼ਾਂ ਵਾਂਗ ਹੀ, ਉਸ ਪਿੰਡ ਦੇ ਮੁਸਲਮਾਨਾਂ ਨੇ ਇਹਨਾਂ ਨਿਕਾਸੀਆਂ ਨੂੰ ਕਿਸੇ ਬੇ ਖ਼ਤਰ ਟਿਕਾਣੇ ਪਹੁੰਚਾਣ ਲਈ ਜਾਨਾਂ ਤਲੀ ਤੇ ਰੱਖੀਆਂ ਹੋਈਆਂ ਸਨ। [ਖ਼ੂ. ਸੋ.

**ਜਾਨ ਤੇ ਬਣਨੀ**—ਮੁਸੀਬਤ ਪੈ ਜਾਣੀ; ਜ਼ਿੰਦਗੀ ਖ਼ਤਰੇ ਵਿੱਚ ਪੈ ਜਾਣੀ।

ਉਸ ਦੇ ਪੁੱਤਰ ਨੂੰ ਝੂਠੇ ਹੀ ਕਤਲ ਦੇ ਮੁਕਦਮੇ ਵਿੱਚ ਧਰ ਲਿਆ ਗਿਆ ਹੈ। ਭਾਵੇਂ ਉਹ ਅੰਤ ਨੂੰ ਬਰੀ ਹੀ ਹੋ ਜਾਏ, ਪਰ ਅੱਜ ਕਲ੍ਹ ਤੇ ਸਾਰਿਆਂ ਦੀ ਜਾਨ ਤੇ ਬਣੀ ਹੋਈ ਹੈ। [ਸਿੰ.

**ਜਾਨ ਤੋੜ ਕੇ ਲੜਨਾ**—ਜਾਨ ਹੂਲ ਕੇ ਲੜਨਾ।

ਸਾਡੇ ਸਿਪਾਹੀ ਜਾਨ ਤੋੜ ਕੇ ਲੜੇ। ਪਰ ਜਿੱਤ ਪਰਾਪਤ ਨਾ ਕਰ ਸਕੇ। ਗਿਣਤੀ ਦੁਸ਼ਮਨ ਦੀ ਬਹੁਤ ਵੱਧ ਸੀ। [ਸੰ.

**ਜਾਨ ਦੇਣੀ (ਕਿਸੇ ਤੋਂ)**—ਕੁਰਬਾਨ ਹੋਣਾ।

ਲਵ ਕੁਸ਼ ਦੇ ਤੀਰ ਰਹੇ ਵਰ੍ਹਦੇ,
ਮਹਾਭਾਰਤ ਦੇ ਘਮਸਾਨ ਰਹੇ,
ਗੁਰੂ ਅਰਜਨ, ਤੇਗ ਬਹਾਦੁਰ ਜਹੇ,
ਤੇਰੇ ਤੋਂ ਦੇਂਦੇ ਜਾਨ ਰਹੇ।

[ਦੀ. ਦਾ.

**ਜਾਨ ਨਾਲੋਂ ਵੱਧ ਰੱਖਣਾ**—ਬਹੁਤ ਪਿਆਰ ਨਾਲ ਰੱਖਣਾ।

ਮੈਂ ਤੇ ਕੁੜੀ ਨੂੰ ਬੜਾ ਚੱਟ ਚੁੰਮ ਕੇ ਜਾਨ ਨਾਲੋਂ ਵੱਧ ਕੇ ਰੱਖਿਆ ਹੋਇਆ ਸੀ, ਕਦੀ ਤਿਖਾ ਵੀ ਨਹੀਂ ਬੋਲੀ, ਉਸ ਦੇ ਪਸੀਨੇ ਦੀ ਥਾਂ ਲਹੂ ਡੋਲ੍ਹਦੀ ਹਾਂ।

[ਸੁ.

**ਜਾਨ ਨੂੰ ਸਿਆਪੇ ਪਾਉਣੇ**—ਜਿੰਦ ਨੂੰ ਮੁਸੀਬਤਾਂ ਵਿੱਚ ਘੇਰ ਦੇਣਾ।

ਮੈਂ ਕਿਸ ਕਿਸ ਪਾਸੇ ਜਾਵਾਂ। ਮੇਰੀ ਜਾਨ ਨੂੰ ਕਿੰਨੇ ਹੀ ਸਿਆਪੇ ਪਏ ਹੋਏ ਹਨ। ਕਦੇ ਮੈਂ ਕਿਸੇ ਵਲ ਨਸਦਾ ਹਾਂ ਅਤੇ ਕਦੇ ਕਿਸੇ ਪਾਸੇ ਨੂੰ ਜਾਣਾ ਪੈ ਜਾਂਦਾ ਹੈ। [ਸੰ.

**ਜਾਨ ਨੂੰ ਰੋਣਾ**—ਦੁਖੀ ਹੋ ਕੇ ਮੌਤ ਮੰਗਣੀ; ਕਿਸੇ ਤੋਂ ਦੁਖੀ ਹੋ ਕੇ ਉਸ ਨੂੰ ਬਦ ਅਸੀਸਾਂ ਦੇਣੀਆਂ।

(੧) ਐਸੀ ਗ਼ਲਤੀ ਕਰ ਬੈਠਾ ਹਾਂ ਕਿ ਸਾਰੀ ਉਮਰ ਆਪਣੀ ਜਾਨ ਨੂੰ ਰੋਂਦਾ ਰਹਾਂਗਾ। [ਸੰ.

(੨) ਉਸ ਨੇ ਹੀ ਤੇ ਮੈਨੂੰ ਦਫ਼ਤਰ ਵਿਚੋਂ ਜਵਾਬ ਦਿਵਾਇਆ ਹੈ। ਬੈਠਾ ਉਸ ਦੀ ਜਾਨ ਨੂੰ ਰੋਂਦਾ ਹਾਂ। [ਸੰ.

**ਜਾਨ ਪਾ ਦੇਣੀ**—(੧) ਸੋਹਣਾ ਸੁੰਦਰ ਬਣਾ ਦੇਣਾ। (੨) ਕੰਮ ਤੇਜ਼ ਕਰ ਦੇਣਾ।

(੧) ਪਹਿਲਾਂ ਵੀ ਇਹੋ ਘਰ ਸੀ—ਕਿਨਾ ਮੈਲਾ ਤੇ ਗੰਦਾ ਹੁੰਦਾ ਸੀ। ਉਸਨੇ ਆਕੇ ਇਸ ਵਿਚ ਨਵੀਂ ਜਾਨ ਪਾ ਦਿੱਤੀ ਹੈ। ਹੁਣ ਸਾਰਾ ਘਰ ਕਿਨਾ ਖਿੜਵਾਂ ਬਣ ਗਿਆ ਹੈ। [ਸੰ

(੨) ਨਵੇਂ ਹੈਡ ਮਾਸਟਰ ਨੇ ਆਕੇ ਸਕੂਲ ਵਿਚ ਜਾਨ ਪਾ ਦਿੱਤੀ ਹੈ। [ਸੰ

**ਜਾਨ ਮਾਰਨੀ**—ਕੰਮ ਬਹੁਤ ਮੁਸ਼ੱਕਤ ਤੇ ਮਿਹਨਤ ਨਾਲ ਕਰਨਾ; ਲਹੂ ਪਸੀਨਾ ਇਕ ਕਰਨਾ।

ਸ਼ਾਹ ਨੇ ਜਦੋਂ ਨੌਕਰ ਨੂੰ ਤਨਖ਼ਾਹ ਦੇਣ ਤੋਂ ਨਾਂਹ ਨੁਕਰ ਕੀਤੀ ਤਾਂ ਉਸ ਨੇ ਕਿਹਾ—ਮੇਰੀ ਤਨਖ਼ਾਹ ਦਿਓ, ਖ਼ੂਨ ਕਰਨਾ ਜੇ ਕੋਈ, ਜਾਨ ਮਾਰੀ ਏ ਛੀ ਮਹੀਨੇ। ਮੇਰੀ ਤਨਖ਼ਾਹ ਰਖ ਕੇ ਤੁਸੀਂ ਮਹਿਲ ਪੁਆ ਲੈਣੇ ਨੇ? [ਸ਼. ਸ਼.

**ਜਾਨ-ਮਾਰੀ ਕਰਨਾ**—ਸਰੀਰ ਨੂੰ ਬਹੁਤ ਕਸ਼ਟ ਵਿਚ ਪਾ ਕੇ ਕੋਈ ਕੰਮ ਕਰਨਾ।

ਸਾਰਾ ਦਿਨ ਜਾਨ-ਮਾਰੀ ਕਰੀਦੀ ਹੈ ਤੇ ਮਿਲਦੇ ਸਾਰੇ ਦੋ ਰੁਪਏ ਦਿਹਾੜੀ ਹਨ। [ਸੰ.

**ਜਾਨ ਰੱਬ ਨੂੰ ਦੇਣੀ ਏ**—ਓਦੋਂ ਕਹਿੰਦੇ ਹਨ ਜਦੋਂ ਇਹ ਦੱਸਣਾ ਹੋਵੇ ਕਿ ਮੈਂ ਤੇਰੇ ਨਾਲ ਪੂਰੀ ਸਚਾਈ ਤੇ ਦਿਆਨਤ-ਦਾਰੀ ਵਰਤ ਰਿਹਾ ਹਾਂ ਕਿਉਂਕਿ ਮੈਂ ਰੱਬ ਦੇ ਪਾਸ ਜਵਾਬ ਦੇਹ ਹੋਣਾ ਏ।

ਸ਼ਾਹ—(ਮੈਂ ਰਕਮ ਵੱਧ ਘੱਟ ਨਹੀਂ ਲਿਖਾਂਗਾ) ਭੁਲਿਆ ਲੋਕਾ, ਧਰਮ ਦਾ ਬੱਧਾ ਜ਼ਿਮੀ ਅਸਮਾਨ ਖਲੋਤਾ ਏ। ਜਾਨ ਰੱਬ ਨੂੰ ਨਹੀਂ ਦੇਣੀ? ਸਭ ਨੇ ਧਰਮਰਾਜ ਨੂੰ ਲੇਖਾ ਦੇਣਾ ਏ, ਓਥੇ ਕੀ ਦਸਾਂਗੇ? ਜੋ ਜ਼ਬਾਨ ਤੇਰੇ ਨਾਲ ਕੀਤੀ ਏ, ਉਸ ਤੋਂ ਹੇਰ ਫੇਰ ਸਾਡੇ ਲਈ ਬੁਰੀ ਵਸਤ ਏ। ਲੈ ਫੜ, ਲਾ ਅੰਗੂਠਾ।

[ਸ਼. ਬ.

**ਜਾਨ ਲਗਾ ਦੇਣੀ**—ਪੂਰੀ ਮਿਹਨਤ, ਸਰੀਰਕ ਮੁਸ਼ੱਕਤ ਨਾਲ ਕੰਮ ਕਰਨਾ॥

ਬਹਾਦਰ ਬੜਾ ਮਿਹਨਤੀ ਤੇ ਦਿਆਨਤਦਾਰ ਆਦਮੀ ਸੀ। ਕੰਮ ਨੂੰ ਜਦੋਂ ਜੁਟਦਾ ਬਹਾਦਰ ਜਾਨ ਲਗਾ ਦਿੰਦਾ, ਪਸੀਨੋ ਪਸੀਨਾ ਹੋਇਆ ਰਹਿੰਦਾ। ਇਕ ਪਲ ਤਕ ਲਈ ਵੀ ਆਰਾਮ ਨਾ ਕਰਦਾ। ਉਹਦੇ ਨਾਲ ਦੇ ਸਾਥੀ ਕਦੀ ਪਾਣੀ ਪੀਣ ਲਈ, ਨਿਮਾਜ਼ ਦੇ ਬਹਾਨੇ ਕਰ ਕਰ ਕੇ ਘੁਸਾਂਦੇ ਰਹਿੰਦੇ। [ਆਂਦਰਾਂ

**ਜਾਨ ਲਬਾਂ ਤੇ ਹੋਣੀ**—ਮੌਤ ਨੇੜੇ ਹੋਣੀ।

ਛੂਤ ਛਾਤ ਇਧਰ, ਜ਼ਾਤ ਪਾਤ ਉਧਰ,
ਵਿਚ ਕੰਧ ਨਫ਼ਾਕ ਦੀ ਖੜੀ ਹੋਈ ਸੀ।
ਨਾ ਸਾਂ ਜੀਣ ਜੋਗੇ, ਨਾ ਸਾਂ ਮਰਨ ਜੋਗੇ,
ਜਾਨ ਲਬਾਂ ਤੇ ਆਣ ਕੇ ਅੜੀ ਹੋਈ ਸੀ॥

[ਧਰਮੀ ਭਾਈਆ

**ਜਾਨ ਵਿਚ ਜਾਨ ਆਉਣੀ**—ਹੌਸਲਾ ਬਝਣਾ, ਸੁਖ ਦਾ ਸਾਹ ਆਉਣਾ।

ਇਸ ਪਾਰਟੀ ਦੇ ਸਾਰੇ ਜਣੇ ਮੁੜ ਦਟਾਨ ਦੇ ਪਿਛੋਂ ਨਿਕਲ ਕੇ ਸੜਕ ਤੇ ਆ ਪਹੁੰਚੇ, ਤੇ ਜਿਉਂ ਹੀ ਉਸ ਦੂਜੇ ਟੋਲੇ ਨੇ, ਜਿਨ੍ਹਾਂ ਵਿਚ ਬਹੁਤੀ ਗਿਣਤੀ ਜ਼ਨਾਨੀਆਂ ਦੀ ਸੀ, ਇਹਨਾਂ ਨੂੰ ਤੱਕਿਆ ਕਿ ਇਕ ਚੀਕ ਚਿਹਾੜਾ ਮਚ ਗਿਆ। ਪਰ ਛੇਤੇ ਤੇ ਦੋ'ਹ ਤਿੰਨਾਂ ਹੋਰ ਆਦਮੀਆਂ ਨੇ ਝਟ ਪਟ ਅਗਾਂਹ ਹੋ ਕੇ ਉਹਨਾਂ ਨੂੰ ਜਦ ਸਾਰੀ ਗੱਲ ਦੱਸੀ ਤਾਂ ਉਹਨਾਂ ਦੀ ਜਾਨ ਵਿੱਚ ਜਾਨ ਆਈ। [ਖੁ: ਸੋ:

**ਜਾਨ ਵਿਚ ਜਾਨ ਪੈਣੀ**—ਕੁਝ ਹੌਸਲਾ ਹੋਣਾ; ਹੋਸ਼ ਮੁੜਨੀ, ਤਸਲੀ ਹੋਣੀ, ਖ਼ੁਸ਼ੀ ਹੋਣੀ।

ਜਦੋਂ ਆਏ ਕੇ ਸਾਹਮਣੇ ਹੀਰ ਹੋਈ,
ਭੋਰਾ ਰਾਂਝੇ ਦੇ ਪੈ ਗਈ ਜਾਨ ਭਾਈ॥
[ਹੀਰ-ਹਾਮਦ

**ਜਾਲ ਖਿਲਾਰਨਾ**—ਚਾਲ ਚਲਣੀ; ਆਪਣੀ ਚਲਾਕੀ ਜਾਂ ਲਾਲਚ ਵਿਚ ਕਿਸੇ ਨੂੰ ਫਸਾਣ ਦਾ ਯਤਨ ਕਰਨਾ।

ਸ਼ਾਹ ਕਾਬਲ ਵਲ ਚਲਿਆ, ਲਾ ਲਸ਼ਕਰ ਦੋ ਨਾਲ,
ਜਿਹਲਮ ਆਣ ਖਿਲਾਰਿਆ ਨਵਾਂ 'ਮਹਾਬਤ' ਜਾਲ।
[ਨੂਰ ਜਹਾਨ

**ਜਾਲ ਵਿਚ ਫਸਣਾ** (ਕਿਸੇ ਦੇ)—ਅੜਿੱਕੇ ਵਿਚ ਹੋਣਾ; ਧੋਖੇ ਵਿਚ ਆ ਜਾਣਾ।

ਕੰਤ ਦੀ ਪਿਆਰੀਏ, ਰੂਪ ਸ਼ਿੰਗਾਰੀਏ?
ਚੰਦ ਦੇ ਵਾਂਗ ਪਰਵਾਰ-ਪਰਵਾਰੀਏ,
ਗ਼ਸਬ ਵਿਚ ਗ਼ਸੀਏ ਧੰਦਾਲ ਵਿਚ ਧੱਸੀਏ,
ਫਰਜ਼ ਮਰਯਾਦਾ ਦੇ ਜਾਲ ਵਿਚ ਫੱਸੀਏ॥
[ਚੰ, ਵਾ.

**ਜਿਉਂਦਿਆਂ ਮਾਰਨਾ**—ਖੁਆਰ ਤੇ ਖਰਾਬ ਕਰਨਾ, ਬੇਪਤੀ ਕਰਨਾ।

ਪੁੱਤਰਾ ਜਿੱਦੋਂ ਹਟ ਜਾਹ! (ਜਿਹੜੀ ਗੱਲ ਤੂੰ ਕਹਿਨੀ ਏ, ਇਹ ਨਹੀਂ ਹੋ ਸਕਦੀ) ਅਸੀਂ ਤੇਰਾ ਕੀ ਵਗਾੜਿਆ ਏ ਕਿ ਤੂੰ ਸਾਨੂੰ ਜਿਉਂਦਿਆਂ ਜੀ ਮਾਰਨ ਲਗੋਂ। ਥੋੜੀ ਮਿੱਟੀ ਬਾਕੀ ਊ ਅੱਗੇ ਨਾੜੀ। ਫੱਖੋਂ ਹੋਲੇ ਕਰ ਛਡਿਆ ਈ। [ਸੁ.

**ਜਿਊਣ ਦੁਭਰ ਹੋਣਾ**—ਬੜੀ ਔਖਿਆਈ ਨਾਲ ਦਿਨ ਗੁਜ਼ਰਨੇ।

ਤਿੰਨ ਮਹੀਨਿਆਂ ਤੋਂ ਤਨਖ਼ਾਹ ਨਾ ਮਿਲਣ ਕਰਕੇ ਵਿਚਾਰੇ ਮਜ਼ਦੂਰਾਂ ਦਾ ਜੀਊਣ ਦੁਭਰ ਹੋ ਰਿਹਾ ਸੀ ਪਰ ਉਸ ਨੂੰ ਓਨੀ ਤਕਲੀਫ਼ ਨਹੀਂ ਵਾਪਰੀ।
[ਗ਼ਰੀਬ ਦੀ ਦੁਨੀਆ

**ਜਿਸਮ ਟੁਟਣਾ**—ਤਾਪ ਨਾਲ ਜਾਂ ਤਾਪ ਤੋਂ ਪਹਿਲਾਂ ਅੰਗ ਟੁੱਟਣੇ।

ਅਜ ਸਵੇਰੇ ਮੇਰਾ ਜਿਸਮ ਟੁਟ ਰਿਹਾ ਸੀ, ਮੈਂ ਗ਼ਲਤੀ ਕੀਤੀ ਜੋ ਇਸ਼ਨਾਨ ਵੀ ਕਰ ਲਿਆ। ਦਸ ਬਜੇ ਮੈਨੂੰ ਫੂਕ ਕੇ ਬੁਖ਼ਾਰ ਚੜ੍ਹ ਗਿਆ। [ਸੰ.

**ਜਿਹਾ ਮੂੰਹ ਤਹੀ ਚਪੇੜ**—(1) ਜੇਹਾ ਕਸੂਰ ਉਤਨੀ ਸਜ਼ਾ।
(2) ਜੇਹਾ ਕੰਮ ਤੇਹੇ ਦਮ।

ਮੁਕੰਦਾ—ਨਾਲੇ ਚੋਰ ਨਾਲ ਚਤਰ; ਨਾਲੇ ਮਾਰਿਆ ਈ ਤੇ ਨਾਲੇ ਸੱਚੀ ਬਨਣੀ ਏਂ; ਪੈਰਾਂ ਤੇ ਪਾਣੀ ਨਹੀਂ ਪੈਣ ਦਿੰਦੀ।

ਕੌੜੀ—ਹੱਛਾ ਮਾਰਿਆ ਤੇ ਮਾਰਿਆ ਈ ਸਹੀ, ਜਿਹਾ ਮੂੰਹ ਤਹੀ ਚਪੇੜ। ਇਹਨੂੰ ਪੁਛੋ ਪਈ ਇਹ ਸਾਹਮਣੇ ਜਵਾਬ ਕਰਨ ਕਿੱਥੋਂ ਸਿੱਖੀ ਏ? ਕੈਂਚੀ ਵਾਂਗ ਜ਼ਬਾਨ ਚਲਦੀ ਏ। [ਸੁ.

**ਜਿਗਰ ਜਲਣਾ**—ਦੁਖੀ ਹੋਣਾ;

ਜਦੋਂ ਦੀ ਇਹ ਖ਼ਬਰ ਸੁਣੀ ਹੈ, ਮੇਰਾ ਤੇ ਜਿਗਰ ਜਲ ਰਿਹਾ ਹੈ। [ਸੰ.

**ਜਿਗਰ ਜਾਲਣਾ**—ਮਨ-ਹਠ ਕਰਨਾ।

ਉਹ ਐਂਵੇ ਜਿਗਰ ਜਾਲਣ ਲਗਾ ਪਿਆ ਹੈ। ਵਿਚੋਂ ਗੱਲ ਕੁਝ ਵੀ ਨਹੀਂ। ਉਸ ਨੂੰ ਦੋ ਦਿਨ ਪਿੱਛੋਂ ਬਾਹਰ ਚਲਾ ਜਾਣਾ ਚਾਹੀਦਾ ਹੈ। [ਸੰ.

**ਜਿਗਰ ਨੂੰ ਠੰਢ ਪੈਣੀ**—ਦਿਲ ਨੂੰ ਧੀਰਜ ਔਣੀ।

ਇਹ ਸੁਣਕੇ ਹੀ ਜਿਗਰ ਨੂੰ ਠੰਢ ਪੈ ਗਈ ਹੈ ਕਿ ਹੈ ਤੇ ਜੀਂਦਾ ਨਾ; ਜਦੋਂ ਹੋ ਸਕਿਆ, ਆ ਜਾਏਗਾ॥
[ਸੰ.

**ਜਿੰਦ ਨੱਕ ਵਿਚ ਆਉਣੀ**—ਬਹੁਤ ਦੁਖੀ ਹੋਣਾ; ਦੁਖ ਅਸਹਿ ਹੋ ਜਾਣਾ ।

ਠੀਕ ਹੈ, ਪਰ ਦਿਨ ਵੇਲੇ ਧੂੜ ਕੋਟ ਵੀ ਤਾਂ ਅੰਮ੍ਰਿਤਸਰ ਲਾਹੌਰ ਦੇ ਬਜ਼ਾਰ ਹੀ ਬਣਦੇ ਹਨ ਨਾ, ਤੇ ਸ਼ਾਮਾਂ ਵੇਲੇ ਧੂੰਏ ਨਾਲ ਨੱਕ ਜਿੰਦ ਭੀ ਉਥੇ ਹੀ ਆਉਂਦੀ ਹੈ ਨਾ । [ਬਾਬਾ ਨੌਧ ਸਿੰਘ

**ਜਿੰਦ ਨਾਲ ਜਹਾਨ**—ਆਪਣੀ ਜ਼ਿੰਦਗੀ ਹੈ ਤੇ ਸਭ ਜਗ ਹੈ ਨਹੀਂ ਤੇ ਕੁਝ ਵੀ ਨਹੀਂ ; ਘਰ ਦੀਆਂ ਵਸਤਾਂ ਭੀ ਕਿਸੇ ਕੰਮ ਨਹੀਂ ।

ਲਾਲੋ—ਦਿਲ ਕਰਦਾ ਏ ਆਪਣੇ ਸਿਰੋਂ ਇਹ ਗ੍ਰਹਿ ਟਾਲਣ ਲਈ ਆਪਣੀ ਇਹ ਸੋਨੇ ਦੀ ਵਾਲੀ ਦਾਨ ਕਰ ਦਿਆਂ ਪਰ ਘਰ ਵਾਲੇ ਪੁੱਛਣਗੇ ਤਾਂ ਕੀ ਦਸੂੰ ।

ਹੋਰ ਕੁੜੀਆਂ—ਲੈ ! ਕਹਿ ਦੇਈਂ, ਖੇਡਦਿਆਂ ਖੇਡਦਿਆਂ ਕਿਤੇ ਡਿੱਗ ਪਈ । ਹੋਰ ਕੀ ਜਿੰਦ ਨਾਲ ਜਹਾਨ ਏ । ਇਕ ਵਾਲੀ ਕੀ, ਸੌ ਵਾਲੀ ਵਾਰ ਕੇ ਸੁਟ ਦਈਏ । [ਸੁ.

**ਜਿੰਦ ਪ੍ਰਾਣ ਵਾਰਨੇ**—ਆਪਣੇ ਸੁਖ ਸਦਕੇ ਕਰਨੇ ।

ਦੁਹਾਂ ਭੈਣਾਂ ਦਾ ਆਪਸ ਵਿੱਚ ਜਿੰਨਾ ਪਿਆਰ ਸੀ ਜਿਸ ਦੀ ਮਿਸਾਲ ਮਿਲਣੀ ਮੁਸ਼ਕਲ ਹੈ । ਸੁਧਾ ਆਪਣੀ ਨਿੱਕੀ ਭੈਣ ਨੂੰ ਵੇਖ ਕੇ ਜੀਊਂਦੀ ਸੀ, ਉਹ ਕੁਸਮ ਲਈ ਜਿੰਦ ਪ੍ਰਾਣ ਵਾਰਨ ਨੂੰ ਤਿਆਰ ਸੀ ।

[ਚਿਤ੍ਰਕਾਰ

**ਜ਼ਿੰਦਗੀ ਦੀ ਬਾਜ਼ੀ ਲਾਣੀ**—ਕੁਰਬਾਨ ਹੋਣ ਨੂੰ ਤਿਆਰ ਹੋਣਾ, ਜ਼ਿੰਦਗੀ ਖ਼ਤਰੇ ਵਿੱਚ ਪਾਣੀ ।

ਉਸਨੇ ਆਪਣੇ ਧਰਮ ਲਈ ਜ਼ਿੰਦਗੀ ਦੀ ਬਾਜ਼ੀ ਲਾ ਦਿੱਤੀ । [ਸੰ

**ਜ਼ਿੰਦਗੀ ਦੀਆਂ ਚੂਲਾਂ ਉਖੜੀਆਂ ਹੋਣਾ**—ਸੇਹਤ ਬਹੁਤ ਹੀ ਮਾੜੀ ਹੋਣੀ ।

"ਓ ਛਡਿਆ ਵੀ ਕਰ ਸ਼ੇਖ ਚਿਲੀ ਵਾਲੀਆ ਗੱਲਾਂ," ਪ੍ਰਕਾਸ਼ ਨੇ ਗੱਲ ਟੋਕੀ—"ਤੇਰੀ ਜ਼ਿੰਦਗੀ ਦੀਆਂ ਚੂਲਾਂ ਤਾਂ ਢਿੱਲੀ ਮੰਜੀ ਵਾਂਗ ਉੱਖੜੀਆਂ ਹੀ ਰਹਿੰਦੀਆਂ ਨੇ ਹਮੇਸ਼ਾਂ । ਰੋਜ਼ ਕੋਈ ਨ ਕੋਈ ਨਵਾਂ ਪਖੰਡ ਖੜਾ ਕਰ ਬਹੇਂਗਾ । [ਗੀ. ਸ਼.

**ਜਿੰਦੜੀ ਘੁਮਾਣੀ**—ਕੁਰਬਾਨ ਹੋਣਾ ; ਸਦਕੇ ਜਾਣਾ ।

ਰਸਾਲ ਨੈਣ, ਰੂਪ ਰੰਗ, ਸ਼ੀਲਤਾ, ਬਹਾਦੁਰੀ,
ਸੁਭਾਉ ਦੇਖ ਮਿਠੜਾ ਜ਼ੁਬਾਨ ਖੰਡ ਦੀ ਢੂਰੀ,
ਛਲੀ ਗਈ ਅਡੋਲ, ਦੇਖ ਲਿੰਬ ਪੈਰ ਜ਼ਾਹਰੀ,
ਵਸਾਇ ਵਿੱਚ ਅੱਖੀਆਂ, ਘੁਮਾਇ ਜਿੰਦੜੀ ਛਡੀ ।
[ਚੈ. ਵਾ.

**ਜ਼ਿੱਦੇ ਚੜ੍ਹ ਜਾਣਾ**—ਪੂਰੀ ਧਾਰਨਾ ਧਾਰ ਲੈਣੀ ਕਿ ਇਹ ਕੰਮ ਕਰ ਕੇ ਛੱਡਣਾ ਏ ।

ਸ਼ਾਹ ਜੀ, ਤੁਸੀਂ ਵੀ ਬੜੇ ਸਿਆਣੇ ਓ ; ਮੈਂ ਜਾਣਨਾ ਏਹ, ਪਰ ਓਹ ਤੇ ਏਸ ਜ਼ਿੱਦੇ ਚੜ੍ਹੇ ਹੋਏ ਨੇ, ਪਈ (ਤੁਹਾਡੀ ਧੀ) ਵਿਆਹ ਕੇ ਛੱਡ ਦੇਣੀ ਮਨਜ਼ੂਰ, ਪਰ ਮੰਗ ਨਹੀਂ ਛੱਡਣੀ । [ਸ਼. ਸ਼.

**ਜਿਨ ਵਾਂਗੂ ਚੰਬੜਨਾ**— ਐਸਾ ਕੰਮ ਜਿਹੜਾ ਲੈ ਦੇ ਕੇ ਬੈਠ ਜਾਏ ; ਮਨੁੱਖ ਜਿਹੜਾ ਕਿਸੇ ਦੇ ਪਿੱਛੇ ਹੀ ਪੈ ਜਾਏ ।

ਨੀ ਮੈਂ ਕੀ ਕਿਹਾ ? ਉੱਠ ਰੋਟੀ ਟੁੱਕ ਦਾ ਵੇਲਾ ਹੋਇਆ ਏ ! ਤੈਨੂੰ ਕੱਤਣ ਜਿਨ ਵਾਂਗੂ ਚੰਬੜ ਗਿਆ, ਚੁੱਕ ਚਰਖੜੇ ਨੂੰ ਭੰਨ ਇਕ ਥੰਨੇ, ਤੇ ਬੱਸ ਕਰ ਏ ਰੂੰ ਰੂੰ, ਕੰਨ ਨ ਖਾਹ ਸਾਡੇ । [ਸੁ.

**ਜਿੰਨੇ ਮੂੰਹ ਉੱਨੀਆਂ ਗੱਲਾਂ**—ਜਦੋਂ ਹਰ ਕੋਈ ਆਪਣੀ ਆਪਣੀ ਹੀ ਬੋਲੀ ਬੋਲ ਰਿਹਾ ਹੋਵੇ ਤਾਂ ਕਹਿੰਦੇ ਹਨ; ਸੰਮਤੀ ਨ ਹੋਣੀ ।

ਜਿੰਨੇ ਮੂੰਹ ਉੱਨੀਆਂ ਗੱਲਾਂ । ਥਾਂ ਥਾਂ ਤੇ ਕੋਈ ਕੁਝ ਗੱਲਾਂ ਕਰਦਾ ਸੀ ਤੇ ਕੋਈ ਕੁਝ । ਪਰ ਅਸਲੀ ਗੱਲ ਕਿਸੇ ਨੂੰ ਪਤਾ ਨਹੀਂ ਸੀ । [ਪ੍ਰੇਮ ਕਣੀ

**ਜ਼ਿਮੀ ਅਸਮਾਨ ਦਾ ਫ਼ਰਕ**—ਬਹੁਤ ਫ਼ਰਕ ।

ਮੇਰਾ ਤੁਹਾਡਾ ਜ਼ਿਮੀ ਅਸਮਾਨ ਦਾ ਫ਼ਰਕ ਹੈ । ਮੈਂ ਇਸ ਹਾਲਤ ਪਰ ਅਥਰੂ ਕੇਰਦਾ ਹਾਂ, ਤੁਸੀਂ ਏਸ ਹਾਲਤ ਪਰ ਪ੍ਰਸੰਨ ਤੇ ਸੰਤੁਸ਼ਟ ਹੋ । [ਬਾਬਾ ਨੌਧ ਸਿੰਘ

**ਜ਼ਿਮੀ ਅਸਮਾਨ ਦੇ ਕਲਾਵੇ ਮਿਲਾਉਣੇ**—ਫੜਾਂ ਮਾਰਨੀਆਂ ।

ਉਹ ਜਦੋਂ ਗੱਲਾਂ ਕਰਦਾ ਹੈ ਤਾਂ ਜ਼ਿਮੀ ਅਸਮਾਨ ਦੇ ਕਲਾਵੇ ਮਿਲਾ ਦੇਂਦਾ ਹੈ । ਪਰ ਹੈ ਉਸ ਪਾਸੋਂ ਕੁਝ ਆਉਂਦਾ ਨਹੀਂ । [ਸੰ

**ਜ਼ਿਮੇਵਾਰੀ ਸਿਰ ਤੇ ਚੁੱਕਣਾ**—ਜ਼ਿਮੇਵਾਰੀ ਨਿਬਾਹੁਣ ਲਈ ਤਿਆਰ ਹੋਣਾ।

ਉਸ ਵੇਲੇ ਤੇ ਇਹ ਜ਼ਿਮੇਵਾਰੀ ਮੈਂ ਸਿਰ ਤੇ ਚੁਕ ਲਈ ਪਰ ਹੁਣ ਇਸ ਕੰਮ ਵਿਚ ਪੂਰਾ ਉਤਰਨਾ ਕਠਿਨ ਜਾਪਦਾ ਹੈ। [ਸਿ

**ਜੀਊਣ-ਕਣੀ**—ਪਰਮਾਤਮਾ ਦੀ ਯਾਦ ਜ਼ਿੰਦਗੀ ਦਾ ਕਿਣਕਾ।

ਜਗਯਾਸੂ ਲਈ ਹਰ ਸਦਮਾ, ਤਰੱਕੀ ਦਾ ਕਦਮ ਹੈ, ਹਰ ਠੁਹਕਰ ਉੱਨਤੀ ਦੀ ਪਉੜੀ ਹੈ, ਹਰ ਮੁਸੀਬਤ ਪਹਿਲੇ ਤੋਂ ਵਧੀਕ ਉੱਚਾ ਤੇ ਦਾਨਾ ਬਣਾਉਂਦੀ ਹੈ, ਪਰ ਤਾਂ ਜੇ ਜੀਉਣ-ਕਣੀ ਅੰਦਰ ਹੈ, ਸਤਿਸੰਗ ਦਾ ਆਧਾਰ ਹੈ ਤੇ ਮਨ ਉੱਨਤੀ ਵੱਲ ਨੂੰ ਉਮਲ ਰਿਹਾ ਹੈ। [ਬਾਬਾ ਨੋਧ ਸਿੰਘ

**ਜੀਊਣਾ ਹਰਾਮ ਸਮਝਣਾ**—(ਪ੍ਰਣ ਪੂਰਾ ਕਰਨ ਬਿਨ) ਜੀਊਣਾ ਧ੍ਰਿਗ ਸਮਝਣਾ; ਬੇਚੈਨ ਰਹਿਣਾ।

ਜਦ ਤੀਕ ਮੈਂ ਤੇਰੀ ਖੱਲੀ ਨਹੀਂ ਲਾਹ ਲੈਂਦਾ, ਆਪਣਾ ਜੀਊਣਾ ਹਰਾਮ ਸਮਝਾਂਗਾ। [ਸੁ.

**ਜੀਊਂਦੇ ਮਰ ਜਾਣਾ**—ਸ਼ਰਮ ਨਾਲ ਕਿਸੇ ਨੂੰ ਮੂੰਹ ਵਿਖਾਣ ਜੋਗਾ ਨਾ ਰਹਿਣਾ।

"ਪਰ ਪ੍ਰਭਾ! ਅਸੀਂ ਕੀਕਰ ਮੂੰਹ ਦਿਆਂਗੇ—ਅਸੀਂ ਕੀਕਰ ਜੀਊਂਦੇ ਨਾ ਮਰ ਜਾਵਾਂਗੇ?" ਮਾਂ ਨੇ ਆਖਿਆ। [ਅ: ਮ:

**ਜੀਅ ਉਛੱਲ ਉਛੱਲ ਪੈਣਾ**—ਬਹੁਤ ਉਤਸ਼ਾਹ ਤੇ ਖ਼ੁਸ਼ੀ ਦੇ ਹੁਲਾਰੇ ਵਿੱਚ ਹੋਣਾ।

ਸਚੀ ਮੁਚੀ ਬੱਦਲਾਂ ਦੀ ਤਾਂ ਕਿਹਾ ਠਾਠ ਬੰਨ੍ਹਿਆਂ ਹੋਇਆ ਏ, ਵੇਖੋ! ਕਿਵੇਂ ਅਸਮਾਨ ਵਿੱਚ ਰੁਲਕਦੇ ਜਾਂਦੇ ਨੇ, ਜਿਵੇਂ ਕੋਈ ਦਰਯਾ ਠਾਠਾਂ ਮਾਰਦਾ ਏ, ਅਜਿਹਿਆਂ ਬੱਦਲਾਂ ਨੂੰ ਵੇਖ ਕੇ ਤੇ ਜੀ ਉਛੱਲ ਉਛੱਲ ਪੈਂਦਾ ਏ। [ਸੁ.

**ਜੀਅ ਉਟਕਣਾ**—ਚਿੱਤ ਉਪਰਾਮ ਹੋ ਜਾਣਾ।

ਇਸ ਕੰਮ ਤੋਂ ਮੇਰਾ ਜੀ ਉਟਕ ਗਿਆ ਹੈ। ਐਵੇਂ ਕਾਗਜ਼ ਕਾਲੇ ਕਰੀ ਜਾਉ ਤੇ ਮੱਖੀ ਤੇ ਮੱਖੀ ਮਾਰੀ ਜਾਉ। [ਸੈਂ.

**ਜੀਅ ਸੜ ਜਾਣਾ**—ਬਹੁਤ ਦੁਖ ਹੋਣਾ, ਕਿਸੇ ਗੱਲ ਤੋਂ ਹੱਦ ਦਰਜੇ ਦਾ ਰੋਸ।

ਲਾਲ ਚੰਦ ਨੇ ਦਸਿਆ—ਪਹਿਲੋਂ ਜਸੋ (ਸ਼ਾਮੂ ਦੀ ਧੀ) ਮੇਰੀ ਮੰਗ ਸੀ। ਫੇਰ ਸ਼ਾਮੂ ਸ਼ਾਹ ਨੂੰ ਪੈ ਗਿਆ ਲੋਭ। ਓਸ ਨੇ ਹੁਜਤਾਂ ਕਰਨੀਆਂ ਸ਼ੁਰੂ ਕਰ ਦਿਤੀਆਂ, ਤੇ ਓਧਰੋਂ ਗਿਰਧਾਰੀ ਸ਼ਾਹ ਨਾਲ ਸੁਰ ਮੇਲੀ। ਜਸੋ ਨੂੰ ਪਤਾ ਲੱਗਾ ਤੇ ਉਹਦਾ ਜੀ ਸੜ ਗਿਆ ਏਸ ਗੱਲੇ। [ਸ਼. ਸ਼.

**ਜੀਅ ਹੋਰ ਥੇ ਪਾਉਣਾ**—ਕਿਸੇ ਚਿੰਤਾ ਨੂੰ ਹਟਾਉਣ ਲਈ ਚਿੱਤ ਕਿਸੇ ਹੋਰ ਖ਼ਿਆਲ ਵੱਲ ਜੋੜਨਾ।

ਅਸੀਂ ਬਥੇਰਾ ਯਤਨ ਕਰਦੇ ਹਾਂ, ਕਿ ਉਸ ਦਾ ਜੀਅ ਹੋਰਥੇ ਪਾਇਆ ਜਾਏ, ਉਹ ਖੇਡ-ਤਮਾਸ਼ੇ ਵੱਲ ਲੱਗੇ ਪਰ ਉਹ ਸਦਾ ਹੀ ਪੁੱਤ ਦੀ ਯਾਦ ਵਿਚ ਘੁਲਦਾ ਰਹਿੰਦਾ ਸੀ। [ਸੈਂ.

**ਜੀਅ ਹੌਲਾ ਹੋ ਜਾਣਾ**—ਦਿਲ ਉੱਤੋਂ ਚਿੰਤਾ ਦਾ ਭਾਰ ਘੱਟ ਜਾਣਾ।

ਇਸ ਵਾਰੀ ਮੈਂ ਖ਼ੂਬ ਰੋਇਆ। ਅੰਦਰੋਂ ਆਵਾਜ਼ ਆਈ, ਕੀਹ ਹੋਇਆ, ਜੇ ਤੂੰ ਅਨਪੜ੍ਹ ਹੈਂ ਫ਼ਿਕਰ ਨ ਕਰ, ਉੱਠ। ਜਾਹ ਹੁਣ ਡੇਰੇ ਨੂੰ। ਤੂੰ ਅੱਜ ਰੋਟੀ ਵੀ ਨਹੀਂ ਖਾਧੀ। ਤੀਜੀ ਵਾਰ ਰੋਣ ਨਾਲ ਮੇਰਾ ਜੀਅ ਵੀ ਕੁਝ ਹੌਲਾ ਜਿਹਾ ਹੋ ਗਿਆ, ਪਰ ਨਿਰਾਸਤਾ ਅਜੇ ਵੀ ਬਦਸਤੂਰ ਕਾਇਮ ਸੀ। [?

**ਜੀਅ ਕੱਚਾ ਹੋਣਾ**—ਉਲਟੀ ਆਉਣ ਨੂੰ ਕਰਨੀ।

ਜਿਉਂ ਹੀ ਮੈਂ ਮੋਟਰ ਚੜ੍ਹਿਆ, ਮੇਰਾ ਜੀਅ ਕੱਚਾ ਹੋਣ ਲੱਗਾ। ਮੱਸਾਂ ਮੱਸਾਂ ਸਫ਼ਰ ਮੁੱਕਾ ਤੇ ਮੇਰੀ ਜਾਨ ਛੁੱਟੀ। [ਸੈਂ.

**ਜੀਅ ਕੱਢਣਾ**—ਦਲੇਰੀ ਕਰਨੀ।

ਉਗਰਾਹੀ ਲਈ ਬੇਨਤੀ ਕੀਤੀ ਗਈ। ਸਾਰੇ ਚੁੱਪ ਹੋ ਗਏ। ਇਹ ਵੇਖ ਕੇ ਮੋਹਣ ਸਿੰਘ ਨੇ ਜੀ ਕੱਢਿਆ ਤੇ ਦਸ ਰੁਪਏ ਅਰਦਾਸ ਕਰਾਏ। ਫਿਰ ਕੰਮ ਤੁਰ ਪਿਆ। [ਸੈਂ.

**ਜੀਅ ਕਰਨਾ**—ਇੱਛਾ ਹੋਣੀ।

ਮੇਰਾ ਜੀਅ ਕਰਦਾ ਹੈ ਕਿ ਇਕ ਦਿਨ ਸਿਨਮੇ ਚਲੀਏ। [ਸੈਂ.

**ਜੀਅ ਕਾਹਲਾ ਪੈਣਾ**—ਤੰਗੀ ਮਹਿਸੂਸ ਕਰਨਾ, ਦਿਲ ਨਾ ਲੱਗਣਾ ।

ਰੱਜੀ ਦੀ ਮਾਈ, ਬਚਪਨੇ ਤੋਂ ਜਿਸ ਨੇ ਉਹਨੂੰ ਪਾਲਿਆ ਪੋਸਿਆ ਸੀ, ਹੁਣ ਉਹ ਬੁੱਢੀ ਹੋ ਗਈ ਸੀ । ਉਸ ਦੇ ਮਰੀਅਲਪਨ ਤੋਂ, ਕੁੜ ਕੁੜ ਕਰਦੇ ਹੌਂਕੀਆਂ ਦੇ ਢਾਂਚੇ ਤੋਂ ਇਹਦਾ ਜੀਅ ਡਾਢਾ ਕਾਹਲਾ ਪੈਂਦਾ । ਅਖ਼ੀਰ ਰੱਜੀ ਨੇ ਇਕ ਦਿਨ ਅੱਕ ਕੇ ਉਹਨੂੰ ਛੁੱਟੀ ਦੇ ਦਿੱਤੀ । [ਆਂਦਰਾਂ

**ਜੀਅ ਖੱਟਾ ਹੋਣਾ**—ਕਿਸੇ ਤੋਂ ਘ੍ਰਿਣਾ ਹੋ ਜਾਣੀ ; ਮਨ ਵਿੱਚ ਬੇ ਸੁਆਦੀ ਹੋਣੀ, ਮਿੱਤਰ ਤੋਂ ਕਿਸੇ ਕਾਰਨ ਦਿਲ ਚੁੱਕਿਆ ਜਾਣਾ, ਦਿਲ ਖ਼ਰਾਬ ਹੋਣਾ ; ਉਦਾਸ ਹੋਣਾ ।

ਇਸ ਤੀਜੇ ਜਨਮ ਵਿੱਚ ਆ ਕੇ ਭੀ ਪਤੀ ਦਰਸ ਦੀ ਅਭਿਲਾਖਣ (ਵਿਧਵਾ) ਗੁਲਾਮ ਫ਼ਾਤਮਾ ਨੂੰ ਪਤੀ ਮਿਲਾਪ ਪ੍ਰਾਪਤ ਨਹੀਂ ਹੋਇਆ, ਸਗੋਂ ਐਸਾ ਜੀ ਖੱਟਾ ਹੋਇਆ ਕਿ ਜੀਉਣਾ ਇਕ ਭਾਰ ਮਲੂਮ ਹੋਣ ਲੱਗ ਪਿਆ ਕਿਉਂਕਿ ਸਾਰੇ ਹਿੰਦੂ, ਮੁਸਲਮਾਨ, ਈਸਾਈ ਉਸ ਦਾ ਸਤਿ ਭੰਗ ਕਰਨਾ ਚਾਹੁੰਦੇ ਸਨ ਤੇ ਉਸ ਨਾਲ ਵਿਆਹ ਕਰਨਾ ਚਾਹੁੰਦੇ ਸਨ ।

[ਬਾਬਾ ਨੌਧ ਸਿੰਘ

ਓਖਲੇ-ਦਾ ਪਾਣੀ ਬਰਸਾਤ ਵਿੱਚ ਚੰਗਾ ਲੱਗਦਾ ਏ । ਅੱਜ ਕਲ੍ਹ ਤਾਂ ਦਰਿਆ ਵਿੱਚ ਉਕਾ ਰਵਾਨੀ ਨਹੀਂ । ਕਈ ਥਾਵਾਂ ਤੇ ਪਾਣੀ ਖਲੋਤਾ ਏ, ਉਸ ਵਿੱਚੋਂ ਅਜੀਬ ਮੁਸ਼ਕ ਆਉਂਦੀ ਏ, ਜੀ ਖੱਟਾ ਹੋ ਜਾਂਦਾ ਹੈ, ਖ਼ੁਸ਼ ਹੋਣ ਦੀ ਥਾਂ । [ਦੋ ਪਾਸੇ

**ਜੀਅ ਖਪਣਾ**—ਦਿਲ ਦਾ ਦੁਖੀ ਹੋ ਕੇ ਕਲਪਣਾ ।

ਉਹ ਐਵੇਂ ਆਪਣਾ ਜੀ ਖਪਾਂਦੀ ਰਹਿੰਦੀ ਹੈ ; ਇਸ ਪੁੱਤਰ ਦੇ ਸੁਧਰਨ ਵਾਲੇ ਚਾਲੇ ਹੀ ਨਹੀਂ ਜਾਪਦੇ । ਸਮੇਂ ਦੀ ਥਪੇੜ ਹੀ ਇਸ ਨੂੰ ਸਿੱਧਾ ਕਰੇਗੀ । [ਸੰ.

**ਜੀਅ ਖਿੜਨਾ**—ਖ਼ੁਸ਼ ਹੋਣਾ, ਦਿਲ ਪ੍ਰਸੰਨ ਹੋ ਜਾਣਾ ।

ਗੁਰਸਿਖ ਨੇ ਵਿਧਵਾ ਨੂੰ ਉਪਦੇਸ਼ ਕੀਤਾ ਕਿ ਓਹ ਰੱਬ ਦੀ ਟੇਕ ਧਾਰੇ । ਉਸ ਨੇ ਜਵਾਬ ਦਿੱਤਾ ਕਿ ਮੈਂ ਜ਼ੋਰ ਲਾਉਂਦੀ ਹਾਂ, ਪਰ ਟੇਕ ਬੱਝਦੀ ਨਹੀਂ । ਆਪ ਦੇ ਬਚਨਾਂ ਨਾਲ ਜੀਅ ਮੇਰਾ ਖਿੜ ਆਇਆ ਹੈ, ਠੰਢ ਬੀ ਪਈ ਤੇ ਢਾਰਸ ਵੀ ਬਝੀ ਹੈ, ਪਰ ਅਜੇ ਡੋਲ ਪੈਂਦੀ ਹੈ ਤੇ ਭਗਤੀ ਵਿੱਚ ਦਿਲ ਨਹੀਂ ਟਿਕਦਾ ।

[ਬਾਬਾ ਨੌਧ ਸਿੰਘ

**ਜੀਅ ਖੁਸਣਾ**—ਦਿਲ ਘਿਰਨਾ, ਉਦਾਸ ਹੋਣਾ ।

ਮੈਂ ਤੁਹਾਨੂੰ ਦਸਿਆ ਨਹੀਂ, ਮੈਂ ਰਾਤੀ ਬੜਾ ਭੈੜਾ ਸੁਫਨਾ ਵੇਖਿਆ ਏ । ਜੋ ਕੁਝ ਸੁਫਨੇ ਵਿੱਚ ਵੇਖਿਆ ਏ, ਉਸ ਦਾ ਖ਼ਿਆਲ ਕਰਾਂ ਤਾਂ ਜੀ ਖੁਸਦਾ ਏ । [ਬ. ਸ਼.

**ਜੀਅ ਖੋਲ੍ਹ ਕੇ (ਕੁਝ ਕਰਨਾ)**—ਰਜ ਕੇ, ਪੂਰੀ ਤਸੱਲੀ ਕਰ ਕੇ, ਪੂਰੀ ਤਰ੍ਹਾਂ ।

ਗ਼ਰੀਬ ਭੁਖਿਆਂ ਨੇ ਜੀ ਖੋਲ੍ਹ ਕੇ ਭੋਜਨ ਖਾਧਾ ਤੇ ਉਸ ਨੂੰ ਅਸੀਸਾਂ ਦਿੱਤੀਆਂ । [ਸੰ.

**ਜੀਅ ਘੱਟਣਾ, ਜੀਅ ਥੋੜ੍ਹਾ ਹੋਣਾ, ਜੀਅ ਡੁੱਬਣਾ**—ਹੌਸਲਾ ਢਹਿਣਾ ।

ਦਸ ਰੁਪਏ ਦੇਣੋਂ ਤੇ ਉਸ ਨੇ ਹਨ ਤੇ ਜੀਅ ਤੇਰਾ ਕਿਉਂ ਥੋੜ੍ਹਾ ਹੋ ਰਿਹਾ ਹੈ ? [ਸੰ.

**ਜੀਅ ਘਾਊਂ ਮਾਊਂ ਹੋਣਾ**—ਦਿਲ ਵਿੱਚ ਤੌਖ਼ਲਾ ਫ਼ਿਕਰ ਬਣਦਾ ਜਾਣਾ ।

ਸਰੂਪ ਸਿੰਘ ਦੇ ਚੇਹਰੇ ਉਤੇ ਇਕ ਖੇੜਾ ਆਇਆ । ਇਉਂ ਜਾਪਿਆ ਜਿਵੇਂ ਉਸ ਦੇ ਮਨ ਤੋਂ ਇਕ ਭਾਰਾ ਬੋਝ ਉਤਰ ਗਿਆ ਹੈ । ਉਹ ਉਹਨਾਂ ਮਨੁੱਖਾਂ ਵਿਚੋਂ ਸੀ ਜੋ ਕਿਸੇ ਦੀ ਥੋੜ੍ਹੀ ਜਿਹੀ ਕੀਤੀ ਨੂੰ ਭੀ ਬਹੁਤਾ ਕਰ ਕੇ ਜਾਣਦੇ ਹਨ । ਉਸ ਨੇ ਸ਼ੁਕਰ ਦੇ ਰੰਗ ਵਿੱਚ ਮਸਤ ਹੁੰਦਿਆਂ ਕਿਹਾ,—'ਕਾਂਤਾ ! ਤੁਸਾਂ ਮੇਰੇ ਰਸਤੇ ਦੀ ਇਕ ਰੁਕਾਵਟ ਦੂਰ ਕਰ ਦਿੱਤੀ । ਤੁਸੀਂ ਬੜਾ ਹੱਛਾ ਸੋਚਦੇ ਹੋ । ਵਿੱਦਿਆਰਥੀਆਂ ਦੀ ਝੁੜ ਵਲੋਂ ਮੇਰਾ ਜੀ ਕਾਫ਼ੀ ਚਿਰ ਤੋਂ ਘਾਊਂ ਮਾਊਂ ਹੋ ਰਿਹਾ ਸੀ । ਅੱਜ ਤੁਸਾਂ ਆਸ ਬੰਨ੍ਹਾ ਦਿੱਤੀ ਹੈ ।

[ਜੀਵਨ ਗੰਢਲ

**ਜੀਅ ਘਿਰਨਾ**—ਜੀਅ ਕੱਚਾ ਹੋਣਾ ।

ਮੈਂ ਲਾਰੀ ਵਿੱਚ ਬੈਠਦਾ ਹੀ ਹਾਂ ਕਿ ਜੀਅ ਘਿਰਨ ਲੱਗ ਪੈਂਦਾ ਹੈ । [ਸੰ.

**ਜੀਅ ਝਿਜਕਣਾ**—ਕਿਸੇ ਕੰਮ ਦੇ ਕਰਨ ਤੋਂ ਮਨ ਡਰਨਾ, ਝਿਝਕਣਾ ।

ਬਸੰਤ ਸਿੰਘ ਨੇ ਅਨੰਤ ਰਾਮ ਨੂੰ ਕਿਹਾ ਕਿ ਇਸ ਸ਼ਰਤ ਤੇ ਕਿ ਜੇ ਸਮੇਂ ਸਿਰ ਰੁਪਯਾ ਨਾ ਮੋੜਿਆ ਜਾਏ ਤਾਂ ਸ਼ਾਮੂ ਸ਼ਾਹ ਤੇਰੀ ਛਾਤੀ ਤੋਂ ਅੱਧ ਸੇਰ ਮਾਸ ਕੱਟ ਲਏ, ਰੁਪਯਾ ਲੈਣ ਤੋਂ ਮੇਰਾ ਜੀਅ ਝਿਜਕਦਾ ਏ । ਮੈਂ ਨਹੀਂ ਲੈਂਦਾ ਰੁਪਯਾ । [ਸ਼. ਸ਼.

**ਜੀਅ ਥੋੜ੍ਹਾ ਹੋਣਾ**—ਹਿੰਮਤ ਨਾ ਰਹਿਣੀ ; ਹੌਂਸਲਾ ਨਾ ਰਹਿਣਾ ।

ਤੁਹਾਡਾ ਜੀਅ ਕਿਉਂ ਥੋੜ੍ਹਾ ਹੋਣ ਲੱਗ ਪਿਆ ਹੈ ? ਮੈਂ ਕੁਝ ਮੰਗਣ ਲੈਣ ਤੇ ਨਹੀਂ ਆਇਆ । [ਸ੍ਰੀ.

**ਜੀਅ ਨੂੰ ਧੁੜਕੂ ਲੱਗਣਾ**—ਹਰ ਵੇਲੇ ਦਾ ਫ਼ਿਕਰ ਚਿੰਤਾ ।

(ਇਨ੍ਹਾਂ ਦੀ) ਕੁੜਮਾਈ ਹੋ ਗਈ ਏ, ਪਰ ਜੀਅ ਨੂੰ ਧੁੜਕੂ ਈ ਲੱਗਾ ਹੋਇਆ ਏ । ਕਹਿੰਦੇ ਨੇ ਪਈ ਵਿਆਹ ਹੋ ਈ ਜਾਏ ਤੇ ਵੰਗਾ ਏ । ਸੌ ਸਜਨ, ਸੌ ਵੈਰੀ, ਕਿਤੇ ਕੋਈ ਭਾਨੀ ਈ ਮਾਰ ਦੇਵੇ । ਕੋਈ ਝੂਠ ਸੱਚ ਸਿਖਾਉਣ ਕਰ ਦੇਵੇ । [ਸ਼ਾ. ਸ਼ਾ.

**ਜੀਅ ਪੈ ਜਾਣੇ**—ਕੀੜੇ ਪੈ ਜਾਣੇ ।

ਇਸ ਫੱਟ ਵਿੱਚ ਹੁਣ ਤੇ ਜੀਅ ਪੈ ਗਏ ਹਨ । ਇਸ ਨੂੰ ਤੇ ਹੁਣ ਕੋਈ ਬਹੁਤ ਹੀ ਸਿਆਣਾ ਡਾਕਟਰ ਹੀ ਠੀਕ ਕਰ ਸਕੇਗਾ । [ਸ੍ਰੀ.

**ਜੀਅ ਭਰ ਆਉਣਾ**—ਤਰਸ ਆ ਜਾਣਾ ; ਰੋਣ ਆਉਣਾ ।

ਉਸ ਦੀ ਦੁਖ ਬੀਤੀ ਸੁਣ ਕੇ ਮੇਰਾ ਜੀਅ ਭਰ ਆਇਆ ਤੇ ਮੁੱਸੋਂ ਹੀ ਮੈਂ ਆਪਣੇ ਅਥਰੂ ਠੱਲ ਸਕਿਆ । [ਸ੍ਰੀ.

**ਜੀਅ ਭਰ ਕੇ**—ਰੱਜ ਕੇ ।

"ਕੌਣ ਝੂਠਾ ਏ, ਕੌਣ ਜੀਂਦਾ ਏ ?" ਇੰਦਰ ਸਿੰਘ ਬੜ੍ਹਕ ਪਿਆ । ਹੁਣ ਉਸ ਦਾ ਕ੍ਰੋਧ ਦੂਜ ਸਿੰਘ ਤੇ ਵਲ ਪਿਆ ਤੇ ਉਸ ਨੇ ਉਸ ਨੂੰ ਜੀਅ ਭਰ ਕੇ ਗਾਲ੍ਹਾਂ ਕੱਢੀਆਂ । [ ?

**ਜੀਅ ਭਰ ਜਾਣਾ**—ਰੱਜ ਜਾਣਾ ; ਇੱਛਿਆ ਨਾ ਰਹਿਣੀ ।

ਇਹ ਮਿਠਾਈਆਂ ਵੇਖ ਵੇਖ ਕੇ ਮੇਰਾ ਜੀਅ ਭਰ ਗਿਆ ਹੈ , ਮੈਂ ਖਾਣੀਆਂ ਕੀ ਹਨ ? ਹੁਣ ਮੈਨੂੰ ਪਤਾ ਲੱਗਾ ਹੈ ਕਿ ਹਲਵਾਈ ਆਪ ਹੀ ਸਭ ਕੁਝ ਕਿਉਂ ਨਹੀਂ ਖਾ ਜਾਂਦੇ । [ਸ੍ਰੀ.

**ਜੀਅ ਭਿਆਣਾ**—ਘਾਬਰਿਆ ਹੋਇਆ, ਜਿੰਦ ਬਚਾਣ ਦੀ ਖ਼ਾਤਰ ।

ਸਭ ਸ਼ਰਾਬੀ ਹੋ ਗਏ । ਬਾਕੀ ਤਾਂ ਸਭ ਪੱਕੇ ਫ਼ੌਜੀ ਸਨ, ਸਿਰਫ਼ ਬਖਸ਼ੀਸ਼ ਸਿੰਘ ਹੀ ਰੰਗਰੂਟ ਸੀ, ਇਸ ਦਾ ਬਹੁਤ ਬੁਰਾ ਹਾਲ ਹੋਇਆ । ਪਹਿਲਾਂ ਜੀਅ ਕੱਚਾ ਹੋਇਆ, ਫਿਰ ਉਲਟੀਆਂ ਆਉਣ ਲੱਗ ਪਈਆਂ । ਜੀਅ ਭਿਆਣਾ ਬਾਹਰ ਨੂੰ ਉਠ ਭੱਜਾ । ਬਾਹਰ ਨਿਕਲਦਿਆਂ ਹੀ ਰਸੋਈ ਅੱਗੇ ਡਿੱਗ ਪਿਆ । ਤੇ ਮੁੜ ਉਠਣ ਦੀ ਹਿੰਮਤ ਨਹੀਂ ਰਹੀ । [ਕੰਵਲ

**ਜੀਅ ਰੱਖਣਾ**—ਕਿਸੇ ਨੂੰ ਹੌਂਸਲਾ ਦੇਣਾ; ਕਿਸੇ ਨੂੰ ਖ਼ੁਸ਼ ਕਰਨਾ ।

ਇਹ ਤੇ ਸਾਰੀਆਂ ਗੱਲਾਂ ਤੁਸੀਂ ਮੇਰਾ ਜੀ ਰੱਖਣ ਲਈ ਕਰ ਰਹੇ ਹੋ । ਸੱਚੀ ਮੁੱਚੀ ਦਸੋ ਕਿ ਮੈਂ ਪਾਸ ਹੋ ਜਾਵਾਂਗਾ ? [ਸ੍ਰੀ.

**ਜੀਅ ਲੱਗਣਾ**—ਕੰਮ ਵਿੱਚ ਦਿਲਚਸਪੀ ।

ਕਹਿੰਦੇ ਹਨ ਆਪਣੀ ਜੁਆਨੀ ਵਿੱਚ ਦੂਮਾਂ ਇਕ ਅਤਿਅੰਤ ਖ਼ੂਬਸੂਰਤ ਆਦਮੀ ਸੀ । ਜਿਧਰੋਂ ਲੰਘ ਜਾਂਦਾ ਤੇਲਣਾਂ ਦਾ ਸਾਰਾ ਸਾਰਾ ਦਿਨ ਫਿਰ ਕੰਮ ਵਿੱਚ ਜੀਅ ਨਾ ਲੱਗਦਾ । ਜਿਥੇ ਚਾਰ ਕੁੜੀਆਂ ਸਿਰ ਜੋੜ ਕੇ ਬਹਿੰਦੀਆਂ ਦੂਮੇਂ ਦੀ ਚਰਚਾ ਹੁੰਦੀ । [ਆਂਦਰਾਂ

**ਜੀਅ ਵਿੱਚ ਬੈਠਣਾ**—ਕਿਸੇ ਗੱਲ ਦੀ ਮਨ ਵਿੱਚ ਗੰਢ ਬੱਝ ਜਾਣੀ ।

ਜੋ ਗੱਲ ਇਕ ਵਾਰੀ ਉਸ ਦੇ ਜੀ ਵਿੱਚ ਬੈਠ ਜਾਏ, ਉਹ ਜ਼ਰੂਰ ਕਰ ਕੇ ਛੱਡਦਾ ਹੈ । [ਸ੍ਰੀ.

**ਜੀਣਾ ਦੁੱਭਰ ਕਰਨਾ**—ਦਿਨ ਗੁਜ਼ਾਰਨੇ ਔਖੇ ਹੋ ਜਾਣੇ ।

ਜਿਸ ਮੁਸੀਬਤ ਨੇ ਉਸ ਲਈ ਜੀਣਾ ਦੁੱਭਰ ਕਰ ਦਿੱਤਾ; ਉਹ ਸੀ ਸਾਰੀ ਰਾਤ ਦਾ ਕੰਨ ਪਾੜਵਾਂ ਰੌਲਾ ਜਿਹੜਾ ਕਈ ਇੱਕ ਕਾਰੀਗਰ ਉਸ ਗੁਦਾਮ ਵਿਚ ਲਾਈ ਰੱਖਦੇ ਸਨ । [ਗੰ: ਸ:

**ਜੀਭ ਉਤਰਨੀ**—ਖਾਣ ਨੂੰ ਚਿੱਤ ਕਰਨਾ; ਲਲਚਾਣਾ ।

ਉਹ ਕਈ ਦਿਨਾਂ ਦਾ ਬੀਮਾਰ ਹੈ । ਅੱਜ ਉਸ ਦੀ ਹਾਲਤ ਬਹੁਤ ਖ਼ਰਾਬ ਹੈ । ਉਸ ਦੀ ਜੀਭ ਉਤਰੀ ਹੋਈ ਹੈ । [ਸ੍ਰੀ.

**ਜੀਭ ਸਲੂਣੀ ਰੱਖਣੀ**—ਖਾਣ ਦੇ ਆਹਰ ਵਿਚ ਹੀ ਹਰ ਵੇਲੇ ਲਗਾ ਰਹਿਣਾ; ਲਾਲਚੀ ।

'ਨਾ ਚਰਖਾ ਨਾ ਪੂੰਣੀ, ਜੀਭ ਰੱਖਦੀ ਸਲੂਣੀ' ਮੇਰੀ ਨੂੰਹ ਦਾ ਤੇ ਇਹ ਚਾਲਾ ਈ । ਇਹੋ ਹੀ ਕਹਿੰਦੀ ਹੈ, ਹਰ ਵੇਲੇ ਖਾਂਦੀ ਹੀ ਰਹਾਂ ਤੇ ਕੱਖ ਭੰਨ ਕੇ ਦੂਹਰਾ ਨਾ ਕਰਾਂ । [ਸ੍ਰੀ.

**ਜੀਭ ਸੰਭਾਲ ਕੇ ਰੱਖਣਾ**—ਬੋਲਣ ਤੇ ਕਾਬੂ ਰੱਖਣਾ।

ਜੀਭ ਸੰਭਾਲ ਕੇ ਰਖਨਾ ਤੇ ਨਿਕੰਮੇ ਨਾ ਬੈਠਣਾ ਉਸ ਦੇ ਦੋ ਅਸੂਲ ਸਨ ਜਿਨ੍ਹਾ ਉਸ ਨੂੰ ਅਸਮਾਨ ਤੇ ਚਾੜ੍ਹ ਦਿੱਤਾ। [ਸੰ

**ਜੀਭ ਖੁਲ੍ਹਣੀ**—ਬਹੁਤ ਗੱਲਾਂ ਕਰਨੀਆਂ; ਗੁਸਤਾਖੀ ਨਾਲ ਅਗੋਂ ਬੋਲਣਾ।

ਜੇ ਧੀ ਪੁਤ ਬੋਲੇ ਤਾਂ ਆਪ ਚੁਪ ਹੋ ਰਹੀਏ। ਤੇਰੀਆਂ ਗੱਲਾਂ ਨੇ ਈ ਤੇ ਉਹਦੀ ਜੀਭ ਖੁਲਵਾਈ ਏ, ਨਹੀਂ ਤੇ ਮਜਾਲ ਕੀ ਸੀ ਉਸਦੀ ਸਾਹ ਵੀ ਕਢਦੀ। [ਲੋਹਾ ਕੁਟ

**ਜੀਭ ਗੰਦੀ ਕਰਨੀ**—ਗਾਲ੍ਹਾਂ ਕਢਣੀਆਂ।

ਐਵੇਂ ਤੂੰ ਜੀਭ ਗੰਦੀ ਕਰ ਰਿਹਾ ਹੈਂ। ਗਾਲਾਂ ਨਾਲ ਉਸਦਾ ਕੀ ਵਿਗੜਦਾ ਹੈ? [ਸੰ.

**ਜੀਭ ਟੁੱਕੀ ਜਾਣੀ**—ਜੀਭ ਦੰਦਾਂ ਹੇਠ ਆ ਜਾਣੀ।

ਅੱਜ ਰੋਟੀ ਖਾਂਦਿਆਂ ਮੇਰੀ ਜੀਭ ਟੁੱਕੀ ਗਈ, ਹੁਣ ਵੀ ਦਰਦ ਹੋ ਰਿਹਾ ਹੈ। [ਸੰ.

**ਜੀਭ ਤੇ ਜੰਦਰਾ ਲਾਣਾ**—ਚੁਪ ਚਾਪ ਰਹਿਣਾ; ਖਾਮੋਸ਼ੀ।

ਡਾਢਾ ਤੁੜਫਾਇਆ ਜੋ ਨਿਕਲੇ ਤੇਰੇ ਦੀਦਾਰ ਲਈ,
ਬੁਜੇ ਪਰਵਾਨੇ ਕਈ, ਚੁੰਮ ਗਏ ਦਾਰ ਕਈ,
ਕੈਸ, ਫ਼ਰਿਹਾਦ, ਰੰਝ ਦੇ ਤੇ ਮਹੀਂਦਾਰ ਕਈ,
ਹੋ ਗਏ ਢੇਰ ਮੁਹਬਤ ਦੇ ਖਰੀਦਾਰ ਕਈ,
ਆਇਆ ਕੁਝ ਹੱਥ ਕਿਸੇ ਦੇ ਤਾਂ ਮੁੰਗਰਵਾ ਦਿੱਤਾ,
ਜੰਦਰਾ ਨਾਲ ਹੀ ਜੀਭ ਉਤੇ ਲਾ ਦਿੱਤਾ। [ਚੰ. ਵਾ.

**ਜੀਭ ਤੇ ਮੋਹਰ ਲਾਉਣੀ**—ਚੁਪ ਚਾਪ ਹੋ ਜਾਣਾ।

ਮਹਿੰਦਰ ਤੇ ਅਚਲਾ ਦੇ ਜਾਣੀ ਦੀ ਸਾਰੀ ਤਿਆਰੀ ਹੋ ਗਈ ਸੀ। ਸਿਰਫ਼ ਪਤਾ ਨਹੀਂ ਤਾਂ ਘਰ ਦੇ ਮਾਲਕ ਦਾ (ਸੁਰੇਸ਼ ਮਹਿੰਦਰ ਦੇ ਮਿੱਤਰ ਜਿਸ ਪਾਸ ਉਹ ਰਹਿੰਦਾ ਸੀ)। ਫੇਰ ਸੁਆਦ ਇਹ ਹੈ ਕਿ ਏਸ ਬਾਰੇ ਕੋਈ ਪ੍ਰਗਟ ਤੌਰ ਉਤੇ ਗਲ ਬਾਤ ਕਰਨ ਦਾ ਹੌਸਲਾ ਵੀ ਨਹੀਂ ਕਰਦਾ। ਏਸ ਘਟਨਾ ਨੇ ਅੰਦਰ ਹੀ ਅੰਦਰ ਸਾਰਿਆਂ ਦੀ ਜੀਭ ਤੇ ਜਿਵੇਂ ਮੋਹਰ ਲਾ ਦਿੱਤੀ ਸੀ। [ਦਿਖਾ

**ਜੀਭ ਤੇ ਲਿਆਉਣਾ**—ਮੂੰਹੋਂ ਆਖਣਾ।

ਉਹ ਕੁਝ ਜੀਭ ਤੇ ਲਿਆਵੇ ਤੇ ਸਹੀ, ਜੋ ਮੰਗੇ ਉਸਨੂੰ ਪਰਾਪਤ ਹੋ ਸਕਦਾ ਹੈ। [ਸੰ.

**ਜੀਭ ਦਾ ਚਸਕਾ ਹੋਣਾ**—ਖਾਣ ਦਾ ਲਾਲਚ ਸੁਆਦਾਂ ਦਾ ਲਾਲਚ।

ਮੈਨੂੰ ਕੋਈ ਜੀਭ ਦਾ ਚਸਕਾ ਨਹੀਂ, ਕੋਈ ਨਸ਼ਾ ਅਮਲ ਨਹੀਂ, ਬਸ ਰੋਟੀ ਹੀ ਨਸ਼ਾ ਹੈ। ਇਸੇ ਲਈ ਮੈਂ ਹੋਰ ਮਜ਼ਦੂਰਾਂ ਵੀ ਤਰ੍ਹਾਂ ਦੁਖੀ ਨਹੀਂ ਹੁੰਦਾ। [ਸੰ.

**ਜੀਭ ਦੰਦਾਂ ਹੇਠ ਦੇਣੀ**—ਚੁੱਪ ਕਰਨਾ।

ਮਾਇਆ! ਤੂੰ ਪਲ ਭਰ ਤਾਂ ਜੀਭ ਦੰਦਾਂ ਹੇਠ ਦਿਆ ਕਰ। ਇਹ ਉਹ ਪਵਿਤ੍ਰ ਧਰਤੀ ਹੈ ਜਿਸਦਾ ਹਰ ਇਕ ਚੱਪਾ ਸ਼ਹੀਦਾਂ ਦੇ ਲਹੂ ਨਾਲ ਸਿੰਜਿਆ ਹੋਇਆ ਹੈ। ਇਥੇ ਆ ਕੇ ਕੁਝ ਸਬਕ ਸਿਖਣਾ ਚਾਹੀਦਾ ਹੈ, ਕੋਈ ਆਤਮਕ ਉਡਾਰੀ ਲੈਣ ਦਾ ਯਤਨ ਕਰਨਾ ਚਾਹੀਦਾ ਹੈ। [ਪ੍ਰੇਮ ਕਣੀ

**ਜੀਭ ਨਾ ਸੁਕਣੀ**—ਗੱਲਾਂ ਖ਼ਤਮ ਨਾ ਹੋਣੀਆਂ, ਗੱਲਾਂ ਕਰ ਕਰ ਕੇ ਰੱਜਣਾ ਨਾ।

ਤ੍ਰਿੰਞਣ ਦੀਆਂ ਕੁੜੀਆਂ ਵਿਚ ਸੁਹਣੀਆਂ ਦੀ ਕਹਾਣੀ ਵਿਚ ਰੇਸ਼ਮਾਂ, ਜ਼ਿਮੀਂਦਾਰ ਦੀ ਧੀ ਤੇ ਵੀ ਚਰਚਾ ਹੁੰਦੀ। ਨਾ ਉਹਦੇ ਗਜ਼ ਗਜ਼ ਲੰਮੇ ਵਾਲ ਸਨ, ਨਾ ਉਹਦੀਆਂ ਹਿਰਨੀਆਂ ਵਾਂਗ ਨਸ਼ਿਆਈਆਂ ਹੋਈਆਂ ਅੱਖਾਂ ਸਨ, ਨਾ ਕੋਈ ਬਹੁਤੀ ਗੋਰੀ ਸੀ। ਪਰ ਜਿਹੜੀਆਂ ਕੁੜੀਆਂ ਉਹਨੂੰ ਕਦੇ ਮਿਲੀਆਂ ਉਸਦੀ ਵਡਿਆਈ ਕਰ ਕਰ ਉਨ੍ਹਾਂ ਦੀ ਜੀਭ ਨ ਸੁਕਦੀ। ਕਈ ਕਹਿੰਦੀਆਂ ਰੇਸ਼ਮਾ ਕਿਤਨੀ ਕਰਮਾਂ ਵਾਲੀ ਹੈ, ਇਕ ਜ਼ਿਮੀਂਦਾਰ ਦੀ ਧੀ ਸਾਰੇ ਦੇ ਸਾਰੇ ਇਲਾਕੇ ਤੇ ਰਾਜ ਮਾਣ ਰਹੀ ਹੈ। [ਅੰਦਰਾਂ

**ਜੀਭ ਨੇ ਸਾਥ ਨਾ ਦੇਣਾ**—ਬੋਲ ਨਾ ਸਕਣਾ।

ਜਤਨ ਕਰਨ ਤੇ ਭੀ ਸਰਲਾ ਤੋਂ ਇਸਦਾ ਕੋਈ ਉੱਤਰ ਨਾ ਸਰਿਆ, ਉਸ ਦੀ ਜੀਭ ਨੇ ਸਾਥ ਨ ਦਿੱਤਾ। [ਫ਼ਃ ਫ਼ਃ

**ਜੀਭ ਨੂੰ ਲਗਾਮ ਦੇਣਾ**—ਜ਼ਬਾਨ ਨੂੰ ਰੋਕ ਕੇ ਰੱਖਣਾ।

ਜ਼ਰਾ ਸੋਚਣਾ ਸਮਝਣਾ ਚਾਹੀਦਾ ਹੈ ਤੇ ਜੀਭ ਨੂੰ ਲਗਾਮ ਦੇ ਕੇ ਰੱਖਣਾ ਚਾਹੀਦਾ ਹੈ। ਜੋ ਗਲ ਮੂੰਹ ਤੇ ਆਵੇ, ਕਢ ਨਹੀਂ ਦੇਣੀ ਚਾਹੀਦੀ। [ਸੰ.

**ਜੀਭ ਲਮਕਾਉਣੀ**—ਲਾਲਚ ਕਰਨਾ; ਖਾਣ ਲਈ ਤਰਲਾ ਕਰਨਾ।

ਤੁਹਾਨੂੰ ਖਾਣ ਦਾ ਬੜਾ ਚਸਕਾ ਹੈ, ਹਰ ਵੇਲੇ ਜੀਭ ਲਮਕਾਈ ਹੀ ਰਖਦੇ ਹੋ। ਕਿਸੇ ਵੇਲੇ ਕੰਮ ਵਲ ਧਿਆਨ ਵੀ ਦਿਆ ਕਰੋ। ਸੈ.

**ਜੀਵਨ ਹਰਾਮ ਹੋਣਾ**—ਅਤਿ ਨਰਕੀ ਤੇ ਦੁਖੀ ਜੀਵਨ ਹੋਣਾ।

ਪਤੀ ਹੀ ਹਿੰਦੁਸਤਾਨੀ ਇਸਤ੍ਰੀ ਦਾ ਕਪੜਾ ਹੈ। ਉਸ ਬਿਨਾ ਇਸ ਵਿਚਾਰੀ ਦਾ ਜੀਵਨ ਹਰਾਮ ਹੈ। ਕੋਈ ਸੁਖ ਦਾ ਸਾਹ ਇਸਦੀ ਕਿਸਮਤ ਵਿਚ ਨਹੀਂ ਹੋ ਸਕਦਾ। [ਸੈ.

**ਜੀਵਨ ਖੋਲੇ ਹੋਣਾ**—ਜੀਵਨ ਵਿਚ ਦੁਖ ਤਸੀਹੇ ਵਧਣੇ, ਜੀਵਨ ਬਰਬਾਦ ਹੋਣਾ।

ਸਿਰਫ ਘਰ ਭੁਗੇ ਹੀ ਨਹੀਂ;
ਸੜ ਬਲ ਕੇ ਕੋਲੇ ਹੋ ਗਏ।
ਕਿਤਨੇ ਜੀਵਨ ਹਨ;
ਸਣੇ ਚਾਵਾਂ ਦੇ ਖੋਲੇ ਹੋ ਗਏ।

[ਗੁਸਤਾਖ਼ੀਆਂ

**ਜੀਵਨ ਢਲਣਾ**—ਬੁੱਢਾ ਹੋ ਜਾਣਾ।

ਵਿਦਿਆ ਦਾ ਆਨੰਦ ਤਾਂ ਫੇਰ ਵੀ ਆ ਜਾਊ; ਪਰ ਜੀਵਨ ਦਾ ਕਿਥੋਂ ? ਜਦ ਜੀਵਨ ਢਲ ਗਿਆ, ਬਸ ਡਿਗ ਪਿਆ। ਉਹ ਤੇ ਪੜ੍ਹਾਈ ਵਿਚ ਹੀ ਬੁਢਾ ਹੋ ਜਾਏਗਾ ਤੇ ਇਹ ਵਿਚਾਰੀ ਜਵਾਨੀ ਇਥੇ ਗਾਲ ਦਏਗੀ। [ਹਉਕੇ

**ਜੀਵਨ ਨਰਕ ਹੋਣਾ**—ਦੁਖੀ ਜੀਵਨ; ਬਹੁਤ ਦੁਖੀ।

ਜੇ ਉਹ (ਤੁਹਾਡਾ ਪੁੱਤਰ) ਆਪਣੀ ਵਹੁਟੀ ਨੂੰ ਪੂਰਾ ਪਿਆਰ ਨਹੀਂ ਦੇਵੇਗਾ ਤਾਂ ਉਸਦਾ ਜੀਵਨ ਨਰਕ ਬਣ ਜਾਵੇਗਾ, (ਘਰ ਵਿਚ ਸਦਾ ਕਲਪਣਾ ਰਹੇਗੀ) ਜੇ ਦੇਵੇਗਾ ਤਾਂ ਤੁਹਾਨੂੰ ਸੱਟ ਲਗੇਗੀ।

[ਡੋਲਦੀ ਲਾਟ

**ਜੀਵਨ ਮਸਿਆ ਦੀ ਰਾਤ ਹੋਣਾ**—ਦੁਖੀ ਜੀਵਨ।

ਨਾਲ ਹਮਸਾਏ ਦੇ, ਅੱਜ ਕੀਤਾ ਗਿਐ ਵਿਸ਼ਵਾਸ਼-ਘਾਤ,
ਉਸਦਾ ਜੀਵਨ, ਅੱਜ ਬਣਾ ਦਿੱਤਾ ਗਿਐ ਮਸਿਆ ਦੀ ਰਾਤ। [ਗੁਸਤਾਖ਼ੀਆਂ

**ਜੀਵਨ ਯਾਤਰਾ ਅਰੰਭਣੀ**—ਜ਼ਿਮਾਵਾਰੀ ਦਾ ਕੰਮ ਸੰਭਾਲਣਾ।

ਮਨਮੋਹਨ ਦੇ ਪਿਤਾ ਅੱਜ ਤੋਂ ਵੀਹ ਸਾਲ ਪਹਿਲਾਂ ਇਸ ਸੰਸਾਰ ਦਾ ਤਿਆਗ ਕਰ ਚੁਕੇ ਸਨ। ਉਹ ਇਕ ਵਪਾਰੀ ਆਦਮੀ ਸਨ। ਕੰਮ ਚੰਗਾ ਚਲਦਾ ਸੀ। ਪਤੀ ਦੇ ਗੁਜ਼ਰਨ ਤੋਂ ਬਾਅਦ ਬਸੰਤ ਨੇ ਆਪਣੇ ਪੰਜ ਸਾਲ ਦੇ ਲੜਕੇ ਤੇ ਇੱਕ ਸਾਲ ਦੀ ਲੜਕੀ ਨੂੰ ਲੈ ਕੇ ਜੀਵਨ ਯਾਤਰਾ ਅਰੰਭੀ। [ਬਲੀਦਾਨ

**ਜੁਆਨੀ ਦਾ ਨਸ਼ਾ**—ਜੁਆਨੀ ਦੀ ਮਸਤੀ; ਜਦ ਮਨੁੱਖ ਹਰ ਗੱਲ ਤੋਂ ਬੇਪਰਵਾਹ ਹੁੰਦਾ ਹੈ।

ਜੁਆਨੀ ਦਾ ਨਸ਼ਾ ਥੋੜ੍ਹਾ ਸਮਾਂ ਹੀ ਰਹਿੰਦਾ ਹੈ; ਜੀਵਨ ਦੀਆਂ ਠੋਕਰਾਂ ਆਪ ਹੀ ਮਨੁੱਖ ਨੂੰ ਸਿਧਾ ਕਰ ਦਿੰਦੀਆਂ ਹਨ। ਤਜਰਬੇ ਮਗਰੋਂ ਹੀ ਹੋਸ਼ ਆਉਂਦੀ ਹੈ। [ਸੈ.

**ਜੁਆਨੀ ਦੀ ਮੌਤ ਹੋਣਾ**—ਜੁਆਨ ਕੁੜੀ ਮੁੰਡੇ ਦੀ ਮੌਤ।

ਜਿਸ ਆਉਣਾ ਉਸ ਰੋਣਾ ਤਾਂ ਹੋਇਆ ਹੀ, ਜੁਆਨੀ ਦੀ ਮੌਤ ਜੁ ਹੋਈ। ਬੜਾ ਜ਼ੁਲਮ ਹੋਇਆ ਹੈ; ਪਰ ਇਸ ਦੀ ਕੂਕ ਫ਼ਰਿਆਦ ਕਿਧਰੇ ਨਹੀਂ ਹੋ ਸਕਦੀ; ਉਸਦੇ ਆਪਣੇ ਰੰਗ ਹਨ। [ਡੋਲਦੀ ਲਾਟ

**ਜੁਆਬ ਦੇਣਾ**—ਨਾਹ ਕਰ ਦੇਣੀ; ਕੰਮ ਤੋਂ ਹਟਾਉਣਾ।

ਪਰਸੋਂ ਦਾ ਮੇਰਾ ਘਰ ਦਾ ਨੌਕਰ ਜੁਆਬ ਦੇ ਕੇ ਟੁਰ ਗਿਆ ਹੈ। ਮੇਰੀ ਵਹੁਟੀ ਨੇ ਕਦੇ ਕੰਮ ਕਰ ਕੇ ਵੇਖਿਆ ਨਹੀਂ ਸੀ। ਇਸ ਲਈ ਵਿਚਾਰੀ ਬਹੁਤ ਦੁਖੀ ਹੋ ਰਹੀ ਹੈ। [ਸੈ.

**ਜੁੱਸੇ ਨਾ ਮਾਵਣਾ**—ਬਹੁਤ ਹੀ ਖ਼ੁਸ਼ ਹੋਣਾ।

ਪੁਤਰ ਦੀ ਬਹਾਦਰੀ ਦੇ ਕਾਰਨਾਮੇ ਸੁਣ ਕੇ ਬੁਢੀ ਮਾਂ ਜੁਸੇ ਨਹੀਂ ਮਾਵਦੀ ਸੀ। [ਸੈ

**ਜੁਹਦ ਜਾਲਣਾ**—ਮੁਸੀਬਤ ਕੱਟਣੀ।

ਆਲ ਔਲਾਦ ਨੂੰ ਜੰਮਣਾ ਪਾਲਣਾ,
ਜੁਹਦ ਨੂੰ ਜਾਲਣਾ, ਘਾਲ ਨੂੰ ਘਾਲਣਾ।

[ਚੰ. ਵਾ.

**ਜੁੱਗ ਬੀਤ ਜਾਣੇ**—ਢੇਰ ਲੰਮਾ ਸਮਾਂ ਗੁਜ਼ਰ ਜਾਣਾ।

ਸੁਪਨੇ ਵਿੱਚ ਵੀ ਇਸ ਚੇਹਰੇ ਉੱਤੇ ਪਿਆਰ ਦਾ ਏਨਾ ਗੂੜ੍ਹਾ ਰੰਗ ਵੇਖਿਆਂ ਜੁਗ ਬੀਤ ਗਏ ਹਨ।

[ਫ਼. ਵ

**ਜੁੱਤੀ ਖੌਂਸੜਾ ਹੋਣਾ**—ਲੜ ਝਗੜ ਪੈਣਾ।

ਉਹ ਇੱਕ ਸੰਜਮੀ ਤੇ ਸੰਤੋਖੀ ਜੇਹੇ ਸੁਭਾਉ ਦਾ ਨੌਜਵਾਨ ਸੀ—ਬੜਾ ਖੁਲ੍ਹ ਦਿਲਾ ਤੇ ਮੌਜੀ ਠਾਕਰ। ਘਰ ਵਿਚ ਉਸ ਦੇ ਮਾਂ ਪਿਉ ਪਏ ਉਸ ਦੇ ਸਾਹਮਣੇ ਜੁੱਤੀ ਖੌਂਸੜਾ ਹੋਣ, ਉਸ ਦੀ ਜੁੱਤੀ ਤੋਂ। [ਮ. ਪ.

**ਜੁੱਤੀ ਦੀ ਨੋਕ ਤੇ ਲਿਖਣਾ**—ਪਰਵਾਹ ਨਾ ਕਰਨੀ।

ਮੈਂ ਕਿਸੇ ਨੂੰ ਜੁੱਤੀ ਦੀ ਨੋਕ ਤੇ ਵੀ ਨਹੀਂ ਲਿਖਦਾ ; ਮੈਨੂੰ ਇਹੋ ਜਿਹੀ ਬਿਰਾਦਰੀ ਦੀ ਲੋੜ ਹੀ ਨਹੀਂ। [ਸੰ.

**ਜੁੱਤੀ ਦੀ ਨੋਕ ਨਾਲ ਨ ਜਾਣਨਾ**—ਜ਼ਰਾ ਪਰਵਾਹ ਨਾ ਕਰਨੀ, ਕੋਈ ਸਤਿਕਾਰ ਨਾ ਕਰਨਾ ; ਟਿੱਚ ਸਮਝਣਾ।

ਮੈਂ ਤੇ ਲੱਖ ਲੱਖ ਸ਼ੁਕਰ ਗੁਜ਼ਾਰਨਾ ਏਂ ਰੱਬ ਦਾ, ਜਿਸ ਤੁਹਾਨੂੰ ਕੰਮ ਪਾਇਆ, ਤੇ ਤੁਸੀਂ ਚੱਲ ਕੇ ਮੇਰੇ ਕੋਲ ਆਏ। ਨਹੀਂ ਤੇ ਤੁਸੀਂ ਤੇ, ਮਹਾਰਾਜ, ਮੈਨੂੰ ਤਾਂ ਜੁੱਤੀ ਦੀ ਨੋਕ ਨਾਲ ਨਹੀਂ ਕਦੀ ਜਾਤਾ। ਜਦੋਂ ਹੋਇਆ ਏ, ਦੁਰਕਾਰਿਆ ਤੇ ਝਾੜਿਆ ਈ ਖਿਆ ਏ। [ਸ਼. ਸ਼.

**ਜੁੱਤੀ ਨਾਲ ਯਾਦ ਨਾ ਹੋਣਾ ਜਾਂ ਕਰਨਾ**—ਬਿਲਕੁਲ ਖਿਆਲ ਨਾ ਕਰਨਾ।

ਆ ਗਿਆ ਏ ਵੱਡਾ ਲਾਲ ਬੁੱਝਕੜ, ਤੇਰੇ ਮਨ ਵਿਚ ਨਵਾਬ ਖਾਨ ਵੱਸਦਾ ਏ, ਤੇ ਸਾਨੂੰ ਤਾਂ ਜੁੱਤੀ ਨਾਲ ਭੀ ਯਾਦ ਨਹੀਂ। [ਨ. ਖਾਂ.

**ਜੁੱਤੀ ਫੇਰਨੀ**—ਮਾਰਨਾ, ਬੇਇੱਜ਼ਤੀ ਕਰਨੀ।

ਉਹ ਬੜੀ ਟੈਂ ਵਾਲਾ ਪਿਤਾ ਹੈ, ਉਹ ਵੱਡੇ ਪੁੱਤਰ ਨੂੰ ਵੀ ਜੁੱਤੀ ਫੇਰਨੋਂ ਘੱਟ ਨਹੀਂ ਕਰਦਾ। [ਸੰ.

**ਜੁੱਤੀ ਵਿਚ ਪਾਣੀ ਪਿਲਾਉਣਾ**—ਬਹੁਤ ਤੰਗ ਕਰਨਾ ; ਬੇਇੱਜ਼ਤ ਕਰਨਾ।

ਮਾਰ ਮਾਰ ਕੇ ਟੋਟਰੀ ਲਾਲ ਕਰਦੇ,<br>
ਜੁੱਤੀ ਵਿਚ ਤਾਂ ਪਾਣੀ ਪਿਲਾ ਦੇਂਦੇ।

[ਧਰਮੀ ਭਾਈਆ

**ਜੁੱਤੀਆਂ ਸਿੱਧੀਆਂ ਕਰਨੀਆਂ**—ਸੇਵਾ ਕਰਨੀ।

ਉਸ ਦੀਆਂ ਵੀ ਬਥੇਰੀਆਂ ਜੁੱਤੀਆਂ ਸਿੱਧੀਆਂ ਕੀਤੀਆਂ ਹਨ ਪਰ ਉਸ ਨੇ ਮੇਰੀ ਕਦਰ ਬਿਲਕੁਲ ਨਹੀਂ ਪਾਈ। [ਸੰ.

**ਜੁੱਤੀਆਂ ਚੱਲਣੀਆਂ**—ਲੜਾਈ ਵਿਚ ਇਕ ਦੂਜੇ ਨੂੰ ਜੁੱਤੀਆਂ ਵੱਜਣੀਆਂ।

ਜੁੱਤੀਆਂ ਚੱਲਣ ਦੀ ਗੱਲ ਤੇ ਛੱਡੋ, ਉੱਥੇ ਤੇ ਡਾਂਗਾਂ ਚੱਲ ਗਈਆਂ। ਕਈ ਆਦਮੀ ਫੱਟੜ ਹੋ ਗਏ ਹਨ। [ਸੰ.

**(ਭਿਉਂ ਭਿਉਂ ਕੇ) ਜੁੱਤੀਆਂ ਮਾਰਨੀਆਂ**—ਬਹੁਤ ਸ਼ਰਮਿੰਦਾ ਕਰਨਾ।

ਇਸ ਕਰਤੂਤ ਲਈ ਉਸ ਨੂੰ ਪੰਚਾਇਤ ਵਿਚ ਬਥੇਰੀਆਂ ਭਿਉਂ ਭਿਉਂ ਕੇ ਜੁੱਤੀਆਂ ਮਾਰੀਆਂ ਗਈਆਂ ਹਨ। ਪਰ ਪੁਲਸ ਦੇ ਹਵਾਲੇ ਉਸ ਨੂੰ ਨਹੀਂ ਕੀਤਾ ਗਿਆ। [ਸੰ.

**ਜੁੜ ਜਾਣੀ**—ਇਕੱਠੇ ਹੋ ਬੈਠਣਾ।

ਰੂਪ ਤੇ ਜਿਊਣੇ ਦੇ ਹੱਥ ਮਲਾਏ ਗਏ। ਹੱਥ ਮਿਲਾਉਂਦਿਆਂ ਹੀ ਉਨ੍ਹਾਂ ਦੇ ਚਿਹਰਿਆਂ ਤੇ ਪ੍ਰਸੰਨ ਮੁਸਕਰਾਣ ਸੀ।

"ਇਊਂ ਨਹੀਂ ਸੁਆਦ ਆਉਂਦਾ, ਮੈਂ ਬੋਤਲ ਲਿਆਉਂਦਾ ਹਾਂ।" ਜਿਊਣੇ ਨੇ ਰਾਜ਼ੀਨਾਮੇਂ ਦੀ ਖ਼ੁਸ਼ੀ 'ਚ ਘਰ ਨੂੰ ਜਾਂਦਿਆਂ ਕਿਹਾ। ਅਤੇ ਫੇਰ ਸਾਰਿਆਂ ਦੀ ਢਾਣੀ ਰੂਪ ਦੇ ਦਲਾਣ ਉੱਤੇ ਜੁੜ ਗਈ।

[ਪੂਰਨਮਾਸ਼ੀ

**ਜੂਤ ਪਤਾਣ ਕਰਨਾ**—ਗਾਲ੍ਹੋ ਗਾਲ੍ਹੀ ਹੋ ਪੈਣਾ, ਲੜ ਪੈਣਾ।

ਇਹਨਾਂ ਵਿਚੋਂ ਪਾਰਟੀ-ਬਾਜ਼ੀ ਮਿਟਾਨ ਦੀ ਭੀ ਭਲੀ ਆਖੀ ਜੇ। ਇਹਨਾਂ ਦੇ ਅੱਜ ਕੱਲ ਦੇ ਚੌਧਰੀ ਜਿਹੜੇ ਆਪਣੇ ਗੁਰੂ ਦਾ ਲਿਹਾਜ਼ ਨਹੀਂ ਕਰਦੇ, ਉਸ ਦੇ ਸਾਹਮਣੇ ਹੀ ਕਈ ਵਾਰੀ ਜੂਤ-ਪਤਾਣ ਸ਼ੁਰੂ ਕਰ ਦੇਂਦੇ ਹਨ, ਉਹ ਮੇਰੇ ਵਰਗੇ ਨੀਮ-ਪਾਗਲ ਨੂੰ ਕੀਹ ਸਮਝਦੇ ਹਨ ? ਜਦੋਂ ਤੱਕ ਅਜੇਹੇ ਚੌਧਰੀਆਂ ਦਾ ਰਾਜ ਹੈ, ਏਦੂੰ ਵੱਧ ਆਸ ਨਹੀਂ ਰੱਖੀ ਜਾ ਸਕਦੀ।

[ਲੋਕ ਸਾਹਿੱਤ

**ਜੂਤ ਪੈਣਾ**—ਝਾੜ ਪੈਣੀ, ਬੇਇੱਜ਼ਤੀ ਹੋਣੀ।

ਜੇ ਤੂੰ ਉਸ ਚੋਣ ਵਿਚ ਖੜਾ ਹੋਇਆ ਤਾਂ ਯਾਦ ਰੱਖੀਂ ਤੈਨੂੰ ਐਸਾ ਜੂਤ ਪਏਗਾ ਕਿ ਤੂੰ ਮੂੰਹ ਵਿਖਾਉਣ ਜੋਗਾ ਨਹੀਂ ਰਹੇਂਗਾ। [ਸੰ.

**ਜੂਨ ਕਟਣਾ ਜਾਂ ਜੂਨ ਕਟੀ ਕਰਨਾ**—ਔਖੇ ਸੌਖੇ ਦਿਨ ਕੱਟਣੇ ; ਗ਼ਰੀਬੀ ਵਿਚ ਜੀਵਨ ਦੇ ਦਿਨ ਗੁਜ਼ਾਰਨੇ ।

ਲਿਖਾਰੀ ਦੀ ਮੌਤ ਪਿੱਛੋਂ ਉਸ ਦੀ ਕਿਤਾਬ ਬੜੀ ਚੰਗੀ ਮੰਨੀ ਗਈ । ਪਰ ਇਸ ਪ੍ਰਸਿੱਧਤਾ ਦਾ ਲਿਖਾਰੀ ਨੂੰ ਕੀ ਲਾਭ ? ਉਹ ਤਾਂ ਭੁੱਖਾ ਭਾਣਾ ਹੀ ਜੂਨ ਕਟੀ ਕਰ ਗਿਆ । [ਡੌਲਦੀ ਲਾਟ

**ਜੂਨ ਬਦਲਣੀ**—ਅਮੀਰ ਹੋ ਜਾਣਾ ।

ਪੁੱਤਰਾਂ ਦੇ ਨੌਕਰ ਹੋਣ ਨਾਲ ਉਸ ਖ਼ਾਨਦਾਨ ਦੀ ਜੂਨ ਹੀ ਬਦਲ ਗਈ ਹੈ । ਹੁਣ ਉਹ ਸਾਫ਼ ਸੁਥਰੇ ਰਹਿੰਦੇ ਤੇ ਸੋਹਣਾ ਖਾਂਦੇ ਪੀਂਦੇ ਹਨ । [ਸ੍ਰੰ.

**ਜੇਬ ਵੱਲ ਵੇਖਣਾ**—ਆਪਣਾ ਵਿਤ ਵੇਖਣਾ ਕਿ ਅਸੀਂ ਇਹ ਖ਼ਰਚ ਕਰ ਸਕਦੇ ਹਾਂ ਕਿ ਨਹੀਂ ।

ਇਨ੍ਹਾਂ ਦਾ ਗਲਾ ਸਦਾ ਖ਼ਰਾਬ ਰਹਿੰਦਾ ਏ । ਬਸ ਇਨ੍ਹਾਂ ਲਈ ਔਤਰਾਂ ਪਿੱਛੋਂ ਮੈਂ ਵਾਰ ਆਪਣੀ ਜੇਬ ਵੱਲ ਵੇਖ ਕੇ ਮਸਾਂ ਕਿਤੇ ਪੰਜ ਸੇਰ ਦੇਸੀ ਘਿਉ ਮੰਗਾਇਆ ਏ । ਨਹੀਂ ਤੇ ਡਾਲਡਾ ਈ । [ਦੋ ਪਾਸੇ

**ਜੇਬਾਂ ਕੱਟਣੀਆਂ**—ਬਹੁਤ ਵਧੀਕ ਮੁੱਲ ਲੈਣਾ, ਯੋਗ ਮਜ਼ਦੂਰੀ ਤੋਂ ਬਹੁਤ ਵਧੀਕ ਵਸੂਲ ਕਰਨੀ ।

ਪ੍ਰੈਸ ਮਾਲਕਾਂ ਨੇ ਜਦ ਵੇਖਿਆ ਕਿ ਏਹੋ ਵੇਲਾ ਹੈ ਉਹਨਾਂ ਦੀ ਖੱਟੀ ਕਮਾਈ ਦਾ, ਤਾਂ ਉਹਨਾਂ ਨੇ ਦਿਲ ਖੋਹਲ ਕੇ ਗਾਹਕਾਂ ਦੀਆਂ ਜੇਬਾਂ ਕੱਟਣੀਆਂ ਸ਼ੁਰੂ ਕਰ ਦਿੱਤੀਆਂ । ਛਪਾਈ ਦੇ ਰੇਟ ਉਨ੍ਹਾਂ ਜਿਉਂ ਵਧਾਉਣੇ ਸ਼ੁਰੂ ਕੀਤੇ ਕਿ ਤਿਉਣਿਆਂ ਤੇ ਜਾ ਪਹੁੰਚਾਏ ।

[ਮ. ਧ.

**ਜੇਰਾ ਕਰਨਾ**—ਸਬਰ ਕਰਨਾ ; ਸ਼ਾਂਤੀ ਤੋਂ ਕੰਮ ਲੈਣਾ ; ਹੌਸਲਾ ਕਰਨਾ ।

ਕੌੜੀ—ਨੀ ਮੈਂ ਕੀ ਕਿਹਾ ? ਉੱਠ ਰੋਟੀ ਟੁੱਕ ਦਾ ਵੇਲਾ ਹੋਇਆ ਏ ! ਉੱਠ ਛੇਤੀ ਹੋ, ਨਹੀਂ ਤੇ ਪੈਂਦੀ ਊ ਲੱਤ !

ਸੁਭਦ੍ਰਾ—ਮਾਂ ਜੀ, ਜ਼ਰਾ ਜੇਰਾ ਕਰੋ ; ਮੈਂ ਹੁਣੇ ਸਭੋ ਕੁਝ ਕਰ ਲੈਨੀ ਆਂ, ਦੋ ਤੌਰ ਰਹਿ ਗਏ ਨੇ, ਪਾ ਲਵਾਂ, ਕਾਹਲੀ ਦੀ ਕੀਹ ਲੋੜ ਏ ? [ਸੁ.

**ਜੋਸ਼ ਦੇਣਾ**—ਉਬਾਲਣਾ, ਚਾੜ੍ਹਨਾ ।

ਬਨਫ਼ਸ਼ੇ ਨੂੰ ਪਾਣੀ ਵਿਚ ਖ਼ੂਬ ਜੋਸ਼ ਦਿੱਤਾ ਜਾਂਦਾ ਹੈ ਤੇ ਕਾਹੜਾ ਬਣ ਜਾਂਦਾ ਹੈ । [ਸ੍ਰੰ.

**ਜੋਕਾਂ ਪਾਲਣੀਆਂ**—ਕਿਸੇ ਦੀ ਮਿਹਨਤ, ਕਮਾਈ ਖਾਣਾ ; ਹਰਾਮ-ਖੋਰੀ ।

ਕੋਈ ਬਾਹੋਂ ਫੜਨ ਤੇ ਉਠੌਣ ਵਾਲਾ, ਭੋਲਿਆ ਓਇ,
ਤੈਨੂੰ ਇਹ ਜਾਪਦਾ ਏ ਜੱਫਾ ਇਹ ਪਿਆਰਾਂ ਦਾ,
ਤੇਰੇ ਮਿੱਠੇ ਲਹੂ ਉਤੇ ਜੋਕਾਂ ਪਈਆਂ ਪਲਦੀਆਂ ਨੇ,
ਕਿਨ੍ਹੂੰ ਕੌੜਾ ਲੱਗਦਾ ਈ ਮਾਸ ਜ਼ਿਮੀਂਦਾਰਾਂ ਦਾ ?

[ਕੇ. ਕਿ.

**(ਸਾਂਝਾ) ਜੋਤਰਾ ਲਾਉਣਾ**—ਰਲ ਕੇ ਹਿੰਮਤ ਕਰਨਾ, ਜ਼ੋਰ ਲਾਉਣਾ ।

ਆਓ, ਵੀਰ ਜੀ ! ਜੋਤਰਾ ਲਾ ਸਾਂਝਾ,
ਏਸ ਘਾਣੀ ਨੂੰ ਪਹਿਲੋਂ ਸੁਲਝਾ ਲਈਏ,
ਗੱਲਾਂ ਸਾਰੀਆਂ ਪਿੱਛੋਂ ਨਜਿੱਠ ਲਾਂਗੇ,
ਹਾਲੀ ਪੈਰਾਂ ਦੀ ਬਲਦੀ ਬੁਝਾ ਲਈਏ !

[ਚੰ. ਵਾ.

**ਜੋਬਨ ਦੇ ਪੰਘੂੜੇ ਵਿੱਚੋਂ ਚਿਖਾ ਵਿੱਚ ਉਤਾਰਨਾ**—ਜਵਾਨੀ ਵਿਚ ਹੀ ਮੌਤ ਲਿਆਉਣੀ ।

ਲੋਕ ਪੁੱਛਦੇ ਹਨ, ਉਹ ਜੋਬਨ ਦੇ ਪੰਘੂੜੇ ਵਿਚੋਂ ਚਿਖਾ ਵਿਚ ਕਿਉਂ ਉਤਰ ਗਿਆ ? ਮੈਂ ਕਹਿੰਦਾ ਹਾਂ, ਉਸ ਦੀਆਂ ਆਪਣੀਆਂ ਕਰਤੂਤਾਂ ਹਨ । [ਸ੍ਰੰ.

**ਜ਼ੋਰ ਕਰਨਾ**—ਜ਼ੁਲਮ ਕਰਨਾ ; ਕਸਰਤ ਕਰਨੀ ।

ਜਗਤ ਵਿਚ ਫ਼ਕੀਰ ਨੂੰ ਲਾਜ ਲੱਗਦੀ,
ਕਰੇ ਮਸ਼ਕਰੀ ਕੁਲ ਜਹਾਨ ਜਾਣੇਂ,
ਜੋਗੀ ਕਰਾਮਾਤਾਂ ਦਸ ਜ਼ੋਰ ਕਰਦੇ,
ਹਕ ਕਰਨ ਨਾ-ਹਕ ਕਰ ਤਾਣ ਜਾਣੇਂ ।

[ਹੀਰ-ਹਾਮਦ

(੨) ਆਪਣੇ ਹਾਣ ਦਿਆਂ ਨਾਲ ਘੋਲ ਕਰਿਆ ਕਰ ; ਕਿਤੇ ਵਡਿਆਂ ਦੇ ਨਾਲ ਲੱਗ ਕੇ ਕੋਈ ਅੰਗ ਨਾ ਤੁੜਾ ਲਈਂ । [ਸ੍ਰੰ.

**ਜ਼ੋਰ ਚੱਲਣਾ**—ਵੱਸ ਚੱਲਣਾ ।

ਫ਼ਿਕਰ ਨਾ ਕਰ, ਜੇ ਮੇਰਾ ਜ਼ੋਰ ਚੱਲਿਆ ਤਾਂ ਮੈਂ ਤੈਨੂੰ ਦੱਸ ਦਿਆਂਗਾ ਕਿ ਕਿਵੇਂ ਵੀਹਾਂ ਦਾ ਸੌ ਹੁੰਦਾ ਹੈ ; ਤੈਨੂੰ ਮੁੜ ਹੋਸ਼ ਨਾ ਆ ਗਈ ਤਾਂ ਆਖੀਂ । [ਸ੍ਰੰ.

**ਜ਼ੋਰ ਚਲਾਉਣਾ**—ਆਪਣਾ ਰਸੂਖ਼ ਵਰਤਣਾ ; ਕੋਸ਼ਿਸ਼ ਕਰਨੀ ।

ਆਪਣਾ ਸਾਰਾ ਜ਼ੋਰ ਚਲਾਇਆ, ਕਈ ਸਫ਼ਾਰਸ਼ਾਂ ਪੁਆਈਆਂ, ਪਰ ਕੋਈ ਪੇਸ਼ ਨਹੀਂ ਗਈ । [ਸ੍ਰੀ.

**ਜ਼ੋਰ ਦੇਣਾ**—ਤਕੜੀ ਪ੍ਰੇਰਨਾ ਕਰਨੀ ।

ਆਪਣੇ ਭਾਸ਼ਨ ਵਿਚ ਉਸਨੇ ਜ਼ੋਰ ਇਸ ਗੱਲ ਤੇ ਦਿੱਤਾ ਹੈ ਕਿ ਸਾਨੂੰ ਖਤਰੇ ਲਈ ਤਿਆਰੀ ਕਰਨੀ ਚਾਹੀਦੀ ਹੈ । [ਸ੍ਰੀ.

**ਜ਼ੋਰ ਫੜਨਾ ਜਾਂ ਪਕੜਨਾ**—ਵਧਣਾ ।

ਜਿਉਂ ਜਿਉਂ ਉਸਦੀ ਸ਼ੁਹਰਤ ਵਧਦੀ ਗਈ ਉਸ ਦੇ ਸ਼ਫ਼ਾ ਖ਼ਾਨੇ ਵਿਚ ਮਰੀਜ਼ਾਂ ਦੀ ਭੀੜ ਜ਼ਿਆਦਾ ਤੋਂ ਜ਼ਿਆਦਾ ਹੁੰਦੀ ਗਈ, ਤੇ ਇਸ ਉਤਸ਼ਾਹ ਦਾ ਫਲ ਰੂਪ ਡਾਕਟਰ ਦੇ ਅੰਦਰ ਸੇਵਾ ਤੇ ਤਿਆਗ ਭਾਵ ਹੋਰ ਵੀ ਜ਼ੋਰ ਫੜਦੇ ਗਏ । [ਮ: ਧ:

**(ਕਿਸੇ ਤੇ) ਜ਼ੋਰ ਪਾਣਾ**—ਮੁੜ ਮੁੜ ਕੇ ਤੇ ਵਧੇਰੀ ਗੰਭੀਰਤਾ ਨਾਲ ਕਿਸੇ ਨੂੰ ਕੋਈ ਗਲ ਕਹਿਣੀ ਕਿ ਜ਼ਰੂਰ ਉਹ ਮੰਨ ਜਾਏ ।

ਪਹਿਲੋਂ ਮੈਂ ਓਹਨਾਂ ਨੂੰ ਕਿਹਾ ਕਿ ਰੋਟੀ ਵੇਲੇ ਤੂੰ ਸਾਡੇ ਨਾਲ ਬੈਠੇਂਗੀ । ਪਰ ਤੇਰੀ ਬੀਬੀ ਤੇ ਬਾਊ ਜੀ ਨੇ ਮੁਨਾਸਬ ਨਾ ਸਮਝਿਆ । ਮੈਂ ਜ਼ੋਰ ਨਾ ਪਾਇਆ ।
[ਬੂਹੇ ਬੈਠੀ ਧੀ

**ਜੋੜ ਜੋੜ ਦੇਣਾ**—ਲੜ ਲਾ ਦੇਣਾ, ਵਿਆਹ ਦੇਣਾ ।

ਮਨਮੋਹਨ ਸਭ ਕੁਝ ਕਰੀ ਜਾ ਰਿਹਾ ਸੀ, ਪਰ ਜਿਸ ਤਰ੍ਹਾਂ ਇੱਕ ਸੁੱਤਾ ਹੋਇਆ ਇਨਸਾਨ ਸੁਫ਼ਨੇ ਵਿਚ ਕਰਦਾ ਹੈ । ਆਹ ! ਪੂਰੀ ਜ਼ਿੰਦਗੀ ਲਈ ਇਕ ਅਨਭੋਲ ਲੜਕੀ ਦਾ ਜੋੜ ਮਨਮੋਹਨ ਨਾਲ ਜੋੜ ਦਿੱਤਾ ਗਿਆ । ਉਸ ਦੀ ਕਿਸਮਤ ਦਾ ਚੱਕਰ ਉਸ ਨੂੰ ਕੇਹੜੇ ਗੇੜ ਵਿਚ ਪਾ ਰਿਹਾ ਸੀ, ਇਸ ਨੂੰ ਕੌਣ ਸਮਝ ਸਕਦਾ ਹੈ ? [ਬਲੀਦਾਨ

**ਜੋੜ ਤੋੜ ਕਰਨਾ**—ਗੰਢ ਤੁਪ ਕਰਨਾ ।

ਇਹੋ ਜਿਹੇ ਰਾਜਸੀ ਪ੍ਰਬੰਧ ਵਿਚ ਪਾਰਟੀਆਂ ਦੇ ਜੋੜ ਤੋੜ ਹੁੰਦੇ ਹੀ ਰਹਿੰਦੇ ਹਨ । [ਸ੍ਰੀ.

**ਜੋੜ ਨਾ ਆਉਣਾ**—ਮੇਲ ਨਾਹ ਢੁਕਣਾ ।

ਮਿਰਾਸੀਆਂ ਤੇ ਭਗਤਾਂ ਦਾ ਜੋੜ ਕਦੇ ਨਹੀਂ ਆ ਸਕਦਾ । [ਸ੍ਰੀ.

**ਜੋੜ ਭਰਨਾ**—ਮੁਹਰਮ ਦੀ ਦਸਵੀਂ ਨੂੰ ਆਪਣੇ ਬਾਲ ਦੀ ਸੁਖਣਾ ਦੇ ਅਨੁਸਾਰ ਮਿੱਠੇ ਚੌਲ ਤੇ ਸ਼ਰਬਤ ਦੀਆਂ ਪਿਆਲੀਆਂ ਬਾਲਾਂ ਨੂੰ ਦੇਣੀਆਂ ।

ਕਲ ਮੁਹਰਮ ਹੈ । ਅਸਾਂ ਆਪਣੇ ਬਾਲ ਦਾ ਜੋੜ ਭਰਨਾ ਹੈ । [ਸ੍ਰੀ.

**ਜੰਗਲ ਦਾ ਰਾਜ**—ਜ਼ੁਲਮ, ਅਨਿਆਂ ।

ਦੇਖ ਕੇ ਇਨਸਾਨ ਦੀ ਵਸੋਂ 'ਚ,
ਇਉਂ ਜੰਗਲ ਦਾ ਰਾਜ,
ਕੰਬ ਗਿਆ ਹੈ ਸਿਰ ਤੋਂ ਪੈਰਾਂ ਤੀਕ,
ਮਾਨੁਖੀ ਸਮਾਜ । [ਗੁਸਤਾਖੀਆਂ

**ਜੰਗਲ ਪਾਣੀ ਹੋਣਾ**—ਟੱਟੀ ਪਿਸ਼ਾਬ ਕਰਨਾ ।

ਇੰਨੇ ਨੂੰ ਲੋ ਲੱਗ ਪਈ, ਜਾਂਞੀ ਜੰਗਲ ਪਾਣੀ ਤੋਂ ਵਿਹਲੇ ਹੋ ਦਾਰੇ ਵਿਚ ਆ ਇਕੱਠੇ ਹੋਏ ਤੇ ਖਾਣ ਪੀਣ ਲਗ ਪਏ । [ਨ: ਖ:

**ਜੰਗਾਲੀ ਜੰਦਰੇ ਖੋਲ੍ਹਣੇ**—ਵਿਆਹ ਕਰਾ ਕੇ ਘਰ ਵਸਾਉਣਾ ।

ਜਦੋਂ ਦਾ ਪਾਕਿਸਤਾਨ ਬਣਿਆ ਹੈ, ਕਈਆਂ ਦੇ ਜੰਗਾਲੀ ਜੰਦਰੇ ਖੁਲ੍ਹ ਗਏ ਹਨ । ਵਿਚਾਰੇ ਰੰਡੇ ਮੁੰਡੇ ਬੈਠੇ ਸਨ, ਬਿਪਤਾ ਦੀਆਂ ਮਾਰੀਆਂ ਵਿਚਾਰੀਆਂ ਉਨ੍ਹਾਂ ਨੂੰ ਵੀ ਕਈ ਟੱਕਰ ਗਈਆਂ ਹਨ । [ਸ੍ਰੀ.

**ਜੰਦਰੇ ਵਜਣੇ**—ਘਰ-ਹਟੀ ਬੰਦ ਹੋ ਜਾਣੀ ।

ਤੂੰ ਤਾਂ ਮਥਰਾ ਦੀਆਂ ਕੁੰਜੀਆਂ ਸਾਂਭ ਬੈਠੋਂ,
ਔਧਰ ਗੋਕਲ ਨੂੰ ਵਜ ਗਏ ਜੰਦਰੇ ਵੇ ।
ਜਾ ਕੇ, ਘਰਾਂ ਵਲ ਮੁੜਨ ਦੀ ਜਾਚ ਭੁਲ ਗਈ,
ਨਿਕਲ ਗਿਓਂ ਕਿਹੜੇ ਵਾਰ ਚੰਦਰੇ ਵੇ । [ਚੰ. ਵਾ.

**ਜੰਮ ਤੇ ਲੈ**—ਘ੍ਰਿਣਾ ਨਾਲ ਆਪਣੇ ਤੋਂ ਵਡੇਰੇ ਨੂੰ ਮੱਤਾਂ ਦੇਣ ਵਾਲੇ ਨੂੰ ਕਹਿੰਦੇ ਹਨ; ਸਿਆਣੇ ਨਾਲ ਚਾਲਾਕੀ ਕਰਨ ਵਾਲੇ ਨੂੰ ਕਹਿੰਦੇ ਹਨ; 'ਕਿਸੇ ਦੇ ਭਾ ਦਾ ਜੰਮਣਾ' ਵੀ ਇਸੇ ਮੁਹਾਵਰੇ ਦਾ ਰੂਪ ਹੈ ਭਾਵ ਮੇਰੇ ਸਾਹਮਣੇ ਤੇਰੀ ਚਲਾਕੀ ਨਹੀਂ ਚਲ ਸਕਦੀ, ਮੈਨੂੰ ਤੂੰ ਮੱਤ ਨਹੀਂ ਦੇ ਸਕਦਾ ।

ਚਲ ਨੀਂ ਚੱਲ । ਆ ਗਈ ਏਂ ਤੂੰ ਦਨਾਈਆਂ ਸਾੜਨ । ਦੌੜ ਜਾਹ ਚੁੱਪ ਕਰਕੇ ਘਰ ਆਪਣੇ । ਤੇਰਾ ਕੀ ਵਾਸਤਾ ਕੁਝ ਕਹਿਣ ਦਾ ? ਵੱਡ ਅਕਲੀ ਭਾਰੀ ਜੰਮ ਤੇ ਲੈ ਤੂੰ ਅਜੇ ਸਾਨੂੰ ਅਕਲਾਂ ਦੇਣ ਵਾਲੀ । [ਸੁ.

**ਜੰਮ ਦਾ ਰੂਪ ਹੋ ਕੇ ਟਕਰਨਾ**—ਬੜੇ ਦੁੱਖਾਂ ਦਾ ਕਾਰਨ ਬਣਨਾ।

ਹੈ ਤੇ ਉਹ ਮੇਰਾ ਭਰਾ ਹੀ, ਪਰ ਟਕਰਿਆ ਉਹ ਮੈਨੂੰ ਜੰਮ ਦਾ ਰੂਪ ਹੋ ਕੇ ਹੈ। ਜਿਥੇ ਉਸ ਦਾ ਹੱਥ ਪੈਂਦਾ ਹੈ, ਮੇਰੇ ਨਾਲ ਘੱਟ ਨਹੀਂ ਕਰਦਾ। [ਸੰ

**ਜੰਮ ਜੰਮ**—ਬੇ-ਸ਼ਕ, ਸਾਡੇ ਸਿਰ ਮੱਥੇ ਤੇ ਸਾਨੂੰ ਕੋਈ ਇਤਰਾਜ਼ ਨਹੀਂ,

ਸਾਨੂੰ ਪਤਾ ਹੈ ਕਿ ਪੰਜਾਬੀਆਂ ਦੀਆਂ ਸਾਹਿੱਤਕ ਲੀਹਾਂ ਦਾ ਪਿਛਵਾੜਾ ਹਿੰਦੀ ਸਾਹਿੱਤਕ ਲੀਹਾਂ ਦੇ ਪਿਛਵਾੜੇ ਨਾਲ ਸਾਂਝਾ ਹੈ, ਤੇ ਹਿੰਦੀ ਦੇ ਨੇੜੇ ਆਉਣ ਨਾਲ ਅਸੀਂ ਪੰਜਾਬੀ ਦੀਆਂ ਸਾਹਿੱਤਕ ਲੀਹਾਂ ਨੂੰ ਚੰਗੇਰੀ ਤਰ੍ਹਾਂ ਨੁਕ-ਸਿਰ ਲਿਆ ਸਕਾਂਗੇ। ਪਰ ਇਹ ਵਿਕਾਸ ਸਮਾਂ ਮੰਗਦਾ ਹੈ। ਅਜੇ ਹਿੰਦੀ ਨਾਲ ਸਾਡੀ ਆਮ ਜਾਣ-ਪਛਾਣ ਡੂੰਘੀ ਹੋਣ ਦੀ ਲੋੜ ਹੈ। ਹਿੰਦੀ ਜੰਮ ਜੰਮ ਸਾਡੇ ਆਲੇ ਦੁਆਲੇ ਦੀ ਇਤਿਹਾਸਕ ਅਸਲੀਅਤ ਬਣੇ, ਪਰ ਹਾਲੇ ਤਕ ਉਰਦੂ ਪੰਜਾਬ ਵਿਚ ਇਤਿਹਾਸਕ ਅਸਲੀਅਤ ਹੈ, ਅਸਲੀਅਤ ਹੈ, ਜਾਂ ਇਤਿਹਾਸਕ ਅਸਲੀਅਤ ਦਾ ਲਮਕਿਆ ਅਸਰ ਹੈ।

[ਨਵੀਆਂ ਕੀਮਤਾਂ

**ਜੰਮ-ਪਲ ਹੋਣਾ**—ਉਥੇ ਹੀ ਜਨਮ ਲੈ ਕੇ ਪਲਿਆ ਹੋਣਾ।

ਬਲਦੇਵ ਦਾ ਹੁਲੀਆ ਵੇਖ ਕੇ ਸਾਰੇ ਦੰਗ ਰਹਿ ਗਏ। ਵੀਹਾਂ ਵਰ੍ਹਿਆਂ ਦਾ ਨੌਜੁਆਨ, ਅਮੀਰ ਘਰਾਣੇ ਦਾ ਜੰਮ-ਪਲ, ਖਾਣ ਹੰਢਾਣ ਦੀ ਉਮਰ ਤੇ ਇਹ ਤਿਆਗ। [ਗ਼ਰੀਬ ਦੀ ਦੁਨੀਆਂ

**ਜੰਮਣ ਘੁੱਟੀ ਹੋਣਾ**—ਛੋਟੀ ਉਮਰ ਤੋਂ ਹੀ ਚਾਟ ਲਗ ਜਾਣੀ।

ਅੱਜ ਕੱਲ ਮਾਝੇ ਮਾਲਵੇ ਵਿਚ ਤਾਂ ਸ਼ਰਾਬ ਜੰਮਣ ਘੁੱਟੀ ਹੋ ਰਹੀ ਹੈ। [ਚਃ ਵਃ

## ਝ

**ਝਸ ਆ ਕੁੱਦਣਾ**—ਪੁਰਾਣੀ ਵਾਦੀ ਦਾ ਜ਼ੋਰ ਆ ਪੈਣਾ।

"ਮਦਨ!" ਪ੍ਰਕਾਸ਼ ਨੇ ਉਸ ਵੱਲ ਤਾੜਨਾ-ਭਰੀ ਨਜ਼ਰ ਨਾਲ ਤੱਕ ਕੇ ਕਿਹਾ—, "ਮੈਂ ਅੱਗੇ ਹੀ ਕਈਆਂ ਦਿਨਾਂ ਤੋਂ ਵੇਖ ਰਿਹਾ ਹਾਂ ਕਿ ਅੱਜ ਕੱਲ ਫੇਰ ਤੈਨੂੰ ਕਲਮ ਘਸਾਈ ਦਾ ਝੱਸ ਆ ਕੁੱਦਿਆ ਹੈ।..."

[ਗੰ. ਸ਼.

**ਝੱਸ ਪੂਰਾ ਕਰਨਾ**—ਪੁਰਾਣੀ ਵਾਦੀ ਦਾ ਸੁਆਦ ਲੈਣਾ।

ਹੁਣ ਇਸ ਕੰਮ ਵਿਚੋਂ ਨਾ ਕੋਈ ਲਾਭ ਹੈ ਅਤੇ ਨਾ ਹੀ ਕੋਈ ਸੁਆਦ। ਪਰ ਝੱਸ ਤਾਂ ਪੂਰਾ ਕਰਨਾ ਹੋਇਆ ਤੇ ਵਕਤ ਵੀ ਵਿਹਲਾ ਹੋਇਆ। [ਸੰ

**ਝੱਸ ਪੈ ਜਾਣਾ**—ਆਦਤ ਪੈ ਜਾਣੀ।

ਦੁਗਲ ਚੁਆਤੀ ਦੁੱਕੀ ਫਿਰਦਾ,
ਸਭ ਨੂੰ ਲਾ ਲਾ ਤਾਵੇ,
ਐਧਰ ਕਹੇ ਚੋਰ ਨੂੰ ਲੱਗ ਜਾ,
ਘਰ ਦੇ ਉਧਰ ਜਗਾਵੇ।
ਮੈਂ ਪੁੱਛਿਆ: ਇਸ ਛੇੜਛਾੜ ਵਿਚ,
ਤੈਨੂੰ ਕੀ ਕੁਝ ਲੱਭੇ?
ਕਿਹੋ ਸੁ ਝੱਸ ਪੈ ਗਿਆ ਡੂੰਘਾ,
ਮਜ਼ਾ ਲੜਾ ਕੇ ਆਵੇ।

[ਚਿ. ਵਾ.

**ਝਖ ਮਾਰਨਾ**—ਘਟੀਆ ਤੇ ਕਮੀਨੀ ਗੱਲ ਕਰਨਾ; ਮਾੜੀ ਗੱਲ ਕਰ ਬਹਿਣਾ; ਝੂਠ ਕਹਿਣਾ—ਆਪਣੇ ਲਾਭ ਹਿੱਤ।

ਮੈਂ ਇਸਨੂੰ ਬਿਲਕੁਲ ਨਹੀਂ ਮਾਰਿਆ; ਇਹ ਝੂਠੀ ਏ, ਝੱਖ ਮਾਰਦੀ ਏ; ਮੈਨੂੰ ਬਦਨਾਮ ਕਰਨਾ ਚਾਹੁੰਦੀ ਏ। ਹਾਇ ਵੇ ਮੇਰੀ ਗੱਲ ਦਾ ਯਕੀਨ ਈ ਨਹੀਂ; ਹੁਣ ਏਹ ਸ਼ੁਹਦੀ ਵੱਡੀ ਬਣ ਬੈਠੀ; ਏਹਦੀਆਂ ਗੱਲਾਂ ਸੱਚੀਆਂ ਹੋ ਗਈਆਂ ਤੇ ਮੇਰੀਆਂ ਝੂਠੀਆਂ।

[ਸੁ.

**ਝੱਖੜ ਝੋਲੇ ਲੰਘਾਣੇ**—ਕਠਨ, ਮੁਸੀਬਤ ਦੇ ਸਮੇਂ ।

ਇਸ ਜੀਉਣ-ਪੰਧ ਵਿਚ ਪੈ ਕੇ,
ਸਾਰੇ ਸੁਆਦ ਅਜ਼ਮਾਏ,
ਸੁਖ ਦੁੱਖ ਦੇ ਝੱਖੜ ਝੋਲੇ,
ਉੱਤੋਂ ਦੀ ਬੜੇ ਲੰਘਾਏ,
ਜੋਬਨ ਦੇ ਲਹਿਰੇ ਲੁੱਟੇ,
ਚੌਧਰ ਦੇ ਚੈਨ ਉਡਾਏ,
ਪਰ ਰਾਜ ਤੇਰੇ ਦੇ ਬੂਹੇ,
ਮੁੜ ਕੇ ਨਹੀਂ ਨਜ਼ਰੇ ਆਏ ।
[ਉ. ਵਾ.

**ਝੱਗ ਛੱਡਣਾ**—ਗੁੱਸੇ ਵਿਚ ਆਉਣਾ ।

ਉਸ ਦਾ ਸੁਭਾ ਐਸਾ ਹੈ ਕਿ ਜ਼ਰਾ ਵੀ ਉਸ ਦਾ ਵਿਰੋਧ ਕੀਤਾ ਜਾਏ ਤਾਂ ਉਹ ਝੱਗ ਛੱਡਣ ਲੱਗ ਪੈਂਦਾ ਹੈ ਤੇ ਉਸ ਨੂੰ ਮਾੜਾ ਚੰਗਾ ਕੁਝ ਨਹੀਂ ਸੁਝ ਆਉਂਦਾ । [ਸੰ.

**ਝੱਗ ਵਾਂਗ ਬਹਿ ਜਾਣਾ**—ਸਾਰਾ ਜੋਸ਼ ਝੱਟ ਹੀ ਮੁੱਕ ਜਾਣਾ ।

ਨੀਵੀਂ ਨਜ਼ਰ ਤੇ ਕੂਕ ਦੇ ਵਾਂਗ ਮੁਖੜਾ,
'ਡੱਲਾ' ਮੁੜ ਆਇਆ ਲਜਿਆਵਾਨ ਹੋ ਕੇ ।
ਵਾਂਗ ਝੱਗ ਦੇ ਬਹਿ ਗਿਆ ਜੋਸ਼ ਸਾਰਾ,
ਖਲਾ ਬੁੱਤ ਵਾਂਗਨ ਬੇ-ਜ਼ਬਾਨ ਹੋ ਕੇ ।
[ਧਰਮੀ ਭਾਈਆ

**ਝੱਟ ਟਪਾਣਾ**—ਸਮਾਂ ਲੰਘਾਉਣਾ ; ਜੀਵਨ ਬਿਤਾਉਣਾ ; ਗੁਜ਼ਾਰਾ ਕਰਨਾ ।

ਸਿੱਖ ਬਾਬੇ ਨੇ ਕਾਜ਼ੀ ਸਿਫ਼ ਦੀਨ ਨੂੰ ਕਿਹਾ ਵੇਖ ਸੱਜਣਾ ! ਰੱਬ ਇਕੋ ਹੈ ਤੇ ਸਭ ਦਾ ਸਾਂਝਾ ਹੈ ਤੇ ਸਾਰਿਆਂ ਉਸ ਦੀ ਬੰਦਗੀ ਕਰਨੀ ਹੈ, ਜਿੱਕੂੰ ਜਿਸ ਨੂੰ ਭਾਵੇ । ਫਿਰ ਅਸਾਂ ਆਪੋ ਵਿਚ ਰਲ ਕੇ ਵੱਸਣਾ ਹੈ । ਜੇ ਇਕ ਦੂਜੇ ਨਾਲ ਵੰਡ ਨ ਖਾਵਾਂਗੇ, ਦੁੱਖ-ਸੁੱਖ ਸਾਂਝੇ ਨਾ ਕਰਾਂਗੇ, ਝੱਟ ਕੀਕੂੰ ਟੱਪੇਗਾ ? [ਬਾਬਾ ਨੌਧ ਸਿੰਘ

**ਝੱਟ ਤੋਰਨਾ**—ਰੋਜ਼ ਦੀ ਰੋਟੀ ਦੇ ਖ਼ਰਚ ਜੋਗੇ ਪੈਸੇ ਕਮਾਉਣੇ ।

ਕਈ ਵਾਰੀ ਉਹ ਆਪਣੀ ਝੁੱਗੀ ਤੋਂ ਬਾਹਰ ਆ ਕੇ ਉੱਚੀ ਉੱਚੀ ਬੋਲਣ ਲੱਗ ਪੈਂਦਾ ਸੀ ਤੇ ਆਖਦਾ ਸੀ ਕਿ ਮੈਂ ਆਤਮਘਾਤ ਨਹੀਂ ਕਰਾਂਗਾ, ਤੇ ਮੈਂ ਲੜਾਂਗਾ ਆਪਣੀ ਗ਼ਰੀਬੀ ਦੇ ਵਿਰੁੱਧ । ਪਰ ਉਥੇ ਸੁਨਸਾਨ ਜੰਗਲ ਵਿਚ ਕੌਣ ਸੀ ਸੁਣਨ ਵਾਲਾ ? ਕੇਵਲ ਦੂਰ ਦੇ ਨਿੰਮ ਦੇ ਰੁੱਖ ਸਾਂ ਸਾਂ ਕਰ ਰਹੇ ਸਨ । ਹਾਂ, ਉਹ ਲੜਨਾ ਚਾਹੁੰਦਾ ਸੀ ਗ਼ਰੀਬੀ ਦੇ ਵਿਰੁੱਧ । ਇਸੇ ਕਰ ਕੇ ਉਹ ਸਾਰਾ ਸਾਰਾ ਦਿਨ ਅੱਡੇ ਤੇ ਭਾਰ ਢੋਂਦਾ ਰਹਿੰਦਾ ਸੀ ; ਪਰ ਮਜ਼ਦੂਰੀ ਏਨੀ ਘੱਟ ਮਿਲਦੀ ਸੀ ਕਿ ਉਹ ਆਪਣਾ ਝੱਟ ਬੜੀ ਮੁਸ਼ਕਲ ਨਾਲ ਤੋਰਦਾ ਸੀ । [ਕੇਵਲ

**ਝਰਲੂ ਫੇਰਨਾ**—ਅਸਰ ਪਾ ਲੈਣਾ ।

ਤੇਰੇ ਉਤੇ ਉਸਨੇ ਕੀ ਝਰਲੂ ਫੇਰਿਆ ਹੋਇਆ ਹੈ ਕਿ ਤੂੰ ਘਰ ਟਿਕ ਕੇ ਬੈਠਦਾ ਹੀ ਨਹੀਂ ਅਤੇ ਉਸ ਦੇ ਮਗਰ ਹੀ ਲੱਗਾ ਫਿਰਦਾ ਹੈਂ । [ਸੰ

**ਝੱਲ ਖਲਾਰਨਾ**—ਪਾਗਲਾਂ ਵਾਲੀਆਂ ਗੱਲਾਂ ਕਰਨੀਆਂ ।

ਝੱਲੇ ਆਉਂਦੇ ਤੇ ਕੁਝ ਝੱਲ ਖਲਾਰ ਕੇ ਅੱਗੇ ਚਲੇ ਜਾਂਦੇ, ਕਈ ਏਨ੍ਹਾਂ ਦੇ ਕਾਰਖ਼ਾਨੇ ਵਿਚ ਨੌਕਰੀ ਤੇ ਲੱਗ ਜਾਂਦੇ । [ਮਜ਼ਦੂਰ

**ਝੱਲ ਵਗ ਜਾਣਾ**—ਮਸਤ ਹੋ ਜਾਣਾ ; ਕਿਸੇ ਹੁਲਾਰੇ ਵਿਚ ਹੋਸ਼ ਹੀ ਨਾ ਰਹਿਣੀ ।

ਤੈਨੂੰ ਬੱਦਲਾਂ ਕੀ ਝੱਲ ਵਗਾ ਦਿੱਤਾ ਏ ਜੇ ਮੁੜ ਮੁੜ ਕਹੀ ਜਾਂਨੀ ਏਂ 'ਆਓ ਜ਼ਰਾ ਬੱਦਲਾਂ ਨੂੰ ਵੇਖੀਏ, ਆਓ ਬੱਦਲਾਂ ਨੂੰ ਵੇਖੀਏ । [ਸੁ.

**ਝਲਕ ਦਿਖਾਉਣੀ**—ਮੋਹ ਲੈਣਾ ।

ਭਾਵੇਂ ਕਈ ਮੱਤ ਇਸ ਦੇ (ਸ਼ਰਾਬ ਦੇ) ਵਿਰੋਧੀ ਹਨ, ਪਰ ਇਸ ਦਾ ਤੇਜ ਤੇ ਲਾਲੀ ਉਹ ਮਨਮੋਹਨੀ ਝਲਕ ਦਿਖਾਉਂਦੇ ਹਨ ਕਿ ਨਿਜ ਮਤਾਂ ਤੋਂ ਬੇ-ਪਰਵਾਹ ਹੋ ਕੇ ਇਸ ਦੀ ਈਨ ਵਿੱਚ ਆਉਂਦੇ ਜਾਂਦੇ ਹਨ ।
[ਰ. ਦ.

**ਝੱਲਿਆਂ ਕਰਨਾ**—ਦਿਮਾਗ਼ ਖਪਾ ਦੇਣਾ ; ਗੱਲਾਂ ਨਾਲ ਦੂਜੇ ਨੂੰ ਅਕਾ ਦੇਣਾ ।

ਹੁਣ ਰਾਣੀ ਜਦੋਂ ਤਿੰਨ ਚਾਰ ਸਾਲ ਦੀ ਸੀ, ਜਿਸ ਕੋਲ ਓਹ ਬਹਿੰਦੀ, ਗੱਲਾਂ ਕਰਾ ਕਰਾ ਓਸ ਨੂੰ ਝੱਲਿਆਂ ਕਰ ਛੱਡਦੀ । ਨਿੱਕੀਆਂ ਨਿੱਕੀਆਂ, ਤੋਤਲੀਆਂ, ਮਾਸੂਮ ਗੱਲਾਂ : ਇਹ ਲੈਂਪ ਕਿਉਂ ਬਲਦੈ ? ਪਰ ਇਹ ਰੋਸ਼ਨੀ ਕਿੱਥੋਂ ਆਈ ਆਦਿ ? [ਮਿਲ ਵੱਟੇ

**ਝੜੀ ਲਾ ਦੇਣੀ**—ਮੁੜ ਮੁੜ ਅਨੇਕਾਂ ਵਾਰੀ ਇਕ-ਸਾਹੇ ਆਖੀ ਜਾਣਾ ।

ਘਰ ਜਾ ਕੇ ਜਦ ਕਾਂਤਾ ਨੇ ਬੁੱਢੀ ਮਾਈ ਨੂੰ ਮੱਥਾ ਟੇਕਿਆ, ਤਾਂ ਉਸ ਨੇ ਅਸੀਸਾਂ ਦੀ ਝੜੀ ਹੀ ਲਾ ਦਿੱਤੀ । [ਜੀਵਨ ਜੀਵਨ

**ਝਾਂਸੇ ਦੇਣੇ**—ਠੱਗੀ-ਭਰੇ ਇਕਰਾਰ ਕਰਨੇ ।

ਜ਼ਰਾ ਦਿਮਾਗ਼ ਲੜਾ ਕੇ ਸੋਚ, ਇਹ ਜੋਹੜੇ ਤੈਨੂੰ ਮੁਤਬੰਨਾ ਬਨਾਣ ਦੇ ਝਾਂਸੇ ਦਿੱਤੇ ਜਾ ਰਹੇ ਨੇ,...... ਇਹ ਤਦ ਤੱਕ ਹੀ ਨੇ ਜਦ ਤਕ ਪ੍ਰੈਸ ਤੇ ਮਕਾਨ ਦਾ ਨਵਾਲਾ ਪੂਰੀ ਤਰ੍ਹਾਂ ਹਜ਼ਮ ਨਹੀਂ ਹੋ ਜਾਂਦਾ ।

[ਮ. ਧ.

**ਝਾਂਸੇ ਵਿਚ ਆਉਣਾ**—ਕਿਸੇ ਦੇ ਦਿੱਤੇ ਲਾਲਚ ਜਾਂ ਗੱਲਾਂ ਵਿਚ ਫਸ ਜਾਣਾ ।

ਸ਼ਾਮੂ ਸ਼ਾਹ—ਹਵਾਲਦਾਰ ! ਹਵਾਲਾਤੀ ਨੂੰ ਰਾਹ ਵਿਚ ਖਲਾਰਨ ਤੇ ਗੱਲਾਂ ਕਰਾਉਣ ਦਾ ਕਿਹੜਾ ਕਾਨੂੰਨ ਏ ? ਹੀਲੇ ਨਾਲ ਪੈਰ ਸੁੱਟ ।

ਪੁਲਸੀਆ—ਚਲੋ ਭਈ ਚਲੋ, ਬਹੁਤ ਡੇਰ ਹੋ ਗਈ ਏ ।

ਲੋਕ—ਹਵਾਲਦਾਰ, ਗੱਲਾਂ ਕਰਨ ਦਾ ਤੇ ਕੋਈ ਜੁਰਮ ਨਹੀਂ । ਤੂੰ ਵੀ ਬਸ ਸ਼ਾਮੂ ਦੇ ਝਾਂਸੇ ਵਿਚ ਆ ਗਿਆ ਏ ? [ਸ਼. ਸ਼.

**ਝਾਟਾ ਖੋਹਣਾ**—ਲੜਾਈ ਕਰਨੀ ।

ਬੱਚੇ ਨੇ ਇੱਕੋ ਹੋ ਗਏ,
ਵੱਡੀਆਂ ਨੇ ਝਾਟੇ ਖੋਹ ਲਏ,
ਚਿਰ ਤਕ ਓਹ ਰਹੀਆਂ ਰੁੱਸੀਆਂ
ਉਹ ਖੇਡਦੇ ਮਿਲ ਖੁਸ਼ੀਆਂ ।

[ਪ੍ਰੇਮ ਕਲੀ

**ਝਾਟੇ ਵਿਚ ਸੁਆਹ ਪਾਉਣੀ**—ਖੁਆਰ ਕਰਨਾ ; ਬੇਪਤੀ ਕਰਨੀ ।

ਭਾਗਭਰੀ ਦੇ ਪਤੀ ਨੂੰ ਜ਼ਿਮੀਂਦਾਰ ਨੇ ਮਰਵਾ ਦਿੱਤਾ । ਹੁਣ ਤਿੰਨ ਦਿਨਾਂ ਤੋਂ ਉਸ ਦਾ ਪੁੱਤ ਨਹੀਂ ਸੀ ਮਿਲਦਾ । ਉਹ ਉਸ ਨੂੰ ਲੱਭਣ ਲਈ ਜ਼ਿਮੀਂਦਾਰ ਦੇ ਘਰ ਗਈ ਤੇ ਜਾ ਕੇ ਚੀਕਣਾ ਸ਼ੁਰੂ ਕਰ ਦਿੱਤਾ । "ਕੁਥੇ ਵੇ ਮੈਂਢਾ ਪੁੱਤਰ ਉਸ ਕੀ ਕੁਸੇ ਕੁਝ ਆਖਿਆ ਮੈਂ ਉਸਦੇ ਸੀਰਮੇ ਛਿੱਕੀ ਲੈਸਾਂ, ਉਸ ਨਾ ਜਣ ਬੱਚਾ ਘਾਣੀ ਹੋਈ ਕੈ ਰਹਿਸੀ ।" ਅੱਗੋਂ ਮੈਂਢੇ ਝਾਟੇ ਵਿਚ ਢੇਰੜੀ ਸੁਆਹ ਬਾਹੀ ਆ" । [ਆਂਦਰਾਂ

**ਝਾਤੀ ਮਾਰਨੀ**—ਪਰਖਣਾ, ਗਹੁ ਨਾਲ ਜਾਚਣਾ ।

ਪੂੰਨਿਆਂ—ਜਿਸ ਨੂੰ ਉਸ ਨੇ ਪਹਿਲਾਂ ਕੇਵਲ ਸਰੀਰਕ ਤੌਰ ਤੇ ਹੀ 'ਸੁੰਦਰੀ' ਸਮਝਿਆ ਸੀ, ਜਦ ਉਸ ਨੂੰ ਉਸ ਦੀ ਆਤਮਾਂ ਉੱਤੇ ਝਾਤੀ ਮਾਰਨ ਦਾ ਮੌਕਾ ਮਿਲਿਆ, ਤਾਂ ਉਸ ਨੂੰ ਨਿਸਚਾ ਹੋ ਗਿਆ ਕਿ ਨਾ ਕੇਵਲ ਸਰੀਰਕ ਹੀ, ਸਗੋਂ ਰੂਹਾਨੀ ਤੇ ਇਖ਼ਲਾਕੀ ਤੌਰ ਤੇ ਓਦੂੰ ਵੀ ਕਿਤੇ ਵੱਧ ਚੜ੍ਹ ਕੇ ਪੂੰਨਿਆਂ ਰੂਪਵਤੀ ਹੈ । [ਮ. ਧ.

**ਝਾਲ ਝਲਣੀ**—ਕਿਸੇ ਵੱਡੇ ਦਾ ਖ਼ਰਚ ਝੱਲਣਾ ; ਤੇਜ ਝੱਲਣਾ ।

ਜਿਉਂ ਹੀ ਮੈਂ ਮਹਾਤਮਾ ਜੀ ਦੇ ਦਰਸ਼ਨ ਕੀਤੇ, ਮੈਂ ਬੇਹੋਸ਼ ਜਿਹਾ ਹੋ ਗਿਆ । ਮੇਰੇ ਪਾਸੋਂ ਉਨ੍ਹਾਂ ਦੀ ਝਾਲ ਨਾ ਝਲੀ ਗਈ । ਉਨ੍ਹਾਂ ਦੇ ਚਿਹਰੇ ਤੇ ਅਤਿਅੰਤ ਤੇਜ ਸੀ । [ਸੰ.

**ਝਾੜ ਝੰਬ**—ਝਿੜਕਾਂ ।

ਇਹੋ ਕਾਰਨ ਹੈ ਕਿ ਉਹ ਕਦੇ ਵੀ ਮੋਹਨ ਦੇ ਕਿਸੇ ਕੰਮ ਨੂੰ ਸਲਾਹੁੰਦੇ ਨਹੀਂ ਹਨ, ਸਗੋਂ ਸਦਾ ਝਾੜ ਝੰਬ ਤੋਂ ਹੀ ਕੰਮ ਲਿਆ ਕਰਦੇ ਹਨ । [ਫ. ਫ.

**ਝਾੜ ਲੈਣਾ** – ਠੱਗ ਕੇ ਲੈ ਜਾਣਾ ।

ਡਾਕਟਰ ਮਾਹਣਾ ਸਿੰਘ ਦਗੜ ਦਗੜ ਕਰਦਾ ਉਪਰ ਆ ਚੜ੍ਹਿਆ । ਸਰਦਾਰ ਹੋਰਾਂ ਦਾ ਖ਼ਿਆਲ ਸੀ ਕਿ ਇਸ ਕਲ-ਮੂੰਹੇਂ ਦੀ ਔਂਦ ਸੁਖ ਦੀ ਨਹੀਂ, ਕਿਸੇ ਚੰਦੇ ਦੂੰਦੇ ਦੇ ਬਹਾਨੇ ਪੰਜ ਚਾਰ ਰੁਪਏ ਝਾੜ ਲੈ ਜਾਏਗਾ । [ਫ. ਫ.

**(ਰੁਪਏ) ਝਾੜੀਂ ਲੱਗਣੇ**—ਬਹੁਤ ਧੰਨ ਹੋਣਾ ; ਅਣਗਿਣਤ ਮਾਇਆ ।

ਆਟਾ ਤੀਹ ਰੁਪੱਏ ਮਣ ਤੇ ਉਸ ਵਿੱਚ ਅੱਧਾ ਰੂਸ—ਐਸੀ ਦੇ ਤੰਗ ਗੁਜ਼ਾਰਾ ਕਰਨੇ ਆਂ । ਪਰ ਮਹਿਮਾਨਾਂ ਦੇ ਭਾਣੇ ਸਾਡੇ ਘਰ ਕੋਈ ਖਾਣ ਲਗੀ ਹੋਈ ਏ, ਜਿਵੇਂ ਰੁਪੱਏ ਝਾੜੀਂ ਲੱਗਦੇ ਹੋਣ ।

[ਦੋ ਪਾਸੇ

**ਝਾੜੂ ਫੇਰਨਾ**—ਤਬਾਹ ਹੋ ਜਾਣਾ ; ਸਫ਼ਾਈ ਹੋ ਜਾਣੀ ।

ਅਸੀਂ ਉੱਤੇ ਹੀ ਸੁੱਤੇ ਰਹੇ । ਚੋਰ ਆਪਣੀ ਮਰਜ਼ੀ ਨਾਲ ਅੰਦਰ ਵੜੇ ਤੇ ਆਪਣੀ ਮਰਜ਼ੀ ਨਾਲ ਬਾਹਰ ਨਿਕਲੇ । ਅੰਦਰ ਝਾੜੂ ਤੇ ਫਿਰਨਾ ਹੀ ਸੀ ; ਕਖ ਨਹੀਂ ਛੱਡ ਕੇ ਗਏ । [ਸੰ.

**ਝਾੜੇ ਤੇਲ ਪਾਉਣਾ**—ਬਦਨਾਮੀ ਕਰਨੀ ।

ਵੇ ਮੁੰਡਿਆ; ਹੁਣ ਬਸ ਕਰ । ਇਹ ਕਰਤੂਤ ਛੱਡ ਦੇ । ਸਾਡੇ ਝਾੜੇ ਤੇਲ ਤਾਂ ਪਵਾ ਛੱਡਿਆ ਈ । [ਸੰ.

**ਝਿਸੀ ਵੱਟਣੀ**—(੧) ਮੁੱਠ ਮੀਟਣੀ, ਸ਼ੂਮ-ਪੁਣਾ ਕਰਨਾ, (੨) ਨਾਹ ਨੁਕਰ ਕਰਨੀ ।

ਉਸ ਦੀ ਭੈਣ ਆਖਦੀ ਸੀ, 'ਤੇਰਾ ਕੁੜਮ ਚਹੁੰ ਪੈਂਦਿਆਂ ਵਿੱਚ ਬਹਿਣ ਵਾਲਾ ਹੈ । ਤੈਨੂੰ ਉਸ ਦੇ ਬਰਾਬਰ ਦਾ ਹੋ ਕੇ ਭਿੜਨਾ ਚਾਹੀਦਾ ਹੈ । ਜੇ ਤੂੰ ਖ਼ਰਚ, ਵਲੋਂ ਝਿਸੀ ਵੱਟੀ, ਤਾਂ ਉਸ ਦੀ ਲਹਾਈ ਹੋਵੇਗੀ, ਤੇ ਮੇਰਾ ਨੱਕ ਤਾਂ ਪਹਿਲਾਂ ਹੀ ਵੱਢਿਆ ਜਾਇਗਾ ।' [ਕੰਵਲ

ਸ਼ਾਬਸ਼ੇ ਸਰਦਾਰ ਜੀ ! ਪਹਿਲਾਂ ਤਾਂ ਮੈਨੂੰ ਮੂੰਹ ਪਾੜ ਕੇ ਮੰਗਣ ਲਈ ਵੰਗਾਰਿਆ ਜੇ, ਤੇ (ਮੰਗਿਆ ਏ) ਹੁਣ ਪਏ ਝਿਸੀਆਂ ਵੱਟਦੇ ਓ । ਠੀਕ ਏ ਭਈ ਮੰਗਣ ਵਾਲਿਆਂ ਨਾਲ ਇਹੋ ਜਹੀ ਈ ਚਾਹੀਦੀ ਏ । [ਸ਼ਾ. ਸ਼ਾ.

**ਝਿਕੀ ਮੰਜੀ ਲੈਣੀ**—ਉਦਾਸ ਤੇ ਨਿਰਾਸ਼ ਹੋ ਕੇ ਹੌਸਲਾ ਛੱਡਣਾ ।

ਮੇਰਾ ਪੁੱਤ ਤੇ ਖਸਮ ਰਾਤ ਦੇ ਝਿਕੀ ਮੰਜੀ ਲਈ ਪਏ ਹਨ, ਰੋ ਰੋ ਕੇ ਸੁਕੜੇ ਭਾਪ ਚੜ੍ਹ ਗਏ ਨੇ, ਜਿਵੇਂ ਬੇੜਾ ਰੋੜ੍ਹ ਕੇ ਕੋਈ ਮੁਹਾਣੇ ਪਏ ਹਨ । ਦਸ ਕੀ ਕੀ ਕਰਾਂ ? [ਬਾਬਾ ਨੌਧ ਸਿੰਘ

**ਝੀਕੋ ਝੀਕ ਚੜ੍ਹਾਉਣਾ**—ਡੀਕ ਲਾ ਕੇ ਪੀ ਜਾਣਾ, ਇਕ-ਸਾਹੇ ਹੀ ਪੀ ਲੈਣਾ ।

(ਭੰਗ ਦੇਵੀ) ਮਿਸਾਲੇਦਾਰ ਪਦਾਰਥ, ਜਿਸ ਦੇ ਨਾਲ ਰਗੜ ਦੀ ਅੱਗ ਵਿੱਚ ਪੱਕੇ ਹੋਏ ਤੇ ਪੁਣ ਕੇ, ਪ੍ਰੇਮੀ ਭੰਗੀ ਪੁਰਸ਼ ਬਾਟਿਆਂ ਦੇ ਬਾਟੇ ਪੈਰਾਂ ਭਾਰ ਬੈਠੇ ਹੋਏ ਝੀਕੋ ਝੀਕ ਚੜ੍ਹਾ ਰਹੇ ਹਨ । [ਚੰ. ਵਾ.

**ਝੁਗਾ ਚੌੜ ਹੋਣਾ**—ਤਬਾਹ ਬਰਬਾਦ ਹੋਣਾ ।

ਬਾਹਵਾਂ ਭੰਨ ਕੇ ਹੇ ਮੂੜ੍ਹ !
ਧੜ ਫਿਰ ਕੀ ਬਣਾਵੇਗਾ ?
ਆਪਣੇ ਖੂਨ ਨੂੰ ਨਾ ਡੋਲ,
ਮੂਰਖ ਕੰਮ ਆਵੇਗਾ,
ਵੀਰਾਂ ਨਾਲ ਤਿਣਕਾ ਤੋੜ,
ਝੁੱਗਾ ਚੌੜ ਜਾਵੇਗਾ,
ਖੰਡ ਖੁਹਾਇ ਕੇ ਨਾਦਾਨ,
ਰੋਗਾ ਕੌਣ ਪਾਵੇਗਾ ?
[ਚੰ. ਵਾ.

**ਝੁੱਗਾ ਚੌੜ ਕਰਨਾ**—ਘਰ ਤਬਾਹ ਕਰਨਾ ; ਉੱਕਾ ਨਾਸ਼ ਕਰ ਦੇਣਾ ; ਖ਼ਾਕ-ਸ਼ਾਹ ਕਰ ਦੇਣਾ ।

ਸ਼ਾਮੂ ਸ਼ੂਠ ਦੀ ਕੀ ਗੱਲ ਕਰਦੇ ਓ । ਉਹ ਤੇ ਸਕੇ ਪਿਉ ਤੋਂ ਨਹੀਂ ਪੈਸਾ ਛੱਡਣ ਵਾਲਾ । ਕਈਆਂ ਦੇ ਝੁੱਗੇ ਚੌੜ ਕੀਤੇ ਸ਼ਾਮੂ ਨੇ । ਜਿਸ ਕਿਸੇ ਵੀ ਉਹਦੇ ਨਾਲ ਹੱਥ ਭੇੜਿਆ ਏ ਸੁੱਕਾ ਨਹੀਂ ਬਚਿਆ । [ਸ਼ਾ. ਸ਼ਾ.

**ਝੁਲਕਾ ਫਿਰਨਾ**—ਦਿਲ ਵਿੱਚ ਦੁਖ ਦਰਦ ਉਠਣਾ ।

ਉਹ ਸੱਚ ਮੁੱਚ ਗ਼ਰੀਬਾਂ ਦਾ ਮਿੱਤਰ ਹੈ । ਜਦੋਂ ਉਹ ਉਨ੍ਹਾਂ ਦੇ ਦੁਖ ਬਾਰੇ ਗੱਲਾਂ ਕਰਦਾ ਹੈ, ਇਵੇਂ ਪਤਾ ਲੱਗਦਾ ਹੈ ਕਿ ਉਸ ਦੇ ਦਿਲ ਵਿੱਚ ਵੀ ਝੁਲਕਾ ਫਿਰ ਰਿਹਾ ਹੈ । [ਸੰ.

**ਝੂਠ ਤੋਲਣਾ**—ਝੂਠ ਬੋਲਣਾ ।

ਕੀ ਸਾਰੇ ਜਹਾਨ ਦੇ ਝੂਠ ਕੁਸੱਤ ਤੋਲਣ ਤੇ ਭਰਾਵਾਂ ਦੇ ਸਿਰ ਪੜਵਾਉਣ ਦਾ ਮਹੀਓਂ ਠੇਕਾ ਲਿਆ ਹੋਇਆ ਹੈ ? [ਫ. ਫ.

**ਝੂਠ ਦੇ ਪਹਾੜ ਉਸਾਰਨੇ**—ਝੂਠ ਦੇ ਪੁਲ ਬੰਨ੍ਹ ਦੇਣੇ ।

ਬਈ ਸੱਚ ਪੁੱਛੋ ਤੇ ਅੰਗਰੇਜ਼ਾਂ ਦਾ ਏਹਦੇ ਵਿੱਚ ਕੋਈ ਕਸੂਰ ਨਹੀਂ । ਏਡੀ ਤੇ ਡੁੱਬਦੀ ਏ ਸਾਡੇ ਆਪਣਿਆਂ ਦੀ, ਜਿਹੜੇ ਬੈਠੇ ਬਿਠਾਇਆਂ ਝੂਠ ਦੇ ਪਹਾੜ ਉਸਾਰ ਦੇਂਦੇ ਨੇ । [ਗ਼ਰੀਬ ਦੀ ਦੁਨੀਆਂ

**ਝੂਠੀਆਂ ਸੱਚੀਆਂ ਲਾਉਣੀਆਂ**—ਮਨ-ਘੜਤ, ਬਨਾਉਟੀ ਗੱਲਾਂ ।

ਉਸਨੇ ਅਨੇਕ ਝੂਠੀਆਂ ਸੱਚੀਆਂ ਲਾ ਕੇ ਉਸਨੂੰ ਮੇਰਾ ਵੈਰੀ ਬਣਾ ਦਿੱਤਾ ਹੈ । [ਸੰ

**ਝੇਪ ਖਾ ਜਾਣਾ**—ਝੁੱਕ ਜਾਣਾ ।

(ਸਾੜ੍ਹੀ ਵੇਖ ਕੇ) ਇੰਦਰਾ ਨੇ ਖ਼ੁਸ਼ੀ ਨਾਲ ਕਿਹਾ, "ਬੜੀ ਹੀ ਸੋਹਣੀ ਹੈ । ਕਿੰਨੇ ਦੀ ਮੁੱਲ ਲੀਤੀ ਜੇ ?"

"ਇਹ ਨ ਪੁੱਛ ਇੰਦੀ । ਤੈਨੂੰ ਤਾਂ ਬਦਾਮੀ ਰੰਗ ਦੀ ਹੀ ਪਸੰਦ ਹੈ ਨਾ ?"

"ਹਾਂ ।"

"ਚੰਗਾ ਫਿਰ ਨੀਲੀ ਪੇਮੀ ਨੂੰ ਦੇ ਦਈਂ" ਇਹ ਕਹਿ ਕੇ ਮਨਮੋਹਨ ਆਪ ਹੀ ਕੁਝ ਝੇਪ ਖਾ ਗਿਆ । [ਬਲੀਦਾਨ

**ਝੋਲ ਸਖਣੀ ਰਹਿਣਾ**—ਸੰਤਾਨ ਤੋਂ ਖ਼ਾਲੀ ਹੋਣਾ।

ਰੂਕੋ ਆਪਣੀ ਸੱਸ ਨੂੰ ਬਹੁਤ ਦੁਖੀ ਕਰਦੀ ਸੀ ਤੇ ਉਹ ਸੜ ਕੇ ਉਸ ਨੂੰ ਸਦਾ ਇਹੋ ਹੀ ਗਾਲ੍ਹ ਕੱਢਦੀ ਸੀ 'ਔਂਤਰੀ ਹੋਏਂ ਨੀ ਰੂਕੋ ਬੰਦਰੀ ਏ।' ਰੂਕੋ ਨੇ ਕਈ ਟੂਣੇ ਕੀਤੇ, ਫਲ ਖਾਧੇ, ਪਰ, 'ਰੂਕੋ ਬੰਦਰੀਏ ਔਂਤਰੀ ਹੋਵੇਂ" ਉਸ ਦੀ ਸੱਸ ਦੇ ਬੋਲ ਅਮਿਟ ਸਨ, ਉਸ ਦੀ ਝੋਲ ਉਂਜ ਦੀ ਉਂਜ ਸਖਣੀ ਹੀ ਰਹੀ। [ਸਿਲ ਵੱਟੇ

**ਝੋਲਾ ਮਾਰ ਜਾਣਾ**—ਅੰਗ ਮਾਰੇ ਜਾਣੇ।

ਪਹਿਲਾਂ ਤੇ ਉਹ ਬੜਾ ਨਵਾਂ ਨਰੋਆ ਸੀ, ਕੋਈ ਦੋ ਸਾਲ ਹੋਏ ਉਸ ਨੂੰ ਝੋਲਾ ਮਾਰ ਗਿਆ ਤੇ ਫਿਰ ਇਹ ਕੰਬਣੀ ਹਟੀ ਹੀ ਨਹੀਂ। [ਸ੍ਰੈ.

**ਝੋਲੀ ਅੱਡਣੀ**—ਭਿਖ ਮੰਗਣਾ, ਤਰਲਾ ਕਰਨਾ।

ਅੱਜ ਦਾ ਇਹ ਜਲਸਾ ਬੁਲਾਉਣ ਦੇ ਕਾਰਨ ਇਸੇ ਫੰਡ ਦੀ ਅਪੀਲ ਹੈ। ਸੋ ਮੈਂ ਝੋਲੀ ਅੱਡ ਕੇ ਆਪ ਪਾਸੋਂ ਇਸ ਫੰਡ ਲਈ ਦਾਨ ਮੰਗਦਾ ਹਾਂ।

[ਵਿ. ਫ.

**ਝੋਲੀ ਚੁੱਕਣੀ**—ਖ਼ੁਸ਼ਾਮਦ ਕਰਨੀ।

ਜ਼ਰੂਰ ਇਸ ਨੇ ਕਿਸੇ ਪੁਲਿਟੀਕਲ ਟਾਊਟ ਨੂੰ ਮੁਖ ਰੱਖ ਕੇ ਹੀ ਅਖ਼ਬਾਰਾਂ ਤੋਂ ਪਾਬੰਦੀਆਂ ਹਟਾਈਆਂ ਹੋਣਗੀਆਂ ਤੇ ਜਾਂ ਫਿਰ ਮੁਵੱਰਖਾਂ ਨੇ ਹੀ ਅੰਗਰੇਜ਼ਾਂ ਦੀ ਝੋਲੀ ਚੁੱਕਣ ਲਈ ਇਸ ਦੀ ਸ਼ਲਾਘਾ ਕਰ ਦਿੱਤੀ ਹੋਵੇਗੀ। [ਗੌ. ਸ਼.

**ਝੋਲੀ ਪਾ ਦੇਣਾ**—ਹਵਾਲੇ ਕਰ ਦੇਣਾ, ਦੇ ਦੇਣਾ।

ਉਸ ਦੀ ਫੋਟੋ ਵੇਖ ਕੇ ਅੰਦਰ ਅੰਦਰ ਮੈਂ ਬੜੀ ਖ਼ੁਸ਼ ਸਾਂ, ਤੇ ਆਪਣੇ ਆਪ ਨੂੰ ਆਖ ਰਹੀ ਸਾਂ ਕਿ ਮੈਂ ਕੇਡੀ ਖ਼ੁਸ਼-ਕਿਸਮਤ ਹਾਂ। ਪਰ ਇਉਂ ਜਾਪਦਾ ਹੈ ਜਿਵੇਂ ਹੋਣੀ ਦਾ ਕੋਈ ਈਰਖੀ ਦੂਤ ਉਸ ਵੇਲੇ ਕਿਤੇ ਲਾਗੇ ਖੜੋਤਾ ਮੇਰੇ ਦਿਲ ਦੀ ਗੱਲ ਸੁਣ ਰਿਹਾ ਸੀ, ਤੇ ਆਖ ਰਿਹਾ ਸੀ—ਜੇ ਤੇਰੇ ਅਹੰਕਾਰ ਨੂੰ ਚਕਨਾ ਚੂਰ ਨਾ ਕਰ ਦਿਆਂ, ਤਾਂ ਮੈਨੂੰ ਹੋਣੀ ਦਾ ਦੂਤ ਨਾ ਆਖੀਂ। ਮੈਂ ਜੇ ਸਭ ਕੁਝ ਤੇਰੀ ਹੀ ਝੋਲੀ ਪਾ ਦਿਆਂ, ਤਾਂ ਬਾਕੀ ਸਾਰੀ ਦੁਨੀਆਂ ਮੂੰਈ ਹੀ ਰਹਿ ਜਾਵੇਗੀ। [ਲੋਕ ਸਾਹਿੱਤ

**ਝੋਲੀ ਪਾ ਲੈਣਾ**—ਮਨਜ਼ੂਰ ਕਰ ਲੈਣਾ; ਪਸੰਦ ਕਰਨਾ।

ਇੱਕ ਸਖੀ ਸੌਦਾਗਰ ਦੇ ਮਨ ਮਿਹਰ ਪਈ ਵੇਖ ਕੇ ਮਾਂ ਨੇ ਮਿਹਰੁਲ-ਨਿਸਾ ਨਾਂ ਰੱਖ ਦਿੱਤਾ। ਕੁਦਰਤ ਨੇ ਇਹ ਨਾਂ ਪਸੰਦ ਕਰ ਕੇ ਝੋਲੀ ਪਾ ਲਿਆ।

[ਨੂਰ ਜਹਾਂ

**(ਰਕਮ) ਝੋਲੀ ਪਾਣਾ**—ਰਕਮ ਹਵਾਲੇ ਕਰਨੀ।

ਸ਼ਾਹ ਨੇ ਸਾਮੀ ਨੂੰ ਕਿਹਾ—ਵੇਖ; ਪੰਦਰਾਂ ਵੀਹਾਂ ਤੇਰੀ ਝੋਲੀ ਪਾਇਆ, ਤੇ ਤੂੰ ਮੈਨੂੰ ਦੇਣਾ ਵੀਹ ਵੀਹਾਂ। ਪੰਜ ਹੀ ਉੱਤੇ ਹੋਈਆਂ ਨਾਂ। ਹਛਾ, ਏਹ ਤੇ ਹੋਇਆ ਮੂਲ; ਇਹਦੇ ਉੱਤੇ ਪਏਗਾ ਵਿਆਜ।

[ਸ਼. ਸ.

**(ਤਾਹਨੇ ਮੇਹਣੇ) ਝੋਲੀ ਪਾਣਾ ਜਾਂ ਪਵਾਣਾ**—ਮਨਜ਼ੂਰ ਕਰਨੇ।

ਸਹਿਕ ਸਹਿਕ ਕੇ ਪ੍ਰੀਤਮ ਜੁੜਿਆ,
(ਅਸਾਂ) ਅੱਖਾਂ ਵਿੱਚ ਬਹਾਇਆ,
ਏਥੋਂ ਸਦ ਕੇ ਦਿਲ ਦੀ ਖੂੰਜੇ,
(ਅਸਾਂ) ਰਤੜਾ ਪਲੰਘ ਵਿਛਾਇਆ,
ਝੋਲੀ ਪਾ ਕੇ ਤਾਹਨੇ ਮੇਹਣੇ,
(ਅਸਾਂ) ਮਾਹੀ ਘਰੀਂ ਵਸਾਇਆ,
ਬੂਹੇ ਭੀੜ ਰਚਾਈਆਂ ਰਾਸਾਂ,
(ਅਸਾਂ) ਜੋ ਮੰਗਿਆ ਸੋ ਪਾਇਆ।

[ਚੰ. ਵਾ.

**ਝੋਲੀਆਂ ਪਾਉਣੀਆਂ**—ਗੁਆਚੀ ਵਸਤ ਲੱਭਣ ਲਈ ਇਕ ਥਾਂ ਸਭਨਾਂ ਪਾਸੋਂ ਮਿਟੀ ਆਦਿ ਦੀਆਂ ਝੋਲੀਆਂ ਸੁੱਟ-ਵਾਉਣੀਆਂ, ਕਿ ਸ਼ਾਇਦ ਚੋਰ ਆਪਣੀ ਝੋਲੀ ਵਿੱਚ ਲੁਕਾ ਕੇ ਸੁੱਟ ਦੇਵੇ।

ਮੁੰਦਰੀ ਗੁੰਮ ਗਈ; ਸਾਰੇ ਮਹਲੋਂ ਦੀਆਂ ਝੋਲੀਆਂ ਪੁਆਈਆਂ ਗਈਆਂ, ਪਰ ਕੋਈ ਨ ਲੱਭੀ।

[ਸੰ.

**ਝੋਲੀਆਂ ਮੂੰਹੀਂ ਆਉਣਾ**—ਬਹੁਤ ਸਾਰੀ, ਝੋਲੀਆਂ ਭਰ ਕੇ।

ਮਦਨ ਦੇ ਦਿਲ ਉੱਤੇ ਪ੍ਰਕਾਸ਼ ਦੀਆਂ ਗੱਲਾਂ ਇਸ ਵੇਲੇ ਜਿਵੇਂ ਛਾਲੇ ਪਾਈ ਜਾ ਰਹੀਆਂ ਸਨ। ਉਹ ਸੋਚ ਰਿਹਾ ਸੀ—"ਜਿਥੇ ਹਰਾਮ ਕਾਰੀ ਦੀ ਮਦਦ ਨਾਲ ਝੋਲੀਆਂ ਮੂੰਹੀਂ ਦੌਲਤ ਆਉਂਦੀ ਹੋਵੇ, ਉੱਥੇ ਡੇਢ ਸੌ ਛੱਡ ਕੇ ਡੇਢ ਹਜ਼ਾਰ ਦੀ ਕੋਈ ਚੀਜ਼ ਨਹੀਂ।" [ਗੰ. ਸ਼.

**ਝੌਲਾ ਪੈਣਾ**—ਜਿਸ ਬੰਦੇ ਨੂੰ ਲੱਭ ਰਹੇ ਹੋਵੀਏ ਉਸ ਵਰਗਾ ਕੋਈ ਹੋਰ ਨਜ਼ਰੀਂ ਪੈਣਾ।

ਮੈਂ ਉਸ ਦੀ ਤਲਾਸ਼ ਵਿਚ ਫਿਰ ਰਿਹਾ ਸਾਂ। ਕਈ ਵਾਰੀ ਉਸ ਦਾ ਝੌਲਾ ਪੈਂਦਾ, ਪਰ ਉਹ ਹੋਰ ਹੀ ਕੋਈ ਨਿਕਲ ਪੈਂਦਾ। ਮੈਂ ਬੜਾ ਨਿਰਾਸ ਹੁੰਦਾ। [ਸ੍ਰੀ

**ਝੰਡਾ ਲੱਗਣਾ**—ਪੱਕਾ ਡੇਰਾ ਲੱਗ ਜਾਣਾ।

ਖ਼ਾਲਸੇ ਦੀ ਜਿੱਤ ਹੋਈ ਤੇ ਗੁਰੂ ਕੇ ਬਾਗ਼ ਤੇ ਉਨ੍ਹਾਂ ਦੇ ਝੰਡੇ ਲੱਗ ਗਏ; ਹੁਣ ਤੀਕ ਉਨ੍ਹਾਂ ਦਾ ਉਥੇ ਕਬਜ਼ਾ ਹੈ। [ਸੰ.

## ਟ

**ਟੱਸ ਤੋਂ ਮੱਸ ਨ ਹੋਣਾ**—ਰਤਾ ਭੀ ਪਰਵਾਹ ਨਾ ਕਰਨੀ।

ਬੇਚੈਨੀ ਵੱਧ ਰਹੀ ਸੀ, ਤਕਲੀਫ਼ ਦੇ ਮਾਰੇ ਦਿਲ ਨਿਕਲਦਾ ਜਾਂਦਾ ਸੀ ਪਰ ਰਾਇ ਸਾਹਿਬ ਸਨ ਕਿ ਟੱਸ ਤੋਂ ਮੱਸ ਨ ਹੋਏ, ਕਿਸੇ ਨੂੰ ਵੀ ਆਪਣੀ ਹਾਲਤ ਤੋਂ ਜਾਣੂ ਨ ਹੋਣ ਦਿੱਤਾ। [ਗ਼ਰੀਬ ਦੀ ਦੁਨੀਆਂ

**ਟਹ ਟਹ ਕਰਨਾ**—ਬਹੁਤ ਖ਼ੁਸ਼ ਹੋਣਾ।

ਅੱਜ ਤੇਰਾ ਚਿਹਰਾ ਟਹ ਟਹ ਕਰ ਰਿਹਾ ਹੈ; ਕੀ ਮੁਕੱਦਮਾ ਜਿੱਤਿਆ ਗਿਆ ਹੈ ਜਾਂ ਹੋਰ ਕੋਈ ਖ਼ੁਸ਼ੀ ਦੀ ਖ਼ਬਰ ਆਈ ਹੈ? [ਸੰ.

**ਟੱਕਰ ਮਾਰਨੀ**—ਸ਼ਰਮਨਾਕ ਕੰਮ ਕਰਨਾ; ਆਖ਼ਰੀ ਹੀਲਾ ਕਰਨਾ।

ਉਹ ਬਹੁਤ ਭੁੱਖਾ ਹੋ ਗਿਆ ਏ। ਢਿੱਡ ਉਸ ਆਪਣੇ ਗੁਜ਼ਾਰੇ ਵਾਸਤੇ ਟੱਕਰ ਮਾਰਨੀ ਹੀ ਏ ਨਾ। ਜਦੋਂ ਭੀ ਉਸਨੂੰ ਕੋਈ ਗਾਹਕ ਮਿਲਿਆ ਤੇ ਜਿਥੇ ਮਿਲਿਆ, ਇਸ ਚੁੱਪ ਚੁਪਾਤਿਆਂ ਭੌਂ ਦੇ ਢੱਡਣੀ ਏ। [ਨ. ਖਾ.

**ਟੱਕਰ ਲਾਣੀ**—ਵਿਰੋਧ ਕਰਨਾ।

ਓ ਭਾਈ ਇਹ ਸਰਕਾਰ ਦੀ ਇੱਜ਼ਤ ਦਾ ਮੁਆਮਲਾ ਏ। ਇਥੋਂ ਦਾ ਜਣਾ ਖਣਾ ਜੁੱਲੀ ਚੁੱਕ ਮਲੇਗ਼ਾ ਉੱਠ ਕੇ ਸਰਕਾਰ ਨਾਲ ਟੱਕਰ ਲਾ ਬਹਿੰਦਾ। ਪਰ ਸਰਕਾਰ ਕੀ ਸਮਝਦੀ ਏ? ਸਰਕਾਰ ਕਦੇ ਨਹੀਂ ਝੁਕ ਸਕਦੀ। [ਦਸਵੰਧ

**(ਕਿਸੇ ਨੂੰ), ਟੱਕਰਨਾ**—ਧੋਖਾ ਦੇਣਾ; ਬਦਲਾ ਲੈਣਾ।

ਜਿਸ ਜਿਸਨੂੰ ਉਹ ਇਕ ਵਾਰੀ ਟੱਕਰਿਆ ਹੈ, ਉਹ ਮੁੜ ਕੇ ਇਸ ਰਾਹੋਂ ਨਹੀਂ ਲੰਘਿਆ। ਉਸ ਦਾ ਡਸਿਆ ਤੇ ਮੁੜ ਕੇ ਪਾਣੀ ਨਹੀਂ ਮੰਗਦਾ। [ਸੰ.

**ਟੱਕਰਾਂ ਮਾਰਨੀਆਂ**—ਭਟਕਦੇ ਫਿਰਨਾ।

ਬਹੁਤ ਹਕੀਮਾਂ ਡਾਕਟਰਾਂ ਪਾਸ ਟੱਕਰਾਂ ਮਾਰਨ ਨਾਲ ਕੋਈ ਛੇਤੀ ਆਰਾਮ ਨਹੀਂ ਆ ਜਾਂਦਾ। ਇਕ ਤੇ ਵਿਸ਼ਵਾਸ ਰੱਖੋ। ਡਾਕਟਰ ਵੀ ਮਨੁੱਖ ਹੀ ਹਨ; ਹੌਲੀ ਹੌਲੀ ਬੀਮਾਰੀ ਦੀ ਸਮਝ ਪੈਂਦੀ ਹੈ। [ਸੰ.

**ਟਕੇ ਕੋਹ ਟੁਰਨਾ**—ਪੈਸੇ ਲੈ ਕੇ ਕੰਮ ਕਰਨਾ।

ਉਸ ਤੋਂ ਲਿਹਾਜ਼ ਦੀ ਆਸ ਨਾ ਰੱਖੋ, ਉਹ ਤੇ ਟਕੇ ਕੋਹ ਟੁਰਨ ਵਾਲਾ ਹੈ। ਲਏ ਬਿਨਾਂ ਉਸ ਗੱਲ ਭੀ ਨਹੀਂ ਕਰਨੀ। [ਸੰ.

**ਟਕੇ ਚਾਲ ਚੱਲਣਾ**—ਬੜੀ ਹੌਲੀ ਹੌਲੀ ਕੰਮ ਕਰਨਾ।

ਇਸ ਕੰਮ ਵਿਚ ਤੇ ਬੜੀ ਫੁਰਤੀ ਦੀ ਲੋੜ ਹੈ। ਟਕੇ ਚਾਲ ਨਾਲ ਤੇ ਕੰਮ ਨਹੀਂ ਬਣਨਾ। ਜਿਸ ਨੇ ਚੀਜ਼ ਮੰਡੀ ਵਿਚ ਪਹਿਲਾਂ ਲੈ ਆਂਦੀ, ਮੈਦਾਨ ਉਸ ਦੇ ਹੀ ਹੱਥ ਰਹੇਗਾ। ਇਸ ਲਈ ਛੇਤੀ ਕਰੋ। [ਸੰ.

**ਟਕੇ ਵਰਗਾ ਜੁਆਬ ਦੇਣਾ**—ਕੋਰਾ ਜੁਆਬ ; ਸਿੱਧੀ ਨਾਂਹ ।

ਉਹ ਬੜੀ ਆਸ ਧਾਰ ਕੇ ਪੰਜ ਰੁਪਏ ਸ਼ਾਹ ਪਾਸੋਂ ਹੁਦਾਰ ਲੈਣ ਗਿਆ ਪਰ ਅੱਗੋਂ ਟਕੇ ਵਰਗਾ ਜੁਆਬ ਮਿਲਣ ਤੇ ਆਪਣਾ ਮੂੰਹ ਲੈ ਕੇ ਮੁੜਨਾ ਪਿਆ । [ਸੰ.

**ਟਕੋਰ ਕਰਨਾ**—ਗੁੱਝੀ ਮਾਰ ਦੇਣੀ ।

ਅੰਦਰ ਵੱਸਦਾ ਚੋਰ
ਨੀ ! ਮੇਰੇ ਅੰਦਰ ਵੱਸਦਾ ।
ਪੰਡਤ ਮੁੱਲਾਂ ਨੂੰ ਬਹਿ ਦੇ ਦੇ,
ਰੋਜ਼ ਕਰਾਵੇ ਸ਼ੋਰ ਨੀ !
ਬਹੁ ਧਰਮ ਦੀਆਂ ਦੇਣ ਦੁਹਾਈਆਂ,
ਅੰਦਰੋਂ ਮਤਲਬ ਹੋਰ ਨੀ !
'ਹੁਸਨ ਤੋਂ ਸਦਕੇ ਹੋਣ ਨ ਦੇਂਦੇ,
ਇਸ਼ਕ ਨੂੰ ਕਰਨ ਟਕੋਰ ਨੀ !
ਸਈਓ ਸਾਨੂੰ ਕੁਝ ਨ ਆਖੋ,
ਛੱਡ ਦਿਓ ਲੰਮੀ ਡੋਰ ਨੀ !
[ਕੋ. ਕਿ.

**ਟੱਟੀ ਉਹਲੇ ਸ਼ਿਕਾਰ ਖੇਡਣਾ**—ਆਪਣਾ ਮਨੋਰਥ ਪੂਰਾ ਕਰਨ ਲਈ ਲੁੱਕ ਲੁੱਕ ਕੇ ਕੋਈ ਕੰਮ ਕਰਨਾ ।

ਤੁਸੀਂ ਟੱਟੀ ਉਹਲਿਓਂ ਸ਼ਿਕਾਰ ਖੇਡਣ ਹਿਲੇ ਹੋਏ ਹੋ । ਕਦੇ ਸਾਹਮਣੇ ਮੈਦਾਨ ਵਿਚ ਛਾਤੀ ਤੇ ਹੱਥ ਮਾਰ ਕੇ ਤੁਸਾਂ ਕੋਈ ਗੱਲ ਨਹੀਂ ਕੀਤੀ ਤੇ ਅਸੀਂ ਜੋ ਕੁਝ ਕਰਦੇ ਹਾਂ ਗੱਜ ਵੱਜ ਕੇ ਕਰਦੇ ਹਾਂ । [ਸੰ.

**ਟੱਟੂ ਪਾਰ ਹੋਣਾ**—ਸਫ਼ਲਤਾ ਹੋਣੀ ।

ਕਿੰਨੇ ਹੀ ਮਹੀਨੇ ਮੈਂ ਇਸ ਮੁਸ਼ਕਲ ਦੇ ਘੇਰੇ ਵਿਚ ਫਸਿਆ ਰਿਹਾ ਤੇ ਟੱਟੂ ਪਾਰ ਨਾ ਹੋ ਸਕਿਆ । ਉਸ ਦੀ ਥੋੜ੍ਹੀ ਜਿਹੀ ਸਹਾਇਤਾ ਨੇ ਕੰਮ ਬਣਾ ਦਿੱਤਾ । [ਸੰ.

**ਟੱਪਰੀ ਨ ਬੰਨ੍ਹਣ ਦੇਣਾ**—ਟਿਕ ਕੇ ਨਾ ਬੈਠਣ ਦੇਣਾ ।

ਛੋਰੇ ਦੀਆਂ ਦੋ ਤ੍ਰੀਮਤਾਂ ਮਰ ਗਈਆਂ, ਤੀਜੀ ਤ੍ਰੀਮਤ ਇਹਦੀ ਹਰ ਵਾਰ ਕੁਝ ਐਂਦੀ, ਜਿਸਨੇ ਉਹਨੂੰ ਪੇਕੇ ਭੇਜ ਛੱਡਿਆ ਕਿ "ਹਿਹ ਮਾਲ ਸਾਡੇ ਕੁਸੇ ਕੰਮ ਜੋਗਾ ਨਹੀਂ ।" ਤੇ ਹੁਣ ਇਹ ਚੌਥੀ ਸੀ ਜਿਸ ਨੂੰ ਵੀ ਇਸ ਕਦੀ ਟੱਪਰੀ ਨਹੀਂ ਸੀ ਬੰਨ੍ਹਣ ਦਿੱਤੀ । ਇਹ ਹਰ ਵਕਤ ਉਸਦੇ ਨਾਲ ਵੀ ਲੜਦਾ ਝਗੜਦਾ ਰਹਿੰਦਾ । [ਅੰਦਰਾਂ

**ਟੱਪਲਾ ਲੱਗ ਜਾਣਾ**—ਧੋਖਾ ਲੱਗ ਜਾਣਾ ; ਗ਼ਲਤੀ ਲੱਗ ਜਾਣੀ ।

ਸਾਮੀ ਨੇ ਸ਼ਾਹ ਨੂੰ ਕਿਹਾ—ਵਾਹਿਗੁਰੂ ਜਾਣਦਾ ਏ, ਮੈਂ ਬੜਾ ਸਿੱਧਾ ਜੀ । ਐਵੇਂ ਟਪਲਾ ਲੱਗ ਜਾਏ ਤੇ ਪਤਾ ਨਹੀਂ ਲੱਗਦਾ । ਧਰਮ ਨਾਲ ਸਭ ਗੱਲ ਤੇਰੇ ਤੇ ਛੱਡ ਦਿੱਤੀ ਏ । [ਸ਼. ਸ਼.

**ਟਪੂੰ ਟਪੂੰ ਕਰਨਾ**—ਰੌਲਾ ਪਾਉਣਾ ; ਹੱਕ ਜਤਾਉਣਾ ; ਫੜ੍ਹਾਂ ਮਾਰਨੀਆਂ ।

ਭਗਵਾਨ ਸਿੰਘ ਦੀ ਕਹਾਣੀ ਅਸਾਂ ਇਕ ਹੋਰ ਦੇ ਨਾਂ ਥੱਲੇ ਛਾਪ ਦਿੱਤੀ ਹੈ । ਜਦੋਂ ਆਇਆ ਕਹਿ ਦਿਆਂਗੇ ਕਿ ਲੇਖਕ ਦਾ ਨਾਂ ਗ਼ਲਤੀ ਨਾਲ ਛਪ ਗਿਆ । ਜੇ ਬਹੁਤਾ ਹੀ ਟਪੂੰ ਟਪੂੰ ਕਰੂ ਤਾਂ ਅਸਲ ਸਾੜ ਸੁੱਟਾਂਗੇ । ਇਹ ਤਾਂ ਗੱਲ ਹੀ ਕੁਝ ਨਹੀਂ । [ਤ੍ਰੀਂਲਦੀ ਲਾਟ

**ਟਰ ਟਰ ਕਰਨਾ**—(1) ਐਵੇਂ ਵਾਧੂ ਬੋਲੀ ਜਾਣਾ (2) ਕੋਈ ਸੁਣੇ ਨਾ ਸੁਣੇ ਬੋਲੀ ਜਾਣਾ ।

ਜਾਹ ਨੀ ਜਾਹ ! ਆਪਣੀ ਸੱਸ ਦੇ ਸਾਹਮਣੇ ਬੋਲ ਜਾ ਕੇ ! ਖ਼ਬਰਦਾਰ ਜੇ ਮੇਰੇ ਸਾਮ੍ਹਣੇ ਟਰ ਟਰ ਕੀਤੀਓ ਈ, ਵੇਹੜੇ ਨ ਵੜਨ ਦਊਂਗੀ । [ਸੁ.

**ਟਰਕਾ ਸਕਣਾ**—ਗੱਪਾਂ ਨਾਲ ਟਾਲ ਦੇਣਾ ।

ਅਰਲਾ ਬ੍ਰਹਮੂ ਸਮਾਜੀ ਹੋਣ ਕਰਕੇ ਹਿੰਦੂ ਰਾਮ ਚਰਨ ਬਾਬੂ ਨੂੰ ਰੋਟੀ ਨਹੀਂ ਸੀ ਪਕਾ ਕੇ ਖੁਆਲਾ ਚਾਹੁੰਦੀ । ਉਹ ਹਾਲੀ ਕੁਝ ਜੁਆਬ ਹੀ ਦੇਣਾ ਚਾਹੁੰਦੀ ਸੀ ਕਿ ਉਸ ਨੇ ਕਹਿ ਦਿੱਤਾ, 'ਅੱਜ ਤੈਨੂੰ ਰਸੋਈ ਬਣਾ ਕੇ ਖੁਵਾਣੀ ਹੀ ਪਵੇਗੀ ।, ਏਸ ਬੁੱਢੇ ਤਾਏ ਨੂੰ ਤੂੰ ਅੱਜ ਟਰਕਾ ਨਹੀਂ ਸਕਦੀ, ਪੁੱਤਰੀ ।' [ਚਿਖਾ

**ਟਾਹਣ ਨਿਵਾਣਾ**—ਅਚਾਨਕ ਮਦਦ ਮਿਲ ਜਾਣੀ ।

ਗ਼ਰੀਬੀ ਦੇ ਕਾਰਨ ਉਸਦਾ ਨਿਰਬਾਹ ਨਹੀਂ ਸੀ ਟੁਰਦਾ । ਉਹ ਸਵੇਰੇ ਬਾਣੀ ਪੜ੍ਹਦਾ ਤੇ ਅਰਦਾਸੇ ਕਰਦਾ ਸੀ ਕਿ ਹੇ ਗੁਰੂ ਕੋਈ ਟਾਹਣ ਨਿਵਾ । ਉਸ ਪਰ ਗੁਰੂ ਨੇ ਕਿਰਪਾ ਕੀਤੀ । ਇਕ ਅਮੀਰ ਸਿੰਘ ਨੂੰ ਰਹਿਮ ਆਇਆ ; ਉਸਨੇ ਰੁਪਯਾ ਖ਼ਰਚ ਕੇ ਉਸਨੂੰ ਪੜ੍ਹਾਯਾ । [ਬਾਬਾ ਨੌਧ ਸਿੰਘ

**ਟਾਹਲਾਂ ਤੇ ਚੜ੍ਹ ਜਾਣਾ**—ਕਿਸੇ ਹੋਰ ਖ਼ਿਆਲ ਦੇ ਮਗਰ ਲੱਗ ਜਾਣਾ ।

ਨਵਾਬ ਨੇ ਛੇਰੋ ਨੂੰ ਜ਼ਿਮੀਂਦਾਰ (ਨਵਾਬ ਦੇ ਪਿਤਾ) ਨੂੰ ਜਾਦੂਆਂ ਟੂਣਿਆਂ ਨਾਲ ਮਾਰਨ ਲਈ ਕਿਹਾ ਪਰ ਓਹ ਨ ਮੰਨੀ । ਅਖੀਰ ਨਵਾਬ ਨੇ ਪੈਂਤੜਾ ਬਦਲਿਆ ਤੇ ਹੋਰ ਟਾਹਲਾਂ ਤੇ ਚੜ੍ਹ ਪਿਆ ਕਿ ਓਹ ਉਸਦੀ ਮਤ੍ਰੇਈ ਮਾਂ ਨੂੰ ਮਾਰ ਦੇਵੇ । ਇਸ ਗੱਲ ਨੂੰ ਉਸ ਨੇ ਝਟ ਮੰਨ ਲਿਆ ਤੇ ਜਾਦੂ ਕਰਨ ਦੀ ਤਿਆਰੀ ਵਿਚ ਲੱਗ ਗਈ । [ਆਂਦਰਾਂ

**ਟਾਲ ਦੇਣਾ**—ਇਧਰ ਉਧਰ ਦੀ ਗੱਲ ਕਰ ਕੇ ਅਸਲੀ ਭੇਤ ਲੁਕਾਈ ਰੱਖਣਾ ।

ਨੀਰੋ ਬਚਨੋ ਦੀ ਥੋੜ੍ਹੀ ਬਹੁਤ ਸਹੇਲੀ ਸੀ । ਸ਼ਾਇਦ ਵਿੰਗ ਵੱਲ ਪਾ ਕੇ ਜੇ ਪ੍ਰਸਿੰਨੀ ਪੁੱਛਦੀ, ਤਦ ਉਹ ਦੱਸ ਹੀ ਦੇਂਦੀ । ਪਰ ਇਸ ਤਰ੍ਹਾਂ ਹੁੰਮ ਕੇ ਪੁੱਛੀ ਗੱਲ ਸੁਣ ਕੇ ਦੜ ਵੱਟ ਗਈ । ਉਹ ਪ੍ਰਸਿੰਨੀ ਨੂੰ ਟਾਲ ਦੇਣਾ ਚਾਹੁੰਦੀ ਸੀ ਪਰ ਪ੍ਰਸਿੰਨੀ ਗੱਲ ਨਿਤਾਰਨ ਤੇ ਤੁਲੀ ਹੋਈ ਸੀ । [ਪੂਰਨਮਾਸ਼ੀ

**ਟਾਲ-ਮਟੋਲਾ ਕਰਨਾ**—ਬਹਾਨੇ ਕਰਨੇ ; ਇਧਰ ਉਧਰ ਦੀ ਗੱਲ ਕਰ ਕੇ ਅਸਲ ਗੱਲ ਟਾਲ ਜਾਣੀ ।

ਜ਼ਹਾਨੇ ਨੇ ਕਈ ਵਾਰ ਬਹਾਦਰ ਨੂੰ ਸਮਝਾਇਆ ਕਿ ਉਹ ਜ਼ਿਮੀਂਦਾਰ ਦੇ ਅਸਤਬਲ ਦੀ ਨੌਕਰੀ ਕਰ ਲਵੇ ਤੇ ਇਹ ਦੋਵੇਂ ਜ਼ਿਮੀਂਦਾਰ ਦੀ ਕਿਸੇ ਹਵੇਲੀ ਵਿਚ ਟਿਕ ਜਾਣ, ਬਹਾਦਰ ਨੂੰ ਤਾਂ ਕੋਈ ਇਤਰਾਜ਼ ਨਹੀਂ ਸੀ ਪਰ ਏਹਦੀ ਤ੍ਰੀਮਤ ਨਹੀਂ ਸੀ ਮੰਨਦੀ ਤੇ ਹਮੇਸ਼ਾਂ ਟਾਲ-ਮਟੋਲਾ ਕਰ ਜਾਂਦੀ । [ਆਂਦਰਾਂ

**ਟਿਕ ਜਾਣਾ**—(1) ਆਰਾਮ ਨਾਲ ਰਹਿ ਪੈਣਾ (2) ਸੌਂ ਜਾਣਾ ।

(੧) ਹੁਣ ਬੜੀ ਦੇਰ ਹੋ ਗਈ ਹੈ । ਤੁਸੀਂ ਰਾਤ ਇਥੇ ਹੀ ਟਿਕ ਜਾਓ । [ਸੰ

(੨) ਬਿਮਾਰ ਥੋੜ੍ਹੀ ਦੇਰ ਤੋਂ ਟਿਕ ਗਿਆ ਹੈ । [ਸੰ

**ਟਿੱਲ ਲਾਉਣਾ**—ਸਾਰਾ ਜ਼ੋਰ ਲਾਉਣਾ ; ਪੂਰੀ ਵਾਹ ਲਾਉਣੀ ; ਹਰ ਹੀਲਾ ਕਰਨਾ ।

ਆਪਣੇ ਵੱਲੋਂ ਤੇ ਸਾਰਾ ਟਿੱਲ ਲਾਇਆ ਹੈ ਕਿ ਕੁੜੀ ਬਚ ਜਾਏ ਪਰ ਮੱਥੇ ਲਿਖਿਆ ਕੌਣ ਮੇਟੇ । ਉਹ ਤੇ ਹੋ ਕੇ ਹੀ ਰਹਿਣਾ ਹੈ । [ਸੰ.

**ਟੀਸ ਵੱਜਣੀ**—ਚੋਭ ਪੈਣੀ, ਸਦਮਾ ਲੱਗਣਾ ।

ਅੱਜ ਪਹਿਲੀ ਹੋਲੀ ਸੀ, ਪਰ ਪਿੰਡ ਵਿੱਚ ਕਿਸੇ ਨੂੰ ਖ਼ਬਰ ਤੱਕ ਨਹੀਂ ਸੀ । ਹਰ ਛੋਟੇ ਵੱਡੇ ਦੀ ਜ਼ਬਾਨ ਉੱਤੇ ਫ਼ਸਾਦਾਂ ਦਾ ਹੀ ਕਿੱਸਾ ਸੀ, ਬਾਕੀ ਸਭ ਕੁਝ ਜਿਵੇਂ ਸਦਾ ਲਈ ਖ਼ਤਮ ਹੋ ਹੋ ਚੁੱਕਾ ਸੀ ।

ਪਿਛਲੇ ਸਾਲ ਦੀ ਚਹਿਲ ਪਹਿਲ ਦਾ ਟਾਕਰਾ ਜਦ ਬੂਟੇ ਸ਼ਾਹ ਨੇ ਅੱਜ ਦੇ ਦਿਨ ਨਾਲ ਕੀਤਾ, ਤਾਂ ਉਸ ਦੇ ਦਿਲ ਨੂੰ ਟੀਸ ਜਿਹੀ ਵੱਜੀ । [ਖ਼ੂ.-ਸੋ.

**ਟੁੱਕਰ ਜੁੜਨਾ**—ਭੁੱਖ ਤੰਗੀ ਦੇ ਦਿਨ ਨਿਕਲ ਜਾਣੇ ਤੇ ਦੋ ਵੇਲੇ ਰੋਟੀ ਪ੍ਰਾਪਤ ਹੋਣੀ ।

ਸ਼ਾਮੂ ਨੂੰ ਵੱਗੇ ਰੱਬ ਦੀ ਮਾਰ, ਤੇ ਇਹਨੂੰ ਟੁੱਕਰ ਖਾਣ ਨੂੰ ਨਾ ਜੁੜੇ । ਇਹਨੇ ਤੇ ਮੈਨੂੰ ਭੁੱਖਿਆਂ ਮਾਰ ਛੱਡਿਆ ਸੀ । ਹੁਣ ਕਿਤੇ ਮੈਨੂੰ ਰੱਜ ਕੇ ਰੋਟੀ ਖਾਣ ਨੂੰ ਜੁੜੀ ਏ । [ਸ਼. ਸ਼.

**ਟੁਕੜਿਆਂ ਤੇ ਪਲਣਾ**—ਕਿਸੇ ਪਾਸੋਂ ਮੰਗ ਮੰਗ ਕੇ ਗੁਜ਼ਾਰਾ ਕਰਨਾ ।

ਜਦ ਤੀਕ ਸਾਡੀਆਂ ਬਾਹਵਾਂ ਵਿੱਚ ਬਲ ਹੈ—ਜਦ ਤੀਕ ਸਾਡੇ ਸੀਨਿਆਂ ਵਿੱਚ ਅਣਖ ਦਾ ਪਿੱਤਾ ਹੈ, ਅਸੀਂ ਆਪਣੇ ਆਪ ਨੂੰ ਕਿਸੇ ਦਾ ਗੁਲਾਮ ਨਹੀਂ ਮੰਨ ਸਕਦੇ, ਨਾ ਹੀ ਯਕੀਨ ਕਰ ਸਕਦੇ ਹਾਂ ਕਿ ਅਸੀਂ ਕਿਸੇ ਦੇ ਟੁਕੜਿਆਂ ਤੇ ਪਲ ਰਹੇ ਹਾਂ ।

[ਗ਼ਰੀਬ ਦੀ ਦੁਨੀਆਂ

**ਟੁੱਟ ਕੇ ਪਊਣਾ**—ਥਕ-ਟੁੱਟ ਕੇ ਆ ਲੇਟਣਾ ।

ਹਲ, ਸੁਹਾਗੇ, ਗੋਡੀਆਂ,
(ਤੇਰੇ) ਸਿਰ ਤੇ ਰਹਿਣ ਸਵਾਰ,
ਪੱਲੇ ਤੇਰੇ ਪੈ ਗਈ,
ਪਸ਼ੂਆਂ ਵਾਲੀ ਕਾਰ ।
ਰਾਤੀਂ ਆ ਪਏਂ ਟੁੱਟ ਕੇ,
ਚਾੜ੍ਹੇ ਨੀਂਦ ਖ਼ੁਮਾਰ,
ਕੁੱਕੜ ਬਾਂਗੇ ਫੇਰ ਤੂੰ
ਓਸੇ ਤਰ੍ਹਾਂ ਤਿਆਰ ।

[ਪੈ. ਵਾ,

**(ਕਿਸੇ ਤੇ) ਟੁੱਟ ਕੇ ਪੈਣਾ**—(1) ਭੀੜ ਪਾ ਦੇਣੀ; ਝੁਰਮਟ ਲਾ ਦੇਣਾ ; (2) ਸਾਰਾ ਜ਼ੋਰ ਲਾ ਕੇ ਹੱਲਾ ਕਰ ਦੇਣਾ।

ਰਾਣੀ ਕਹਿੰਦੀ 'ਇਹ ਕੀ ਗੱਲ ਹੋਈ। ਕਈ ਕੁੜੀਆਂ ਸਾਡੇ ਸਕੂਲ ਮੋਟਰਾਂ ਵਿਚ ਆਉਂਦੀਆਂ ਹਨ, ਕਈ ਟਾਂਗਿਆਂ ਵਿਚ। ਨਿੱਤ ਨਵੇਂ ਉਨ੍ਹਾਂ ਦੇ ਸੂਟ ਹੁੰਦੇ ਹਨ। ਅੱਧੀ ਛੁੱਟੀ ਵੇਲੇ ਹਲਵਾਈ ਦੀ ਦੁਕਾਨ ਤੇ ਟੁੱਟ ਕੇ ਪੈਂਦੀਆਂ ਹਨ। ਖੇਡਣ ਵੇਲੇ ਮੈਨੂੰ ਨਾਲ ਨਹੀਂ ਰਲਾਉਂਦੀਆਂ, ਪੜ੍ਹਨ ਵੇਲੇ ਮੇਰੀ ਨਕਲ ਤਾਕ ਕੇ ਪਹਿਲੇ ਸੁਆਲ ਦਸ ਦਿੰਦੀਆਂ ਹਨ, ਇਮਤਿਹਾਨ ਵਿਚ ਮੈਂ ਸਭ ਤੋਂ ਪਹਿਲੇ ਰਹਿੰਦੀ ਹਾਂ ਪਰ ਤਾਂ ਵੀ ਉਸਤਾਨੀ ਉਨ੍ਹਾਂ ਨਾਲ ਜ਼ਿਆਦਾ ਤੋਂ ਜ਼ਿਆਦਾ ਪਿਆਰ ਕਰਦੀ ਹੈ।' [ਸਿਲ ਵੱਟੇ

**ਟੁਟਿਆ ਹੋਇਆ ਫੁੱਲ**—ਯਤੀਮ ਬੱਚਾ ; ਜਵਾਨੀ ਵਿਚ ਮੌਤ।

ਅੰਮਾਂ ਦੀਆਂ ਲੋਰੀਆਂ ਤੇ ਬਾਪੂ ਦੀਆਂ ਜੱਫੀਆਂ ਦੀ,
ਟੁੱਟੇ ਹੋਏ ਫੁੱਲ ਨੂੰ ਵਿਖਾਂਦਾ ਹੈ ਬਹਾਰ ਕੌਣ ?
[ਚੰ. ਵਾ.

**ਟੰਗੀਆਂ ਕੱਸਣੀਆਂ**—ਮੁਸ਼ਕਾਂ ਬੰਨ੍ਹਣੀਆਂ।

ਚੋਰਾਂ ਨੇ ਉਸ ਦੀਆਂ ਟੰਗੀਆਂ ਕੱਸ ਦਿੱਤੀਆਂ ਤੇ ਸਾਰਾ ਧਨ ਲੁੱਟ ਕੇ ਲੈ ਗਏ। [ਸੰ.

**ਟੱਲ ਵੱਜ ਜਾਣਾ**—ਦਾਅ ਲੱਗ ਜਾਣਾ, ਮੌਕਾ ਲੱਗ ਜਾਣਾ ; ਤੀਰ ਨਿਸ਼ਾਨੇ ਬੈਠਣਾ।

ਭੈੜੀ ਤੋਂ ਭੈੜੀ ਫ਼ਿਲਮ ਵੀ ਖ਼ਰਚ ਕੱਢ ਜਾਂਦੀ ਏ ਤੇ ਜੇ ਟੱਲ ਵੱਜ ਜਾਏ ਤਾਂ ਵਾਰੇ ਨਿਆਰੇ ਨੇ। ਇਕੋ ਫ਼ਿਲਮ ਵਿਚ ਦਸ ਫ਼ਿਲਮਾਂ ਦਾ ਖ਼ਰਚ ਨਿਕਲ ਆਉਂਦਾ ਹੈ। [ਦੋ ਪਾਸੇ

**ਟੇਟੇ ਚੜ੍ਹਨਾ**—ਕਾਬੂ ਆਉਣਾ ; ਦਾਅ ਵਿਚ ਫਸਣਾ : ਵਾਹ ਪੈ ਜਾਣਾ।

ਮੈਂ ਏਸ ਗੱਲੋਂ ਬਿਖਬਰ ਨਹੀਂ, ਮੇਰੀ ਕੰਨੀ ਵੀ ਭਿਣਖ ਪੈਂਦੀ ਰਹਿੰਦੀ ਏ, ਮੈਨੂੰ ਓਨ੍ਹਾਂ ਦੀਆਂ ਘੁਸ ਮੁਸੀਆਂ ਦਾ ਪਤਾ ਏ। ਓਹ ਆਪਣੇ ਥਾਂ ਬੜੇ ਵਰਿਆਮ ਬਣੀ ਬੈਠੇ ਨੇਂ ਪਰ ਜੇ ਮੇਰੇ ਟੇਟੇ ਚੜ੍ਹ ਗਏ ਤਾਂ ਐਸਾ ਮੌਕੂ ਬੰਨ੍ਹਾਂਗਾ ਜੋ ਯਾਦ ਪਏ ਕਰਨਗੇ।
[ਸ਼. ਸ਼.

**ਟੋਇਆ ਦੇਣਾ**—ਪਹਿਲੋਂ ਲਾਰਾ ਲਾ ਕੇ ਵੇਲੇ ਸਿਰ ਜੁਆਬ ਦੇ ਦੇਣਾ।

ਉਹ ਮੈਨੂੰ ਮਹੀਨਾ ਭਰ ਕਹਿੰਦਾ ਰਿਹਾ ਕਿ ਤੁਹਾਡੀ ਪੂਰੀ ਮਦਦ ਕਰਾਂਗਾ, ਜਦੋਂ ਸਮਾਂ ਆਇਆ ਤੇ ਟੋਇਆ ਦੇ ਗਿਆ ; ਢੂੰਢਿਆਂ ਕਿਤੇ ਲੱਭੇ ਹੀ ਨਾ। [ਸੰ.

**ਟੋਹ ਲਾਣਾ**—ਸਮਝਾਣਾ, ਉਕਸਾਣਾ।

'ਪਿਆਰ ਦੀ ਦੁਨੀਆਂ' ਨਾਨਕ ਸਿੰਘ ਜੀ ਨੇ ਬੜੀ ਮੇਹਨਤ ਨਾਲ ਲਿਖੀ ਹੈ। ਇਸ ਵਿੱਚ ਸ਼ੋਵਲ ਦਿਲ-ਚਸਪੀ ਦੇ ਨਾਲ ਦੇਸ਼-ਪਿਆਰ ਨੂੰ ਟੋਹ ਲਾਣ ਦਾ ਵੀ ਯਤਨ ਕੀਤਾ ਗਿਆ ਹੈ। [ਪਿ, ਦੁ.

**ਟੋਹਾ ਟਾਹੀ ਕਰਨੀ**—ਖੋਜ ਭਾਲ ਕਰਨਾ।

ਰੋਜ਼ ਬੱਚੇ ਮੇਰਾ ਬਤੌਰੀ ਟੋਹਾਂ ਟਾਹੀ ਕਰਦੇ ਹਨ ਪਰ ਮੇਰੇ ਪਾਸ ਕੁਝ ਖਾਣ ਨੂੰ ਹੋਵੇ ਤੇ ਲੱਭੇ। ਉਨ੍ਹਾਂ ਦੀ ਇਹ ਦਸ਼ਾ ਵੇਖ ਕੇ ਮੈਨੂੰ ਰੋਣ ਆ ਜਾਂਦਾ ਹੈ।
[ਪ੍ਰੀ.

**ਟੋਰਾ ਟੋਰਨਾ**—ਰਿਵਾਜ ਪਾਉਣਾ ; ਔਖਾ ਸੁਖਾਲਾ ਗੁਜ਼ਾਰਾ ਤੋਰਨਾ।

(੧) ਹੁਣ ਛੋਟੀ ਕਮੀਜ਼ ਪਾਉਣ ਦਾ ਟੋਰਾ ਟੁਰ ਪਿਆ ਹੈ ; ਲੰਮੀ ਕਮੀਜ਼ ਪਾਉਣਾ ਲੋਕ ਪਸੰਦ ਨਹੀਂ ਕਰਦੇ।

(੨) ਇਤਨੀ ਤਨਖ਼ਾਹ ਨਾਲ ਇਨੇ ਪਰਵਾਰ ਦਾ ਬਣਦਾ ਕੀ ਹੈ, ਬਸ ਮੁਸ਼ਕਲ ਨਾਲ ਟੋਰਾ ਟੋਰਦੇ ਹਾਂ। [ਸੰ.

**ਟੋਲਿਆਂ ਨਾ ਲੱਭਣਾ**—ਨਜ਼ਰ ਨਾ ਪੈਣਾ ; ਘਟ ਹੋਣਾ ਜਾਂ ਹੋਣਾ ਹੀ ਨਾਹ।

ਇਨ੍ਹਾਂ ਬੀਮਾਰੀਆਂ ਕਾਰਨ ਤੇ ਖ਼ੁਰਾਕਾਂ ਘੱਟ ਜਾਣ ਕਾਰਣ ਉਹ ਗਭਰੂ ਤੇ ਸਵਾਣੀਆਂ ਜਿਹੜੇ ਅੱਗੇ ਪਿੰਡਾਂ ਵਿਚ ਨਜ਼ਰੀ ਪੈਂਦੇ ਸਨ, ਹੁਣ ਕਿਤੇ ਟੋਲਿਆਂ ਨਹੀਂ ਲੱਭਦੇ। [ਨ. ਖਾਂ.

**(ਕਿਸੇ ਦੇ ਕੰਮ ਵਿਚ) ਟੰਗ ਅੜਾਣਾ**—ਬੇ-ਜਾ ਦਖ਼ਲ ਦੇਣਾ।

ਤੈਨੂੰ ਹਾਲੀ ਕਿਸੇ ਦੇ ਹੱਥ ਨਹੀਂ ਲੱਗੇ। ਤੇਰੇ ਵਰਗਿਆਂ ਕਈਆਂ ਨੂੰ ਤੇ ਮੈਂ ਘੋਲ ਕੇ ਪੀ ਜਾਵਾਂ। ਤੇਰੇ ਲਈ ਚੰਗਾ ਇਹੋ ਹੈ ਕਿ ਆਪਣੇ ਕੰਮ ਵਿਚ ਮਸਤ ਰਹੁ ਤੇ ਐਵੇਂ ਇਧਰ ਟੰਗ ਨਾ ਅੜਾ। [ਸੰ.

# ਠ

**ਠਰਕ ਲੱਗ ਜਾਣਾ**—ਵਾਦੀ ਪੈ ਜਾਣੀ ।

ਰਾਇ ਸਾਹਿਬ ਨੂੰ ਇਸ ਪਿਛਲੀ ਉਮਰੇ ਆ ਕੇ ਦਾਨ ਪੁੰਨ ਦਾ ਬੜਾ ਠਰਕ ਲੱਗ ਗਿਆ ਹੈ । ਸ਼ਾਇਦ ਉਹ ਪਿਛਲੇ ਗੁਨਾਹਾਂ ਦੀ ਤਲਾਫ਼ੀ ਲਈ ਇਹ ਸਭ ਕੁਝ ਕਰ ਰਹੇ ਹਨ । [ਜੀਵਨ ਸੰਗਰਾਮ

**ਠਰਕ ਹੋਣਾ**—ਕਿਸੇ ਕੰਮ ਵਿੱਚ ਬਹੁਤ ਸੁਆਦ ਆਣਾ ; ਚਸਕਾ ਹੋਣਾ ; (ਰਾਗ ਦਾ, ਗੱਲਾਂ ਦਾ ਆਦਿ) ।

ਮੈਨੂੰ ਗੱਲਾਂ ਦਾ ਠਰਕ ਘੱਟ ਹੈ । ਕਲ੍ਹ ਤਾਂ ਛਿੜ ਪਈ ਸੀ ਤਾਂ ਗੱਲ ਬਾਤ ਹੋ ਗਈ ਸੀ ।

[ਬਾਬਾ ਨੌਧ ਸਿੰਘ

**ਠਾਹ ਠੀਆ ਕਰਨਾ**—ਗੋਢ-ਤ੍ਰੁਪ ਕਰਨਾ ; ਕਿਸੇ ਕੰਮ ਨੂੰ ਗੁਜ਼ਾਰੇ ਜੋਗਾ ਮਾੜਾ ਮੋਟਾ ਕਰ ਲੈਣਾ ।

ਇਹ ਲੁਹਾਰ ਕੋਈ ਕਾਰੀਗਰਾਂ ਵਿਚੋਂ ਕਾਰੀਗਰ ਨਹੀਂ, ਪਰ ਠਾਹ ਠੀਆ ਕਰ ਲੈਂਦਾ ਹੈ ਤੇ ਸਾਡਾ ਗੁਜ਼ਾਰਾ ਤੁਰ ਰਿਹਾ ਹੈ । [ਸੈ.

**ਠਾਠ ਬੰਨ੍ਹਣਾ**—ਰੌਣਕ ਲਾਣੀ ; ਵਿਸ਼ੇਸ਼ ਕਰ ਕੇ ਨਾਚ, ਰਾਗ ਆਦਿ ਨਾਲ ।

ਸੌਂਹ ਮੁੰਹੀ ਬੱਦਲਾਂ ਦੀ ਤੇ ਕਿਹਾ ਠਾਠ ਬੰਨ੍ਹਿਆ ਹੋਇਆ ਏ, ਵੇਖੋ ! ਕਿਵੇਂ ਅਸਮਾਨ ਵਿੱਚ ਰੁਲਕਦੇ ਜਾਂਦੇ ਨੇ, ਜਿਵੇਂ ਕੋਈ ਦਰਯਾ ਠਾਠਾਂ ਮਾਰਦਾ ਏ । [ਸੁ.

**ਠਾਠ ਬਾਠ**—ਸ਼ਾਨ ।

ਤੁਹਾਨੂੰ ਪਤਾ ਨਹੀਂ ਬਾਊ ਜੀ ਸਾਡੇ ਪਿੰਡਾਂ ਵਿੱਚ ਹਾਲ ਤੀਕ ਬਰਾਤ ਉਸੇ ਪੁਰਾਣੇ ਠਾਠ ਬਾਠ ਨਾਲ ਢੁਕਦੀ ਏ । [ਦੋ ਪਾਸੇ

**ਠਾਣੇ ਠਾਣੇ ਮੀਰ ਹੋ ਬੈਠਣਾ**—ਘਰ ਘਰ ਆਕੀ ਹੋ ਬਹਿਣਾ ।

ਜਦੋਂ ਸਰਕਾਰ ਨੂੰ ਬਿਪਤਾ ਪੈਂਦੀ ਹੈ ਤਾਂ ਹਰ ਪਾਸੇ ਬਦਅਮਨੀ ਹੋ ਜਾਂਦੀ ਹੈ ਤੇ ਠਾਣੇ ਠਾਣੇ ਮੀਰ ਹੋ ਬੈਠਦੇ ਹਨ । [ਸੈ.

**ਠਾਰ ਦੇਣਾ**—ਕਰੜਾ ਬੋਲ ਕੇ ਵਰਜ ਦੇਣਾ ।

ਬਚਨੋ ਆਪਣੀ ਕਿਸੇ ਵੀ ਉਸਤਾਦੀ ਵਿੱਚ ਸਫਲ ਨਾ ਹੋ ਸਕੀ । ਅਤੇ ਰੂਪ ਤੋਂ ਪ੍ਰੀਤੀ ਨੂੰ ਪਾੜ ਨਾ ਸਕੀ । ਬਿਸ਼ਨੋ ਆਪਣੀ ਭਤੀਜੀ ਦਾ ਹਰ ਤਰ੍ਹਾਂ ਖ਼ਿਆਲ ਰੱਖਦੀ ਸੀ । ਉਸਨੇ ਇੱਕੋ ਵਾਰ ਬਚਨੋ ਨੂੰ ਖਰੀਆਂ ਖਰੀਆਂ ਸੁਣਾ ਕੇ ਠਾਰ ਦਿੱਤਾ । [ਪੂਰਨਮਾਸ਼ੀ

**ਠਾਰ ਭੰਨਣਾ**—ਜ਼ਰਾ ਜਿੰਨੀ ਗਰਮੀ ਹੋਣੀ ; ਆਮ ਕਰ ਕੇ ਪਾਣੀ ਨੂੰ ਕੋਸਾ ਕਰਨਾ ।

ਨਹਾਣ ਤੋਂ ਮਗਰੋਂ ਠਾਰ ਭੰਨਣ ਲਈ ਉਹ ਜ਼ੋਰ ਜ਼ੋਰ ਦਾ ਪਿੰਡਾ ਮਲਣ ਲੱਗੀ । ਉਹਦੀਆਂ ਤਲੀਆਂ ਉਹਦੇ ਪਿੰਡੇ ਦੇ ਨਵੇਂ ਰੇਸ਼ਮ ਤੋਂ ਤਿਲ੍ਹਕ ਤਿਲ੍ਹਕ ਪੈਂਦੀਆਂ । [ਪੀੜਾਂ ਮਲੇ ਰਾਹ

**ਠੀਆ ਠੱਪਾ ਕਰਨਾ**—ਮਾੜਾ ਮੋਟਾ ਕੰਮ ਕਰਨਾ ; ਭੰਨ ਤੋੜ ਕਰਨਾ ।

ਇਸ ਤਨਖ਼ਾਹ ਨਾਲ ਕੁਝ ਨਹੀਂ ਬਣਦਾ ; ਇਸ ਲਈ ਉਤੋਂ ਦੀ ਆਸ ਰੱਖਣੀ ਹੀ ਪੈਂਦੀ ਹੈ । ਅੱਜ ਕਲ੍ਹ ਵੱਢੀ ਵੀ ਕੌਣ ਦਿੰਦਾ ਏ ਪਰ ਫੇਰ ਵੀ ਕੁਝ ਠੀਆ ਠੱਪਾ ਕਰੀਦਾ ਏ । ਗੁਜ਼ਾਰਾ ਜੁ ਕਰਨਾ ਏ ।

[ਹਉਕੇ

**ਠੀਸਾਂ ਮਾਰਨੀਆਂ**—ਫੜਾਂ ਮਾਰਨੀਆਂ ; ਆਪਣੇ ਆਪ ਨੂੰ ਵੱਡਾ ਦੱਸਣਾ ।

ਕਦੇ ਨ ਮਾਰੀਂ ਕੂੜੀਆਂ ਠੀਸਾਂ,
ਅੜਬਾਂ ਦੀਆਂ ਨ ਸਿੱਖੀਂ ਰੀਸਾਂ,
ਰਾਜ਼ੀ ਕਰ ਕਰ ਲਈਂ ਅਸੀਸਾਂ,
ਨਿਉਂ ਨਿਉਂ ਛੱਟ ਲੰਘਾਈਂ, ਧੀ ।

[ਚੈ, ਦਾ,

**ਠੁਕਰਾ ਸੁੱਟਣਾ**—ਰੱਦ ਕਰ ਦੇਣਾ, ਪਰਵਾਹ ਨਾਹ ਕਰਨੀ ।

ਉਹ ਪੱਥਰਾਂ ਨੂੰ ਵੀ ਇੱਕ ਵਾਰੀ ਰੁਆ ਦੇਂਦੀ ਸੀ, ਪਰ ਨਿੱਕੀਆਂ ਗ਼ਰਜ਼ਾਂ ਦੀ ਬੱਧੀ ਹੋਈ ਦੁਨੀਆਂ ਉਸ ਦੇ ਵੱਡੇ ਭਾਵਾਂ ਨੂੰ ਬੇਕਦਰੀ ਦੇ ਠੁੱਡਿਆਂ ਨਾਲ ਠੁਕਰਾ ਸੁੱਟਦੀ ਸੀ । [ਗ਼ਰੀਬ ਦੀ ਦੁਨੀਆਂ

**ਠੁੱਠ ਵਿਖਾਉਣਾ**—ਕੁਝ ਦੇਣੋਂ ਨਾਹ ਕਰ ਦੇਣੀ ; ਪਰਵਾਹ ਨ ਕਰਨੀ ।

ਅੱਜ ਤੁਸੀਂ ਸਭ ਕੁਝ ਪੁੱਤਰਾਂ ਨੂੰਹਾਂ ਨੂੰ ਦਈ ਜਾਂਦੇ ਹੋ । ਕਲ੍ਹ ਤੁਹਾਨੂੰ ਲੋੜ ਹੋਣੀ ਹੈ ਤੇ ਉਨ੍ਹਾਂ ਤੁਹਾਨੂੰ ਠੁੱਠ ਵਿਖਾਉਣਾ ਹੈ । ਪਹਿਲਾਂ ਹੀ ਸੰਭਲ ਕੇ ਚਲੋ । [ਸੰ.

**ਠੁਮਕ ਠੁਮਕ ਤੁਰਨਾ**—ਸੋਹਣੀ ਚਾਲ, ਹੌਲੀ ਹੌਲੀ ਟਹਿਲ ਟਹਿਲ ਤੁਰਨਾ ।

ਉਸ ਦੀ ਤੋਰ ਬਹੁਤ ਹੀ ਸੋਹਣੀ ਹੈ, ਹੌਲੀ ਹੌਲੀ ਠੁਮਕ ਠੁਮਕ ਤੁਰਦੀ ਹੈ ਜਿਵੇਂ ਹੰਬਣੀ ਹੁੰਦੀ ਹੈ । [ਸੰ.

**ਠੁਲ੍ਹੀਆਂ ਗੱਲਾਂ ਕਰਨੀਆਂ**—ਆਮ ਮੋਟੀਆਂ ਗੱਲਾਂ, ਸਿੱਧੀਆਂ ਸਾਦੀਆਂ ਗੱਲਾਂ ।

ਜਿਸ ਤਰ੍ਹਾਂ ਮੁੱਢਲੇ ਪੱਕੇ ਯਾਰਾਂ ਨਾਲ ਗੱਲਾਂ ਕਰੀਦੀਆਂ ਹਨ ਓਸੇ ਤਰ੍ਹਾਂ ਸਰਦਾਰ ਨਾਨਕ ਸਿੰਘ ਹੋਰੀਂ ਵੀ "ਲੋਕ ਸਾਹਿਤ" ਦੇ ਪਾਠਕਾਂ ਨਾਲ ਵੀ ਠੁਲ੍ਹੀਆਂ ਗੱਲਾਂ ਕਰਨ ਲੱਗ ਜਾਂਦੇ ਹਨ । ਆਪ ਜੀ ਠੁਲ੍ਹੇਪਾਵਾਦ ਦੇ ਮੁਜਦ ਕਹਾ ਸਕਦੇ ਹਨ ।

[ਸਾਹਿਤ ਸਮਾਚਾਰ

**ਠੂਠਾ ਚੜ੍ਹਾਣਾ**—ਸ਼ਰਾਬ ਪੀਣਾ ; ਸ਼ਰਾਬ ਵਿੱਚ ਗੁੱਟ ਹੋਣਾ ।

ਇਕ ਦਿਨ ਰਜੀ ਤਸਬੀ ਫੜੀ ਵਜ਼ੀਫ਼ਾ ਪੜ੍ਹ ਰਹੀ ਸੀ ਕਿ ਉਤੋਂ ਨਵਾਬ ਠੂਠਾ ਚੜ੍ਹਾਈ ਆ ਨਿਕਲਿਆ । ਤਸਬੀ ਦਾ ਦਾਣਾ ਦਾਣਾ ਕਰ ਛਡਿਆ ਤੇ ਨਸ਼ੇ ਵਿੱਚ ਗੁੱਟ ਹੋਏ ਉਹਨੂੰ ਗਾਂਦਿਆਂ ਸੁਣ ਕੇ ਕਿਹਾ, "ਓਏ ਨੇਕਬਖਤੀ, ਤਕਿਆ ਹੋਇਆ ਤੈਂਵਾ ਅਲਾ ? ਕਦੀ ਕੁਸੈ ਵੇਲੇ ਵਿਚਾਰੇ ਨੂੰ ਸਾਹ ਵੀ ਲੈਣ ਦਿਆ ਕਰ ।" [ਆਂਦਰਾਂ

**ਠੂਠਾ ਮਿਲਣਾ**—ਹੱਥ ਕੁਝ ਨ ਆਣਾ ।

ਤੂੰ ਨਵਾਬ ਖ਼ਾਨ ਪਾਸੋਂ ਕਰਜ਼ਾ ਲੈਣਾ ਹੈ ਪਰ ਉਸ ਚੁੱਪ ਚਪਾਤੇ ਆਪਣੀ ਭੋਂ ਦੇ ਛੱਡਣੀ ਏ ਤੇ ਤੈਨੂੰ ਠੂਠਾ ਮਿਲਣਾ ਏ । ਤੂੰ ਰੁਪਿਆ ਕਿਥੋਂ ਵਸੂਲੇਂਗਾ ?

[ਨ. ਖ਼ਾ.

**ਠੂਠੇ ਖੈਰ ਪਾਉਣਾ**—ਕੁਛ ਦੇਣਾ ; ਮੰਗ ਪੂਰੀ ਕਰਨੀ ।

ਮੈਨੂੰ ਮਾਮੀ ਦੇ ਰੌੜੇਪੇ ਤੋਂ ਪਤਾ ਲੱਗਦਾ ਹੈ ਕਿ ਤੁਹਾਡੇ ਬਿਨਾਂ ਮੈਨੂੰ ਕਿਸੇ ਰੋਟੀ ਨਹੀਂ ਦੇਣੀ । ਮੇਰੇ ਠੂਠੇ ਖੈਰ ਨਹੀਂ ਪਾਉਣਾ । [ਡੋਲਦੀ ਲਾਟ

**ਠੇਸ ਖਾਣਾ**—ਸੱਟ ਅਨੁਭਵ ਕਰਨਾ ; ਡਿਗਣ ਲੱਗਣਾ ; ਨਿਰਾਸਤਾ ਤੇ ਢਹਿੰਦੀ ਕਲਾ ।

ਬੀਬੀ ਭੈਣ ! ਮੈਨੂੰ ਇਸ ਪੁਸਤਕ ਦਾ ਉਤਾਰਾ ਕਰ ਦੇਹ ਜੋ ਮੈਂ ਕਦੇ ਠੇਸ ਖਾਣ ਲੱਗਾਂ ਤਾਂ ਇਸ ਨੂੰ ਪੜ੍ਹ ਕੇ ਗੁਰਬਾਣੀ ਤੇ ਨਾਮ ਪਰ ਟਿਕ ਜਾਇਆ ਕਰਾਂ ।

[ਬਾਬਾ ਨੌਧ ਸਿੰਘ

**ਠੇਕਾ ਲੈਣਾ**—ਕੋਈ ਕੰਮ ਮੁਕਾਣ ਤੇ ਲੱਕ ਬੰਨ੍ਹਣਾ ; ਕਿਸੇ ਦੀ ਲੋੜ ਨੂੰ ਪੂਰਾ ਕਰਨ ਦਾ ਜ਼ੁੰਮਾ ਚੁੱਕਣਾ ।

ਮੰਨਿਆ, ਅੱਜ ਸਰਾਈ ਦੇ,<br>
ਮੂੰਹ ਉਤੇ ਪਰਦਾ ਪਿਆ ਹੋਇਐ,<br>
ਪਰ ! ਸਾਰੇ ਪੜਦੇ ਚਾਣ ਦਾ,<br>
ਕੋਈ ਤੂੰ ਹੀ ਠੇਕਾ ਲਿਆ ਹੋਇਆ ।

[ਗੁਸਤਾਖੀਆਂ

ਮੇਰਾ ਪਾਮਰ ਮਨ ਚਾਹੁੰਦਾ ਹੈ ਕਿ ਇਨ੍ਹਾਂ (ਫਟੜਾਂ) ਨੂੰ ਪੁਲਸ ਲੈ ਜਾਵੇ ਤੇ ਕਿਸੇ ਹਸਪਤਾਲ ਵਿੱਚ ਰੱਖੇ । ਆਪ ਦੇ ਸਾਂਤਿ ਸਰੋਵਰ ਘਰ ਵਿੱਚ ਮਘਦੇ ਕੋਲੇ ਨਹੀਂ ਚਾਹੀਦੇ । ਅਸਾਂ ਕੋਈ ਦੁਨੀਆਂ ਦਾ ਠੇਕਾ ਲੀਤਾ ਹੈ । [ਬਾਬਾ ਨੌਧ ਸਿੰਘ

**ਠੇਡੇ ਖਾਣੇ**—ਔਕੜਾਂ ਵਿੱਚ ਪੈਣਾ ; ਮੁਸ਼ਕਲਾਂ ਪੈਣੀਆਂ ।

ਕਈ ਬੀ. ਏ., ਐਮ. ਏ. ਦੀਆਂ ਡਿਗਰੀਆਂ ਵਾਲੇ ਵੇਖੇ ਹਨ ਜਿਨ੍ਹਾਂ ਦੇ ਦੁਆਲੇ ਖਹੁਰੇਪਨ ਅਪਰੀਤੀ ਦੁਰਵਾਕਾਂ ਦੀ ਕੰਡਿਆਲੀ ਵਾੜ ਹੁੰਦੀ ਹੈ ਤੇ ਉਨ੍ਹਾਂ ਨੂੰ ਮਿਲ ਕੇ ਕਿਸੇ ਨੂੰ ਖ਼ੁਸ਼ੀ ਨਹੀਂ ਹੁੰਦੀ । ਉਹ ਦੁਨੀਆਂ ਦੀ ਆਮ ਜਾਚ ਤੋ ਵਾਕਫ਼ੀ ਨ ਹੋਣ ਕਰ ਕੇ ਹਰ ਥਾਂ ਠੇਡੇ ਖਾਂਦੇ ਹਨ ਤੇ ਨਾਲ ਦਿਆਂ ਨਾਲ ਖਹਿੰਦੇ ਹਨ । [ਜੀਵਨ ਨੀਤੀ

**ਠੋਕ ਵਜਾ ਕੇ ਵੇਖਣਾ**—ਚੰਗੀ ਤਰ੍ਹਾਂ ਪਰਖ ਲੈਣਾ ।

'ਮੈਂ ਵੇਖੀ ਠੋਕ ਵਜਾ ਦੁਨੀਆਂ ਮਤਲਬ ਦੀ'

[ਗੀਤ

**ਠੋਕਰ ਲੱਗਣੀ**—ਕਿਸੇ ਮੁਸੀਬਤ ਵਿੱਚ ਪੈ ਕੇ ਸਿੱਖਿਆ ਆਉਣੀ ।

ਜੀਵਨ ਵਿੱਚ ਜਿਉਂ ਜਿਉਂ ਠੋਕਰਾਂ ਲੱਗਦੀਆਂ ਹਨ, ਮਨੁੱਖ ਸਿਆਣਾ ਹੁੰਦਾ ਹੈ । ਸਭ ਤੋਂ ਸਿਆਣਾ ਹੈ ਹੀ ਉਹ ਜਿਸ ਨੇ ਸਭ ਤੋਂ ਵੱਧ ਗ਼ਲਤੀਆਂ ਕੀਤੀਆਂ ਹਨ । [ਸੰ.

**ਠੋਕਰਾਂ ਖਾਣੀਆਂ**—ਇਧਰ ਉਧਰ ਟੱਕਰਾਂ ਮਾਰਨੀਆਂ ਤੇ ਬੁਰਾ ਹਾਲ ਹੋਣਾ ; ਜੀਵਨ ਵਿਚ ਕੌੜੇ ਤਜਰਬੇ ਹੋਣੇ ; ਔਖ ਝਾਗਣੇ ।

ਵਿਧਵਾ ਨੇ ਇਕ ਆਦਮੀ ਨੂੰ ਜਿਸ ਨੇ ਉਸਦੀ ਜਾਨ ਬਚਾਈ ਸੀ ਕਿਹਾ, ਤੂੰ ਮੈਨੂੰ ਭਲਾ ਜਾਪਦਾ ਹੈਂ । ਵੇਖ ਮੈਂ ਪਤੀ ਦੇ ਮਰਨ ਪਿੱਛੋਂ ਇਕ ਠੋਕਰ ਨਹੀਂ ਖਾਧੀ, ਮੈਂ ਐਨੀਆਂ ਠੋਕਰਾਂ ਖਾਧੀਆਂ ਹਨ ਕਿ ਜੀਵਨ ਤੋਂ ਅਵਾਜ਼ਾਰ ਹਾਂ ਕਿਉਂਕਿ ਮੈਨੂੰ ਸਭ ਥਾਂ ਲੋਭ ਹੀ ਦਿੱਸਦਾ ਕਿਤੇ ਮਾਯਾ ਦਾ ਕਿਤੇ ਰੂਪ ਦਾ । ਜੋ ਦਿਸਦੇ ਹਨ ਚੰਮ ਤੇ ਦਮ ਦੇ ਬੇਲੀ ਹਨ ਇਸ ਲਈ ਮੈਨੂੰ ਮਰਨ ਦੇਹ ਅਰ ਨ ਬਚਾ । [ਬਾਬਾ ਨੌਧ ਸਿੰਘ

**ਠੌਂਕਾ ਲਾਉਣਾ**—ਥੋੜ੍ਹਾ ਚਿਰ ਸੌਂ ਲੈਣਾ ।

ਤੁਸੀਂ ਹਾਲੀ ਰੋਟੀ ਹੀ ਪਏ ਖਾਂਦੇ ਹੋ । ਮੈਂ ਤੇ ਇਕ ਚੰਗਾ ਠੌਂਕਾ ਵੀ ਲਾ ਚੁਕਾ ਹਾਂ । ਮੇਰੀ ਆਦਤ ਹੈ ਰੋਟੀ ਖਾਂਦਿਆਂ ਹੀ ਸੌਂ ਜਾਣਾ । [ਸ੍ਰਿ.

**ਠੰਢਾ ਹੋਣਾ**—(1) ਗੁੱਸਾ ਹਟ ਜਾਣਾ । (2) ਜਵਾਬ ਸੁਣਕੇ ਨਿਰੁੱਤਰ ਹੋ ਜਾਣਾ ।

(1) ਤੁਸੀਂ ਐਡੀ ਛੇਤੀ ਕ੍ਰੋਧ ਵਿਚ ਆ ਗਏ ਓ, ਜ਼ਰਾ ਠੰਢੇ ਹੋਵੋ ਤੇ ਮੇਰੇ ਨਾਲ ਗੱਲ ਕਰੋ ।

(2) ਉਹ ਐਵੇਂ ਚੂੰ ਚੂੰ ਕਰਦਾ ਸੀ, ਮੈਂ ਐਸਾ ਜਵਾਬ ਦਿੱਤਾ ਕਿ ਬਸ ਠੰਢਾ ਠਾਰ ਹੋ ਗਿਆ, ਫਿਰ ਨਹੀਂ ਬੋਲਿਆ । [ਸ੍ਰਿ.

**(ਕਿਸੇ ਨੂੰ) ਠੰਢ ਹੋਣੀ**—ਖੁਸ਼ੀ ਹੋਣੀ ।

ਮੈਨੂੰ ਦੁਖ ਕਾਸ ਨੂੰ ਹੋਣਾ ਏ ਜੇ ਤੇਰਾ ਕਰਜ਼ਾ ਨਿਕਲ ਆਏ ? ਤੂੰ ਉਸ ਕੋਲੋਂ ਨਾਹਕ ਤਾਂ ਲੈਣਾ ਭੀ ਨਹੀਂ ਨਾ, ਆਪਣਾ ਦਿੱਤਾ ਜਮ ਜਮ ਲੈ, ਸਾਨੂੰ ਠੰਢ ਏ । [ਨ. ਖਾਂ

**ਠੰਢ ਪਾਣੀ**—ਦੁਖੀ ਤੋਂ ਸੁਖੀ ਹੋ ਜਾਣਾ ; ਖੁਸ਼ੀ ਪ੍ਰਾਪਤ ਹੋਣੀ ; ਕਲੇਸ਼ ਮਿਟਣਾ ; ਝਗੜਾ ਮੁੱਕਣਾ ।

ਦੇਖ ਇਹ ਲੁੱਟ ਪਈ,
ਨੇਕ ਰੂਹਾਂ (ਅਵਤਾਰ) ਆ ਗਈਆਂ,
ਕੱਢ ਕੇ ਝੂਠ ਵਿਚੋਂ,
ਠੰਢ ਕੁਬਕੂ ਪਾ ਗਈਆਂ,
ਚਾਰ ਦਿਨ ਚੋਜ ਵਿਖਾ,
ਭਰਮ ਜਿਹਾ ਲਾ ਗਈਆਂ,
ਕੱਚੀ ਆਵੀ ਸੀ ਅਜੇ,
ਭੇਦ ਨ ਸਮਝਾ ਗਈਆਂ,
ਚੇਲਿਆਂ ਚਾਟੜਿਆਂ
ਨਕਸ਼ਾ ਹੀ ਪਲਟਾ ਦਿੱਤਾ,
ਵੱਖੋ ਵੱਖ ਟੋਲ ਬਣਾ,
ਰੌਲਾ ਜਿਹਾ ਪਾ ਦਿੱਤਾ ।
[ਰੈ. ਵਾ.

**ਠੰਢ ਪੈਣੀ**——ਖੁਸ਼ ਹੋਣਾ ; ਆਰਾਮ ਦਾ ਸਾਹ ਲੈਣਾ ।

ਤਖਤ ਗਿਆ ਜਦ ਮੱਲਿਆ, ਲਿਆ ਸਮੇਟ ਪਖੰਡ,
ਸ਼ਹਿਰ ਯਾਰ ਨੂੰ ਮਾਰ ਕੇ ਪਈ ਭਰਾ ਨੂੰ ਠੰਢ ।
[ਨੂਰ ਜਹਾਨ

**ਠੰਢ ਵਰਤਣੀ**—ਸ਼ਾਂਤੀ ਤੇ ਖੁਸ਼ੀ ਪਸਰ ਜਾਣਾ ; ਸਾੜਾ ਕਰੇੜਾ ਮਿਟ ਜਾਣਾ ।

ਪ੍ਰੇਮ ਦਾ ਮਹਿਕਦਾ ਬਾਗ਼ ਇਕ ਲਾਇ ਦੇ,
ਪਿਆਰ ਪਸਰਾਇ ਦੇ, ਠੰਢ ਵਰਤਾਇ ਦੇ ।
[ਰੈ. ਵਾ.

**ਠੰਢਾ-ਕੋਸਾ ਹੋਣਾ**—ਰਾਜ਼ੀ ਗੁੱਸੇ ਹੋਣਾ ।

ਜੇ ਮੈਂ ਹੋਇਆ ਠੰਢਾ-ਕੋਸਾ,
ਤੂੰ ਨਹੀਂ ਕੀਤਾ ਉੱਕਾ ਰੋਸਾ,
ਮੰਨਿਆ ਮੈਨੂੰ ਸਗੋਂ ਬੇਦੋਸ਼ਾ,
ਕਿੱਦਾਂ ਭੁੱਲਣ ਪਿਆਰੀ, ਛੋਹਾਂ ਤੇਰੀਆਂ ।
[ਸਾਵੇ ਪੱਤਰ

**ਠੰਢਾ ਠਾਰ ਹੋ ਜਾਣਾ**—ਮਰ ਜਾਣਾ ।

ਨਵਾਬ ਦੀ ਮਤ੍ਰੇਈ ਚੰਗੀ ਭਲੀ ਰਾਤ ਨੂੰ ਸੁੱਤੀ ਸੀ । ਸੁੱਤਿਆਂ ਸੁੱਤਿਆਂ ਬਸ ਚੀਖਣ ਲੱਗ ਪਈ ਤੇ ਛਾਤੀ ਨੂੰ ਫੜ ਫੜ ਕੇ ਤੜਫਦੀ ਤੇ ਇਸ ਤੋਂ ਪਹਿਲੇ ਕਿ ਕੋਈ ਬਾਹਰੋਂ ਬਹੁੜ ਸਕਦਾ ਵਿਚਾਰੀ ਠੰਢੀ ਠਾਰ ਹੋ ਗਈ । ਨਵਾਬ ਇਹ ਸੁਣ ਕੇ ਹੱਕਾ ਬੱਕਾ ਰਹਿ ਗਿਆ । [ਅੰਦਰਾਂ

**ਠੰਢੀਆਂ ਛਾਵਾਂ ਮਾਣਨੀਆਂ**—ਸੁਖ ਅਨੰਦ ਭੋਗਣਾ ।

ਸਾਈਂ[1] ਜੀਵੀ, ਹੋ ਵੱਡਭਾਗਣ,
ਸੁਖੀ ਵੱਸੇਂ ਹੋ ਉੱਚ ਸੁਹਾਗਣ,
ਦਿਨ ਦਿਨ ਭਾਗ ਮੱਥੇ ਦੇ ਜਾਗਣ,
ਮਾਣੇਂ ਠੰਢੀਆਂ ਛਾਈਂ ਧੀ ।
[ਰੈ. ਵਾ.

**ਠੰਢੇ ਦੁੱਧ ਫੂਕਾਂ ਦੇਣੀਆਂ**—(1) ਬਹੁਤ ਸੋਹਲ ਹੋਣਾ, ਨਖਰੇ ਕਰਨੇ ।

(2) ਹੱਥ ਆਏ ਪਦਾਰਥ ਨੂੰ ਸ਼ੁਕਰ ਤੇ ਖ਼ੁਸ਼ੀ ਨਾਲ ਨ ਕਬੂਲਣਾ ।

ਪ੍ਰੇਮੀ—ਕੁੜੀ (ਤੇਰੇ ਵਤੀਰੇ ਬਾਰੇ) ਤਾਂ ਉਹ ਉਹ ਗੱਲਾਂ ਦੱਸੀਆਂ ਨੇ ਭਈ ਸੁਣ ਸੁਣ ਕੇ ਬੰਦਾ ਤ੍ਰਾਸ ਤ੍ਰਾਸ ਕਰ ਉੱਠਦਾ ਏ ।

ਕੋੜੀ—ਏ ਬੇਬੇ ਮੇਰੇ ਭਾ ਬੁਰਿਆਈ ਏ । ਭਾਵੇਂ ਮੈਂ ਕਿੱਡੀ ਚੰਗੀ ਹੋਵਾਂ, ਬੁਰਿਆਈ ਜੋ ਮਿਲਣੀ ਹੋਈ ਮੈਨੂੰ, ਕੁੜੀ ਤੇ ਤੇਰੀ ਠੰਢੇ ਦੁੱਧ ਫੂਕਾਂ ਦਿੰਦੀ ਏ । [ਸੁ.

**ਠੂੰਗਾ ਮਾਰਨਾ**—ਘੱਟ ਤੋਲਣਾ ।

ਇਹ ਹਟਵਾਣੀਆ ਤੱਕੜੀ ਨੂੰ ਐਸਾ ਠੂੰਗਾ ਮਾਰਦਾ ਹੈ ਕਿ ਪਤਾ ਹੀ ਨਹੀਂ ਲੱਗਦਾ । ਪਰ ਜਿੰਨੀ ਵਾਰੀ ਵੀ ਅਸਾਂ ਘਰ ਆ ਕੇ ਇਸਦੀ ਚੀਜ਼ ਤੋਲੀ ਹੈ । ਘਟ ਨਿਕਲੀ ਹੈ । [ਸੰ.

## ਡ

**ਡਕਾਰ ਜਾਣਾ**—ਹਜ਼ਮ ਕਰ ਜਾਣਾ ।

ਇਸ ਲੁਟ ਵਿਚ ਉਸਨੇ ਬੜੇ ਹੱਥ ਰੰਗੇ ਹਨ । ਲਖਾਂ ਰੁਪਏ ਉਸ ਨੂੰ ਪ੍ਰਾਪਤ ਹੋਏ ਹਨ । ਕਿਸੇ ਦੇ ਕੰਨੀ ਉਸਨੇ ਆਵਾਜ਼ ਨਹੀਂ ਪੈਣ ਦਿੱਤੀ । ਸਭ ਕੁਝ ਆਪ ਹੀ ਡਕਾਰ ਗਿਆ ਹੈ । [ਸੰ

**ਡਕੋ ਡੋਲੇ ਖਾਣੇ**—ਨਿਆਸਰੇ ਹੋ ਕੇ ਇੱਧਰ ਉੱਧਰ ਭਟਕਣਾ ।

ਵਿਚਾਰੀ ਸੁਭਾਗ ਨੇ ਬਾਬਾ ਨੌਧ ਸਿੰਘ ਜੀ ਪਾਸ ਪੁੱਜਣ ਤੋਂ ਪਹਿਲਾਂ ਕਈ ਡਕੋ ਡੋਲੇ ਖਾ ਲਏ ਸਨ । ਇਸ ਲਈ ਉਸ ਨੂੰ ਵਿਸ਼ਵਾਸ਼ ਨਹੀਂ ਸੀ ਆ ਸਕਦਾ ਕਿ ਕੋਈ ਮਨੁੱਖ ਚੰਗੇ ਵੀ ਹੁੰਦੇ ਹਨ । [ਸੰ.

**ਡੱਡੀ ਮੱਛੀ ਸਭ ਹਜ਼ਮ ਕਰ ਜਾਣੀ**—ਸਭ ਚੰਗੀ ਮੰਦੀ ਖਾ ਜਾਣੀ ।

ਉਸ ਦੇ ਹਾਜ਼ਮੇ ਦੀ ਕੁਝ ਨਾ ਪੁੱਛੋ, ਡੱਡੀ ਮੱਛੀ ਸਭ ਹਜ਼ਮ ਕਰ ਜਾਂਦਾ ਹੈ । ਬੰਦਿਆਂ ਦਾ ਖ਼ੂਨ ਵੀ ਖ਼ੂਬ ਚੂਸਦਾ ਹੈ ਤੇ ਡਕਾਰ ਨਹੀਂ ਲੈਂਦਾ । [ਸੰ.

**ਡੱਬੀਆਂ ਮਾਰਨੀਆਂ**—ਲਾਵਾਂ ਵੇਲੇ ਖਾਰੇ ਤੇ ਬੈਠੇ ਨੂੰ ਸਾਲੀਆਂ ਨੇ ਲੱਕੜ ਦੀਆਂ ਡੱਬੀਆਂ ਪੈਸੇ ਪਾ ਕੇ ਲੱਕ ਵਿਚ ਮਾਰਨੀਆਂ ।

ਇਸ ਸਮੇਂ ਸਾਲੀਆਂ ਲਾੜੇ ਦੀ ਖ਼ੂਬ ਗਤ ਬਣਾਉਂਦੀਆਂ ਹਨ । ਉਸ ਨੂੰ ਡੱਬੀਆਂ ਮਾਰਦੀਆਂ, ਮਖੌਲ ਕਰਦੀਆਂ ਤੇ ਹੋਣੇ ਮਿਹਣੇ ਦਿੰਦੀਆਂ ਹਨ । [ਸੰ.

**(ਦਿਲ ਵਿਚ) ਡਰ ਬੈਠ ਜਾਣਾ**—ਡਰ ਨੇ ਦਿਲ ਵਿਚ ਡੂੰਘਾ ਅਸਰ ਕਰਨਾ ।

ਸਹਿਮ ਦੀ ਮਾਰੀ ਮਾਲਤੀ ਵੀ ਉਸ ਦੇ ਪਿੱਛੇ ਨਿਕਲ ਆਈ । ਉਸ ਦੇ ਦਿਲ ਵਿੱਚ ਕੋਈ ਐਸਾ ਡਰ ਬੈਠ ਗਿਆ ਸੀ ਕਿ ਜਦੋਂ ਵੀ ਅਚਾਨਕ ਕਿਸੇ ਦੀ ਆਵਾਜ਼ ਸੁਣਦੀ, ਕੰਬ ਉਠਦੀ ਸੀ ।

[ਗ਼ਰੀਬ ਦੀ ਦੁਨੀਆਂ

**ਡਰ ਭਉ ਉੱਡ ਜਾਣਾ**—ਨਿਡਰ ਹੋ ਜਾਣਾ, ਦਾਬਾ ਮੰਨਣ ਤੋਂ ਇਨਕਾਰੀ ਹੋ ਜਾਣਾ ।

ਕੌੜੀ—ਉੱਠ ਤਾਂ, ਚੱਕੀ ਝੋ ਦੇ ਚੁੱਪ ਕਰ ਕੇ; ਨਹੀਂ ਤੇ ਮਾਰ ਮਾਰ ਕੇ ਹੱਡ ਸੁਜਾ ਦਊਂਗੀ ।

ਸੁਭਾਗਾਂ—ਹੱਡ ਸੁਜਾ ਦੇ ਮਾਂ ਭਾਵੇਂ ਜਾਨੋਂ ਮਾਰ ਸੁੱਟ ; ਮੇਰੇ ਕੋਲੋਂ ਚੱਕੀ ਨਹੀਂ ਝੋ ਹੁੰਦੀ ਅੱਜ, ਮੇਰੇ ਹੱਥਾਂ ਨੂੰ ਛਾਲੇ ਪਏ ਹੋਏ ਨੇ ।

ਕੌੜੀ—ਹਛਾ ! ਐਡੀ ਨਿਡੱਰ ਹੋ ਗਈ ! ਨੀ ਡਰ ਭਉ ਉੱਡ ਗਿਆ ? ਦੱਸਨੀਂ ਆਂ ਤੈਨੂੰ । ਕੇਹੜੇ ਛਾਲੇ ਪੈ ਗਏ ਨੇਂ ਨੀਂ । [ਸੁ.

**ਡਰਦੇ ਹਰ ਹਰ ਕਰਨਾ**—ਬਹੁਤ ਡਰਨਾ ।

ਕੁੜੀ ਵਾਲਾ ਡਰਦਾ ਹਰ ਹਰ ਕਰਦਾ ਹੈ ਤੇ ਸੌ ਪਾਪੜ ਵੇਲਦੇ ਪੈਂਦੇ ਨੇ ਸ਼ਹਿਰੀਆਂ ਨੂੰ ਰੋਟੀ ਖੁਆਉਣ ਲਈ । ਪਲੇਟਾਂ ਕੱਠੀਆਂ ਕਰੋ, ਚਮਚੇ ਕੱਠੇ ਕਰੋ ।

[ਡੋਲਦੀ ਲਾਟ

**ਡਾਹ ਦੇਣਾ**—ਆਸਰਾ ਕਰਨਾ ; ਨਾਲ ਮਿਲਣ ਦੇਣਾ।

ਉਹ ਬਹੁਤ ਤੇਜ਼ ਦੌੜਦਾ ਹੈ ਤੇ ਚੰਗੇ ਜੁਆਨ ਨੂੰ ਵੀ ਡਾਹ ਨਹੀਂ ਦੇਂਦਾ। [ਸੰ.

**ਡਾਂਗ ਚਲਣੀ**—ਇਕ ਦੂਜੇ ਨੂੰ ਡਾਂਗ ਨਾਲ ਮਾਰਨਾ, ਲੜਾਈ।

ਵੀਰਾਂ ਵਿਚ ਹੋਣ ਲੱਗਾ,
ਵਿਤਕਰਾ "ਤੇਰਾ ਮੇਰਾ",
ਆਪੋਂ ਵਿਚ ਡਾਂਗ ਚੱਲੀ,
ਫੁੱਟ ਨੇ ਪਾਇਆ ਘੇਰਾ,
ਹੱਕਾਂ ਦੇ ਭੇੜ ਛਿੜੇ,
ਅਮਨ ਪਰੇ ਜਾ ਬੈਠਾ,
ਕੰਡਾ ਮਲਵਾਂਦਾ ਜਗਤ,
ਘੰਡੀ ਭੀ ਭਨਵਾ ਬੈਠਾ,
[ਚੰ. ਵਾ.

**ਡਾਡਾਂ ਨਿਕਲ ਜਾਣੀਆਂ**—ਆਪ ਮੁਹਾਰੇ ਉੱਚੀ ਉੱਚੀ ਰੋ ਪੈਣਾ।

ਇਹ ਸਾਰੀਆਂ ਗੱਲਾਂ ਪਰਸੋਂ ਮੈਨੂੰ ਉਸ ਦੀ ਜ਼ਬਾਨੀ ਪਤਾ ਲੱਗੀਆਂ। ਸੱਚ ਜਾਨਣਾ, ਤੁਸੀਂ ਸਾਰੇ ਇਸ ਵੇਲੇ ਮੇਰੇ ਬਾਪੂ ਦੀ ਥਾਂ ਜੇ, ਯੂਸਫ਼ ਨੇ ਜਦ ਪਰਸੋਂ ਮੈਨੂੰ ਆਪਣਾ ਸਾਰਾ ਹਾਲ ਸੁਣਾਇਆ ਤਾਂ ਰੁਕ ਕੇ ਮੇਰੀਆਂ ਡਾਡਾਂ ਨਿਕਲ ਗਈਆਂ। [ਖੂ. ਸੋ.

**ਡਾਵਾਂ ਡੋਲ ਹੋਣਾ**—ਹਰ ਪਾਸਿਓਂ ਨਿਰਾਸ ਹੋ ਕੇ ਫਿਰਨਾ ; ਉਦਾਸ ਹੋਣਾ, ਵਿਸ਼ਵਾਸ ਨਾ ਬੱਝਣਾ।

ਮੌਲਵੀ ਨੇ ਵਿਧਵਾ ਨੂੰ ਆਪਣੇ ਨਾਲ ਵਿਆਹ ਕਰਾਉਣਾ ਮਨਾਣ ਲਈ, ਬਚਨ ਭੀ ਬੜੇ ਕੋਮਲ ਕਹੇ ਤੇ ਉਂਞ ਭੀ ਮੂੰਹ ਚਿਤ ਲੱਗਦੇ ਸਨ ਪ੍ਰੰਤੂ ਇਹ ਭੀ ਉਪਰੋਂ ਥੱਲੀ ਠੇਡੇ ਖਾ ਕੇ ਡਾਵਾਂ ਡੋਲ ਹੋ ਹੋ ਕੇ ਕੁਛ ਸੋਚਵਾਨ ਹੋ ਚੁਕੀ ਹੋਈ ; ਇਹ ਵੀ ਜਾਣਦੀ ਸੀ ਕਿ ਮੁਸਲਮਾਨੀ ਵਿਚ ਦੂਜਾ ਵਿਆਹ ਕੋਈ ਬੁਰੀ ਗੱਲ ਨਹੀਂ ; ਪਰ ਇਸ ਦੇ ਦਿਲ ਵਿਚ ਜਮਾਂਦਰੂ ਦੂਜੇ ਵਿਆਹ ਤੋਂ ਘ੍ਰਿਣਾਂ ਬੈਠੀ ਹੋਈ ਸੀ ਤੇ ਪਤੀ ਦੇ ਮਿਲਨ ਦੀ ਲਾਲਸਾ ਤੇ ਪਤਿਬ੍ਰਤ ਕਰਮ ਦੇ ਜਨਮੋਂ ਸਿੱਖੇ ਧਰਮ ਦੇ ਖਿਆਲ ਜੰਮੇ ਹੋਏ ਸਨ। [ਬਾਬਾ ਨੌਧ ਸਿੰਘ

**ਡਿਕ ਡੋਲੇ ਖਾਣੇ**—ਇਧਰ ਉਧਰ ਧੱਕੇ ਖਾਣੇ।

ਸਾਡੀ ਉਮਰ ਦਾ ਚੋਖਾ ਹਿੱਸਾ ਡਿਕ ਡੋਲੇ ਖਾਂਦੇ ਲੰਘ ਜਾਂਦਾ ਹੈ। ਜ਼ਿੰਦਗੀ ਭਰ ਦੀ ਸਮੇਂ ਸੂਚੀ ਤਾਂ ਕੀ ਬਣਾਉਣੀ ਸੀ ਜ਼ਿੰਦਗੀ ਚ ਵੱਖ ਵੱਖ ਭਾਗਾਂ ਦੀ ਸੂਚੀ ਭੀ ਨਹੀਂ ਬਣਾਈ ਜਾਂਦੀ। [ਜੀਵਨ ਨੀਤੀ

**ਡਿੱਗਦੇ ਢਹਿੰਦੇ ਪਹੁੰਚਣਾ**—ਔਖ ਝੱਲ ਕੇ ਕਿਤੇ ਪੁੱਜਣਾ।

ਤੁਸੀਂ ਤੁਰ ਚੱਲੋ, ਮੈਂ ਵੀ ਡਿੱਗਦਾ ਢਹਿੰਦਾ ਪਹੁੰਚ ਹੀ ਜਾਵਾਂਗਾ। ਜਾਣਾ ਤੇ ਜ਼ਰੂਰੀ ਹੈ ਹੀ। [ਸੰ.

**ਡਿਬਰ ਡਿਬਰ ਤੱਕਣਾ**—ਹੈਰਾਨ ਹੋ ਕੇ ਅੱਖਾਂ ਅੱਡੀ ਵੇਖਣਾ।

ਤੁਸੀਂ ਜਿਉਂ ਗਏ, ਮੁੜ ਕੇ ਬਹੁੜੇ ਹੀ ਨਹੀਂ ਤੇ ਅਸੀਂ ਡਿਬਰ ਡਿਬਰ ਤੁਹਾਨੂੰ ਵੇਖਦੇ ਹੀ ਰਹੇ ਕਿ ਹੋ ਕੀ ਗਿਆ ਹੈ। [ਸੰ.

**ਡੁਬਕੂ ਡੁਬਕੂ ਕਰਨਾ**—ਗੋਤੇ ਖਾਣੇ।

ਜਦੋਂ ਉਸਨੇ ਗੱਡੀ ਦੀ ਟੱਕਰ ਦੀ ਖਬਰ ਸੁਣੀ, ਉਹ ਮਨ ਵਿਚ ਡੁਬਕੂ ਡੁਬਕੂ ਕਰਨ ਲੱਗੀ ਕਿਉਂਕਿ ਉਸੇ ਗੱਡੀ ਉਸਦਾ ਪੁੱਤਰ ਬੰਬਈ ਗਿਆ ਸੀ। [ਸੰ.

**ਡੁੱਬਣ ਨੂੰ ਥਾਂ ਨ ਮਿਲਣਾ**—ਸ਼ਰਮ ਵਿੱਚ ਗ਼ਰਕ ਹੋ ਜਾਣਾ, ਬਹੁਤ ਲਜਿੱਤ ਹੋਣਾ।

ਭਾਈਆ ਜੀ ਜ਼ੁਲਮ ਨ ਕਰੋ, ਆਪਣੀ ਧੀ ਤੇ ਤਰਸ ਕਰੋ। ਇਹ ਗਊ ਦਾ ਪੁੰਨ ਜੇ। ਆਪਣੀ ਹੱਥੀਂ ਕਰੋ ਸਵਾਰਥ ਰਾਜ਼ੀ ਖ਼ੁਸ਼ੀ (ਇਸ ਦਾ ਵਿਵਾਹ ਕਰ ਦਿਓ) ਨਹੀਂ ਤੇ ਕਿਤੇ ਉਹ ਨਾਂ ਹੋਵੇ ਜੋ ਕਿਤੇ ਡੁੱਬਣ ਲਈ ਥਾਂ ਨਾ ਲੱਭੇ (ਜੇ ਇਹ ਕਿਧਰੇ ਟੁਰ ਗਈ)।
[ਸੁ.

**ਡੁੱਬਦੇ ਨੂੰ ਤੀਲੇ ਦਾ ਆਸਰਾ ਹੋਣਾ**—ਬੜੀ ਭਾਰੀ ਬਿਪਤਾ ਪਿਆਂ ਕੋਈ ਨਿੱਕਾ ਜਿਹਾ ਸਹਾਰਾ ਮਿਲ ਜਾਣਾ।

ਭਾਵੇਂ ਨੌਕਰੀ ਛੁੱਟਨ ਦੀ ਮੁਸੀਬਤ ਨੂੰ ਇਹ ਤਿੰਨਾਂ ਮਹੀਨਿਆਂ ਦੀ ਤਨਖ਼ਾਹ ਘਟਾ ਨਹੀਂ ਸੀ ਸਕਦੀ, ਤਾਂ ਭੀ ਡੁੱਬਦੇ ਨੂੰ ਤੀਲੇ ਦਾ ਆਸਰਾ ਮਾਤਰ ਤਾਂ ਸੀ। ਸੋ ਉਸ ਬਾਰੇ ਪਤਾ ਕਰਨ ਵਾਸਤੇ ਉਹ ਸਭ ਮਜ਼ਦੂਰ ਉੱਥੇ ਖੜੇ ਸਨ। [ਗ਼ਰੀਬ ਦੀ ਦੁਨੀਆਂ

**ਡੁਲ੍ਹ ਪੈਣਾ**—(1) ਮੋਹਤ ਹੋ ਜਾਣਾ ; ਪਿਆਰ ਪੈ ਜਾਣਾ (2) ਤਰਸ ਨਾਲ ਭਰ ਜਾਣਾ ।

ਇਲਮਦੀਨ ਨੇ ਦੋਸਤ ਨੂੰ ਕਿਹਾ, 'ਪਰ ਇਕ ਗੱਲ ਮੇਰੇ ਜ਼ਿਹਨ ਵਿਚ ਨਹੀਂ ਆਈ ਭਾ, ਇੱਡੀ ਵੱਡੀ ਜ਼ਿਮੀਂਦਾਰ ਦੀ ਧੀ, ਪਈ ਇਕ ਮਾਸਟਰ ਨਾਲ ਕਿਵੇਂ ਵਿਆਹੀ ਗਈ ? ਤਾਂ ਉਸ ਨੇ ਜਵਾਬ ਦਿੱਤਾ, ਆਹੋ ਭਾਅ, ਵੇਖਦਿਆਂ ਸਾਰ ਹੀ ਉਹ ਤੇ ਉਸ ਤੇ ਡੁਲ੍ਹ ਪਈ ਕਿਉਂਕਿ ਮਾਸਟਰ ਵੀ ਕਿਤਨਾ ਸੁਹਣਾ ਸੀ ।
[ਸਿਲ ਵੱਟੇ

**ਡੁੱਲ੍ਹੇ ਬੇਰ ਹੋਣਾ**—ਐਸੀ ਭੁਲ ਜਿਹੜੀ ਸੋਧੀ ਜਾ ਸਕਦੀ ਹੈ ; 'ਡੁਲ੍ਹੇ ਬੇਰਾਂ ਦਾ ਕੁਝ ਨਹੀਂ ਜਾਂਦਾ' ਭਾਵ ਵਿਗੜਦਾ ਕੁਝ ਨਹੀਂ, ਉਹ ਚੁੱਕੇ ਜਾ ਸਕਦੇ ਹਨ ।

ਵਿਗੜੀ ਨੂੰ ਹਈ ਵਕਤ ਬਣਾ ਲੈ,
ਬੇਰ ਡੁਲ੍ਹੇ ਚੁਣ ਝੋਲੀ ਪਾ ਲੈ,
ਛਲ ਗਿਆ 'ਚਾਤ੍ਰਿਕ' ਜੇ ਕਰ ਵੇਲਾ,
ਪਛਤਾਵੇਂਗਾ ਜਾਂਦੀ ਵਾਰੀ । [ਚੰ. ਵਾ.

**ਡੂੰਘੇ ਵਹਿਣ ਵਿਚ ਗੋਤੇ ਖਾਣਾ**—ਡੂੰਘੀਆਂ ਸੋਚਾਂ ਵਿਚ ਗ਼ਰਕ ਹੋਣਾ ।

ਨੀਵੀਂ ਧੌਣ, ਉਦਾਸ, ਬੇਆਸ ਜੈਸੀ,
ਡੂੰਘੇ ਵਹਿਣ ਅੰਦਰ ਗੋਤੇ ਖਾ ਰਹੀ ਸੀ,
[ਚੰ. ਵਾ.

**ਡੂੰਮਾਂ ਹੱਥ ਕਟੋਰਾ ਆਉਣਾ**—ਕਿਸੇ ਭੁੱਖੇ ਨੂੰ ਕੋਈ ਚੰਗੀ ਚੀਜ਼ ਮਿਲ ਜਾਏ, ਤੇ ਉਹ ਛਡੇ ਹੀ ਨਾ ।

ਡੂੰਮਾਂ ਹੱਥ ਕਟੋਰਾ ਆਇਆ, ਪਾਣੀ ਪੀ ਪੀ ਢਿੱਡ ਅਫਰਾਇਆ । [ਅਖਾਣ

**ਡੇਰਾ ਜਮਾਣਾ**—ਕਬਜ਼ਾ ਕਰ ਲੈਣਾ ; ਡੇਰਾ ਪਾ ਕੇ ਬਹਿ ਜਾਣਾ ।

ਨਿੰਦਿਆ, ਝੂਠ, ਕਪਟ, ਫੇਰ ਜਮਾਇਆ ਡੇਰਾ,
ਰਾਸਤੀ ਭੁੱਲ ਗਈ, ਰਾਹ ਨ ਆਇਆ ਤੇਰਾ,
ਵੀਰਾਂ ਵਿਚ ਹੋਣ ਲੱਗਾ, ਵਿਤਕਰਾ "ਤੇਰਾ ਮੇਰਾ" ।
[ਚੰ. ਵਾ.

**ਡੇਰਾ ਲਾਉਣਾ**—ਰਹਿ ਪੈਣਾ, ਠਹਿਰਨਾ ।

ਸੁਰੇਸ਼ ਮਹਿੰਦਰ ਦਾ ਪਰਮ-ਮਿੱਤ੍ਰ ਸੀ । ਇਕੱਠਿਆਂ ਐਮ. ਏ. ਪਾਸ ਕਰਨ ਪਿਛੋਂ ਸੁਰੇਸ਼ ਤਾਂ ਮੈਡੀਕਲ ਕਾਲਜ ਵਿਚ ਜਾ ਭਰਤੀ ਹੋਇਆ, ਪਰ ਮਹਿੰਦਰ ਨੇ ਆਪਣੇ ਪੁਰਾਣੇ ਸਿਟੀ ਕਾਲਜ ਵਿਚ ਹੀ ਡੇਰਾ ਲਾਈ ਰਖਿਆ । [ਰਿਖਾ

**ਡੋਬੂ ਪੈਣੇ**—ਉਦਾਸੀਆਂ ; ਬੇਹੋਸ਼ੀਆਂ ; ਦਿਲ ਘਿਰਨਾ ।

ਜਦੋਂ ਦਾ ਸੁਰੇਸ਼ ਕਿਧਰੇ ਤੁਰ ਗਿਆ ਹੈ । ਉਸ ਦੀ ਮਾਂ ਨੂੰ ਡੋਬੂ ਪੈ ਰਹੇ ਹਨ । ਕਿਸੇ ਵੇਲੇ ਉਹ ਹੋਸ਼ ਵਿਚ ਆਉਂਦੀ ਹੈ । ਫਿਰ ਡੋਬੂ ਪੈ ਜਾਂਦਾ ਹੈ । [ਸੰ

**(ਵਾਗ) ਡੋਰ ਹੱਥ ਵਿੱਚ ਹੋਣੀ**—ਜਿਧਰ ਚਾਹੁਣਾ ਲੈ ਜਾਣਾ, ਖ਼ੁਸ਼ਹਾਲੀ ਜਾਂ ਤਬਾਹੀ ਵੱਲ ।

ਮੁਨਸ਼ੀ ਜੀ, ਮੈਨੂੰ ਪਤਾ ਹੈ ਕਿ ਤੁਸੀਂ ਇਸ ਟੱਬਰ ਦੇ ਕਿੰਨੇ ਸ਼ੁਭ-ਚਿੰਤਕ ਹੋ ! ਆਪ ਮੇਰੇ ਸਹੁਰੇ ਦੇ ਵਕਤ ਤੋਂ ਇਸ ਟੱਬਰ ਦੀ ਸੇਵਾ ਕਿਸ ਇਹਸਾਸ ਨਾਲ ਕਰ ਰਹੇ ਹੋ ਇਹ ਭੀ ਮੇਰੇ ਕੋਲੋਂ ਗੁੱਝਾ ਛਿਪਾ ਨਹੀਂ । ਅੱਜ ਉਹ ਭੀ ਜ਼ਿੰਦਾ ਨਹੀਂ ਤੇ ਮੇਰੇ ਪਤੀ ਭੀ ਨਹੀਂ । ਹੁਣ ਇਸ ਟੱਬਰ ਦੀ ਵਾਗ ਡੋਰ ਤੁਹਾਡੇ ਹੀ ਹੱਥ ਹੈ ।
[ਬਲੀਦਾਨ

**ਡੋਰੇ ਸੁੱਟਣੇ**——ਪਿਆਰ ਫੰਧੇ ਵਿਚ ਫਸਾਣਾ ; ਆਪਣੇ ਗਊਂ ਦੀਆਂ ਪ੍ਰੇਰਨਾ ਸ਼ੁਰੂ ਕਰਨੀਆਂ ।

ਉਚੇ ਝਰੋਖੇ ਬੈਠ ਕੇ ਲੱਗੇ ਵਰ੍ਹਾਉਣ ਤੀਰ,
ਰਾਹ ਜਾਂਦਿਆਂ ਤੇ ਸੁੱਟ ਡੋਰੇ ਜਾਣ ਸੀਨਾ ਚੀਰ,
ਪਰ ਲੜ ਗਈ ਤਕਦੀਰ ਉਲਟੀ ਹੁਸਨ ਦੇ ਪ੍ਰਤਾਪ,
ਹਥਿਆਰ ਕੱਸੇ ਰਹਿ ਗਏ,
ਘਿਰ ਗਏ ਸ਼ਿਕਾਰੀ ਆਪ ।
[ਚੰ. ਵਾ.

**ਡੋਰੇ ਪਾਉਣੇ**—ਪਿਆਰ ਦਾ ਰੰਗ ਜਮਾਣਾ ।

ਮਾਰ ਚੁਟਾਕਾ ਜ਼ੋਰ ਨਾਲ,
ਮੈਂ ਨਵੇਂ ਜਗਤ ਨੂੰ ਦੇਖਣ ਰੁੱਝਾ,
ਰਾਹੀਆਂ ਉੱਤੇ ਪਾ ਪਾ ਡੋਰੇ,
ਲੱਗਾ ਖਲ੍ਹਾਰਨ ਗੁੱਝਾ ਗੁੱਝੇ ।
ਤ੍ਰੇਲ, ਸਮੀਰੋ, ਠੰਢਕ ਲੈ ਕੇ,
ਅਰ ਸੂਰਜ ਦੀ ਪਾ ਗਰਮਾਸ਼ੀ,
ਜ਼ਰਾ ਕੁ ਹੋਰ ਸੂਤਕੋਂ ਨਿਕਲ,
ਹਾਲਤ ਅੱਧ-ਖਿੜੀ ਦੀ ਆਈ ।
[ਚੰ. ਵਾ.

**ਡੋਲ ਪੈਣਾ**—ਨਿਸ਼ਾਨੇ ਤੋਂ ਚੁੱਕ ਜਾਣਾ, ਘਬਰਾ ਜਾਣਾ, ਦਿਲ ਬੇਕਾਬੂ ਹੋ ਜਾਣਾ।

ਗੁਰਸਿੱਖ ਨੇ ਵਿਧਵਾ ਨੂੰ ਉਪਦੇਸ਼ ਕੀਤਾ ਕਿ ਉਹ ਰੱਬ ਦੀ ਟੇਕ ਧਾਰੇ ਤਾਂ ਉਸ ਨੇ ਜਵਾਬ ਦਿੱਤਾ ਕਿ ਮੈਂ ਜ਼ੋਰ ਤਾਂ ਲਾਉਂਦੀ ਹਾਂ ਪਰ ਟੇਕ ਬੱਝਦੀ ਨਹੀਂ। ਆਪ ਦੇ ਬਚਨਾਂ ਨਾਲ ਜੀ ਮੇਰਾ ਖਿੜ ਗਿਆ ਹੈ, ਠੰਢ ਬੀ ਪਈ ਤੇ ਢਾਰਸ ਬੀ ਬੱਝੀ ਹੈ ਪਰ ਅਜੇ ਡੋਲ ਪੈਂਦੀ ਹੈ ਤੇ ਭਗਤੀ ਵਿੱਚ ਦਿਲ ਨਹੀਂ ਲੱਗਦਾ। [ਬਾਬਾ ਨੌਧ ਸਿੰਘ

**ਡੋਲਾ ਦੇਣਾ**—ਲੜਕੀ ਦਾ ਸਾਕ ਦੇਣਾ।

ਰਾਜਪੂਤਾਂ ਦੀ ਅਣਖ ਦਾ ਆਖ਼ੀਰ ਦਿਵਾਲਾ ਇਥੋਂ ਤੀਕ ਨਿਕਲਿਆ ਕਿ ਉਨ੍ਹਾਂ ਨੇ ਆਪਣੀਆਂ ਲੜਕੀਆਂ ਦੇ ਡੋਲੇ ਮੁਗ਼ਲ ਬਾਦਸ਼ਾਹਾਂ ਨੂੰ ਦੇਣੇ ਸ਼ੁਰੂ ਕਰ ਦਿੱਤੇ। [ਸੈ.

**ਡੋਲੇ ਚੜ੍ਹਨਾ**—ਪਹਿਲੀ ਵਾਰ, ਵਿਆਹ ਤੋਂ ਮਗਰੋਂ, ਸਹੁਰੇ ਜਾਣ ਲਈ ਪਾਲਕੀ ਵਿੱਚ ਬੈਠਣਾ; ਵਿਆਹ ਹੋਣਾ।

ਉਹ ਲਾਲ ਚੰਦ, ਜਿਦ੍ਹੇ ਨਾਲ ਇਸ ਕੁੜੀ ਦੀ ਪਹਿਲੇ ਮੰਗਣੀ ਹੋਈ ਸੀ, ਸੁਣਿਆਂ ਏ ਉਸ ਦੇ ਪਿਛਲੇ ਕਹਿੰਦੇ ਨੇ ਪਈ ਭਾਵੇਂ ਕਿੱਦਾਂ ਹੋਵੇ ਆਪਣੀ ਨੂੰਹ ਦੂਜੇ ਦੇ ਡੋਲੇ ਚੜ੍ਹਨ ਨਹੀਂ ਦੇਣੀ। ਸਿਰ ਚਲਿਆ ਜਾਏ ਪਰ ਅਣਖ ਨਹੀਂ ਗੁਆਉਣੀ। [ਸ਼. ਸ਼.

**ਡੌਂਡੀ ਪਿਟਣਾ**—ਗੱਲ ਸਾਰਿਆਂ ਨੂੰ ਦੱਸਣਾ; ਹਰ ਥਾਂ ਕਿਸੇ ਗੱਲ ਦਾ ਕਿੱਸਾ ਛੋਹ ਦੇਣਾ।

ਨਾਨਕ ਸਿੰਘ ਨਾਵਲਿਸਟ ਔਗੁਣ ਨੂੰ ਔਗੁਣ ਦੀ ਸ਼ਕਲ ਵਿੱਚ ਰੱਖਦਾ ਹੈ। ਔਗੁਣ ਦੱਸ ਕੇ ਆਪਣੀ ਸਫ਼ਾਈ ਦੀ ਡੌਂਡੀ ਨਹੀਂ ਪਿੱਟਦਾ। ਇਹ ਦਿਲ ਦਾ ਸ਼ੀਸ਼ਾ-ਹਰ ਇਕ ਨੂੰ ਦਿਖਾਂਦਾ ਹੈ। [ਸਾਹਿਤ ਸਮਾਚਾਰ

**ਡੰਗਰ ਦਾ ਡੰਗਰ ਹੋਣਾ**—ਅਤਿ ਦਰਜੇ ਦਾ ਬੇਵਕੂਫ਼ ਹੋਣਾ।

ਜੇ ਬਰਕਤ ਸਿਆਣੀ ਤੇ ਸੁਚੱਜੀ ਹੁੰਦੀ, ਤਾਂ ਖ਼ਬਰੇ ਕੁਝ ਛੁਟਕਾਰੇ ਸੌਖੇ ਨਿਕਲਦੇ ਪਰ ਉਹ ਨਿਰਾ ਡੰਗਰ ਦਾ ਡੰਗਰ, ਅਨਪੜ੍ਹਿਆ ਛੰਡਾ, ਆਪਣਾ ਆਪ ਦੱਸਣ ਲੱਗੀ। [ਨ. ਸ਼ਾ.

**ਡੰਝ ਜੇਹੀ ਸਮਾ ਜਾਣੀ**—ਲਗਨ ਲੱਗ ਪੈਣੀ, ਚਾਹ ਪੈਦਾ ਹੋ ਜਾਣੀ।

ਉਸ ਨੇ ਜਦ ਏਸ ਮਰੀਜ਼ ਕੋਲ ਆਉਣ ਤੋਂ ਪਹਿਲਾਂ ਕੁੜੀ ਨੂੰ ਦੂਸਰੇ ਬੀਮਾਰਾਂ ਦੀ ਸੇਵਾ ਵਿੱਚ ਤਨ ਮਨ ਨਾਲ ਰੁੱਝੀ ਹੋਈ ਵੇਖਿਆ ਤਾਂ ਜਿਵੇਂ ਉਸ ਦੀਆਂ ਅੱਖਾਂ ਵਿੱਚ ਕੋਈ ਡੰਝ ਜੇਹੀ ਸਮਾ ਗਈ ਸੀ, ਉਸ ਦੇ ਅੰਦਰ ਚਾਹ ਪੈਦਾ ਹੋਈ ਕਿ ਕਿਸੇ ਨ ਕਿਸੇ ਬਹਾਨੇ ਇਸ ਕੁੜੀ ਨਾਲ ਚਾਰ ਗੱਲਾਂ ਕਰਾਂ। [ਸ. ਧ.

**ਡੰਡਾ ਵਰ੍ਹਨਾ**—ਡੰਡੇ ਨਾਲ ਮਾਰ ਪੈਣੀ।

ਮੈਂ ਕੁਝ ਕਹਦਾਂ ਤੇ ਜਾਵਾਂ ਕਿਥੇ ? ਜ਼ਰਾ ਕੁਸਕੀ ਨਹੀਂ ਤੇ ਡੰਡਾ ਵਰ੍ਹਿਆ ਨਹੀਂ, ਮੈਂ ਤੇ ਪੁੱਜ ਕੇ ਦੁਖੀ ਹੋਈ ਹੋਈ ਆਂ। [ਸ਼੍ਰ.

**ਡੰਡੀ ਪਾ ਦੇਣਾ**—ਸਿੱਧੀ ਗੱਲ, ਚੰਗੀ ਗੱਲ ਸਮਝਾ ਦੇਣੀ; ਠੀਕ ਰਾਹੇ ਪਾ ਦੇਣਾ।

ਆ! ਜ਼ਰਾ ਬੈਠ ਕੁਝ ਗੱਲ ਸਮਝਾ ਦਿਆਂ,<br>ਔਝੜੋਂ ਕੱਢ ਕੇ ਡੰਡੀਏ ਪਾ ਦਿਆਂ।

[ਚੰ. ਵਾ.

**ਡੰਡੇ ਵਜਾਉਣੇ**—ਵਿਹਲੇ ਫਿਰਨਾ।

ਨੌਕਰੀ ਛੱਡ ਕੇ ਹੁਣ ਉਹ ਡੰਡੇ ਵਜਾਉਂਦਾ ਫਿਰਦਾ ਹੈ। ਚੰਗਾ ਭਲਾ ਕੰਮ ਬਣਿਆ ਹੋਇਆ ਸੀ, ਨੌਕਰੀ ਅੱਜ ਕਲ੍ਹ ਲੱਭਦੀ ਕਿਥੇ ਹੈ ? [ਸੈ.

## ਢ

**ਢਹਿ ਢੇਰੀ ਹੋ ਜਾਣਾ**—ਬਿਲਕੁਲ ਤਬਾਹ ਹੋ ਜਾਣਾ।

੧੯੪੭ ਦਾ ਸਾਲ ਖ਼ਬਰੇ ਕਿਹੜੀ ਘੜੀ ਸਾਡੇ ਦੇਸ਼ ਲਈ ਚੜ੍ਹਿਆ ਕਿ ਇਸ ਦੇਸ਼ ਦੀ ਸਦੀਆਂ ਤੋਂ ਚਲੀ ਆ ਰਹੀ ਅਖੰਡਤਾ ਤੇ ਏਕਤਾ, ਕੱਲਰੀ ਕੰਧ ਵਾਂਗ ਢਹਿ ਢੇਰੀ ਹੋ ਗਈ ਤੇ ਹੋਈ ਵੀ ਕਿਸੇ ਗ਼ੈਰ ਦੇ ਹੱਥੋਂ ਨਹੀਂ—ਖੁਦ ਸਾਡੇ ਆਪਣੇ ਹੱਥੋਂ। [ਗ਼ਰੀਬ ਦੀ ਦੁਨੀਆਂ

**ਢਹਿੰਦੀਆਂ ਕਲਾ**—ਨਿਰਾਸ਼ਾਵਾਦ ।

ਤੁਸੀਂ ਜਦੋਂ ਉਹਦਾ ਖ਼ਸ਼ਾਸ਼ ਚਿਹਰਾ ਵੇਖੋਗੇ, ਤਾਂ ਬਿਲਕੁਲ ਠੀਕ ਹੋ ਜਾਓਗੇ । ਉਹਦੇ ਵਿੱਚ ਜੀਵਨ ਲਈ ਬੜਾ ਉਤਸ਼ਾਹ ਹੈ । ਤੁਸੀਂ ਇਸ ਵੇਲੇ ਢਹਿੰਦੀਆਂ ਕਲਾਂ ਵਿੱਚ ਹੋ । ਓਹਦੀ ਮੌਜੂਦਗੀ ਤੁਹਾਨੂੰ ਬਹੁਤ ਸ਼ਕਤੀ ਦੇਏਗੀ । [ਬੂਹੇ ਬੈਠੀ ਧੀ

**ਢਹੇ ਚੜ੍ਹਨਾ**—ਕਾਬੂ ਆ ਜਾਣਾ ; ਸ਼ਿਕਾਰ ਹੋਣਾ ; ਦਾਹ ਪੈਣ ਤੇ ਨੁਕਸਾਨ ਹੋਣਾ ; ਕਿਸੇ ਦੀ ਚਲਾਕੀ'ਚ ਫਸ ਜਾਣਾ ।

ਸੰਸਾਰ ਇਕ ਬਨ ਹੈ ਭੀਹਾਵਲਾ, ਇਸ ਵਿੱਚ ਥਾਂ ਥਾਂ ਕਾਮ, ਕ੍ਰੋਧ, ਲੋਭ ਮੋਹ ਆਦਿਕ ਘਾਤਕ ਪਸ਼ੂ ਵਸਦੇ ਹਨ । ਰਾਹੇ ਕੁਰਾਹੇ ਵੇਲੇ ਕੁਵੇਲੇ ਲੋਕੀ ਇਨ੍ਹਾਂ ਅਤੇ ਕਈ ਹੋਰ ਘਾਤਕ ਪਸ਼ੂਆਂ ਦੇ ਢਹੇ ਚੜ੍ਹ ਕੇ ਦੁਖ ਪਾਉਂਦੇ ਤੇ ਭੁਲੀ ਪਏ ਭੰਬਲ ਭੂਸੇ ਖਾਂਦੇ ਹਨ । [ਬਾਬਾ ਨੌਧ ਸਿੰਘ

**ਢੱਕ ਢੱਕ ਲੈਣੇ**—ਸਾਰੇ ਨੁਕਸ, ਦੋਸ਼ ਕੱਜ ਲੈਣੇ ; ਪਰਦਾ ਰੱਖ ਲੈਣਾ ।

ਮੇਰੀ ਸੱਸ ਹੈ ਤੇ ਗ਼ਰੀਬਣੀ, ਪਰ ਨਿਰਮਲਾ ਨੇ ਸਾਰੇ ਢੱਕ ਢੱਕ ਲਏ ਨੇ । ਵੇਖ ਕੇ ਭੁੱਖ ਲਹਿੰਦੀ ਏ । [ਬ. ਸ਼.

**ਢੱਕੀ ਰਿੱਝਣਾ**—ਚੁੱਪ ਚਾਪ ਦੁਖ ਝਲੀ ਜਾਣਾ, ਪਰਦਾ ਨਾ ਲਾਹਣਾ ।

ਨਾ ਭੈਣ, ਵਾਸਤਾ ਈ ਰੱਬ ਦਾ, ਇਨ੍ਹਾਂ ਵਿੱਚ ਤੇਲ ਨਹੀਂ, ਤੇਰੇ ਕਹਿਣ ਨਾਲ ਮੇਰੇ ਉਤੇ ਹੋਰ ਵੀ ਵਰ੍ਹਨੀਆਂ ਨੇ । ਤੂੰ ਇਹ ਢੱਕੀ ਰਿੱਝਣ ਦੇ (ਤੇ ਮੇਰੇ ਬਾਰੇ ਸਫ਼ਾਰਸ਼ ਨਾ ਕਰੀਂ), ਭਰਾ ਨੂੰ ਮੈਂ ਲਿਖਿਆ ਹੋਇਆ ਵੇ ਤੇ ਮੈਨੂੰ ਉਹਦੀਆਂ ਬੜੀਆਂ ਉਡੀਕਾਂ ਨੇ, ਅੱਜ ਕਲ੍ਹ ਆਊ ਤੇ ਉਹਨੂੰ ਕਹੂੰ, ਪਈ ਬੀਬਿਆ ਰਾਇਆ ਜਾਨਾ ਏਂ ਤਾਂ ਮੈਨੂੰ ਲੈ ਕੇ ਜਾਹ, ਨਹੀਂ ਤੇ ਆਪਣੀ ਹੱਥੀਂ ਮਹੁਰਾ ਦਿੱਤੀ ਜਾਹ ਜੋ ਮੇਰੀ ਖਲਾਸੀ ਹੋਵੇ । ਏਥੇ ਗੁਜ਼ਾਰਾ ਨਹੀਂ । [ਸੁ.

**ਢੱਠੇ ਖੂਹ ਵਿੱਚ ਪੈਣਾ**—ਜਹਨਮ ਵਿੱਚ ਪੈਣਾ ; ਕੋਈ ਓਟ ਨਾ ਦਿਸਣੀ ।

ਵਿਧਵਾ ਨੇ ਆਪਣੇ ਸਹੁਰੇ ਸੰਬੰਧੀਆਂ ਨੂੰ ਕਿਹਾ ਕਿ ਜੋ ਮੈਨੂੰ ਘਰੋਂ ਕੱਢ ਰਹੇ ਹੋ ਤੇ ਧੱਕੇ ਦੇ ਰਹੇ ਹੋ ; ਮੈਂ ਕਿਥੇ ਜਾਵਾਂ ? ਢੱਠੇ ਖੂਹ ਵਿੱਚ ਪਵਾਂ ; ਮੇਰੇ ਲਈ ਤੇ ਸਾਰੇ ਦਰ ਬੰਦ ਹੋ ਰਹੇ ਹਨ । ਮੇਰੇ ਮੰਦ- ਭਾਗ । [ਸੰ.

**ਢੱਬ ਆ ਜਾਣਾ**—ਕਿਸੇ ਕੰਮ ਦਾ ਢੰਗ ਆ ਜਾਣਾ ।

ਬਥੇਰਾ ਯਤਨ ਕੀਤਾ ਹੈ ਪਰ ਕਪੜੇ ਇਸਤਰੀ ਕਰਨ ਦਾ ਢਬ ਮੈਨੂੰ ਨਹੀਂ ਆ ਸਕਿਆ, ਭਾਵੇਂ ਇਹ ਕੰਮਾਂ ਵਿਚੋਂ ਕੋਈ ਕੰਮ ਹੀ ਨਹੀਂ । [ਸੰ.

**ਢੱਬ ਸਿਰ ਆ ਜਾਣਾ**—ਕਿਸੇ ਕੰਮ ਦਾ ਸੂਤ ਹੋ ਜਾਣਾ ।

ਹਰ ਤਰੀਕਾ ਵਰਤਿਆ ਹੈ ਪਰ ਇਹ ਕੰਮ ਢਬ ਸਿਰ ਨਹੀਂ ਆ ਸਕਿਆ । [ਸੰ.

**ਢੱਬ ਸਿਰ ਹੋਣਾ**—ਕੋਈ ਫਬਵਾਂ ਢੰਗ ਬਣਨਾ ।

ਉਹ ਕਿਸੇ ਢਬ-ਸਿਰ ਆਵੇ ਤਾਂ ਮੈਂ ਉਸ ਨੂੰ ਆਪਣੇ ਪਿੰਡ ਆਣ ਲਈ ਕਹਾਂ । ਹੁਣ ਤੀਕ ਤੇ ਉਹ ਗੁੱਸੇ ਗੁੱਸੇ ਹੀ ਰਹਿੰਦਾ ਏ । [ਸੰ.

**ਢੱਬ ਤੇ ਆ ਜਾਣਾ**-ਕਿਸੇ ਤਰੀਕੇ ਨਾਲ ਆਖਾ ਮੰਨ ਜਾਣਾ ।

ਉਹ ਕਲ੍ਹ ਸ਼ਾਮ ਦਾ ਰੁੱਸਿਆ ਹੋਇਆ ਸੀ । ਸਾਰੇ ਟੱਬਰ ਨੇ ਰਲ ਕੇ ਮਿੰਨਤਾਂ ਕੀਤੀਆਂ ਤੇ ਮੁਆਫ਼ੀ ਮੰਗੀ ਤਾਂ ਕਿਧਰੇ ਢਬ ਤੇ ਆਇਆ ਤੇ ਵਿਆਹ ਲਈ ਸੰਮਤੀ ਪਰਗਟ ਕੀਤੀ । [ਸੰ.

**ਢਲਦਾ ਪਰਛਾਵਾਂ**—ਅਨਿਸਥਿਰ ; ਸਦਾ ਨਾ ਰਹਿਣ ਵਾਲਾ ।

ਧਨ ਢਲਦਾ ਪਰਛਾਵਾਂ ਹੈ ; ਅੱਜ ਹੈ ਕੱਲ ਨਹੀਂ । ਲੋਕ ਅਮੀਰ ਹੁੰਦੇ ਹਨ ; ਰਾਤੋਂ ਰਾਤ ਖ਼ਾਕ ਸ਼ਾਹ ਵੀ ਹੋ ਜਾਂਦੇ ਹਨ । [ਸੰ.

**ਢਾਈ ਟੋਟਰੂ ਹੋਣਾ**—ਬਹੁਤ ਥੋੜ੍ਹੇ ਹੋਣਾ ; ਗਿਣਤੀ ਥੋੜੀ ਹੋਣੀ ।

ਤੁਹਾਡੀ ਪਾਰਟੀ ਵਿੱਚ ਹੈ ਕੌਣ ? ਢਾਈ ਟੋਟਰੂ ਤੇ ਤੁਸੀਂ ਸਾਰੇ ਹੋ ਤੇ ਡੀਂਗਾਂ ਐਨੀਆਂ ਮਾਰਦੇ ਹੋ ਕਿ ਅਸਾਂ ਇਨਕਲਾਬ ਲਿਆ ਦੇਣਾ ਹੈ ਤੇ ਇਹ ਕਰ ਦੇਣਾ ਹੈ । [ਸੰ.

**ਢਾਹ ਸਿੱਟਣਾ, ਢਾਹ ਲੈਣਾ**—ਘੋਲ ਵਿੱਚ ਇਕ ਬਲਵਾਨ ਦਾ ਦੂਜੇ ਨੂੰ ਹਰਾ ਦੇਣਾ ।

ਕਿੱਕਰ ਸਿੰਘ ਨੂੰ ਕੋਈ ਭਲਵਾਨ ਨਾ ਢਾਹ ਸਕਿਆ । [ਸੰ.

**ਢਾਹ ਖਾਣਾ**—ਕਿਸੇ ਤੋਂ ਹਾਰ ਜਾਣਾ, ਪਿੱਠ ਲਵਾਣੀ ।

ਬਹਿਸ ਵਿੱਚ ਤਾਂ ਉਹ ਕਿਸੇ ਤੋਂ ਢਾਹ ਨਹੀਂ ਖਾਂਦਾ ; ਬੜਾ ਸੁਖ਼ਨਦਾਨ ਤੇ ਹਾਜ਼ਰ-ਜਵਾਬ ਹੈ । [ਸੈ.

**ਢਾਹ ਦਰੋਲੀ ਪੈਣੀ**—ਰੌਲਾ ਪੈ ਜਾਣਾ, ਚੀਕ ਚਿਹਾੜਾ ਪੈ ਜਾਣਾ ।

ਗੋਲੀ ਦੀ ਆਵਾਜ਼ ਆਉਂਦਿਆਂ ਹੀ, ਉਥੇ ਢਾਹ ਦਰੋਲੀ ਪੈ ਗਈ । ਲੋਕਾਂ ਸਮਝਿਆ ਕਿ ਫ਼ਸਾਦੀ ਆ ਢੁਕੇ ਹਨ । [ਸੈ.

**ਢਾਹ ਮਾਰਨੀ**—ਮਰ ਗਏ ਦੇ ਦੁਖ ਵਿਚ ਢਿੱਡ ਜਾਂ ਪੱਟਾਂ ਤੇ ਹੱਥ ਮਾਰ ਕੇ ਉੱਚੀ ਚੀਕ ਮਾਰਨੀ ।

ਪੁੱਤਰ ਦੀ ਮੌਤ ਸੁਣ ਕੇ ਪਿਤਾ ਨੇ ਇਕ ਜ਼ੋਰ ਦੀ ਢਾਹ ਮਾਰੀ ਤੇ ਆਪ ਵੀ ਚਿੱਤ ਹੋ ਗਿਆ । [ਸੈ.

**ਢਾਹ ਲੱਗਣੀ**—ਦਰਿਆ ਦੇ ਵਹਿਣ ਦੇ ਨਾਲ ਕੰਢੇ ਦੇ ਆਸ ਪਾਸ ਢਹਿੰਦਾ ਜਾਣਾ ।

ਜਿਸ ਕੰਢੇ ਤੇ ਸਾਡਾ ਪਿੰਡ ਹੈ, ਉਸ ਨੂੰ ਹੁਣ ਦਰਿਆ ਦੀ ਢਾਹ ਆਣ ਲੱਗੀ ਹੈ ; ਇਸ ਲਈ ਪਿੰਡ ਖ਼ਤਰੇ ਤੋਂ ਬਾਹਰ ਨਹੀਂ । [ਸੈ.

**ਢਾਰਸ ਬੱਝਣਾ**—ਹੌਸਲਾ ਆਣਾ ; ਆਸ ਬੱਝ ਜਾਣੀ ; ਚੰਗੀ ਆਸ ਹੋ ਪੈਣੀ ; ਮਨ ਤਕੜਾ ਹੋ ਜਾਣਾ ।

ਗੁਰਸਿੱਖ ਨੇ ਵਿਧਵਾ ਨੂੰ ਉਪਦੇਸ਼ ਕੀਤਾ ਕਿ ਉਹ ਰੱਬ ਦੀ ਟੇਕ ਧਾਰੇ ; ਤਾਂ ਉਸਨੇ (ਵਿਧਵਾ) ਜਵਾਬ ਦਿੱਤਾ ਕਿ ਮੈਂ ਜ਼ੋਰ ਤਾਂ ਲਾਉਂਦੀ ਹਾਂ ਪਰ ਟੇਕ ਬੱਝਦੀ ਨਹੀਂ । ਆਪ ਦੇ ਬਚਨਾਂ ਨਾਲ ਜੀ ਮੇਰਾ ਖਿੜ ਗਿਆ ਹੈ, ਠੰਢ ਬੀ ਪਈ ਤੇ ਢਾਰਸ ਬੀ ਬੱਝੀ ਹੈ ਪਰ ਅਜੇ ਡੋਲ ਪੈਂਦੀ ਹੈ ਤੇ ਭਗਤੀ ਵਿਚ ਦਿਲ ਨਹੀਂ ਲੱਗਦਾ । [ਬਾਬਾ ਨੌਧ ਸਿੰਘ

**ਢਿੱਗੀ ਢਾਹ ਬੈਠਣਾ**—ਹੌਸਲਾ ਹਾਰ ਦੇਣਾ ।

"ਬਾਬੂ ਹੋਰੀਂ ਚਲੇ ਗਏ ਨੇ ਤਾਂ ਕੀਹ ਹੋਇਆ । ਅਸੀਂ ਆਪੀਂ ਸਭ ਕੁਝ ਕਰਾਂਗੇ । ਤੁਸੀਂ ਢਿੱਗੀ ਕਿਉਂ ਢਾਹ ਬੈਠੇ ਜੇ ?" [ਗ਼ਰੀਬ ਦੀ ਦੁਨੀਆਂ

**ਢਿੱਡ ਅੜਿਕੇ ਲੈਣੇ**—ਕਿਸੇ ਨਾਲ ਲੜਾਈ ਕਰਨੀ ।

ਤੂੰ ਐਵੇਂ ਰਾਹ ਜਾਂਦਿਆਂ ਨਾਲ ਢਿੱਡ ਅੜਿਕੇ ਨਾ ਲੈਂਦਾ ਰਿਹਾ ਕਰ । ਕੋਈ ਟੱਕਰ ਜਾਊਗਾ ਤੇ ਫਿਰ ਬਹਿ ਕੇ ਰੋਂਦਾ ਰਹੇਂਗਾ । [ਸੈ.

**ਢਿੱਡ ਢਾਕਾਂ ਲਾਣੀਆਂ**—ਕਿਸੇ ਨਾਲ ਲੜਾਈ ਕਰਨੀ ।

ਤੂੰ ਰਾਹ ਜਾਂਦਿਆਂ ਨਾਲ ਢਿੱਡ ਢਾਕਾਂ ਲਾਉਂਦਾ ਹੈ, ਕਿਧਰੇ ਕੁੱਟ ਖਾਏਂਗਾ । [ਸੈ.

**ਢਿੱਡ ਦੁਖੀ ਨ ਵੇਖਿਆ ਜਾਣਾ**—ਧੀ ਪੁੱਤ ਦਾ ਦੁੱਖ ਨਾ ਝੱਲਿਆ ਜਾਣਾ ।

ਜੀ, ਪੁੱਤ ਕਪੁੱਤ ਹੁੰਦੇ ਆਏ ਹਨ, ਪਰ ਮਾਪੇ ਕੁਮਾਪੇ ਨਹੀਂ ਹੁੰਦੇ । ਆਪਣਾ ਢਿੱਡ ਦੀ ਤੇ ਦੁਖੀ ਨਹੀਂ ਵੇਖਿਆ ਜਾਂਦਾ ਨਾ । ਜਦੋਂ ਉਨ੍ਹਾਂ ਨੂੰ ਦੁਖ ਹੋਵੇ ਮਾਪਿਆਂ ਨੂੰ ਆਪੇ ਸੇਕ ਲੱਗਦਾ ਏ, ਉਹ ਭਾਵੇਂ ਕਿਹੋ ਜਹੇ ਪਏ ਹੋਣ । [ਸੁ.

**ਢਿੱਡ ਨਾਲ ਲੱਗ ਜਾਣਾ**—ਬਹੁਤ ਭੁੱਖ ਲੱਗਣੀ ।

ਭੁੱਖ ਨਾਲ ਮੇਰਾ ਤੇ ਢਿੱਡ ਨਾਲ ਲੱਗ ਗਿਆ ਹੈ ਤੇ ਤੁਸੀਂ ਹੁਣ ਤੀਕ ਰੋਟੀ ਹੀ ਨਹੀਂ ਪਕਾਈ । [ਸੈ.

**ਢਿੱਡ ਪਾਲਣਾ**—ਪੇਟ ਭਰਨਾ ।

ਕੰਮ ਤੇ ਕੋਈ ਖ਼ਾਸ ਨਹੀਂ ; ਮਾੜਾ ਮੋਟਾ ਢਿੱਡ ਪਾਲਣ ਲਈ ਠੀਹਾ ਠੱਪਾ ਕਰੀਦਾ ਹੈ । ਗੁਜ਼ਾਰਾ ਤੁਰਦਾ ਜਾਂਦਾ ਹੈ । [ਸੈ.

**ਢਿੱਡ ਭਰ ਕੇ ਸੁਕਣਾ**—ਡੂੰਘੀ ਖੁਮਾਰੀ ਵਿਚ ਸੌਣਾ ।

ਸ਼ਾਹ ਨੇ ਨੌਕਰ ਨੂੰ ਕਿਹਾ—(ਉਠ ਵੀ) ਢਿੱਡ ਭਰ ਕੇ ਸੁਕਦਾ ਰਹਿਨਾ ਏਂ ਸੰਢੇ ਵਾਂਗ । ਤੈਨੂੰ ਖ਼ਬਰ ਨਹੀਂ ਰਹਿੰਦੀ ਦੁਨੀਆਂ ਜਹਾਨ ਦੀ । [ਸ਼. ਸ਼.

**ਢਿੱਡ ਵਿਚ ਕੁਝ ਆਉਣਾ**—ਗੱਲ ਦਿਲ ਵਿਚ ਘਰ ਕਰ ਜਾਣੀ ।

ਖਬਰੇ ਇਕ ਦਮ ਤੂੰ ਸਭਨਾਂ ਦੀ ਸ਼ਰਮ ਚੁੱਕ ਦਿੱਤੀ ਏ, ਪਿਉ ਤੇਰਾ ਚੀਕ ਕੇ ਬਹਿ ਗਿਆ । ਮੈਂ ਤੈਨੂੰ ਆਖ ਥੱਕੀ, ਪਰ ਤੇਰੇ ਢਿੱਡ ਵਿਚ ਕੁਝ ਆਉਂਦਾ ਈ ਨਹੀਂ । [ਲੋਹਾ ਕੁੱਟ

**ਢਿੱਡ ਵਿੱਚ ਚੂਹੇ ਨੱਚਣੇ**—ਬਹੁਤ ਭੁੱਖ ਲੱਗਣੀ ।

ਰਾਜ ਕੌਰ—ਤੁਸੀਂ ਤਕਰਾਰਾਂ ਵਿੱਚ ਹੀ ਸਮਾਂ ਗਵਾ ਦੇਣਾ ਏ, ਜਿਸ ਤਰ੍ਹਾਂ ਕਾਕੇ ਨੇ ਬਾਹਰ ਜਾ ਕੇ ਰੋਟੀ ਨਹੀਂ ਖਾਣੀ ।

ਆਤਮਾ ਦੇਵੀ—ਗੱਲ ਦੀ ਠੀਕ ਹੈ, ਲਾੜੇ ਦੇ ਢਿਡ ਵਿੱਚ ਚੂਹੇ ਨੱਚਦੇ ਹੋਣਗੇ । [ਚੂਹੇ ਬੈਠੀ ਧੀ

**ਢਿੱਡ ਵਿੱਚ ਭੁਲਕਾ ਫਿਰਨਾ**—(੧) ਬਹੁਤ ਭੁੱਖ ਲੱਗਣੀ ; (੨) ਬਹੁਤ ਦੁਖੀ ਹੋਣਾ ।

੧. ਮੇਰੇ ਪਾਸੋਂ ਤੇ ਹੋਰ ਸਬਰ ਨਹੀਂ ਹੋ ਸਕਦਾ ; ਮੇਰੇ ਢਿੱਡ ਵਿੱਚ ਤੇ ਭੁਲਕਾ ਫਿਰ ਰਿਹਾ ਹੈ । ਇਸ ਲਈ ਮੈਂ ਤੇ ਰੋਟੀ ਖਾਣ ਲੱਗਾ ਹਾਂ, ਤੁਸੀਂ ਆਪੇ ਜਦੋਂ ਲੋੜ ਸਮਝੋ, ਖਾ ਲੈਣੀ ।

੨. ਇਹ ਘਟਨਾ ਸੁਣ ਕੇ ਮੇਰੇ ਢਿੱਡ ਵਿਚ ਭੁਲਕਾ ਫਿਰ ਗਇਆ ਹੈ । [ਸੈਂ.

**ਢਿੱਡ ਵਿਚ ਡੈਣ ਵੜਨਾ**—ਬਹੁਤ ਭੁੱਖ ਲੱਗਣੀ ।

ਹੁਣ ਹੀ ਤੇ ਰੋਟੀ ਖਾਧੀ ਹੈ, ਤੇਰੇ ਢਿੱਡ ਵਿਚ ਕੋਈ ਡੈਣ ਵੜਿਆ ਹੋਇਆ ਹੈ ਜੋ ਹੁਣ ਹੀ ਤੈਨੂੰ ਭੁੱਖ ਲੱਗ ਗਈ ਹੈ । [ਸੈਂ.

**ਢਿੱਡ ਵਿਚ ਰੱਖਣਾ**—ਕਿਸੇ ਗੱਲ ਨੂੰ ਲੁਕਾ ਕੇ ਰੱਖਣਾ ।

ਪਹਿਲਾਂ ਤੁਸੀਂ ਇਸ ਗੱਲ ਤੇ ਪਰਦਾ ਪਾਈ ਰੱਖਿਆ ਤੇ ਢਿੱਡ ਵਿਚ ਰੱਖੀ ਰੱਖੀ, ਹੁਣ ਕੀ ਬਣ ਸਕਦਾ ਹੈ । ਉਦੋਂ ਦੱਸਦੇ ਤੇ ਕੋਈ ਚਾਰਾ ਕਰਦੇ ।

[ਸੈਂ.

**ਢਿੱਡ ਵਿਚ ਵੜਨਾ**—ਕਿਸੇ ਨਾਲ ਬਹੁਤ ਪਿਆਰ ਪਾ ਲੈਣਾ ।

ਉਹ ਪਿਆਰ ਕੀ ਕਰਦਾ ਹੈ, ਦੂਜੇ ਦੇ ਢਿੱਡ ਵਿਚ ਹੀ ਵੜ ਜਾਂਦਾ ਹੈ । ਉਸ ਲਈ ਹਰ ਕੁਰਬਾਨੀ ਕਰਨ ਤੇ ਜੀ ਕਰਦਾ ਹੈ । [ਸੈਂ.

**ਢਿੱਡੀਂ ਪੀੜਾਂ ਪੈਣੀਆਂ**—ਬਹੁਤ ਹੱਸਣ ਨਾਲ ਵੱਖੀਆਂ ਦੁਖਣ ਲੱਗ ਪੈਣੀਆਂ ।

ਉਸ ਨੇ ਇਨਾ ਹਸਾਇਆ ਕਿ ਢਿੱਡੀਂ ਪੀੜਾਂ ਪੈ ਗਈਆਂ । [ਸ.

**ਢਿੱਡੋ ਢਿੱਡ ਪਿੱਟਣਾ**—ਬਹੁਤ ਰੋਣਾ ਪਿੱਟਣਾ ।

ਜੁਆਨ ਪੁੱਤ ਦੀ ਮੌਤ ਤੇ ਮਾਂ ਢਿੱਡੋ ਢਿੱਡ ਪਿਟ ਰਹੀ ਸੀ । [ਸੈਂ.

**ਢਿੱਬਰੀ ਟੈਟ ਕਰਨੀ**—ਬਹੁਤ ਤੰਗ ਕਰ ਦੇਣਾ ।

ਮੇਰੇ ਸੂਰਮੇ ਸ਼ੇਰ ਦਲੇਰ ਯੋਧੇ,
ਫੜ ਕੇ ਦੁਸ਼ਮਨਾਂ ਤੂੰਬੇ ਉੜਾ ਦੇਂਦੇ ।
ਢਿੱਬਰੀ ਟੈਟ ਕਰ ਕੇ ਨਮਦਾ ਕਸ ਦੇਂਦੇ,
ਗਿਚੀ ਫੜ ਕੇ ਧੌਣ ਭਵਾ ਦੇਂਦੇ ।

[ਧਰਮੀ ਭਾਈਆ

**ਢਿੱਲੇ ਹੋ ਕੇ ਬਹਿਣਾ**—ਯਤਨ ਨ ਕਰਨਾ ।

ਸ਼ਾਹ ਜੀ, ਇਸ ਮੁਆਮਲੇ ਵਿਚ ਢਿੱਲੇ ਹੋ ਕੇ ਨ ਬੈਠੋ । ਕਾਕੀ ਜੁਆਨ ਏ ਤੇ ਉਸ ਨੂੰ ਘਰ ਬਿਠਾਉਣਾ ਠੀਕ ਨਹੀਂ । ਜੇ ਤੁਹਾਨੂੰ ਇਹ ਸਾਕ ਮਨਜ਼ੂਰ ਨਹੀਂ ਤਾਂ ਹੋਰ ਯਤਨ ਕਰੋ । [ਸ.

**(ਤੁਹਾਡਾ) ਢੀਂਗਾ ਸਿਰ ਉੱਤੇ**—ਤੁਹਾਡੀ ਟੰਗ ਉਪਰ ਈ ;

ਨੌਕਰ ਨੇ ਮਾਲਕ ਨੂੰ ਕਿਹਾ—ਬੇਹੀਆਂ ਸੜੇਈਆਂ ਚੱਬ ਕੇ ਢਿੱਡ ਭਰੀਂਦਾ ਏ, ਫੇਰ ਵੀ ਤੁਹਾਡਾ ਢੀਂਗਾ ਸਿਰ ਉੱਤੇ । (ਮੇਰੀ ਤਨਖ਼ਾਹ ਦੇ ਦਿਓ, ਮੈਂ ਇਹ ਨੌਕਰੀ ਨਹੀਂ ਕਰਨੀ) । [ਸ਼. ਸ਼.

**ਢੇਰੀ ਹੋ ਜਾਣਾ**—ਨਾਸ ਹੋ ਜਾਣਾ, ਮੁੱਕ ਜਾਣਾ ।

ਸਾਰੀ ਦਿਹਾੜੀ ਖੇਤਾਂ ਵਿੱਚ ਹੱਡ ਤੋੜਵਾਂ ਕੰਮ ਕਰਦਿਆਂ ਕਰਮੋ ਦੇ ਮੂੰਹ ਤੇ ਭੋਰਾ ਭਾਅ ਨਹੀਂ ਆਉਂਦੀ ਸੀ ਅਤੇ ਕਬੀਲਦਾਰੀ ਦੇ ਫ਼ਿਕਰ ਉਸ ਦਾ ਜਵਾਨ ਲਹੂ ਹਮੇਸ਼ਾ ਚੂਸਦੇ ਰਹਿੰਦੇ ਸਨ । ਪਰ ਜਦ ਉਹ ਇਕੱਲੀ ਚੰਨੋ ਕੋਲ ਰਾਤ ਨੂੰ ਹੁੰਦਾ ਤਾਂ ਉਸ ਦੇ ਸਾਰੇ ਫ਼ਿਕਰ ਰੇਤ ਦੇ ਗੱਡੇ ਵਾਂਗ ਢੇਰੀ ਹੋ ਜਾਂਦੇ । [ਪੂਰਨਮਾਸ਼ੀ

**ਢੇਰੀ ਹੋਣਾ**—ਥਕ ਟੁਟ ਕੇ ਪੈ ਜਾਣਾ ।

ਸਾਰਾ ਦਿਨ ਉਹ ਤੁਰਦਾ ਰਿਹਾ, ਰਾਤ ਨੂੰ ਘਰ ਆ ਢੇਰੀ ਹੋਇਆ । [ਸੈਂ.

**ਢੇਰੀ ਖਾ ਮੁਕਾ ਛਡਣੀ**—ਸਾਰਾ ਧਨ ਲਾ ਲਗਾ ਛਡਣਾ ।

ਸ਼ਾਹ ਜੀ ! ਤੁਹਾਨੂੰ ਪਤਾ ਏ ਪਈ ਸਰਦਾਰ ਹੋਰਾਂ ਦੇ ਖ਼ਾਨਦਾਨ ਦਾ ਬਾਹਰੋਂ ਵਿਚ ਵੱਜ ਬੜਾ ਏ, ਭਾਵੇਂ ਅਸਲੋਂ ਇਨ੍ਹਾਂ ਢੇਰੀ ਖਾ ਮੁਕਾ ਛਡੀ ਏ । ਇਨ੍ਹਾਂ ਦੀ ਮਰਜ਼ੀ ਏ ਕਿ ਇਹ ਵਿਆਹ, ਭਾਵੇਂ ਔਖਾ ਹੋਵੇ ਭਾਵੇਂ ਸੌਖਾ, ਗੱਜ ਵੱਜ ਕੇ ਹੋਵੇ । ਕਿਸੇ ਗਲੋਂ ਫ਼ਿਕ ਨ ਪਏ ਤੇ ਪੜਦਾ ਬਣਿਆ ਰਹੇ । [ਬ. ਬ.

**ਢੇਰੀ ਢਾਹ ਸੁਟਣਾ, ਢੇਰੀ ਢਾਹ ਬਹਿਣਾ**—ਹੌਸਲਾ ਛਡ ਦੇਣਾ; ਨਿਰਾਸ਼ ਹੋ ਜਾਣਾ ।

ਨਵਾਬ ਨੇ ਜਦੋਂ ਸੁਣਿਆ ਕਿ ਫ਼ੁਰਮਾਨ ਦਾ ਨਾਂ ਇਲਾਕੇ ਦੀਆਂ ਚੋਣਾਂ ਲਈ ਚੁਣਿਆ ਗਿਆ ਹੈ ਤਾਂ ਓਹ ਬਹੁਤ ਕਲਪਿਆ । ਜ਼ਿਮੀਂਦਾਰ (ਨਵਾਬ ਦੇ ਪਿਤਾ) ਦੇ ਕੰਨ ਜਦ ਇਹ ਗਲ ਪਈ ਉਸ ਨੇ ਢੇਰੀ ਢਾਹ ਸੁਟੀ ਤੇ ਦਿਨ ਪ੍ਰਤੀ ਦਿਨ ਹੋਰ ਹੋਰ ਉਹਦੀ ਤਬੀਅਤ ਖ਼ਰਾਬ ਹੋਣ ਲਗ ਪਈ ਤੇ ਹਰ ਰੋਜ਼ ਗੋਂਦਾਂ ਗੁੰਦੀਆਂ ਜਾਣ ਲਗੀਆਂ ਕਿ ਕਿਵੇਂ ਫ਼ੁਰਮਾਨ ਨੂੰ ਕਾਬੂ ਕੀਤਾ ਜਾਵੇ ।

[ਅੰਦਰਾਂ

**ਢੋ ਢੁਕਣਾ**—ਯੋਗ ਤੇ ਲੁੜੀਂਦਾ ਮੌਕਾ ਪੈਦਾ ਹੋਣਾ, ਚੰਗਾ ਸਬੱਬ ਬਣ ਜਾਣਾ।

ਤੜਕੇ ਤੁਰਿਆ ਕਾਫ਼ਲਾ, ਉੱਠੀ ਬਾਂਗ ਦਰਾ।
ਕਿਸਮਤ ਅੱਗੋਂ ਬਹੁੜ ਕੇ ਦਿੱਤਾ ਢੋ ਢੁਕਾ।
ਤੂੰ ਰਾਹ ਜਾਂਦੇ ਧਿਆਨ ਨੂੰ ਆਪੇ ਲਿਆ ਵੰਗਾਰ,
ਵੇਖ ਸਜਾਈ ਵਿਲਕਦੀ ਪੰਘਰ ਪਿਆ ਪਿਆਰ।
[ਨੂਰ ਜਹਾਨ

**ਢੋ ਬਣਾਣਾ**—ਤਰੀਕਾ, ਸਬੀਲ, ਵਿਉਂਤ ਪੈਦਾ ਕਰਨਾ।

ਇਹ ਤੇ ਮੇਰੇ ਕੋਈ ਚੰਗੇ ਕਰਮਾਂ ਦਾ ਫਲ ਏ, ਜੋ ਮਹਾਰਾਜ ਨੇ ਦੁਖਾਂ ਦੇ ਮੂੰਹੋਂ ਕਢਣ ਦਾ ਆਪ ਢੋ ਬਣਾ ਦਿੱਤਾ ਏ। ਉਸ ਦੀ ਬੜੀ ਕਿਰਪਾ ਹੈ। [ਸ਼ਾਮੂ ਸ਼ਾਹ

**ਢੋਏ ਲੈ ਕੇ ਖਲੋਣਾ**—ਸੁਗਾਤ ਤੇ ਭੇਟਾ ਪੇਸ਼ ਕਰਨਾ।

ਇਹ ਇਕ ਸਚਾਈ ਹੈ ਕਿ ਜੇ ਨਾਨਕ ਸਿੰਘ ਪੈਦਾ ਨਾ ਹੁੰਦਾ ਤਦ ਪੰਜਾਬੀ ਦਾ ਇਹ ਘਾਪਾ ਮੇਲਣਾ ਬਹੁਤ ਅਸੰਭਵ ਸੀ। ਅਜ ਤੇ ਭਾਵੇਂ ਹੋਰ ਵੀ ਕਈ, ਨੰਵਲ; ਨਰੂਲਾ, ਅੰਮ੍ਰਿਤਾ, ਪਾਲ, ਆਦਿ ਚੰਗੇ ਤੋਂ ਚੰਗੇ ਨਾਵਲਾਂ ਦੇ ਢੋਏ ਲੈ ਕੇ ਮਾਤ ਭਾਸ਼ਾ ਪੰਜਾਬੀ ਦੇ ਦਰਬਾਰ ਵਿਚ, ਸਜ ਧਜ ਨਾਲ ਖੜੋਤੇ ਜਾਪਦੇ ਹਨ ਪਰ ਤਦ ਨਾਨਕ ਸਿੰਘ ਇੱਕਲਾ ਸੀ, ਕੱਲਰ ਦਾ ਕੰਵਲ ਸੀ।
[ਸਾਹਿਤ ਸਮਾਚਾਰ

**ਢੋਲ ਹੋ ਜਾਣਾ**—ਖੁਸ਼ੀ ਵਿਚ ਮੂੰਹ ਭਰਵਾਂ ਭਰਵਾਂ ਦਿੱਸਣਾ।

ਚੰਨੋ ਨੇ ਕਪੂਰਿਆਂ ਤੋਂ ਆਪਣੇ ਸੀਰੀ ਦੀ ਘਰ ਵਾਲੀ ਚੂਹੜੀ ਨੂੰ ਪਰੇਰ ਕੇ ਰੂਪ ਕੋਲ ਘਲਿਆ ਸੀ ਕਿ ਸਵੇਰੇ ਸਾਡੀ ਕਪਾਹ ਦੀ ਵਾਰੀ ਹੈ ਅਤੇ ਉਹ ਜ਼ਰੂਰ ਆ ਕੇ ਮਿਲ ਜਾਵੇ। ਰੂਪ ਨੇ ਚੂਹੜੀ ਦੀ ਸ਼ੱਕਰ ਘਿਉ ਨਾਲ ਸੇਵਾ ਕੀਤੀ ਅਤੇ ਉਹ ਚੰਗੀ ਰੋਟੀ ਖਾ ਕੇ ਢੋਲ ਹੋ ਗਈ ਸੀ। ਰੂਪ ਸਮਝਦਾ ਸੀ, ਚੰਨੋ ਤਾਂ ਮੇਰੇ ਘਰ ਆ ਨਹੀਂ ਸਕਦੀ। ਉਸ ਦੀ ਭੇਜੀ ਸਾਂਝਣ ਨੂੰ ਤਾਂ ਖੁਸ਼ ਕਰ ਦੇਵ। [ਪੂਰਨ ਮਾਸ਼ੀ

**ਢੋਲ ਦਾ ਪੋਲ**—ਫੁਫਾਪਨ; ਬਾਹਰਲੀ ਫੂਕਾ ਫਾਕੀ।

ਬਹਿ ਕੇ ਸੋਚ, ਇਹ ਭੁਲਣਾ ਮਹਿਲ ਤੇਰਾ,
ਕਿਸੇ ਢੋਲ ਦੇ ਪੋਲ ਤੇ ਖੜਾ ਤਾਂ ਨਹੀਂ।
[ਚੈ. ਵਾ.

# ਤ

**(ਕਿਸੇ ਨੂੰ) ਤਉਣਾ**—ਰੱਜ ਕੇ ਦੁਖੀ ਕਰਨਾ।

ਮੈਂ ਤੱਤੀ ਨੂੰ ਹੋਰ ਨਾ ਤਉ, ਮੈਂ ਤੇ ਅੱਗੇ ਹੀ ਰੱਜ ਕੇ ਦੁਖੀ ਹਾਂ। [ਸੈ.

**ਤਉਣੀ ਲਾਉਣੀ**—ਮਾਰ ਕੁੱਟ ਦੇਣੀ।

ਜਮਾਤ ਵਿਚੋਂ ਮੁੰਡੇ ਦੀ ਪੁਸਤਕ ਚੋਰੀ ਹੋ ਗਈ। ਦੋ ਤਿੰਨ ਮੁੰਡਿਆਂ ਤੇ ਸ਼ਕ ਕੀਤਾ ਗਿਆ। ਮਾਸਟਰ ਜੀ ਨੇ ਉਨ੍ਹਾਂ ਨੂੰ ਖੂਬ ਤਉਣੀ ਲਾਈ। ਜੀ ਹੋ ਕੇ ਇਕ ਮੁੰਡੇ ਨੇ ਕਿਤਾਬ ਕੱਢ ਦਿੱਤੀ। [ਸੈ.

**ਤਸਵੀਰ ਖਿੱਚਣੀ**—ਅਸਲੀਅਤ ਹੂ-ਬ-ਹੂ ਅੱਖਾਂ ਸਾਹਮਣੇ ਲੈ ਆਉਣੀ।

ਹੱਦ ਕਰ ਦਿੱਤੀ ਜੇ ਸਰਦਾਰ ਜੀ,...ਅਜੋੜ ਵਿਆਹ ਦੀ ਤਸਵੀਰ ਤਾਂ ਤੁਸਾਂ ਸੱਚ ਮੁੱਚ ਰੁਆ ਦੇਣ ਵਾਲੀ ਖਿੱਚੀ ਸੀ। [ਫ. ਛ.

**ਤੱਕ ਵਿੱਚ ਹੋਣਾ**—ਭਾਲ ਵਿੱਚ ਹੋਣਾ; ਨਜ਼ਰ ਹੇਠ ਹੋਣਾ।

ਇਕ ਬੜੀ ਸੋਹਣੀ ਗਊ ਮੇਰੀ ਤੱਕ ਵਿੱਚ ਹੈ। ਮੁੱਲ ਤੇ ਭਾਵੇਂ ਵੱਧ ਮੰਗਦਾ ਹੈ ਪਰ ਗਊ ਬੜੀ ਅਸੀਲ ਹੈ।

**ਤਕਦੀਰ ਰੁੱਸਣੀ**—ਮਾੜੇ ਦਿਨ ਆ ਜਾਣੇ।

ਹਾਕਮ ਰਿਹਾ ਹਿਰਾਤ ਦਾ,
ਫਿਰ ਬਣ ਗਿਆ ਵਜ਼ੀਰ।
ਉਸ ਦੇ ਪੁੱਤ ਗਿਆਸ ਦੀ
ਰੁੱਸ ਗਈ ਤਕਦੀਰ।
[ਨੂਰ ਜਹਾਨ

**ਤਕਲਾ ਰਾਸ ਹੋਣਾ**—ਫਿੱਥਾ ਪਿਆ ਜਾਂ ਦੁੱਖੀ ਹੋਇਆ ਮਨ ਆਪਣੀ ਥਾਵੇਂ ਆ ਜਾਣਾ; ਖੁਸ਼ ਹੋ ਜਾਣਾ।

ਦੁਖ ਵਿੱਚ ਨਾਮ ਜਪਣ ਨਾਲ ਤਕਲਾ ਰਾਸ ਹੋ ਜਾਵੇ, ਨਾਮ ਮਿੱਠਾ ਲੱਗਣ ਲੱਗ ਜਾਵੇ, ਕਹਿਣ ਦੀ ਲੋੜ ਨਹੀਂ, ਫੇਰ ਸੱਚ ਮੁੱਚ ਮੰਨੀ ਗਈ ਤੇ ਹੋ ਗਈ, 'ਤੇਰੀ ਰਜ਼ਾ'। [ਬਾਬਾ ਨੰਦ ਸਿੰਘ

**ਤਕਲਾ ਵਿੰਗਾ ਰਹਿਣਾ**—ਸਦਾ ਨਾਰਾਜ਼ ਰਹਿਣਾ ; ਵਿਗੜਿਆ ਰਹਿਣਾ ।

ਤੂੰ ਮੇਰੇ ਕੰਮ ਤੋਂ ਕਦੀ ਖ਼ੁਸ਼ ਨਾ ਹੋਈ । ਤੇਰਾ ਤਕਲਾ ਹਮੇਸ਼ਾ ਹੀ ਵਿੰਗਾ ਰਿਹਾ । [ਵ. ਘ.

**ਤਕਲੇ ਵਾਂਗ ਸਿੱਧਾ ਹੋਣਾ**—ਠੀਕ ਰਾਹ ਤੇ ਆ ਜਾਣਾ ।

ਜੇ ਰਿਹੋਂ ਹੁਣ ਭੀ ਤੂੰ ਓਸੇ ਹੀ ਤਰ੍ਹਾਂ,
ਕਰ ਲਵੀ ਗਾ ਠੀਕ ਆਪੇ ਹੀ ਸਮਾਂ ;
ਤਕਲੇ ਦੇ ਵਾਂਗ ਸਿੱਧਾ ਕਰ ਲਊ,
ਠੇਡਿਆਂ ਦੇ ਨਾਲ ਅੱਗੇ ਧਰ ਲਊ । [ਚੰ. ਵਾ.

**ਤਖ਼ਤ ਮੂਧਾ ਹੋਣਾ**—ਸ਼ਾਹ ਤੋਂ ਕੰਗਾਲ ਹੋ ਜਾਣਾ ।

ਮੂਧਾ ਹੋ ਗਿਆ ਤਖ਼ਤ ਬਿਉਪਾਰੀਆਂ ਦਾ,
ਉੱਤੋਂ ਹੱਸਦੇ, ਅੰਦਰੋਂ ਰੋ ਰਹੇ ਨੇ ;
ਚਾਂਦੀ ਸੋਨੇ ਦੇ ਥਾਲਾਂ ਵਿੱਚ ਖਾਣ ਵਾਲੇ,
ਮਾਰੇ ਭੁੱਖ ਦੇ ਟੋਕਰੀ ਢੋ ਰਹੇ ਨੇ । [ਚੰ. ਵਾ.

**ਤਖ਼ਤੇ ਤੋਂ ਤਖ਼ਤ**—ਕੰਗਾਲੀ ਤੋਂ ਅਮੀਰੀ ।

ਦੌਲਤ ਆਖੇ : ਜੱਗ ਦੀ ਮੈਂ ਕਾਰ ਚਲਾਵਾਂ,
ਜਿੱਧਰ ਜਾਵਾਂ, ਹੁੰਦੀਆਂ ਨੇ ਹੱਥੀਂ ਛਾਵਾਂ !
ਮਾਇਆ ਮੇਰੀ ਤਖ਼ਤਿਆਂ ਤੋਂ ਤਖ਼ਤ ਬਣਾਵੇ,
ਜਾਦੂ ਮੇਰਾ ਆਕੀਆਂ ਦੀ ਧੌਣ ਨਿਵਾਵੇ ।
[ਚੰ. ਵਾ.

**ਤਖਰ ਦੇ ਤਖਰ ਹੋਣਾ**—ਰਿਸ਼ਟ ਪੁਸ਼ਟ (ਸੂਰ) (ਪੁਠੋਹਾਰੀ) ।

ਜ਼ਿਮੀਂਦਾਰ ਸੋਚਦਾ, ਹੁਣ ਉਹ ਬੁੱਢਾ ਹੋ ਗਿਆ ਸੀ, ਤਦੇ ਤੇ ਇਤਨੀ ਛੇਤੀ ਉਹਨੂੰ ਸ਼ਰਾਬ ਚੜ੍ਹ ਜਾਂਦੀ ਤੇ ਉਹਦੇ ਹੱਥ ਕੰਬਣ ਲੱਗ ਜਾਂਦੇ । ਪਰ ਉਹਨੂੰ ਆਪਣੇ ਚਾਟੜਿਆਂ ਤੇ ਸਖ਼ਤ ਗੁੱਸਾ ਆਉਂਦਾ । ਓਹ ਸਾਰੇ ਅਜੇ ਤੀਕਰ ਤਖਰ ਦੇ ਤਖਰ ਸਨ । ਕਿਸੇ ਨੂੰ ਨਾ ਘੁਣ ਲੱਗਾ ਸੀ ਨਾ ਸੀਖ ਨੇ ਖਾਧਾ ਸੀ । ਬਸ ਉਂਜ ਦੇ ਉਂਜਾਂ ਸਨ ਜਿਵੇਂ ਕਦੀ ਹੁੰਦੇ ਸਨ ।
[ਆਂਦਰਾਂ

**ਤਣ ਜਾਣਾ**—ਦਲੇਰੀ ਲਈ ਕਿਸੇ ਕੰਮ ਤੇ ਡਟ ਜਾਣਾ ; ਕਿਸੇ ਦੇ ਵਿਰੁੱਧ ਹੋ ਜਾਣਾ ।

(ਪਾਂਧੀ) ਉੱਠ, ਹਿੰਮਤ ਕਰ, ਤੇ ਤਣ ਜਾ ਫਿਰ,
ਜੋ ਬਣਨਾ ਚਾਹੇਂ ਬਣ ਜਾ ਫਿਰ,
ਚਾਹੇ ਬਹਿ ਜਾ ਰਾਜ-ਸਿੰਘਾਸਣ ਤੇ,
ਚਾਹੇ ਕਫ਼ਨੀ ਪਹਿਨ ਭਿਖਾਰੀ ਦੀ । [ਕੋ. ਕਿ.

**ਤਣ ਜਾਣੀ**—ਖਿੱਚੋਤਾਣ ਵੱਧ ਜਾਣੀ, ਵੈਰੀ ਬਣ ਜਾਣਾ ।

ਬੱਸ ਫਿਰ ਕੀਹ ਸੀ ? ਸਾਰੇ ਪੰਜਾਬ ਵਿੱਚ ਸਭ ਪਾਸੇ ਜੋਸ਼ ਖਿੱਲਰ ਗਿਆ, ਹਿੰਦੂ ਸਿੱਖਾਂ ਤੇ ਮੁਸਲਮਾਨਾਂ ਦੀ ਤਣ ਗਈ । ਲਾਹੌਰ ਤੇ ਅੰਮ੍ਰਿਤਸਰ ਸ਼ਹਿਰਾਂ ਵਿੱਚ ਇਕ ਦੂਜੇ ਉੱਤੇ ਕਾਤਲਾਨਾ ਹਮਲੇ ਸ਼ੁਰੂ ਹੋ ਗਏ । ਪੋਠੋਹਾਰ, ਰਾਵਲਪਿੰਡੀ, ਅਟਕ ਤੇ ਜੇਹਲਮ ਦੇ ਜ਼ਿਲਿਆਂ ਵਿੱਚ ਤਾਂ ਮੁਸਲਮਾਨਾਂ ਨੇ ਹਨੇਰ ਮਚਾ ਦਿੱਤਾ । ਪੁਲਸ ਮੁਸਲਮਾਨ ਸੀ, ਤੇ ਉਹ ਮੁਸਲਮਾਨਾਂ ਨਾਲ ਰਲ ਗਈ । [ਸੰਤ ਸਿਪਾਹੀ

**ਤਣਾਵਾਂ ਢਿੱਲੀਆਂ ਪੈ ਜਾਣੀਆਂ**— ਹੌਸਲਾ ਢਹਿ ਜਾਣਾ ।

ਮਦਨ ਦੇ ਇਖ਼ਲਾਕ ਦੀਆਂ ਤਣਾਵਾਂ ਸਮਾਂ ਪੈਣ ਤੇ ਢਿੱਲੀਆਂ ਹੋ ਜਾਂਦੀਆਂ ਹਨ, ਪਰ ਸਰਲਾ ਅਜੇਹੇ ਵੇਲੇ ਝੱਟ ਸੰਭਲ ਜਾਂਦੀ ਹੈ ਅਤੇ ਮੋਹਨ ਨੂੰ ਵੀ ਬਦ-ਇਖ਼ਲਾਕੀ ਦੇ ਟੋਏ ਵਿੱਚ ਡਿਗਣੋਂ ਬਚਾ ਲੈਂਦੀ ਹੈ ।
[ਫ. ਫ.

**ਤਣੇ ਚੜ੍ਹ ਜਾਣੇ**—ਖੰਘ ਆਦਿ ਨਾਲ ਵੱਖੀਆਂ ਵਿੱਚ ਦਰਦ ਹੋਣ ਲੱਗ ਜਾਣੀ ।

ਜਦੋਂ ਉਸ ਨੂੰ ਦਮੇ ਦਾ ਦੌਰਾ ਪੈਂਦਾ ਹੈ ਤਾਂ ਐਸੀ ਜ਼ੋਰ ਦੀ ਖੰਘ ਛਿੜਦੀ ਹੈ ਕਿ ਵਿਚਾਰੇ ਦੇ ਤਣੇ ਚੜ੍ਹ ਜਾਂਦੇ ਹਨ । [ਸੰ.

**ਤੱਤ ਭੜੱਤੀ**—ਭੈੜੇ ਸੁਭਾਵ ਵਾਲੀ, ਸੜੇ ਮੱਥੇ ਵਾਲੀ ।

"ਸਰਲੇ, ਨੀ ਸਰਲੇ ! ਤੱਤ ਭੜੱਤੀਏ, ਪੋਤੜੇ ਧੋਨੀ ਏਂ ਕਿ ਸਮਾਧੀ ਲਾਈ ਬੈਠੀ ਏਂ ? ਔਤਰਿਆਂ ਦੀਏ, ਕਿਉਂ ਤੂੰ ਹੱਡ ਹਰਾਮ ਹੁੰਦੀ ਜਾਨੀ ਏਂ ਦਿਨੋ ਦਿਨ ?" [ਫ. ਫ.

**ਤੱਤਾ ਹੋ ਪੈਣਾ**—ਜੋਸ਼ ਵਿੱਚ ਆਣਾ ; ਉੱਚਾ ਬੋਲਣਾ ਤੇ ਕਾਹਲੀਆਂ ਹਰਕਤਾਂ ਕਰਨੀਆਂ ।

ਰਵੇਲ ਨੇ ਜੁੰਮੇ ਨੂੰ ਚੀਰ ਪੜਾਂ ਤੇ ਰਹਿਣ ਵਾਲੀ ਚੁੜੇਲ ਦੀ ਕਹਾਣੀ ਸੁਣਾਈ । ਕਹਾਣੀ ਸੁਣਕੇ ਜੁੰਮੇ ਨੇ ਕਿਹਾ, "ਰਵੇਲਿਆ, ਯਾਰਾ ਅੱਜ ਤੇ ਚੀਰ ਪੜਾ ਤੇ ਜਾਸਾਂ ਹੀ ਜਾਸਾਂ ।" ਅਖ਼ੀਰ ਓਹ ਪੱਕੇ ਇਰਾਦੇ ਨਾਲ ਉੱਠ ਖੜੋਤਾ । "ਓਏ ਬਹਿ ਕੇ ਗੱਲ ਤੇ ਕਰ ਲੈ ਨਾਥੂ-ਸ਼ਾਹੇ ਨਿਆ ਪੁੱਤਰਾ, ਉਂਜ ਹੀ ਤੱਤਾ ਹੋਈ ਪਿਆ ਏ ।" ਰਵੇਲ ਨੇ ਕਿਹਾ । ਪਰ ਜੁੰਮੇ ਦਾ ਜੀਅ ਕਰਦਾ ਸੀ ਉਹ ਆਪਣੀ ਅੱਖੀਂ ਚਲ ਕੇ ਵੇਖੇ ਉਹ ਚੁੜੇਲ ਕਿਹੋ ਜਿਹੀ ਹੈ, ਕੀ ਉਹਨੂੰ ਵੈਰ ਹੈ ਲੋਕਾਂ ਨਾਲ ਤੇ ਕਿੱਜ ਉਹ ਬਹਿੰਦੀ ਹੈ । [ਆਂਦਰਾਂ

**ਤੱਤਾ ਹੋਣਾ**—ਗੁੱਸਾ ਚੜ੍ਹਨਾ ; ਜੋਸ਼ ਵਿੱਚ ਆ ਕੇ ਉੱਚੀਆਂ ਗੱਲਾਂ ਕਰਨੀਆਂ, ਉੱਚਾ ਬੋਲਣਾ ; ਗਾਲ੍ਹ ਆਦਿ ਦੇਣੀ ।

ਐਡੀਟਰ ਨੇ ਭਗਵਾਨ ਸਿੰਘ ਕਹਾਣੀ ਲੇਖਕ ਨੂੰ ਕਿਹਾ—ਔਣ ਪੀਂਦਾ ਏ ਰਤ ਤੁਹਾਡੀ, ਐਵੇਂ ਤੱਤੇ ਹੁੰਦੇ ਜਾਂਦੇ ਹੋ । [ਡੋਲਦੀ ਲਾਟ

**ਤਤਾਰੀ ਬੰਨ੍ਹ ਜਾਣਾ**—ਤਿਲਕ ਕੇ ਦੌੜ ਜਾਣਾ ।

ਉਹ ਗੱਲਾਂ ਗੱਲਾਂ ਵਿੱਚ ਹੀ ਆਪ ਤੇ ਤਤਾਰੀ ਬੰਨ੍ਹ ਗਿਆ ਤੇ ਸਾਨੂੰ ਉਥੇ ਫਸਾ ਗਿਆ । ਸਾਡੀ ਖਲਾਸੀ ਚਾਰ ਘੰਟਿਆਂ ਮਗਰੋਂ ਹੋਈ । [ਸ੍ਰੀ.

**ਤੱਤੀ ਫਕ ਨਾ ਸਹਾਰੀ ਹੋਣਾ**—ਰਤਾ ਜਿਤਨੀ ਭੀ ਬਿਪਤਾ ਸਹਾਰਨ ਦਾ ਅਵਸਰ ਨਾਹ ਮਿਲਣਾ ।

ਉਸ ਦੀ ਕੋਮਲ ਜਿਹੀ ਦਿਲੜੀ—ਜਿਸ ਨੇ ਕਦੇ ਅੱਜ ਤੱਕ ਤੱਤੀ ਫੂਕ ਨਹੀਂ ਸੀ ਸਹਾਰੀ, ਆਪਣੇ ਪਿਆਰੇ ਪਿਤਾ ਦਾ ਇਹ ਡਰਾਉਣਾ ਭਵਿਸ਼ ਸੁਣ ਕੇ ਕੰਬ ਉਠੀ—ਸਹਿਮ ਉਠੀ—ਪਾਣੀ 'ਚੋਂ ਕੱਢ ਵਗਾਹੀ ਮੱਛੀ ਵਾਂਗ ਪੇਚ ਤਾਬ ਖਾਣ ਲੱਗੀ ।

[ਗ਼ਰੀਬ ਦੀ ਦੁਨੀਆਂ

**ਤੱਤੀ ਵਾ ਨਾ ਲੱਗਣ ਦੇਣੀ**—ਜ਼ਰਾ ਦੁਖ ਕਲੇਸ਼ ਨਾ ਹੋਣ ਦੇਣਾ ।

ਘਬਰਾਉਣ ਦੀ ਕੋਈ ਲੋੜ ਨਹੀਂ, ਤੁਸੀਂ ਰੁਪਯਾ ਤਾਰ ਦਿਓ । ਤਿੰਨ ਦੇ ਥਾਂ ਛੀ ਹਜ਼ਾਰ ਦੇ ਦਿਓ । ਛੀ ਨਾਂ ਮੰਨੇ ਤਾਂ ਦਸ ਦੇ ਦਿਓ, ਪਰ ਐਹੋ ਜਿਹੇ ਮਿੱਤਰ ਨੂੰ ਤੱਤੀ ਵਾ ਨਾ ਲੱਗਣ ਦਿਓ । [ਸ਼. ਸ਼.

**ਤਨ ਨੂੰ ਲੱਗੀ ਹੋਣੀ**—ਮਨ ਵਿਚ ਦੁਖ ਤੇ ਗੁੱਸੇ ਦੀ ਅੱਗ ਭੜਕਣੀ ।

ਮਜ਼ਦੂਰ ਭਰਾਵੋ, ਮੈਨੂੰ ਲੈਕਚਰ ਦੇਣੇ ਨਹੀਂ ਆਉਂਦੇ । ਮੈਂ ਇੱਕ ਬੇਪੜ੍ਹਿਆ ਬੰਦਾ ਵ । ਪਰ ਐਸ ਵੇਲੇ ਜਿਹੜੀ ਮੇਰੇ ਤਨ ਨੂੰ ਲੱਗੀ ਹੋਈ ਏ, ਉਹ ਤੁਹਾਨੂੰ ਦੱਸਣਾ ਏਂ । ਸ਼ੰਕਰ ਨੇ ਕੀਹ ਖੁਨਾਮੀ ਕੀਤੀ ਸੀ । ਉਹਨੇ ਤੁਹਾਡੇ ਦੁਖ ਰੋਏ ਸਨ, ਹੋਰ ਕੀਹ ਕੀਤਾ ਸੀ । ਕਿਸੇ ਨੂੰ ਮੰਦਾ ਨਹੀਂ ਸੂ ਬੋਲਿਆ । ਮਾਲਕ ਉਸ ਨਿਮਾਣੇ ਦੇ ਬਦੋ ਬਦੀ ਵੈਰ ਪੈ ਗਏ । ਉਸ ਨੂੰ ਫੜ ਕੇ ਕੈਦਖਾਨੇ ਘੱਲ ਦਿੱਤੋ ਨੇ । [ਗ਼ਰੀਬ ਦੀ ਦੁਨੀਆਂ

**ਤਨ ਮਨ ਅੱਗ ਲਾ ਦੇਣੀ**—ਬਹੁਤ ਕ੍ਰੋਧ ਚੜ੍ਹਾ ਦੇਣਾ ।

ਚਲਿਆ ਜਾਹ, ਮੇਰਿਓਂ ਸਾਮ੍ਹਣਿਓਂ ! ਮੇਰੇ ਤਨ ਮਨ ਅੱਗ ਲਾ ਦਿੱਤੀ ਉ, ਇਹ ਗੱਲ ਕਰ ਕੇ । ਕਦੇ ਖੱਤ੍ਰੀ ਦੀ ਵਿਧਵਾ ਧੀਆਂ ਨੂੰ ਹੋਰ ਵਰ ਘਰ ਲੱਭ ਦੇਂਦੇ ਨੇ । ਇਹ ਤੂੰ ਕੀ ਬਕਨਾ ਏਂ । [ਸੁ.

**ਤਨ ਮਨ ਨਾਲ ਜੁੱਟ ਜਾਣਾ**—ਪੂਰਾ ਤਾਣ ਲਾ ਕੇ ਕੰਮ ਕਰਨਾ ।

ਮਾਲਤੀ ਜੀ, ਸਾਡੇ ਭਾਗ ਦਾ ਸਤਾਰਾ ਚਮਕੇਗਾ—ਜ਼ਰੂਰ ਚਮਕੇਗਾ । ਸਾਡੀ ਦੁਨੀਆਂ ਸੁਰਗੀ ਬਣ ਜਾਏਗੀ—ਸਾਡੇ ਹਜ਼ਾਰਾਂ ਦੁਖੀ ਵੀਰ ਖੁਸ਼ਹਾਲੀ ਦੀ ਜ਼ਿੰਦਗੀ ਢੂੰਡ ਲੈਣਗੇ ਤੇ ਉਨ੍ਹਾਂ ਦੀ ਸੇਵਾ ਵਿਚ ਅਸੀਂ ਦੋਵੇਂ ਆਪਣੇ ਤਨ, ਮਨ ਨਾਲ ਜੁੱਟ ਜਾਵਾਂਗੇ ।

[ਗ਼ਰੀਬ ਦੀ ਦੁਨੀਆਂ

**ਤਨ ਮਨ ਮਾਰਨਾ**—ਸਬਰ ਕਰਨਾ, ਬਹੁਤ ਮਿਹਨਤ ਕਰਨੀ ।

ਪੜ੍ਹਾਈ ਵਿਚ ਤਨ ਮਨ ਮਾਰਨਾ ਪੈਂਦਾ ਹੈ । ਇਹ ਬੱਚਿਆਂ ਦੀ ਖੇਡ ਨਹੀਂ, ਜੋ ਹਰ ਕੋਈ ਕਰ ਸਕੇ ।

[ਸ੍ਰੀ.

**ਤਨੋੜਾ ਸੁੱਟਣਾ**—ਚੋਭ ਲਾ ਕੇ ਆਖਣਾ ।

"ਇਹ ਬੜਾ ਐਂਜ ਮੂੰਹ ਵਿੱਚ ਘੁੰਗਣੀਆਂ ਪਾਈ ਬੈਠਾ ਏ ।" ਭੋਲਾ ਸਿੰਘ ਕੰਪਾਊਂਡਰ ਨੇ ਨਵਲ ਕਿਸ਼ੋਰ ਵੱਲ ਤਨੋੜਾ ਸੁੱਟਿਆ, "ਅਗੇ ਤਾਂ ਮੂੰਹ ਵਿੱਚ ਜ਼ਬਾਨ ਨਹੀਂ ਸੂ ਟਿਕਦੀ ਹੁੰਦੀ ਤੇ ਵੇਖੋਂ ਨਾ ਗੀਡਿਆ, ਤੱਕੀਂ ਸੂ ਜ਼ਰਾ । ਧਰਮ ਨਾਲ, ਜਿੱਕਣ ਕੁੱਕੜੀ ਆਂਡਿਆਂ ਤੇ ਬੈਠੀ ਹੁੰਦੀ ਏ ।" [ਮ. ਧ.

**ਤਪਦੇ ਕੜਾਹ ਵਿਚ ਹੱਥ ਪਾਣਾ**—ਆਪਣੀ ਨਿਰਦੋਸ਼ਤਾ ਸਾਬਤ ਕਰਨ ਦਾ ਯਤਨ ਕਰਨਾ ।

ਜਿਹੜੀ ਤੁਹਮਤ ਉਸ ਤੇ ਲੱਗ ਗਈ ਹੈ, ਇਹ ਲੱਥਣੀ ਅਸੰਭਵ ਹੈ, ਭਾਵੇਂ ਉਹ ਨਿਰਦੋਸ਼ ਹੀ ਹੋਵੇ ਤੇ ਇਸ ਦੇ ਸਬੂਤ ਲਈ ਤਪਦੇ ਕੜਾਹ ਵਿਚ ਹੱਥ ਪਾ ਦੇਵੇ । [ਸ੍ਰੀ.

**ਤਰੱਟੀ ਚੌੜ ਕਰਨੀ**—ਕੰਮ ਵਿਗਾੜ ਦੇਣਾ, ਤਬਾਹ ਕਰ ਦੇਣਾ ।

ਸਾਰੀ ਤਰੱਟੀ ਚੌੜ ਤੇ ਤੂੰ ਹੀ ਕੀਤੀ ਹੈ ! ਜੇ ਤੂੰ ਨਾ ਆਉਂਦਾ ਤਾਂ ਕੰਮ ਚੰਗਾ ਭਲਾ ਬਣਿਆ ਪਿਆ ਸੀ । ਤੇਰੀ ਆਪ ਹੁਦਰੀ ਗੱਲ ਨੇ ਕੰਮ ਵਿਗਾੜ ਦਿਤਾ । [ਸ੍ਰੀ.

**ਤਰਥੱਲੀ ਮਚਾਣਾ**—ਹਫੜਾ ਦਫੜੀ ਪਾ ਦੇਣੀ।

ਕੰਦਲਾ ਨੇ ਇਕ ਹੋਰ ਨਾਚ ਸ਼ੁਰੂ ਕੀਤਾ। ਇਸ ਦਾ ਨਾਂ ਸੀ "ਅਸੀਂ ਭੁੱਖੇ ਹਾਂ" ਇਕ ਭੁੱਖੀ ਮਖ਼ਲੂਕ ਦੀ ਕਹਾਣੀ ਜਿਸ ਨੂੰ ਰਜ ਕੇ ਨਾ ਮਿਲਿਆ ਹੋਵੇ। ਤੇ ਫੇਰ ਕੰਦਲਾ ਨੇ ਦਰਸਾਇਆ ਉਸ ਇਲਾਕੇ ਵਿਚ ਹੜ ਆ ਜਾਂਦਾ ਹੈ। ਅਰੋਕ ਪਾਣੀ ਆਪਣੇ ਵੇਗ ਵਿਚ ਕਿੰਜ ਤਰਥਲੀ ਮਚਾ ਦਿੰਦਾ ਹੈ। ਇੰਜ ਸਾਰੇ ਦਾ ਸਾਰਾ ਇਲਾਕਾ ਦਰਖ਼ਤਾਂ ਤੇ ਜਾਂ ਪੱਕੇ ਮਕਾਨਾਂ ਦੇ ਕੋਠਿਆਂ ਤੇ ਇਕੱਠਾ ਹੋ ਜਾਂਦਾ ਹੈ। ਚਵ੍ਹਾਂ ਪਾਸੇ ਭੁੱਖ ਨੰਗ ਦੀ ਕੁਰਲਾਹਟ ਮਚੀ ਹੋਈ ਹੈ। [ਆਂਦਰਾਂ

**ਤਰਲੋ ਮੱਛੀ ਹੋਣਾ**—ਬਹੁਤ ਹੀ ਕਾਹਲਾ ਪੈਣਾ ਜਿਵੇਂ ਮੱਛੀ ਪਾਣੀ ਤੋਂ ਬਿਨਾਂ ਤੜਪਦੀ ਹੈ।

ਪੂਰਨ ਚੰਦ ਦੀ ਹਾਲਤ ਧਰਮ ਚੰਦ ਤੋਂ ਗੁੱਝੀ ਨਾ ਰਹੀ। ਉਹ ਆਪਣੇ ਸਹੁਰੇ ਦੀ ਸ਼ਾਨ ਸ਼ੌਕਤ ਨੂੰ ਅਪਨਾਉਣ ਲਈ ਕਾਹਲਾ ਹੀ ਨਹੀਂ, ਤਰਲੋ ਮੱਛੀ ਹੋ ਰਿਹਾ ਹੈ, ਇਸ ਗੱਲ ਨੂੰ ਵੀ ਧਰਮ ਚੰਦ ਭਾਂਪ ਗਿਆ। [ਜ. ਸੈਂ.

**ਤ੍ਰਾਸ ਤ੍ਰਾਸ ਕਰ ਉੱਠਣਾ**—ਭੈ ਭੀਤ ਹੋ ਜਾਣਾ।

ਕੋੜੀ—(ਮੈਂ ਤੇ ਕੁੜੀ ਨੂੰ ਕੁਝ ਵੀ ਨਹੀਂ ਕਹਿੰਦੀ) ਮੱਸਾਂ ਤੇ ਮੈਂ ਸੌ ਬਾਬੜੇ ਕਰਦੀਆਂ ਨੇ, ਮੈਂ ਤੇ ਕਦੀ ਉਭਾਸਰਦੀ ਨਹੀਂ।

ਪ੍ਰੇਮੀ—ਨਾ ਭੈਣ! ਪਿੱਛੇ ਦੀ ਗੱਲ ਤਾਂ ਰਹਿਣ ਦੇਹ। ਕੁੜੀ ਤਾਂ ਉਹ ਉਹ ਗੱਲਾਂ ਦੱਸੀਆਂ ਨੇ ਭਈ ਸੁਣ ਸੁਣ ਕੇ ਬੰਦਾ ਤ੍ਰਾਸ ਤ੍ਰਾਸ ਕਰ ਉਠਦਾ ਏ। [ਸੁ.

**ਤ੍ਰਾਹ ਕੱਢਣਾ**—ਅਚਨਚੇਤ ਡਰਾ ਦੇਣਾ।

ਉਸ ਨੇ ਇਕ ਦਮ ਆ ਕੇ ਮੈਨੂੰ ਸੁੱਤੇ ਪਏ ਨੂੰ ਇਉਂ ਜਗਾਇਆ ਕਿ ਮੇਰਾ ਤ੍ਰਾਹ ਕਢ ਛਡਿਆ। [ਸੈਂ.

**ਤ੍ਰਾਹ ਨਿਕਲ ਜਾਣਾ**—ਅਚਨਚੇਤ ਕੋਈ ਮਾੜੀ ਗੱਲ ਸੁਣ ਕੇ ਡਰ ਜਾਣਾ।

"ਉਹਨਾਂ ਕਿਹਾ ਏ ਕਿ ਰਾਤ ਵਾਲੀ ਚਿੱਠੀ ਦਾ ਜਵਾਬ ਨਹੀਂ ਭੇਜਣਾ ਯੂਸਫ਼ ਨੂੰ।"

ਨਸੀਮ ਦਾ ਸੁਣ ਕੇ ਤ੍ਰਾਹ ਨਿਕਲ ਗਿਆ—ਉਹ ਪੁੱਛਣਾ ਚਾਹੇ "ਕਿਉਂ" ਪਰ ਪੁੱਛ ਨਹੀਂ ਸਕੀ। ਬੁੱਢੇ ਸ਼ਾਹ ਸਮਝ ਗਿਆ ਕਿ ਨਸੀਮ ਇਸ ਪਾਬੰਦੀ ਦਾ ਕਾਰਨ ਸੁਣਨ ਲਈ ਕਿੰਨੀ ਉਤਾਵਲੀ ਹੋ ਰਹੀ ਹੈ। [ਖੂ. ਸੋ.

**ਤ੍ਰਾਹਿ ਤ੍ਰਾਹਿ ਕਰ ਉੱਠਣਾ**—ਕਿਸੇ ਕਰਤੂਤ ਤੇ ਬਹੁਤ ਫਿਟਕਾਰ ਪਾਉਣੀ।

ਭਰੇ ਇਜਲਾਸ ਵਿੱਚ 'ਕਮਰ' ਦਾ ਹੰਟਰਾਂ ਦੀ ਮਾਰ ਨਾਲ ਲਹੂ ਲੁਹਾਣ ਹੋਇਆ ਪਿੰਡਾ ਨੰਗਾ ਕਰ ਕੇ ਵਿਖਾਇਆ ਗਿਆ। ਖ਼ਲਕਤ ਤ੍ਰਾਹਿ ਤ੍ਰਾਹਿ ਕਰ ਉੱਠੀ। ਹਰ ਇਕ ਨੇ ਰਾਇ ਸਾਹਿਬ ਦੀ ਇਸ ਸ਼ਰਮਨਾਕ ਕਰਤੂਤ ਉੱਤੇ ਲਾਹਨਤਾਂ ਪਾਈਆਂ।

[ਗ਼ਰੀਬ ਦੀ ਦੁਨੀਆ

**ਤ੍ਰੇਲੀ ਛੁੱਟਣੀ**—ਮਰਨ ਸਮੇਂ ਮੱਥੇ ਤੇ ਪਸੀਨਾ ਆਉਣਾ।

ਅਗਲੇ ਬੇਹਾਥ ਸਮੁੰਦਰ ਨੂੰ
ਤਕ ਤਕ ਕੇ ਗੋਤੀਂ ਜਾਂਦਾ ਹੈ,
ਮੌਤ ਦੀ ਗੰਢ ਕੁਵੱਲੀ ਨੂੰ
ਚੁੱਕਣ ਤੋਂ ਜੀ ਕਤਿਆਂਦਾ ਹੈ।
ਕਾਲਾ, ਕਰੂਪ, ਨਿਰਦਈ ਕਾਲ,
ਖ਼ਖਵਾੜਾਂ ਖੋਲ੍ਹ ਡਰਾਂਦਾ ਹੈ।
ਤ੍ਰੇਲੀ ਤੇ ਤ੍ਰੇਲੀ ਛੁਟਦੀ ਹੈ,
ਤਨ ਠੰਢਾ ਹੁੰਦਾ ਜਾਂਦਾ ਹੈ।

[ਚੈ. ਢ.

**ਤ੍ਰੇਲੀਓ-ਤ੍ਰੇਲੀ ਹੋਣਾ**—ਕਿਸੇ ਔਕੜ ਵਿਚ ਘਬਰਾਣਾ; ਸ਼ਰਮਿੰਦਗੀ ਵਿਚ ਪਸੀਨਾ ਆ ਜਾਣਾ;

ਕੇਦਾਰ ਬਾਬੂ ਨੇ ਜਦੋਂ ਅਚਲਾ ਨੂੰ ਆਪਣੇ ਪਤੀ ਤੋਂ ਬਗੈਰ ਸੁਰੇਸ਼ ਨਾਲ ਆਉਂਦਿਆਂ ਵੇਖਿਆ ਤਾਂ ਉਸ ਨੂੰ ਉਨ੍ਹਾਂ ਤੇ ਕੁਝ ਸ਼ੱਕ ਜਿਹਾ ਹੋਇਆ। ਪਿਤਾ ਦਾ ਇਹ ਸ਼ੱਕ ਉਹਦੇ ਹਿਰਦੇ ਵਿਚ ਜਾ ਕੇ ਚੁਭ ਗਿਆ। ਉਸ ਦੇ ਏਸ ਤਰ੍ਹਾਂ ਅਚਾਨਕ ਆਉਣ ਦੀ ਗੱਲ ਉੱਤੇ ਉਹਨਾਂ ਨੇ ਰਤੀ ਵਿਸ਼ਵਾਸ ਨਹੀਂ ਕੀਤਾ, ਏਸ ਗੱਲ ਨੂੰ ਸਾਫ਼ ਮਹਿਸੂਸ ਕਰਕੇ ਅਚਲਾ ਸ਼ਰਮ ਨਾਲ ਤ੍ਰੇਲੀਓ-ਤ੍ਰੇਲੀ ਹੋ ਗਈ। [ਵਿਖਾ

**ਤ੍ਰੇਲੀਆਂ ਛੁੱਟ ਪੈਣੀਆਂ**—ਸਹਿਮ ਜਾਣਾ, ਬਹੁਤ ਡਰ ਜਾਣਾ।

ਇਕ ਵਾਰੀ ਫੇਰ ਉਹੀ ਸ਼ਰਾਰਤ-ਭਰੀ ਖਿੱਲੀ ਮੇਰੇ ਕੰਨਾਂ ਵਿਚ ਗੂੰਜ ਉਠੀ। ਮੈਂ ਸੋਚ ਰਿਹਾ ਸਾਂ ਕਿ ਜਿਸ ਜ਼ਿੰਦਗਵਿਊ ਨੂੰ ਮੈਂ ਸੁਪਨੇ ਵਿਚ ਏਨੀ ਚੰਗੀ ਤਰ੍ਹਾਂ ਨਿਬਾਹ ਸਕਦਾ ਹਾਂ, ਜਾਗਦਿਆਂ ਪਤਾ ਨਹੀਂ ਉਸ ਦੇ ਨਾਮ ਤਕ ਤੋਂ ਕਿਉਂ ਤ੍ਰੇਲੀਆਂ ਛੁੱਟ ਪੈਂਦੀਆਂ ਹਨ।

[ਕੰਵਲ

**ਤਲਵਾਰ ਦੀ ਧਾਰ ਦਾ ਖੇਲ**—ਕਠਨ ਕੰਮ, ਔਖੀ ਬਾਜ਼ੀ,

ਪ੍ਰੇਮ ਘੁੰਘੁੜਿਆਂ ਵਿਚ ਤੂੰ ਪਈ ਏਂ,
ਅਜ ਪਰ ਹੋਰ ਪਰਵਾਰ ਵਿਚ ਚਲੀ ਏਂ।
ਪੰਧ ਹੈ ਸਾਹਮਣੇ ਨਵੇਂ ਸੰਸਾਰ ਦਾ,
ਖੇਲ ਹੈ ਸ਼ੁਰੂ ਤਲਵਾਰ ਦੀ ਧਾਰ ਦਾ।
[ਰੈ. ਵਾ.

**ਤਲਵਾਰ ਨੂੰ ਜ਼ੰਗ ਲੱਗਣਾ**—ਤਲਵਾਰ ਦੀ ਵਰਤੋਂ ਨਾ ਕਰਨੀ।

ਸਿੱਖ ਆਪਣੇ ਦੇਸ਼ ਜਾਂ ਕੌਮ ਦੇ ਦੁਸ਼ਮਣ ਨੂੰ ਫਤਹ ਕਰਨ ਜਾਂ ਆਪਣੇ ਰਾਹ ਦਾ ਕੰਡਾ ਕੱਢ ਦੇਣ ਪਿੱਛੋਂ ਆਪੋ ਵਿਚ ਭੀ ਉਸੇ ਸੁਆਦ ਤੇ ਮੌਜ ਨਾਲ ਲੜਦੇ ਹਨ, ਜਿਸ ਤਰ੍ਹਾਂ ਕਿ ਆਪਣੇ ਤ੍ਰਿਆਫ਼ੁਲ ਨਾਲ, ਕਿਉਂਕਿ ਇਹ ਸਮਝਦੇ ਹਨ ਕਿ ਤਲਵਾਰਾਂ ਨੂੰ ਮਿਆਨ ਵਿਚ ਪਿਆਂ ਪਿਆਂ ਜ਼ੰਗ ਲੱਗ ਜਾਂਦਾ ਹੈ।
[ਖਾਲਸਾ ਸਮਾਚਾਰ

**(ਕਿਸੇ ਦੀ) ਤਲੀ ਗਰਮ ਕਰਨੀ**—ਵੱਢੀ (ਰਿਸ਼ਵਤ) ਦੇਣੀ।

ਅਜ ਕਲ ਦਫ਼ਤਰਾਂ ਵਿਚ ਬਗੈਰ ਰਿਸ਼ਵਤ ਕੋਈ ਕੰਮ ਨਹੀਂ ਕਰਦਾ। ਬੜੇ ਬੜੇ ਦੌਲਤ ਦੀ ਚਾਹੁੰਦੇ ਨੇ ਕਿ ਤਲੀ ਗਰਮ ਹੋਵੇ। [ਦੋ ਪਾਸੇ

**ਤਲੀ ਤੇ ਜਾਨ ਰੱਖਣੀ**—ਨਿਝਕ ਕੁਰਬਾਨੀ ਲਈ ਤਿਆਰ ਹੋਣਾ; ਜਾਨ ਦੀ ਪਰਵਾਹ ਨ ਕਰਨੀ।

ਤੂੰ ਬਿਲਕੁਲ ਕੋਈ ਫ਼ਿਕਰ ਨਾ ਕਰ ਮੈਂ ਤੇਰੇ ਲਈ ਜਾਨ ਤਲੀ ਤੇ ਰਖੀ ਹੋਈ ਹੈ। ਕੋਈ ਤੇਰੇ ਵਲ ਕੈਰੀ ਨਜ਼ਰ ਨਹੀਂ ਵੇਖ ਸਕਦਾ। [ਸੰ,

**ਤਲੀ ਨ ਲੱਗਣੀ**—ਇੱਕ ਥਾਂ ਨਾਹ ਟਿਕਣਾ।

ਤੇਰੀ ਕਿਸੇ ਥਾਂ ਤਲੀ ਨਹੀਂ ਲਗਦੀ। ਕਦੇ ਇਧਰ ਆਉਂਦਾ ਹੈ ਕਦੀ ਉਧਰ ਜਾਂਦਾ ਹੈ। [ਸੰ.

**ਤਲੀਆਂ ਹੇਠੋਂ ਧਰਤੀ ਨਿਕਲਣੀ**—ਅਤਿ ਹੈਰਾਨ ਹੋਣਾ।

ਦੁਖਾਂ ਮਾਰੀ ਮਾਂ ਆਪਣੀ ਧੀ ਨੂੰ ਸੀਨੇ ਨਾਲ ਲਾ ਕੇ ਅਜੇਹੀ ਦਰਦਾਂ ਨਾਲ ਰੂੰਨੀ ਤੇ ਐਸੇ ਐਸੇ ਦਰਦਾਂ ਦੇ ਵੈਣ ਕੀਤੇ ਕਿ ਸੁਣਨ ਵਾਲਿਆਂ ਦੀਆਂ ਤਲੀਆਂ ਹੇਠੋਂ ਧਰਤੀ ਨਿਕਲਦੀ ਸੀ। [ਨ. ਖਾ.

**ਤਲੀਆਂ ਨਾ ਲਗਣ ਦੇਣਾ**—ਆਰਾਮ ਨਾ ਕਰਨ ਦੇਣਾ।

ਉਹ ਨਿਨਾਣਾਂ ਜਿਹੜੀਆਂ ਤਲੀ ਨਹੀਂ ਸਨ ਲੱਗਣ ਦੇਂਦੀਆਂ, ਅੱਜ ਹੱਥੀਂ ਛਾਵਾਂ ਕਰਦੀਆਂ ਸਨ; ਉਹ ਖਾਵੰਦ ਜਿਹੜਾ ਮੂੰਹ ਵੇਖਣਾ ਨਹੀਂ ਸੀ ਚਾਹੁੰਦਾ ਅੱਜ ਸਾਹੀਂ ਸਾਹ ਲੈਂਦਾ ਸੀ। [ਨ. ਖਾ.

**ਤਲੀਆਂ ਮਲਣਾ**—ਪਛਤਾਵਾ ਕਰਨਾ।

ਸ਼ਰੀਕਾਂ ਨੇ ਸਮਝਾਇਆ, ਜੇ ਤੁਸੀਂ ਕੁੜੀ ਨੂੰ ਲੈ ਜਾਓ, ਤਾਂ ਵਾਹ ਭਲਾ, ਨਹੀਂ ਤਾਂ ਉਹਦੀਆਂ ਸਾਰੀਆਂ ਟੂੰਬਾਂ ਨਵਾਬ ਖਾਨ (ਪਿਉ) ਵੇਚ ਕੇ ਛੱਡੇਗਾ ਤੇ ਤੁਸੀਂ ਤਲੀਆਂ ਮਲਦੇ ਰਹਿ ਜਾਓਗੇ। [ਨ. ਖਾ.

**ਤਲੇ ਝਾੜ ਹੋ ਜਾਣੀ**—ਤਬਾਹ ਹੋ ਜਾਣਾ।

ਇਹ ਸਿੱਟੇ ਵਾਲਾ ਵਪਾਰ ਕਸੂਤਾ ਕੰਮ ਏ। ਜੇ ਇਕ ਦੋ ਹੋਰ ਦਿੱਤਾਂ ਦੇ ਘਾਟੇ ਪਏ ਤਾਂ ਫੇਰ ਅਨੰਤੇ ਦੀ ਤਲੇ ਝਾੜ ਹੋ ਜਾਇਗੀ, ਸਾਰੀ ਸਿੱਟੇ ਬਾਜ਼ੀ ਅੱਗੇ ਆ ਜਾਇਗੀ। [ਸ਼ਾ. ਸ਼ਾ.

**ਤਵੀਤ ਹੋ ਜਾਣਾ**—ਬਹੁਤ ਹੀ ਲਿੱਸਾ ਹੋ ਜਾਣਾ।

ਦਿਆਲੇ ਨੂੰ ਅੰਦਰਲੇ ਗ਼ਮਾਂ ਨੇ ਖਾਣਾ ਅਤੇ ਬਾਹਰੋਂ ਨਸ਼ਿਆਂ ਨੇ ਬੇਦਰਦੀ ਨਾਲ ਪੀਣਾ ਸ਼ੁਰੂ ਕਰ ਦਿੱਤਾ। ਭਰੇ ਸਰੀਰ ਵਾਲਾ ਦਿਆਲਾ ਸੁੱਕ ਕੇ ਤਵੀਤ ਹੋ ਗਿਆ। [ਪੂਰਨਮਾਸ਼ੀ

**ਤੜਾਕਾ ਲੱਗਣਾ**—ਬੜੀ ਤ੍ਰਿਖੀ ਧੁਪ ਲੱਗਣੀ।

ਇਹੋ ਜਿਹੇ ਦੋ ਤੜਾਕੇ ਹੋਰ ਲਗ ਗਏ ਤੇ ਫ਼ਸਲ ਤਿਆਰ ਸਮਝੋ। [ਸੰ.

**ਤੜਿੰਗ ਹੋ ਜਾਣਾ**—ਰੁੱਸ ਜਾਣਾ, ਆਕੜ ਬਹਿਣਾ।

ਜਦੋਂ ਅਫ਼ਸਰ ਉਸਨੂੰ ਕਿਸੇ ਬੇਈਮਾਨੀ ਲਈ ਕਹੇ ਤਾਂ ਉਹ ਤੜਿੰਗ ਹੋ ਜਾਂਦਾ ਹੈ ਤੇ ਗੱਲ ਨਹੀਂ ਮੰਨਦਾ। [ਸੰ.

**'ਤ੍ਰਾ' 'ਭ੍ਰਾ' ਦਾ ਫ਼ਰਕ ਹੋਣਾ**—ਥੋਹੜਾ ਜਿਹਾ ਫ਼ਰਕ ਹੋਣਾ।

ਫ਼ਰਕ ਭਾਵੇਂ 'ਤ੍ਰਾ' 'ਭ੍ਰਾ' ਦਾ ਹੀ ਹੈ ਪਰ ਅਰਥਾਂ ਵਿਚ ਤੇ ਬਹੁਤ ਫ਼ਰਕ ਪੈ ਜਾਂਦਾ ਹੈ। [ਸੰ.

**ਤਾਕ ਹੋਣਾ**—ਕਿਸੇ ਕੰਮ ਵਿਚ ਨਿਪੁੰਨ ਹੋਣਾ ।

ਹੁਣ ਉਹ ਦੁਕਾਨਦਾਰੀ ਦੇ ਕੰਮ ਵਿੱਚ ਤਾਕ ਹੋ ਗਿਆ ਹੈ ਤੇ ਕਦੇ ਕਸਰ ਨਹੀਂ ਖਾਏਗਾ ।

**ਤਾਣਾ ਪੇਟਾ ਉਣਨਾ**—ਸਾਰੀ ਬਣਤਰ ਬਣਾਉਣਾ ।

ਖ਼ੈਰ ! ਕੁਝ ਭੀ ਹੋਵੇ, ਪਰ ਏਨੇ ਤਜਰਬੇ ਨੇ ਮੈਨੂੰ ਘੱਟੋ ਘੱਟ ਇਤਨਾ ਤਾਂ ਦੱਸ ਦਿੱਤਾ ਹੈ ਕਿ ਨਾਵਲ ਲਿਖਣਾ ਕਿਤਨਾ ਔਖਾ ਕੰਮ ਹੈ । ਇਸ ਦੇ ਤਾਣੇ ਪੇਟੇ ਨੂੰ ਬਿਨਾਂ ਘੁੰਡੀ ਮਰੋੜੀ ਦੇ ਮੁੱਢ ਤੋਂ ਛੇਕੜ ਤੱਕ ਉਣਨਾ, ਪਾਤਰਾਂ ਦੇ ਕੈਰੈਕਟਰ ਸਾਂਭਣੇ...ਆਦਿ, ਇਹ ਸਾਰੀਆਂ ਗੱਲਾਂ ਨਿਰਵਿਘਨਤਾ ਨਾਲ ਨਿਭਾਹੁਣੀਆਂ ਠੱਠਾ ਮਖੌਲ ਨਹੀਂ । [ਫ਼. ਫ਼.

**ਤਾਪ ਵਿਹਾਝਣਾ**—ਆਪਣੇ ਲਈ ਮੁਸੀਬਤ ਸਹੇੜਨੀ ।

ਤਾਂ ਸੁਣ ਚੁੱਪ ਕਰੇਂਦੇ ਸਾਊ,
ਕੋਈ ਨਾ ਮੂਹੋਂ ਅਲਾਏ ।
ਕੇਹੜਾ ਤਾਪ ਵਿਹਾਝੇ ਆਪੇ,
ਵੈਰ ਨਵੇਂ ਸਿਰ ਚਾਏ । [ਹੀਰ-ਦਮੋਦਰ

**(ਕਿਸੇ ਦੀ) ਤਾਰ ਹਿਲਾਉਣਾ**—ਕਿਸੇ ਨੂੰ ਆਪਣੀ ਮਰਜ਼ੀ ਅਨੁਸਾਰ ਚਲਾਣਾ ।

ਨੂਰ ਜਹਾਂ ਨੂੰ ਹੁਕਮ ਉੱਤੇ ਹੁਕਮ ਜਾ ਰਿਹਾ ਸੀ ਕਿ ਖ਼ਬਰਦਾਰ ਲੜਾਈ ਨਾ ਛੇੜ ਦੇਣਾ । ਪਰ ਉਹ ਸਮਝ ਗਈ ਕਿ ਤਾਰ ਹਿਲਾਉਣ ਵਾਲਾ ਮਹਾਬਤ ਖ਼ਾਂ ਹੈ । [ਨੂਰ ਜਹਾਂ

**ਤਾਰ ਤਾਰ ਹੋਣਾ**—ਵੱਖ ਵੱਖ ਹੋਣਾ ।

ਕਦੇ ਸਾਰੇ ਭਰਾ ਇਕ ਮੁੱਠ ਸਨ, ਹੁਣ ਤੇ ਤਾਰ ਤਾਰ ਹੋਏ ਪਏ ਹਨ । ਇਸੇ ਲਈ ਕਾਰ ਵਿਹਾਰ ਵੀ ਪਿਛੇ ਜਾ ਰਿਹਾ ਹੈ । [ਸੰ.

**ਤਾਰ ਦੇਣਾ**—ਸਭ ਲੋੜਾਂ ਔਕੜਾਂ ਦੇ ਸਮੁੰਦਰ ਤੋਂ ਪਾਰ ਲੰਘ ਜਾਣਾ ।

ਪੋਸਤੀ ਦੀ ਵਹੁਟੀ ਇਹ ਗੱਲਾਂ ਸੁਣ ਕੇ ਬੋਲੀ, "ਖਟਾਊ ਨੇ ਖੱਟ ਆਂਦੀ ਭੁੱਖ ਤੇ ਨੰਗ, ਕੂੰਡਾ ਦਿਉ ਪੋਸਤ ਮਲੇ, ਤਾਰ ਦਿੱਤਾ ਇਸ ਪੋਸਤੀ ਦੀ ਖੱਟੀ ਨੇ ।" [ਚੰ. ਵ.

**ਤਾਰ ਬੱਝ ਜਾਣੀ**—ਇਕ ਰਸ ਅਵਸਥਾ ਹੋਣੀ ।

ਪਾਠ ਕਰਦਿਆਂ ਕਰਦਿਆਂ ਉਨ੍ਹਾਂ ਦੀ ਤਾਰ ਪ੍ਰਭੂ-ਚਰਨਾਂ ਵਿੱਚ ਬੱਝ ਗਈ ਤੇ ਉਹ ਸਮਾਧੀ ਵਿੱਚ ਲੀਨ ਹੋ ਗਏ । [ਸੰ.

**ਤਾਰ ਵੱਜਣੀ**—ਦੋ ਦਿਲਾਂ ਅੰਦਰ ਯਾਦ ਹੋਣੀ ।

ਅਸੀਂ ਭਾਵੇਂ ਚਿੱਠੀ ਲਿਖੀਏ ਭਾਵੇਂ ਨਾ ; ਸਾਡੇ ਅੰਦਰ ਹੀ ਤਾਰ ਵੱਜਦੀ ਰਹਿੰਦੀ ਹੈ । [ਸੰ.

**ਤਾਰੀਫ਼ਾਂ ਦੇ ਗੀਤ ਗਾਉਣੇ**—ਬਹੁਤ ਵਡਿਆਈਆਂ ਕਰਨੀਆਂ ।

ਤੁਸੀਂ ਵਿਰੋਧੀ ਪਾਰਟੀ ਨੂੰ ਭੰਡ ਭੰਡ ਕੇ ਹਜ਼ਾਰ ਆਪਣੀਆਂ ਤਾਰੀਫ਼ਾਂ ਦੇ ਗੀਤ ਗਾਈ ਜਾਓ, ਪਰ ਦੁਨੀਆਂ ਤੁਹਾਡੇ ਇਸ ਤਮਾਸ਼ੇ ਨੂੰ ਖ਼ੂਬ ਸਮਝਦੀ ਹੈ । [ਮ. ਧ.

**ਤਾਰੀਫ਼ਾਂ ਦੇ ਪੁਲ ਬੰਨ੍ਹਣੇ**—ਬਹੁਤ ਵਡਿਆਈਆਂ ਕਰਨੀਆਂ ।

ਸ਼ਾਂਤੀ ਨਿਰਉਤਸ਼ਾਹ ਜਿਹੀ ਹੋ ਗਈ, ਉਸ ਦਾ ਖ਼ਿਆਲ ਸੀ, ਕਿ ਸਰਲਾ ਇਸ ਕਹਾਣੀ ਦੀਆਂ ਤਾਰੀਫ਼ਾਂ ਦੇ ਪੁਲ ਬੰਨ੍ਹ ਦੇਵੇਗੀ । [ਫ਼. ਫ਼.

**ਤਾਰੇ ਗਿਣ ਗਿਣ ਰਾਤ ਲੰਘਾਣਾ**—ਉਡੀਕਾਂ ਵਿੱਚ ਰਾਤ ਕੱਟਣੀ ।

ਉਸ ਨੂੰ ਆਖ, ਅੱਖੀਂ ਆ ਕੇ ਦੇਖ ਜਾਏ ;
ਸਾਨੂੰ ਕੂੰਜ ਦੇ ਵਾਂਗ ਕੁਰਲਾਂਦਿਆਂ ਨੂੰ,
ਵਾਟਾਂ ਵੇਹਦਿਆਂ, ਔਸੀਆਂ ਪਾਂਦਿਆਂ ਨੂੰ,
ਤਾਰੇ ਗਿਣ ਗਿਣ ਕੇ ਰਾਤਾਂ ਲੰਘਾਂਦਿਆਂ ਨੂੰ ।
[ਚੰ. ਵਾ.

**ਤਾਰੇ ਗਿਣਨਾ**—ਰਾਤ ਨੂੰ ਜਾਗਦੇ ਰਹਿਣਾ ।

ਇਸੇ ਫ਼ਿਕਰ ਵਿੱਚ ਮੈਨੂੰ ਤੇ ਨੀਂਦ ਨਹੀਂ ਆਈ । ਸਾਰੀ ਰਾਤ ਤਾਰੇ ਗਿਣਦਿਆਂ ਹੀ ਗੁਜ਼ਾਰ ਦਿੱਤੀ ਹੈ । [ਸੰ.

**ਤਾਰੇ ਤੋੜਨਾ**—ਅਸੰਭਵ ਕੰਮ ਨੂੰ ਸੰਭਵ ਕਰਨਾ ; ਸ਼ੇਖ਼ੀ ਗੱਲਾਂ ਕਰਨਾ ।

ਪਾਂਧੇ, ਰੌਲ ਜੋਤਸ਼ੀ ਸਾਰੇ,
ਗੱਲਾਂ ਕਰ ਕਰ ਤੋੜਨ ਤਾਰੇ,
ਜੋ ਪਰਮੇਸ਼ਰ ਰੱਖੇ ਮਾਰੇ,
ਉਸ ਦੀ ਆਸ ਤਕਾਈਂ ਧੀ । [ਚੰ. ਵਾ.

**ਤਾਲੋਂ ਬਿਤਾਲ ਹੋਣਾ**—ਆਪਣੀ ਅਸਲੀਅਤ ਤੋਂ ਥਿੜਕ ਜਾਣਾ ; ਕੁਰਾਹੇ ਪੈ ਜਾਣਾ।

ਤੂੰ ਪਰ ਹੁੰਦਿਆਂ ਮੁੰਦਿਆਂ ਮਾਲ ਘਰ ਵਿੱਚ,
ਚਾਨਣ ਬਾਝ ਕੁਝ ਵੇਖ ਨਾ ਸਕਦਾ ਹੈਂ,
ਐਸਾ ਘੁੱਸ ਕੇ ਤਾਲੋਂ ਬਿਤਾਲ ਹੋਇਓਂ,
ਟੁਕਰ ਵਾਸਤੇ ਭੀ ਬਿਟ ਬਿਟ ਤਕਦਾ ਹੈਂ।
[ਰੈ. ਵਾ.

**ਤਾੜ ਜਾਣਾ**—ਅੰਦਾਜ਼ਾ ਲਾ ਲੈਣਾ।

ਪੁਲਸ ਵਾਲੇ ਤਾੜ ਗਏ ਕਿ ਸਾਮੀ ਲਿੱਗਰ ਹੈ, ਇੱਕ ਸ਼ਰਾਬੀ, ਦੂਜੇ ਗੱਡੀ ਟਕਰਾਈ, ਤ੍ਰੀਜੇ ਸਵਾਰੀਆਂ ਬਹੁਤ। [ਰੈ. ਵਾ.

**ਤਾੜ ਡਿੱਗਣਾ**—ਅਚਨਚੇਤ ਇਕ ਦਮ ਡਿੱਗਣਾ, ਜਿਸ ਕਰ ਕੇ ਡਿੱਗਣ ਦਾ ਖੜਾਕ ਆਵੇ।

ਖੜੋਤਿਆਂ ਖੜੋਤਿਆਂ ਉਹ ਤਾੜ ਡਿੱਗ ਪਿਆ ਤੇ ਮੁੜ ਨਾ ਉਠਿਆ। [ਸੰ.

**ਤਾੜ ਲੈਣਾ**—ਲੁਕਵੀਂ ਗੱਲ ਸਮਝ ਲੈਣੀ।

ਸ਼ਾਇਦ ਵਿੰਗ ਵਲ ਪਾ ਕੇ ਜੇ ਪ੍ਰਸਿੰਨੀ ਪੁੱਛਦੀ, ਤਦ ਉਹ ਦੱਸ ਹੀ ਦੇਂਦੀ। ਪਰ ਇਸ ਤਰ੍ਹਾਂ ਹੁੰਮ ਕੇ ਪੁੱਛੀ ਗੱਲ ਸੁਣ ਕੇ ਉਹ ਦੜ ਵੱਟ ਗਈ। ਉਹ ਪ੍ਰਸਿੰਨੀ ਨੂੰ ਟਾਲ ਦੇਣਾ ਚਾਹੁੰਦੀ ਸੀ ਪਰ ਪ੍ਰਸਿੰਨੀ ਗੱਲ ਨਿਤਾਰਣ ਤੇ ਤੁਲੀ ਹੋਈ ਸੀ। ਉਸ ਦਾ ਸ਼ਕ ਨੰਦੋ ਦਾ ਚਿਹਰਾ ਅਤੇ ਥਿੜਕਦੇ ਬੋਲ ਤਾੜ ਕੇ ਵਿਸ਼ਵਾਸ਼ ਵਿੱਚ ਬਦਲ ਗਿਆ। [ਪੂਰਨਮਾਸ਼ੀ

**ਤਾੜੀ ਲਾ ਕੇ ਬੈਠਣਾ**—ਸਮਾਧੀ ਵਿੱਚ ਬੈਠਣਾ ; ਅੱਖਾਂ ਮੁੰਦ ਕੇ ਧਿਆਨ ਵਿੱਚ ਮਗਨ ਹੋਣਾ।

ਉਥੇ ਜਾ ਕੇ ਕੀ ਵੇਖਿਆ ਕਿ ਇਕ ਨੌਜਵਾਨ ਸਾਧੂ ਮਾੜੀ ਜਹੀ ਕੁਟੀਆ ਵਿੱਚ ਤਾੜੀ ਲਾ ਕੇ ਬੈਠਾ ਹੈ। ਜਿਸ ਵੇਲੇ ਉਹਦੀਆਂ ਅੱਖਾਂ ਖੁਲ੍ਹੀਆਂ ਤਾਂ ਉਹਦਾ ਤੇਜ ਝਲਿਆ ਨਾ ਜਾਏ। [ਪ੍ਰੇਮ ਕਣੀ

**ਤਾੜੀ ਲਾ ਕੇ ਵੇਖਣਾ**—ਇਕ ਟੱਕ ਨੀਝ ਲਾ ਕੇ ਵੇਖਣਾ।

ਆਂਦਿਆਂ ਜਾਂਦਿਆਂ ਨੂੰ ਉਹ ਤਾੜ ਲਾ ਲਾ ਕੇ ਵੇਖਦਾ ਹੈ। ਇਹ ਸ਼ਰੀਫ਼ ਲੋਕਾਂ ਦਾ ਕੰਮ ਨਹੀਂ। [ਸੰ.

**ਤਾੜੀ ਵੱਜ ਜਾਣੀ**—ਬਦਨਾਮੀ ਹੋਣੀ।

ਭੂਆ ਨੇ ਲਾਲ ਪੀਲੀ ਹੁੰਦੀ ਨੇ ਕਿਹਾ, 'ਮੈਂ ਤਾਂ ਇਹ ਸਾਕ ਕਰਾ ਕੇ ਭੁੱਲੀ ਹਾਂ। ਦੱਸੋ, ਮੈਂ ਕੇਹੜੇ ਖੂਹ ਵਿੱਚ ਜਾ ਪਵਾਂ। ਓਧਰ ਉਹ ਚਾਵਾਂ ਵਿੱਚ ਫੂਲੇ ਹੋਏ ਕਾਹਲੇ ਹਨ ਕਿ ਕੇਹੜੇ ਵੇਲੇ ਜਵਾਈ ਘਰ ਆਵੇ ਤੇ ਉਹਨਾਂ ਦੀਆਂ ਰੀਝਾਂ ਪੂਰੀਆਂ ਹੋਣ। ਦੂਜੇ ਪਾਸੇ ਤੂੰ ਏਂ ਕਿ ਕਿਸੇ ਹੋਰ ਹੀ ਜ਼ਮਾਨੇ ਦੀਆਂ ਗੱਲਾਂ ਕਰ ਰਿਹਾ ਏਂ। ਇਸੇ ਤਰ੍ਹਾਂ ਤੂੰ ਰੋਂਦੇ ਪਿੱਟਦੇ ਨੇ ਪੁੱਤ੍ਰ ਦਾ ਵਿਆਹ ਕੀਤਾ ਸੀ, ਅਖੇ ਬੀਬੀ ਆਹ ਨਾ ਕਰ ਤੇ ਅਹੁ ਨਾ ਕਰ। ਸਾਡੀਆਂ ਰੀਝਾਂ ਮਨ ਦੀਆਂ ਮਨ ਵਿੱਚ ਹੀ ਰਹਿ ਗਈਆਂ ਸਨ। ਜੇ ਮੈਂ ਨਾਹ ਹੁੰਦੀ, ਤਾਂ ਤੇਰੀ ਓਦੋਂ ਹੀ ਤਾੜੀ ਵੱਜ ਜਾਣੀ ਸੀ। ਹੁਣ ਤੂੰ ਮੁਕਲਾਵੇ ਦਾ ਨਾਮ ਲਿਆਂ ਪਿੱਟਣ ਲੱਗ ਪਿਆ ਏਂ।
[ਕੰਵਲ

**ਤਿਊੜੀ ਆਉਣੀ**—ਗੁੱਸੇ ਨਾਲ ਮੱਥੇ ਤੇ ਵੱਟ ਪੈ ਜਾਣੇ।

(ਇਹ ਸੁਣ ਕੇ) ਡਾਇਰੈਕਟਰ ਦੇ ਮੱਥੇ ਤੇ ਤਿਊੜੀ ਆਈ, ਪਰ ਫਿਰ ਇਹ ਖਿਆਲ ਕਰ ਕੇ ਕਿ ਕਿਸੇ ਨੂੰ ਪਤਾ ਨ ਲੱਗ ਜਾਏ, ਉਸ ਨੇ ਮੂੰਹ ਬੰਦ ਹੀ ਰੱਖਿਆ। [ਫ. ਫ.

**ਤਿਊੜੀ ਚੜ੍ਹਾਣਾ**—ਗੁੱਸੇ ਵਿਚ ਆਉਣਾ।

ਇਹ ਘਟਨਾ ਸੁਣ ਕੇ ਅਫ਼ਸਰ ਨੇ ਤਿਊੜੀ ਚੜ੍ਹਾਈ ਤੇ ਮੈਂ ਸਮਝ ਗਿਆ ਕਿ ਹੁਣ ਸਾਡੀ ਖ਼ੈਰ ਨਹੀਂ। ਇਹ ਗੁੱਸੇ ਵਿੱਚ ਸਾਡੀ ਸ਼ਾਮਤ ਲੈ ਆਏਗਾ।
[ਸੰ.

**ਤਿੱਖਾ ਬੋਲਣਾ** ਗੁੱਸੇ ਵਿੱਚ ਬੋਲਣਾ।

ਮੈਂ ਤੱਤੀ ਨੇ ਤਿਖਾ ਕਿਉਂ ਬੋਲਣਾ ਸੀ ? ਮੈਨੂੰ ਤੇ ਭੈੜੀ ਵਾਦੀ ਈ ਨਹੀਂ ਏਹ। ਮੈਂ ਤੇ ਪੁੱਛ ਲਓ ਭਾਵੇਂ ਕੁੜੀ ਨੂੰ, ਬੜਾ ਚੱਟ ਚੁੰਮ ਕੇ ਜਾਨ ਨਾਲੋਂ ਵੱਧ ਕੇ ਰੱਖਿਆ ਹੋਇਆ ਸੀ। [ਸੁ.

**ਤਿੱਖੀ ਧਾਰ ਤੇ ਤੁਰਨਾ**—ਔਖ ਜਰਨਾ, ਕਠਨ ਇਮਤਿਹਾਨ ਪਾਸ ਕਰਨਾ।

ਤਿੱਖੀ ਧਾਰ ਤੇ ਤੁਰਨ ਨੂੰ ਤਿਆਰ ਹਾਂ ਮੈਂ,
ਐਪਰ ਨਿਭੇਗੀ ਇਸ ਤਰ੍ਹਾਂ ਕਾਰ ਕੀਕਰ ?
[ਰੈ. ਵਾ.

**ਤਿਣਕਾ ਤੋੜਨਾ**—ਸੰਬੰਧ ਹਟਾ ਲੈਣਾ।

ਮੈਂ ਉਸ ਦੁਨੀਆਂ ਤੋਂ ਹਮੇਸ਼ਾ ਲਈ ਤਿਣਕਾ ਤੋੜ ਕੇ, ਮੇਰੇ ਪਿਆਰੇ ਗਰੀਬੋ, ਅੱਜ ਤੋਂ ਤੁਹਾਡੀ ਦੁਨੀਆਂ ਦਾ ਵਾਸੀ ਬਣਦਾ ਹਾਂ। [ਗ਼ਰੀਬ ਦੀ ਦੁਨੀਆਂ

**ਤਿੱਤਰ ਹੋਣਾ**—ਨੱਸ ਜਾਣਾ ।

ਨਵਾਬ ਖ਼ਾਨ ਹੋਰੀ ਤਿੱਤਰ ਹੋਣ ਨੂੰ ਫਿਰਦੇ ਨੇ, ਤੇ ਉਨ੍ਹਾਂ ਜ਼ਮੀਨ ਅਜੇਹੀ ਚੁੱਪ ਚੁਪਾਤਿਆਂ ਕਿਸੇ ਨੂੰ ਦੇਣੀ ਏ, ਜੋ ਕਿਸੇ ਨੂੰ ਪਤਾ ਵੀ ਨਹੀਂ ਲੱਗਣਾ ਤੇ ਰੁਪਈਏ ਕੰਨੀ ਬੰਨ੍ਹ ਕੇ ਰਾਤੋਂ ਰਾਤ ਰੰਨ ਚਾੜ੍ਹ ਜਾਣਾ ਏ । [ਨ. ਖਾ.

**ਤਿੱਤਰ ਬਿੱਤਰ ਹੋ ਜਾਣਾ**—ਖਿੰਡ ਪੁੰਡ ਜਾਣਾ, ਨੱਸ ਭੱਜ ਜਾਣਾ ।

ਜੰਞ ਦਾ ਜ਼ੋਰ ਢੁਕਾ ਤੋਂ ਲੈ ਕੇ ਅਨੰਦ ਕਾਰਜ ਤੀਕ ਹੀ ਹੁੰਦਾ ਹੈ । ਦੁਪਹਿਰ ਦੀ ਰੋਟੀ ਮਗਰੋਂ ਸੱਭ ਤਿੱਤਰ ਬਿੱਤਰ ਹੋ ਜਾਂਦੇ ਨੇ । [ਡੋਲਦੀ ਲਾਟ

**ਤਿੰਨ ਤੇਰਾਂ ਕਰ ਦੇਣਾ**—ਖੇਰੂ ਖੇਰੂ ਕਰ ਦੇਣਾ ।

ਥੋੜ੍ਹੇ ਸਮੇਂ ਵਿਚ ਹੀ ਸ਼ਰਾਬੀਆਂ ਦੇ ਢਾਹੇ ਚੜ੍ਹ, ਉਸ ਨੇ ਸਾਰੀ ਜਾਇਦਾਦ ਤਿੰਨ ਤੇਰਾਂ ਕਰ ਦਿੱਤੀ । [ਮਿ.

**ਤਿੰਨੇ ਕਾਣੇ ਹੋਣੇ**—ਕਿਸੇ ਪਾਸੇ ਵੀ ਸਫਲਤਾ ਨਾ ਹੋਣੀ, ਕੋਈ ਵੀ ਚੰਗੀ ਗੱਲ ਨਾ ਨਿਕਲਣੀ ।

ਗੱਲਾਂ ਨਾਲ ਤੇ ਤੂੰ ਅਸਮਾਨ ਦੇ ਤਾਰੇ ਤੋੜਦਾ ਸੈਂ ਤੇ ਜਦੋਂ ਨਤੀਜਾ ਨਿਕਲਿਆ ਤੇ ਤਿੰਨੇ ਕਾਣੇ । ਕਿਸੇ ਮਜ਼ਮੂਨ ਵਿਚੋਂ ਵੀ ਤੂੰ ਪਾਸ ਨਾ ਹੋਇਆ । [ਸੈਂ.

**ਤਿਪ ਤਿਪ ਕਰਨਾ**—ਤੁਪਕਾ ਤੁਪਕਾ ਡਿਗਣਾ (ਪਾਣੀ ਆਦਿ ਦਾ)

ਉਥੇ ਪਾਣੀ ਖੁਲ੍ਹਾ ਨਹੀਂ ਚਲਦਾ, ਉੱਪਰੋਂ ਇਕ ਥਾਂ ਤੋਂ ਤਿਪ ਤਿਪ ਕਰ ਕੇ ਡਿਗਦਾ ਹੈ । [ਸੈਂ.

**ਤਿਲ ਸਿੱਟਿਆ ਭੋਂ ਤੇ ਨਾ ਪੈਣਾ**—ਬਹੁਤ ਭੀੜ ਹੋਣੀ ।

ਜਦੋਂ ਜੰਞ ਆਈ ਤਾਂ ਨਵਾਬ ਖ਼ਾਨ ਦੇ ਘਰ ਤਾਂ ਤਿਲ ਸਿੱਟਿਆਂ ਤੇ ਥਾਲ ਮਾਰਿਆਂ ਭੋਂ ਤੇ ਨਹੀਂ ਸੀ ਪੈਂਦੇ । [ਨ. ਖਾ.

**ਤਿਲ ਧਰਨ ਨੂੰ ਥਾਂ ਨਾ ਹੋਣਾ**—ਬਹੁਤ ਭੀੜ ਹੋਣੀ ।

ਐਤਵਾਰ ਨੂੰ ਸਿੰਘ ਸਭਾ ਦੇ ਗੁਰਦੁਆਰੇ ਅੰਦਰ ਤਿਲ ਧਰਨ ਨੂੰ ਥਾਂ ਨਹੀਂ ਹੁੰਦੀ, ਪਰ ਅੱਗੇ ਪਿੱਛੇ ਰੌਣਕ ਘੱਟ ਹੀ ਹੁੰਦੀ ਹੈ । [ਸੈਂ.

**ਤਿਲਕਣ ਬਾਜ਼ੀ**—ਐਸਾ ਕੰਮ ਜਿਸ ਵਿਚ ਹਰ ਵੇਲੇ ਨੁਕਸਾਨ ਆਦਿ ਦਾ ਡਰ ਰਹੇ ।

ਇਹ ਸਿੱਟੇ ਵਾਲਾ ਬਪਾਰ ਕਸੂਤਾ ਕੰਮ ਏ । ਇਹ ਹੋਈ ਤਿਲਕਣ ਬਾਜ਼ੀ, ਘੜੀ ਵਿੱਚ ਲੱਖ ਤੇ ਘੜੀ ਵਿਚ ਕੱਖ । ਸਾਡੇ ਵੇਖਦਿਆਂ ਵੇਖਦਿਆਂ ਕਈਆਂ ਦੇ ਦੁਵਾਲੇ ਨਿਕਲ ਗਏ । [ਖ਼ਾ. ਸ਼ਾ.

**ਤਿਲਾਂ ਪਾਸੋਂ ਤੇਲ ਲੈਣਾ**—ਸਖ਼ਤੀ ਨਾਲ ਹੀ ਕੰਮ ਲੈਣਾ, ਜਿਕਰ ਤਿਲ ਪੀੜਿਆਂ ਹੀ ਤੇਲ ਨਿਕਲਦਾ ਹੈ ।

ਪਰ ਉਹ ਏਸ ਨੀਤੀ ਦੇ ਧਾਰਨੀ ਹਨ ਕਿ ਨੌਕਰਾਂ ਪਾਸੋਂ ਕੰਮ ਲੈਣਾ, ਤਿਲਾਂ ਪਾਸੋਂ ਤੇਲ ਲੈਣ ਦੇ ਬਰਾਬਰ ਹੈ, ਉਨ੍ਹਾਂ ਨੂੰ ਜਿੰਨਾ ਦਬਾਇਆ ਜਾਏ, ਉੱਨਾ ਹੀ ਕੰਮ ਬਹੁਤਾ ਦੇ ਸਕਦੇ ਹਨ । [ਫ਼. ਫ਼.

**ਤਿਲਾਂ ਵਿਚ ਤੇਲ ਨਾ ਹੋਣਾ**—ਕੰਮ ਸਿਰੇ ਚੜ੍ਹਨ ਦੀ ਆਸ ਨਾ ਹੋਣੀ, ਕਿਸੇ ਪਾਸੋਂ ਲਾਭ ਪਰਾਪਤੀ ਦੀ ਆਸ ਨ ਹੋਣੀ ।

ਨਾ ਭੈਣ, ਵਾਸਤਾ ਈ ਰੱਬ ਦਾ, ਇਨ੍ਹਾਂ ਤਿਲਾਂ ਵਿਚ ਤੇਲ ਨਹੀਂ, ਤੇਰੇ ਕਹਿਣ ਨਾਲ ਮੇਟੇ ਉਤੇ ਹੋਰ ਵੀ ਵਰ੍ਹਨੀਆਂ ਨੇ, ਅੱਗੇ ਇੱਕ ਵਾਰੀ ਕਿਤੇ ਮਾਇਓ ਦੀ ਮਾਂ ਗੱਲੋਂ ਗੱਲ ਕਰ ਬੈਠੀ ਸੀ, ਬੱਸ ਥੇਥੇ ਆਣ ਕੇ ਘਰ ਸੋਟਾ ਲੈ ਕੇ ਮੇਰੇ ਹੱਡ ਭੰਨ ਸੁੱਟੇ । (ਉਸ ਨੇ ਤੇਰੀ ਗੱਲ ਕੀ ਮੰਨਣੀ ਹੈ ।) [ਸੁ.

**ਤੀਰ ਹੋ ਜਾਣਾ**—ਤੇਜ਼ ਦੌੜ ਜਾਣਾ, ਨੱਸ ਜਾਣਾ ।

ਉਸ ਨੇ ਅੱਖ ਬਚਾ ਕੇ ਮੇਰੀ ਕਿਤਾਬ ਚੁੱਕ ਲਈ ਤੇ ਤੀਰ ਹੋ ਗਿਆ । ਮੁੜ ਕੇ ਉਹ ਸਾਡੇ ਹੱਥ ਨਹੀਂ ਆ ਸਕਿਆ । [ਹਉਕੇ

**ਤੀਰ ਕਮਾਨੋਂ ਨਿਕਲਣਾ**—ਮਾਮਲਾ ਹੱਥੋਂ ਨਿਕਲ ਜਾਣਾ ।

ਉਸ ਤੋਂ ਇਹ ਗਲਤੀ ਹੋ ਚੁਕੀ ਸੀ ਤੇ ਪਰਗਟ ਸੀ ਕਿ ਉਸ ਨੂੰ ਨੌਕਰੀ ਤੋਂ ਜਵਾਬ ਮਿਲ ਜਾਏਗਾ । ਆਪਣੇ ਬਚਾਉ ਲਈ ਉਸ ਨੇ ਬਥੇਰੀ ਅਕਲ ਦੁੜਾਈ, ਪਰ ਤੀਰ ਕਮਾਨੋਂ ਨਿਕਲ ਚੁਕਾ ਸੀ, ਵਾਪਸ ਨਹੀਂ ਸੀ ਆ ਸਕਦਾ । [ਸੈਂ.

**ਤੀਰ ਕਾਰੀ ਪੈਣਾ**—ਤੀਰ ਨਿਸ਼ਾਨੇ ਤੇ ਬੈਠਣਾ, ਸਫਲਤਾ ਹੋਣੀ।

ਬੁੱਢੀ ਫਾਫਾਂ ਨੇ ਕੁੜੀ ਨੂੰ ਭਰਮਾ ਲਿਆ, ਉਸ ਦੀ ਅੱਖ ਲਿਸ਼ਕੀ। ਉਸ ਸਮਝਿਆ ਮੇਰਾ ਤੀਰ ਕਾਰੀ ਪਿਆ ਹੈ। [ਪ੍ਰੇਮ ਕਣੀ

**ਤੀਰ ਛੱਡਣਾ**—ਚੁਭਵੀਂ ਗੱਲ ਆਖਣੀ।

ਲਾਲਾ ਵੀਰ ਭਾਨ ਨੇ ਅਮਰ ਨਾਥ ਵੱਲ ਮਖੌਲ ਦਾ ਤੀਰ ਛੱਡਿਆ। ਸ਼ਾਇਦ ਏਸੇ ਕਰਕੇ ਰਾਇ ਸਾਹਿਬ ਅੱਜ ਮੂੰਹ ਵਿੱਚ ਦਹੀਂ ਜਮਾਈ ਬੈਠੇ ਨੇ। ਮੈਂ ਕਿਹਾ ਗੱਲ ਕੀਹ ਏ, ਅੱਜ ਏਧਰੋਂ ਆਵਾਜ਼ ਨਹੀਂ ਆਉਂਦੀ। [ਗਰੀਬ ਦੀ ਦੁਨੀਆਂ

**ਤੀਰ ਤੁੱਕਾ ਲਾਉਣਾ**—ਕੋਈ ਨ ਕੋਈ ਢੰਗ ਕਢ ਲੈਣਾ।

ਸ: ਤ੍ਰਿਲੋਕ ਸਿੰਘ ਦਾ ਦਿਲ ਧੜਕਣ ਲੱਗ ਪਿਆ ਤੇ ਉਸ ਨੂੰ ਕੁਝ ਭਰੋਸਾ ਹੋ ਗਿਆ ਕਿ ਡਾਕਟਰ ਜ਼ਰੂਰ ਤੀਰ ਤੁੱਕਾ ਲਾ ਕੇ ਹੀ ਮੁੜਿਆ ਹੈ। [ਫ. ਫ.

**ਤੀਰ ਨਿਸ਼ਾਨੇ ਬੈਠਣਾ**—ਪੂਰੀ ਸਫਲਤਾ ਨਾਲ ਫੱਬ ਜਾਣਾ।

ਲਾਇਆ ਤੇ ਉਸ ਨੇ ਅਟਕਲ-ਪਚੂ ਹੀ ਸੀ ਪਰ ਤੀਰ ਨਿਸ਼ਾਨੇ ਬੈਠ ਗਿਆ। ਉਸੇ ਸਾਹਬ ਦੀ ਮਿਹਰ-ਬਾਨੀ ਨਾਲ ਉਹ ਇਸ ਥਾਂ ਤੀਕ ਹੁਣ ਪਹੁੰਚ ਗਿਆ ਹੈ। [ਸ੍ਰੀ.

**ਤੀਰ ਵਾਂਗ ਤਣ ਜਾਣਾ**—ਆਕੜ ਵਿਚ ਆ ਜਾਣਾ।

ਹਕੂਮਤ ਤੇ ਗੁਲਾਮੀ ਦੁਹਾਂ ਵਿਚ ਉਹ ਮਾਹਰ ਹੈ। ਆਪ ਤੋਂ ਵੱਡੇ ਰੁਤਬੇ ਵਾਲੇ ਨੂੰ ਵੇਖਦਿਆਂ ਹੀ ਉਹ ਕਮਾਨ ਵਾਂਗ ਝੁਕ ਜਾਂਦਾ ਹੈ, ਪਰ ਛੋਟੇ ਨੂੰ ਵੇਖ ਕੇ ਤੀਰ ਵਾਂਗ ਤਣ ਜਾਣਾ ਵੀ ਉਸ ਦੀ ਆਦਤ ਵਿਚ ਸ਼ਾਮਲ ਹੈ। [ਜੀਵਨ ਸੰਗਰਾਮ

**ਤੀਲੀ ਲਾਉਣੀ**—ਸ਼ਰਾਰਤ ਨਾਲ, ਚਾ ਲਾ ਕੇ, ਲੜਾਈ ਕਰਾ ਦੇਣੀ।

ਤੀਲੀ ਤੇ ਤੂੰਹੇ ਲਾਈ ਹੈ। ਜੇ ਤੂੰ ਗੱਲ ਸੁਣ ਕੇ ਉਹਨੂੰ ਨਾ ਜਾ ਕੇ ਦਸਦੀ ਤਾਂ ਉਸਨੂੰ ਸੁਪਨਾ ਆਉਣਾ ਸੀ ਕਿ ਮੈਂ ਹੀ ਉਸਦਾ ਕੰਮ ਖਰਾਬ ਕੀਤਾ ਹੈ। ਪਰ ਤੂੰ ਜੇ ਦਸ ਦਿੱਤਾ ਤਾਂ ਲੜਨਾ ਤਾਂ ਉਸ ਆਪੇ ਹੀ ਸੀ। [ਸ੍ਰੀ.

**ਤੀਲੀ ਲਾ ਦੇਣੀ**—ਸਾੜ ਦੇਣਾ, ਉੱਕਾ ਮੁਕਾ ਦੇਣਾ।

ਗਲੋਂ ਗੁਲਾਮੀ ਤੋਂ ਲਹਿ ਚੁੱਕੀ ਹੈ,
ਪੁਰਾਣੇ ਪਿੰਜਰ ਨੂੰ ਲਾ ਦੇ ਤੀਲੀ।
ਨਵੀਂ ਬਲਾ ਕੁਈ ਗਲ ਨ ਪਾਈਂ,
ਸੰਭਲ ਸੰਭਲ ਕੇ ਕਦਮ ਅਗਾਂਹ ਧਰ।
[ਲੋਕ ਸਾਹਿੱਤ

**ਤੁਆਹੇ ਲਾਹਣੇ**—ਖਲ ਲਾਹ ਦੇਣੀ, ਬਹੁਤ ਮਾਰਨਾ।

ਇਕ ਦਿਨ ਜ਼ਿਮੀਂਦਾਰ ਦੇ ਕਿਸੇ ਕਾਮੇ ਨੇ ਪਿੰਡ ਦੀਆਂ ਦੋ ਮਰਾਸਣਾਂ ਨੂੰ ਅਸਤਬਲ ਵਿਚੋਂ ਗੋਹਾ ਚੁਕਦਿਆਂ ਵੇਖ ਲਿਆ ਤੇ ਮਾਰ ਮਾਰ ਵਿਚਾਰੀਆਂ ਦੇ ਤੁਆਹੇ ਲਾਹ ਸੁੱਟੇ। ਲੋਕਾਂ ਨੇ ਦੱਸਿਆ ਦੋਵੇਂ ਗੋਹੇ ਨਾਲ ਲਿਬੜੀਆਂ ਪਈਆਂ ਸਨ। ਇਕ ਦਾ ਲਕ ਟੁੱਟ ਗਿਆ ਸੀ ਤੇ ਦੂਜੀ ਬੇਹੋਸ਼ ਪਈ ਸੀ। [ਅੰਦਰਾਂ

**(ਤੀਰ) ਤੁੱਕੇ ਹੋ ਕੇ ਰਹਿ ਜਾਣੇ**—ਤੀਰ ਦਾ ਇਤਨਾ ਭੀ ਅਸਰ ਨਾ ਹੋ ਸਕਣਾ ਜਿਤਨਾ ਛੱਲੀ ਦਾ ਤੁੱਕਾ ਮਾਰਿਆਂ ਹੋ ਸਕਦਾ ਹੈ; ਬੇ ਅਸਰ।

ਪ੍ਰਮਿੰਨੀ ਨੇ ਬਚਨੋਂ ਦੀਆਂ ਪੋਚਵੀਆਂ ਅਤੇ ਮਿੱਠੀਆਂ ਗੱਲਾਂ ਵੱਲ ਉੱਕਾ ਹੀ ਧਿਆਨ ਨਾ ਦਿੱਤਾ। ਸਗੋਂ ਉਹ ਕਈ ਵਾਰ ਆਪਣੇ ਸੋਨੇ ਵਰਗੇ ਮਾਲਕ ਦੇ ਖ਼ਿਲਾਫ ਕੁਝ ਸੁਣ ਕੇ ਤਲਖ਼ ਹੋ ਜਾਂਦੀ। ਬਚਨੋਂ ਨੇ ਸਮਝ ਲਿਆ ਸੀ ਕਿ ਉਸ ਦੇ ਸਾਰੇ ਅਣੀਆਲੇ ਤੀਰ ਤੁੱਕੇ ਹੋ ਕੇ ਰਹਿ ਗਏ ਸਨ। ਉਹ ਆਪਣੇ ਆਪ ਵਿਚ ਬੁਰੀ ਤਰ੍ਹਾਂ ਬੇਕਰਾਰ ਅਤੇ ਪ੍ਰੇਸ਼ਾਨ ਸੀ। [ਪੂਰਨਮਾਸ਼ੀ

**ਤੁਣਕੇ ਮਾਰਨੇ**—ਚੋਭਾਂ ਲਾਣੀਆਂ, ਖਿੱਚ ਪਾਣੀ।

ਅੰਤਕੀਂ, ਜਦ ਕਿ ਉਸ ਦੀ ਜ਼ਿੰਦਗੀ ਵਿਚ ਕਈ ਉਲਟ ਫੇਰ ਆਏ ਸਨ, ਜਦ ਆਪਣੇ ਮਾਮੇ ਮਾਮੀ ਨਾਲ ਲੜ ਭਿੜ ਕੇ ਉਹ ਪੁਲਸ ਵਿਚ ਜਾ ਭਰਤੀ ਹੋਇਆ ਸੀ, ਤੇ ਜਦ ਇੱਕ ਬੇਹੂਦਾ ਜਿਹੀ ਕਿਸੇ ਮੋਚੀ ਦੀ ਛੱਡੀ ਹਈ ਜ਼ਨਾਨੀ ਦੀ ਇਸ਼ਕ-ਬਾਜ਼ੀ ਵਿੱਚ ਫਸ ਕੇ ਉਹ ਬੁਰੀ ਤਰ੍ਹਾਂ ਹਾਰ ਖਾ ਚੁੱਕਾ ਸੀ, ਤਾਂ ਇੱਕ ਵਾਰੀ ਫਿਰ ਵਤਨ ਦੀ ਯਾਦ ਨੇ ਉਸ ਦੇ ਅੰਦਰ ਤੁਣਕੇ ਮਾਰਨੇ ਸ਼ੁਰੂ ਕੀਤੇ। [ਖੂਨ ਦੇ ਸੋਹਿਲੇ

**ਤੂਫ਼ਾਨ ਖੜਾ ਕਰਨਾ**—ਕਿਸੇ ਨੂੰ ਝੂਠੀ ਊਜ ਲਾਉਣੀ ।

ਮੈਨੂੰ ਨਾ ਪਤਾ ਜਾ ਕਿਵੇਂ ਪਰ ਉਸਨੇ ਮੇਰੇ ਵਿਰੁਧ ਤੂਫ਼ਾਨ ਖੜਾ ਕਰ ਦਿੱਤਾ ਕਿ ਮੈਂ ਗੋਲਕ ਤੋੜ ਲਈ ਹੈ । [ਸ਼ੰ.

**ਤੂਫ਼ਾਨ ਤੋਲਣਾ**—ਬਹੁਤ ਕੁਫ਼ਰ ਦੀ ਗਲ ਕਰਨੀ, ਬਹੁਤ ਵੱਡੀ ਊਜ ਲਾਉਣੀ, ਸਰਾਸਰ ਝੂਠ ਕਹਿਣਾ ।

ਦੀਪੋ ਨੇ ਆਪਣੀ ਸਹੇਲੀ ਨੂੰ ਕਿਹਾ—ਤੂਫ਼ਾਨ ਥੋੜ੍ਹਾ ਤੋਲ ਨੀ । ਲੋਕਾਂ ਦੇ ਤਾਂ ਕੰਨਾਂ ਤੀਕ ਮੂੰਹ ਪਾਟੇ ਹੋਏ ਨੇ । ਐਵੇਂ ਮੇਰੇ ਪਿਤਾ ਜੀ ਤੇ ਊਜਾਂ ਲਾਈ ਜਾਂਦੇ ਨੇ । [ਹਉਕੇ

**ਤੁਰਦੀ ਸੜਕ**—ਵਗਦੀ ਸੜਕ ਜਿਸ ਤੇ ਹਰ ਵੇਲੇ ਲੋਕੀਂ ਤੁਰਦੇ ਰਹਿਣ ।

ਇਹ ਤੁਰਦੀ ਸੜਕ ਹੈ । ਹਨੇਰੇ ਸਵੇਰੇ ਲੋਕੀਂ ਇਸ ਤੇ ਤੁਰਦੇ ਰਹਿੰਦੇ ਹਨ । ਇਸ ਲਈ ਇਸ ਤੇ ਕੋਈ ਡਰ ਨਹੀਂ । [ਹਉਕੇ

**ਤੁਰਮੁਰ ਤੁਰਮੁਰ ਦੇਖਣਾ**—ਬਿਟ ਬਿਟ ਤੱਕਣਾ, ਹੈਰਾਨ ਹੋ ਕੇ ਵੇਖਣਾ ।

ਉਸ ਦੇ ਬੋਲ ਵਿਚ ਕੋਈ ਐਸਾ ਜਾਦੂ ਸੀ ਕਿ ਸਰੋਤੇ ਤੁਰਮੁਰ ਤੁਰਮੁਰ ਉਸਦੇ ਮੂੰਹ ਵੱਲ ਹੀ ਵੇਖੀ ਜਾਂਦੇ । [ਸ਼ੰ

**ਤੁਲੇ ਹੋਣਾ**—ਪੱਕਾ ਇਰਾਦਾ ਕਰ ਲੈਣਾ ; ਅੜ ਖਲੋਣਾ ।

ਉਸ ਨੂੰ ਕੁਝ ਨਾ ਕਹੀਂ, ਉਹ ਤੇ ਮਰਨ ਮਾਰਨ ਤੇ ਤੁਲਿਆ ਹੋਇਆ ਹੈ । ਇਹੋ ਜਿਹਾ ਆਦਮੀ ਬੜਾ ਖਤਰਨਾਕ ਹੋਇਆ ਕਰਦਾ ਹੈ । [ਸ਼ੰ.

**ਤੂਤ ਚੁਗਦੇ ਫਿਰਨਾ**—ਅਵਾਰਾ ਭੌਂਦੇ ਫਿਰਨਾ ।

ਭਾਈ ਤੇਰੇ ਬਿਨਾਂ ਅਸਾਂ ਘਰੋਂ ਪੈਰ ਨਹੀਂ ਕੱਢਣਾ । ਇਹ ਤਾਂ ਕਦੀ ਹੋਣਾ ਨਹੀਂ, ਕਿ ਤੂੰ ਕਿਧਰੇ ਤੂਤ ਚੁਗਦਾ ਫਿਰੇਂ ਅਤੇ ਅਸੀਂ ਤਹਿਸੀਲੇ ਧੱਕੇ ਖਾਂਦੇ ਤੇ ਥੰਮ੍ਹਿਆਂ ਵਾਕੁਰ ਅੱਡੀਆਂ ਚੁੱਕ ਚੁੱਕ ਤੇਰਾ ਰਾਹ ਵੇਖਦੇ ਫਿਰੀਏ । [ਨ. ਖਾ.

**ਤੂਤ ਭੀਤੀਆਂ ਉਡਾਉਣੀਆਂ**—ਸ਼ੋਸ਼ੇ ਛੱਡਣੇ, ਤੋਹਮਤਾਂ ਲਾਣੀਆਂ ।

ਜਦ ਬੂਟੇ ਸ਼ਾਹ ਨੇ ਪੰਚਾਇਤ ਦੇ ਸਾਹਮਣੇ ਸਾਬਤ ਕਰ ਦਿੱਤਾ ਕਿ ਇਸ ਮਾਮਲੇ ਵਿੱਚ ਸਾਰਾ ਕਸੂਰ ਯੂਸਫ਼ ਦਾ ਹੀ ਸੀ, ਤਾਂ ਪਿੰਡ ਦੇ ਸਾਊ ਸੁਆਣੀਆਂ ਜਿੰਥੋ ਨਸੀਮ ਬਾਬਤ ਭਾਂਤੋ ਭਾਂਤ ਦੀਆਂ ਤੂਤ ਭੀਤੀਆਂ ਉਡਾ ਰਹੇ ਸਨ, ਸ਼ਰਧਾ ਤੇ ਸਤਕਾਰ ਨਾਲ ਸਭਨਾਂ ਦੇ ਸਿਰ ਝੁਕੇ ਤੇ ਜ਼ਬਾਨਾਂ ਖਾਮੋਸ਼ ਹੋ ਗਈਆਂ । [ਖੁ. ਸੋ.

**ਤੂਫ਼ਾਨ ਖੜਾ ਕਰਨਾ**—ਨਿੱਕੀ ਗੱਲ ਤੋਂ ਵੱਡਾ ਝਗੜਾ ਪੈਦਾ ਕਰਨਾ ।

ਇਹ ਗੱਲ ਤੇ ਮਾਮੂਲੀ ਜਹੀ ਸੀ ਤੇ ਤੂੰ ਇੱਡਾ ਤੂਫ਼ਾਨ ਖੜਾ ਕਰ ਦਿੱਤਾ ਹੈ, ਆਪਣੇ ਪਾਸੋਂ ਗੱਲ ਵਧਾ ਵਧਾ ਕੇ ਤੇ ਇਨ੍ਹਾਂ ਨੂੰ ਲਾ ਲਾ ਕੇ । [ਸ਼ੰ.

**ਤੇਰਾਂ ਤਾਲੀ ਹੋਣਾ**—ਬਹੁਤ ਚਾਲਾਕ ਹੋਣਾ ।

ਉਹ ਨਿਰੀ ਫ਼ਫ਼ਾ ਕੁੱਟਣ ਤੇ ਤੇਰਾਂ ਤਾਲੀ ਹੈ ; ਸ਼ਾਹਾਂ ਨੂੰ ਕਹਿੰਦੀ ਹੈ ਜਾਗੋ ਤੇ ਚੋਰਾਂ ਨੂੰ ਕਹਿੰਦੀ ਹੈ ਲੱਗੋ । ਉਸ ਦੀਆਂ ਗੱਲਾਂ ਵਿੱਚ ਨਾ ਆਵਣਾ । [ਸ਼ੰ.

**ਤੇਲ ਕੱਢਣਾ**—ਪਸੀਨਾ ਕੱਢਣਾ ।

ਤੁਸੀਂ ਦੁੜਾ ਦੁੜਾ ਕੇ ਸਾਡਾ ਤੇ ਤੇਲ ਕੱਢ ਦਿੱਤਾ ਹੈ । [ਸ਼ੰ.

**ਤੇਲ ਚੜ੍ਹਨਾ**—ਵਿਆਹ ਤੋਂ ਪਹਿਲਾਂ ਮਾਈਏਂ ਪੈਣਾ ।

ਮੁੰਡਾ ਅੱਜ ਤੇਲੇ ਚੜ੍ਹ ਗਿਆ ਹੈ, ਪਰਸੋਂ ਵਿਆਹ ਹੈ । [ਸ਼ੰ.

**ਤੇਲ ਚੜ੍ਹਾਉਣਾ**—ਮਾਈਏਂ ਪਾ ਕੇ ਵਟਣਾ ਮਲਣਾ ।

ਰੱਬ ਨੇ ਉਸ ਨੂੰ ਬੜੀ ਸੁੰਦਰਤਾ ਦਿੱਤੀ ਹੈ । ਉਸ ਨੂੰ ਤੇਲ ਚੜ੍ਹਾਉਣ ਦੀ ਕੀ ਲੋੜ ਹੈ । ਰੂਪ ਤੇ ਉਸ ਨੂੰ ਪਹਿਲਾਂ ਹੀ ਚੜ੍ਹਿਆ ਹੋਇਆ ਹੈ । [ਸ਼ੰ.

**ਤੇਲ ਚੋਣਾ**—ਕਿਸੇ ਦਾ ਬੜੇ ਪਿਆਰ ਤੇ ਸਤਿਕਾਰ ਨਾਲ ਸੁਆਗਤ ਕਰਨਾ ।

ਲੈ ਇਹ ਤਾਂ ਮਹਿੰਦਰ ਏ ! ਸ਼ੁਕਰ ਏ ਸ਼ੁਕਰ ਏ । ਤੁਸੀਂ ਆਏ ਓ । ਠਹਿਰ ਜਾ ਰਤਾ ਤੇਲ ਤੇ ਚੋਣ ਦੇ ।
[ਦੋ ਪਾਸੇ

**ਤੇਲ ਦੀ ਕੜਾਹੀ ਵਿੱਚ ਪੈਣਾ**—ਬੜਾ ਦੁਖੀ ਹੋਣਾ ।

ਪੁੱਤਰ ਦੀ ਮੌਤ ਨੇ ਮੈਨੂੰ ਜੀਂਦਿਆਂ ਜੀ ਤੇਲ ਦੀ ਕੜਾਹੀ ਵਿੱਚ ਪਾ ਦਿੱਤਾ ਹੈ । ਮੇਰੇ ਪਾਸੋਂ ਮਰਿਆ ਵੀ ਨਹੀਂ ਜਾਂਦਾ ਤੇ ਦੁਖ ਵੀ ਨਹੀਂ ਸਹਾਰਿਆ ਜਾਂਦਾ । [ਸੰ.

**ਤੇਲ ਨਿਕਲਣਾ**—ਗਰਮੀ ਲੱਗ ਕੇ ਬਹੁਤ ਮੁੜ੍ਹਕਾ ਆਉਣਾ ।

ਤੁਸੀਂ ਕਹਿੰਦੇ ਹੋ ਗਰਮੀ ਹੀ ਕੋਈ ਨਹੀਂ ਪਰ ਮੇਰਾ ਤੇਲ ਨਿਕਲ ਰਿਹਾ ਹੈ । ਸਾਰੇ ਕਪੜੇ ਪਸੀਨੇ ਨਾਲ ਭਿੱਜੇ ਹੋਏ ਹਨ । [ਸੰ.

**ਤ੍ਰੇੜ ਆਉਣਾ, ਤ੍ਰੇੜ ਪੈਣਾ**—ਮਕਾਨ ਜਾਂ ਲਕੜ ਵਿੱਚ ਵਿਰਲ ਹੋ ਜਾਣਾ ।

ਜਦੋਂ ਭੁਚਾਲ ਆਇਆ ਸੀ, ਇਸ ਦੀਵਾਰ ਵਿੱਚ ਦੋ ਤ੍ਰੇੜਾਂ ਆ ਗਈਆਂ ਸਨ । [ਸੰ.

**ਤੋਸਾ ਥੀੜ ਚੁੱਕਣਾ**—ਢਿੱਡ ਭਰ ਕੇ ਖਾਣਾ ।

"ਤੇਰੇ ਤੇ ਢਿੱਡ ਵਿੱਚ ਖੋਰੇ ਭੈਣ ਵੜ ਗਈ ਏ । ਤਰਕਾਲਾਂ ਨਾ, ਨਾਲੇ ਸੋਤਾ ਪੈ ਗਿਆ ਏ ਤੇਰੇ ਭਾ ਦਾ । ਮੁਨ੍ਹੇਰੇ ਪਹਿਲਾਂ ਚਾਹ ਦਾ ਕਟੋਰਾ ਤੇ ਦੋ ਮੰਨੀਆਂ ਖਾਧੀਆਂ ਈਂ, ਦੁਪਹਿਰੇ ਫੇਰ ਤੋਸੱਾ ਥੀੜ ਚੁੱਕਾ ਈ । ਸੂਰਜ ਤੇ ਘਰਾਉਣ ਦੇਹ ਰਤਾ । ਢਿੱਡ ਨ ਹੋਇਆ, ਖੂਹ ਹੋ ਗਿਆ ਔਂਤਰਾ ।" [ਮ. ਧ.

**ਤੋਤਾ-ਚਸ਼ਮ ਹੋ ਜਾਣਾ**—ਕੋਰਾ ਹੋ ਜਾਣਾ, ਕਿਸੇ ਦੀ ਕੀਤੀ ਭਲਾਈ ਨੂੰ ਭੁੱਲ ਜਾਣਾ ।

ਕਲ੍ਹ ਜਿਸ ਨੂੰ ਤੁਸੀਂ ਸਭ ਕੁਝ ਅਰਪਨ ਕਰ ਰਹੇ ਸੀ, ਅੱਜ ਜੇ ਉਸ ਨੂੰ ਚਹੁੰ ਪੈਸਿਆਂ ਦੀ ਲੋੜ ਪਈ ਤਾਂ ਝਟ ਹੀ ਤੁਸੀਂ ਤੋਤਾ ਚਸ਼ਮ ਹੋ ਗਏ । ਕੀਹ ਫਿਰ ਵੀ ਉਸ ਨੂੰ ਤੁਹਾਡੀ ਨੀਤ ਤੇ ਸ਼ੱਕ ਨ ਪੈਂਦਾ ? [ਮ. ਧ.

**ਤੋਪੇ ਉਧੇੜਨਾ**—ਭੇਤ ਦਸਣਾ ; ਨੰਗਿਆਂ ਕਰਨਾ ।

ਮੱਥੇ ਤੇ ਚੰਦਨ-ਤਿਲਕ ਅਰ ਸੀਨੇ ਤੇ
ਗਿਨ ਗਿਨ ਸ਼ਾਹੀਆਂ,
ਲੈ ਲੈ ਅਮਨ ਦਾ ਨਾਂ, ਮਚਾਈ ਜਾਇ
ਘੋਰ ਤਬਾਹੀਆਂ ।
ਕੁਦਰਤ ਤੇਰੀ ਦੇ ਜਦੋਂ ਤੋਪੇ ਉਧੇੜੇ ਜਾਣਗੇ,
ਨਿਯਤ ਤੇਰੀ ਤੋਂ ਓਪਰੇ ਪੋਚੇ ਤੁਰੇੜੇ ਜਾਣਗੇ ।
[ਰੰ. ਵਾ.

**ਤੋੜ ਕੇ**—ਕੋਰਾ ਜਵਾਬ ਦੇ ਕੇ ।

ਸਰੂਪ ਸਿੰਘ ਅਜਬ ਗੁੰਝਲ ਵਿੱਚ ਫਸ ਗਿਆ । ਜੇ ਉਹ ਤੋੜ ਕੇ 'ਨਾਂਹ' ਕਰਦਾ ਤਾਂ ਪਿੰਡ ਵਾਲਿਆਂ ਦਾ ਦਿਲ ਟੁੱਟਦਾ ਸੀ, ਤੇ ਉਹਨਾਂ ਦੀ ਇਹ ਰਾਇ ਬਣ ਜਾਣ ਦਾ ਭੀ ਖ਼ਤਰਾ ਸੀ ਕਿ ਸਰੂਪ ਸਿੰਘ ਇਤਨੇ ਔਖੇ ਤੇ ਜ਼ਰੂਰੀ ਵੇਲੇ ਉਹਨਾਂ ਦੀ ਅਗਵਾਈ ਕਰਨ ਤੋਂ ਡਰ ਰਿਹਾ ਹੈ । [ਜੀਵਨ ਗੁੰਝਲ

**(ਗੱਲ) ਤੋੜ ਚੜ੍ਹਨੀ**—ਪੂਰੀ ਹੋਣੀ ; ਗੱਲ ਵਿੱਚ ਸਫਲਤਾ ਪਰਾਪਤ ਹੋਣੀ ।

ਜੋ ਗੋਂਦਾਂ ਤੂੰ ਗੁੰਦੀਆਂ ਸਭ ਚੜ੍ਹ ਗਈਆਂ ਤੋੜ,
ਪਰ ਇਕ ਸ਼ਾਹ ਜਹਾਨ ਦਾ ਰਿਹਾ ਰੜਕਦਾ ਰੋੜ ।
[ਨੂਰ ਜਹਾਨ

**ਤੋੜ ਤੋੜ ਖਾਣਾ**—ਹਰ ਵੇਲੇ ਦੁਖੀ ਕਰਨਾ ।

ਅੱਧੀ ਜ਼ਮੀਨ ਗਹਿਣੇ ਪੈ ਗਈ ਸੀ । ਸ਼ਾਹ ਦੀ ਅਸਲ ਰਕਮ ਜੋੜ ਕੇ ਹਜ਼ਾਰ ਰੁਪਏ ਤੋਂ ਵੱਧ ਗਈ ਸੀ । ਉਸ ਨੂੰ ਰਕਮ ਲਾਹੁਣ ਦਾ ਫ਼ਿਕਰ ਦਿਨੇ ਰਾਤ ਤੋੜ ਤੋੜ ਖਾ ਰਿਹਾ ਸੀ । [ਪੂਰਨਮਾਸ਼ੀ

**ਤੋੜ ਨਿਬਾਹੁਣੀ**—ਅੰਤਲੇ ਸੁਆਸਾਂ ਤੋਕ ਪਿਆਰ ਪਾਲਣਾ ।

ਮਰ ਰਹੀ ਪਤਨੀ ਨੇ ਕਿਹਾ—ਲਉ ਜੀ ਮੈਂ ਤੇ ਆਪਣੀ ਤੋੜ ਨਿਬਾਹ ਚਲੀ ਹਾਂ, ਹੁਣ ਤੁਸੀਂ ਬੱਚਿਆਂ ਦਾ ਧਿਆਨ ਰੱਖਣਾ । [ਸੰ.

**ਤੋੜਵਾਂ ਜਵਾਬ**—ਕੋਰਾ ਜਵਾਬ ; ਸਿੱਧਾ ਤੇ ਸਾਫ਼ ਇਨਕਾਰ ਕਰਨਾ ।

ਤੁਸੀਂ ਇਖ਼ਲਾਕੀ ਤੌਰ ਤੇ ਡਰਪੋਕ ਓ । ਕਿਉਂ ਨਹੀਂ ਤੋੜਵਾਂ ਜਵਾਬ ਦੇ ਦੇਂਦੇ ? ਮੈਂ ਹੋਵਾਂ ਤੇ ਫੌਰਨ ਆਖ ਦੇਵਾਂ, ਮਹਾਸ਼ਾ ਜੀ, ਮਾਫ਼ ਕਰੋ, ਮੈਂ ਲਿਖ ਰਹੀ ਆਂ । [ਦੋ ਪਾਸੇ

**ਤੋੜਾ ਝੜਨਾ**—ਕਿਸੇ ਹਾਸੇ-ਠੱਠੇ ਦਾ ਨਿਸ਼ਾਨਾ ਬਣਨਾ ।

ਹਾਸੇ ਦੀ ਗੂੰਜ ਨੇ ਐਤਕੀਂ ਪਿਛਲਾ ਰੀਕਾਰਡ ਮਾਤ ਕਰ ਦਿੱਤਾ—ਫੇਰ ਤੋੜਾ ਉਥੇ ਹੀ ਝੜਿਆ । ਬਾਬਾ ਜੀ ਫੇਰ ਲਾਲ ਪੀਲੇ ਹੋ ਕੇ ਉੱਠਣ ਦਾ ਜਤਨ ਕਰਨ ਲੱਗੇ, ਪਰ ਅੱਗੇ ਵਾਂਗ ਹੀ ਅਸਫਲ ਰਹੇ ।
[ਗ਼ਰੀਬ ਦੀ ਦੁਨੀਆਂ

**ਤੋੜੇ ਚੜ੍ਹਨੇ**—ਰਿਸ਼ਵਤ ਦੇਣੀ ।

ਅਫ਼ਸਰ ਪਾਸ ਚੜ੍ਹ ਗਏ ਤੋੜੇ ਤੇ ਲੜ ਗਈਆਂ ਫ਼ਰਮੈਸ਼ਾਂ, ਸਾਡਾ ਗ਼ਰੀਬਾਂ ਦਾ ਕੌਣ ? ਤੜੀ ਮੁੜੀ ਸਾਰੀ ਫ਼ਸਲ ਤੇ ਲਾ ਬੈਠੇ, ਪੜ੍ਹਿਆ ਸਾਡੇ ਕੋਈ ਹੋਇਆ ਨਾਂ ; ਸਾਡੀ ਕੌਣ ਦਾਰੀ ਕਰੇ ? [ਬਾਬਾ ਨੌਧ ਸਿੰਘ

**ਤੌਣੀ ਤਾਈ ਰੱਖਣਾ**—ਦੁੱਖਾਂ ਦੀ ਅੱਗ ਬਾਲੀ ਰੱਖਣੀ ।

ਨਿਹਾਲੋ ਦਾ ਦਿਲ ਇਸ ਕੂੜੀ ਊਜ ਤੋਂ ਵਿਲਕ ਉਠਿਆ ਤੇ ਉਹ ਗਲ ਗਲ ਤੋੜੀ ਦੁੱਖੀ ਹੋ ਕੇ ਬੋਲੀ— "ਨਾ ਐਵੇਂ ਸੜਿਆਂ ਦੇ ਖਰੀਂਢ ਛਿੱਲਿਆ ਕਰ, ਚੇਤੂ ਦਾ ਭਾਈਆ । ਰੱਬ ਦਾ ਭਉ ਕਰ ਕੁਝ । ਕਿਉਂ ਹਰ ਵੇਲੇ ਤੌਣੀ ਤਾਈ ਰੱਖਣਾ ਏਂ ਮੇਰੇ ਜੋਗੇ ।..." [ਮ. ਧ.

**ਤੌਰ ਬਦਲ ਜਾਣੇ**—ਹੋਰ ਦਾ ਹੋਰ ਰਵਈਆ ਹੋ ਜਾਣਾ ।

ਖ਼ੁਦ ਪ੍ਰਭਾ ਦੇਵੀ ਜੀ ਦੇ ਇਹ ਲਫ਼ਜ਼ ਨੇ ਕਿ ਜਿਸ ਦਿਨ ਤੋਂ ਮਾਸਟਰ ਮਦਨ ਨੇ ਕੁੜੀ ਨੂੰ ਪੜ੍ਹਾਣਾ ਸ਼ੁਰੂ ਕੀਤਾ ਹੈ, ਉਰਵਸ਼ੀ ਦੇ ਤੌਰ ਹੀ ਬਦਲ ਗਏ ਨੇ । [ਗੀ. ਸ਼.

**ਤੂੰ ਤੂੰ ਮੈਂ ਮੈਂ ਕਰਨਾ**—ਝਗੜਾ ਹੋਣਾ, ਮੰਦਾ ਬੋਲਣਾ ।

ਬੱਚਿਆਂ ਦੀ ਲੜਾਈ ਤੋਂ ਉਨ੍ਹਾਂ ਵਿੱਚ ਵੀ ਤੂੰ ਤੂੰ ਮੈਂ ਮੈਂ ਹੋ ਪਈ । ਬੱਚੇ ਤੇ ਮੁੜ ਉਹੋ ਜਹੇ ਹੋ ਗਏ ਪਰ ਉਨ੍ਹਾਂ ਦੇ ਹੁਣ ਤੀਕ ਮੂੰਹ ਵੱਟੇ ਹੋਏ ਹਨ । [ਸੰ.

**ਤੰਗੀ ਕੱਟਣੀ**—ਗ਼ਰੀਬੀ ਦੇ ਦਿਨ ਗੁਜ਼ਾਰਨੇ ।

ਉਨ੍ਹਾਂ ਭਰਾਵਾਂ ਨੇ ਬੜੀ ਤੰਗੀ ਕੱਟੀ ਹੈ ; ਹੁਣ ਕੁਝ ਉਨ੍ਹਾਂ ਦਾ ਹੱਥ ਆਣ ਸੁਖਾਲਾ ਹੋਇਆ ਹੈ । ਪਰਮਾਤਮਾ ਦਾ ਸ਼ੁਕਰ ਹੈ । [ਸੰ.

**ਤੰਗੀ ਤੁਰਸ਼ੀ ਨਾਲ ਗੁਜ਼ਾਰਾ ਕਰਨਾ**—ਔਖਾ ਸੌਖਾ ਦਿਨ ਕਟੀ ਕਰਨਾ ।

ਪਿਛੇ ਉਨ੍ਹਾਂ ਦਾ ਕੁਝ ਹੱਥ ਤੰਗ ਹੋ ਗਿਆ ਸੀ ਪਰ ਉਨ੍ਹਾਂ ਤੰਗੀ ਤੁਰਸ਼ੀ ਨਾਲ ਗੁਜ਼ਾਰਾ ਕਰ ਲਿਆ । ਫਿਰ ਪਰਮਾਤਮਾ ਨੇ ਮਿਹਰ ਕੀਤੀ ਹੈ ਤੇ ਹੱਥ ਖੁਲ੍ਹ ਗਿਆ ਹੈ । [ਸੰ.

**(ਪ੍ਰੇਮ ਦੀਆਂ) ਤੰਦਾਂ ਵਲੀਆਂ ਜਾਣੀਆਂ**—ਪ੍ਰੇਮ ਵਿੱਚ ਜਕੜੇ ਜਾਣਾ ।

ਕਿਸੇ ਨਾਲ ਬਚਪਨ ਦੀਆਂ ਅਨਭੋਲ ਖੇਡਾਂ ਖੇਡਦਿਆਂ ਕਿਸ ਤਰ੍ਹਾਂ ਸਮਾਂ ਪਾ ਕੇ ਦੂਹਾਂ ਦੁਆਲੇ ਪ੍ਰੇਮ ਦੀਆਂ ਤੰਦਾਂ ਵਲੀਆਂ ਜਾਂਦੀਆਂ ਤੇ ਫਿਰ ਏਹੋ ਤੰਦਾਂ ਕੋਈ ਸਮਾਂ ਪਾ ਕੇ ਮਜ਼ਬੂਤ ਤੇ ਅਟੁੱਟ ਰੱਸਿਆਂ ਦੀ ਸ਼ਕਲ ਵਿੱਚ ਬਦਲ ਜਾਇਆ ਕਰਦੀਆਂ ਹਨ, ਨਸੀਮ ਦੀ ਜ਼ਿੰਦਗੀ ਵਿੱਚ ਏਹ ਪਹਿਲਾ ਤਜਰਬਾ ਸੀ । [ਖ਼ੂ. ਸੋ.

**ਤਾਂ ਕਿਤੇ ਰਿਹਾ**—ਇਹ ਗੱਲ ਤਾਂ ਬੜੀ ਦੂਰ ਦੀ ਹੈ, ਇਥੋਂ ਤਕ ਤਾਂ ਉਹ ਜਾਂਦੇ ਭੀ ਨਹੀਂ ।

ਲੰਡਨ ਤੇ ਬਰਲਿਨ ਦੀਆਂ ਬੰਬ-ਬਾਰੀਆਂ ਦੋ ਸਾਵੇਂ ਸਾਮਰਾਜੀ ਮੁਲਕਾਂ ਦੀ ਜ਼ੋਰ-ਅਜ਼ਮਾਈ ਸਨ । ਪਰ ਕੋਰੀਆ ਦੀ ਬੰਬ-ਬਾਰੀ ਉਸ ਨਿੱਕੀ ਜਿਹੀ ਅਮਨ-ਪਸੰਦ ਕੌਮ ਦਾ ਨਹੱਕਾ ਖ਼ੂਨ ਹੈ, ਜਿਸ ਨੇ ਕਿਸੇ ਦੂਜੇ ਉੱਤੇ ਹਮਲਾ ਕਰਨਾ ਤਾਂ ਕਿਤੇ ਰਿਹਾ, ਕਦੇ ਕਿਸੇ ਵੱਡੇ ਦੀ ਰੀਸ ਤਕ ਨਹੀਂ ਕੀਤੀ । ਭਾਵੇਂ ਮੁਲਕ ਹੀ ਇਸ ਦੀ ਪਿੱਠ ਉੱਤੇ ਸਵਾਰ ਰਹੇ । [ਪ੍ਰੀਤ ਲੜੀ

## ਥ

**ਥਈਆ ਥਈਆ ਕਰਨਾ**—ਨੱਚਦੇ ਟੱਪਦੇ ਫਿਰਨਾ ।

ਉਹ ਸਾਰਾ ਦਿਨ ਇਧਰ ਉਧਰ ਥਈਆ ਥਈਆ ਕਰਦਾ ਫਿਰਦਾ ਹੈ । ਪੁਸਤਕ ਲੈ ਕੇ ਪੜ੍ਹਨਾ ਉਸ ਨੂੰ ਹਰਾਮ ਹੈ । ਪਤਾ ਨਹੀਂ ਉਹ ਕਿਵੇਂ ਪਾਸ ਹੋਵੇਗਾ । [ਸੰ.

**ਥਹੁ ਆਉਣਾ**—ਚੇਤਾ ਆ ਜਾਣਾ ।

ਬਤੇਰਾ ਸੋਚਣ ਤੇ ਵੀ ਮੈਨੂੰ ਕੋਈ ਥਹੁ ਨਾਂ ਆਇਆ ਕਿ ਉਹ ਕੌਣ ਸੀ । [ਸੰ.

**ਥਹੁ ਲਗਣਾ**—ਪਤਾ ਨਿਸ਼ਾਨ ਮਿਲਣਾ।

ਛੇ ਮਹੀਨੇ ਹੋ ਗਏ ਹਨ, ਉਸ ਨੂੰ ਘਰੋਂ ਗਿਆਂ, ਤੇ ਅਜ ਤਕ ਕੋਈ ਥਹੁ ਪਤਾ ਨਹੀਂ ਲੱਗਿਆ। [ਸੰ.

**ਥੱਪਾ ਮਾਰ ਕੇ ਬੈਠਣਾ**—ਪੱਕਾ ਜ਼ਮੀਤੀ ਹੋ ਜਾਣਾ, ਹਿਲਣ ਦਾ ਨਾਂ ਨਾ ਲੈਣਾ।

ਉਹ ਜੱਟ ਵਿਆਹ ਕਰਾਉਣ ਗਿਆ ਤੇ ਓਥੇ ਹੀ ਥੱਪਾ ਮਾਰ ਕੇ ਬਹਿ ਗਿਆ। ਆਵੇ ਭਾਵੇਂ ਨਾ ਆਵੇ, ਚੰਦ ਰੰਨਾਂ ਦੇ ਮਾਮਲੇ, ਚੜ੍ਹਨ ਚੜ੍ਹਨ, ਨਾ ਚੜ੍ਹਨ ਤੇ ਨਾਂ ਈ ਚੜ੍ਹਨ, ਪਤਾ ਕੋਈ ਨਹੀਂ ਉਸਦੇ ਆਉਣ ਦਾ। [ਸੰ.

**ਥਰ ਥਰ ਕੰਬਣਾ**—ਬਹੁਤ ਡਰ ਜਾਣਾ; ਘਬਰਾ ਜਾਣਾ, (ਸਰਦੀ ਨਾਲ ਛਿੜੀ ਕੰਬਣੀ ਲਈ ਨਹੀਂ ਵਰਤਿਆ ਜਾ ਸਕਦਾ।)

ਸੁਪਨੇ ਵਿਚ ਇਕ ਡਰਾਉਣੀ ਸੂਰਤ ਵਿਧਵਾ ਨੂੰ ਲਲਕਾਰ ਰਹੀ ਹੈ, ਠਹਿਰ ਜਾ! ਬਚ ਕੇ ਨਾ ਜਾਵੀਂ। ਹੁਣੇ ਮੇਰੀਆਂ ਖੂਨੀ ਦਾੜ੍ਹਾਂ ਤੇਰੀ ਹੱਡੀ ਪਸਲੀ ਚਬਾ ਜਾਣਗੀਆਂ। ਭੈ ਭੀਤ ਹੋਈ ਸ੍ਰੀਮਤ ਤ੍ਰਬਕ ਕੇ ਜਾਗ ਪਈ ਅਤੇ ਥਰ ਥਰ ਕੰਬਣ ਲੱਗ ਪਈ।

[ਬਾਬਾ ਨੌਧ ਸਿੰਘ

**ਥਰ ਬੱਝ ਜਾਣਾ**—ਕਿਸੇ ਚੀਜ਼ ਦਾ ਸੰਘਣੀ ਹੋ ਜਾਣਾ।

ਮੈਂ ਮਾਇਆ ਪਤਲੀ ਰੱਖਣੀ ਚਾਹੁੰਦੀ ਸਾਂ ਪਰ ਮੈਂਕ ਵੱਧ ਲੱਗ ਜਾਣ ਨਾਲ ਇਸ ਦਾ ਥਰ ਹੀ ਬੱਝ ਗਿਆ ਹੈ। [ਸੰ.

**ਥਲ੍ਹਾ ਮਾਰ ਰੱਖਣਾ**—ਜਮ ਕੇ ਬੈਠਣਾ, ਹਿਲਣਾ ਹੱਟਣਾ ਨਾ, (ਪੋਠੋਹਾਰ)।

ਛੇਰੇ ਦਾ ਇਕ ਬਿਲਕੁਲ ਮਰੀਅਲ ਜਿਹਾ, ਮਾੜੂਆ ਜਿਹਾ ਕੁੱਤਾ ਸੀ। ਚਟ ਚਟ ਕੇ ਹੱਡੀਆਂ ਨੂੰ ਫੇਰ ਪਿਆ ਚਟਦਾ। ਜਿੱਥੇ ਛੇਰੇ ਬੈਠਦੀ ਕੋਈ ਚਾਰ ਕਦਮ ਦੂਰ ਉਹ ਵੀ ਥਲ੍ਹਾ ਮਾਰ ਰੱਖਦਾ ਤੇ ਇਕ ਨਜ਼ਰ ਛੇਰੇ ਵੱਲ ਟਿਕਟਿਕੀ ਲਾ ਕੇ ਵਿਹੰਦਾ ਰਹਿੰਦਾ, ਵਿਹੰਦਾ ਰਹਿੰਦਾ। [ਅੰਦਰਾਂ

**(ਚਿਹਰਾ) ਥੱਲੇ ਲਹਿ ਜਾਣਾ**—ਉਦਾਸ ਹੋ ਜਾਣਾ, ਚਿਹਰੇ ਉੱਤੇ ਉਦਾਸੀ ਖਿੱਲਰ ਜਾਣੀ।

ਮੈਂ ਤੀਜੇ ਦਿਨ ਘਰ ਨੂੰ ਮੁੜਿਆ, ਮੇਰੇ ਤੁਰਨ ਵੇਲੇ ਉਹ ਫਿਰ ਆ ਹਾਜ਼ਰ ਹੋਈ। ਸੱਜੇ ਸੋਹਣੇ ਕਪੜੇ ਪਾਏ ਹੋਏ ਸਨ, ਤੇ ਚਿਹਰਾ ਹਸੂੰ ਹਸੂੰ ਕਰ ਰਿਹਾ ਸੀ। ਤੁਰਨ ਲਗਿਆਂ ਮੈਂ ਦੋਵੇਂ ਹੱਥ ਜੋੜ ਕੇ ਕਿਹਾ 'ਸਤਿ ਸ੍ਰੀ ਅਕਾਲ।' ਉਸ ਦੇ ਭੀ ਦੋਵੇਂ ਹੱਥ ਬਦੋ-ਬਦੀ ਜੁੜ ਗਏ, ਤੇ ਆਵਾਜ਼ ਦੀ ਥਾਂ ਅੱਖਾਂ ਭਰ ਆਈਆਂ। ਹਸੂੰ ਹਸੂੰ ਕਰਦਾ ਚਿਹਰਾ ਇਕ ਦਮ ਥੱਲੇ ਲਹਿ ਗਿਆ। ਮੇਰੀ ਤਬੀਅਤ ਇਤਨੀ ਖ਼ਰਾਬ ਹੋ ਗਈ ਕਿ ਮੁੜ ਮੈਨੂੰ ਉਸ ਵੱਲ ਤੱਕਣ ਦਾ ਹੌਸਲਾ ਨਾਹ ਪਿਆ। [ਕੰਵਲ

**ਥੱਲੇ ਲੱਗ ਜਾਣਾ**—ਹੌਸਲਾ ਛੱਡ ਦੇਣਾ।

ਸ਼ਾਹ! ਤੂੰ ਤਾਂ ਪਹਿਲੀ ਸੱਟੇ ਹੀ ਥੱਲੇ ਲੱਗ ਗਿਆ ਏਂ। ਸ਼ਾਹਾਂ ਦਾ ਕੰਮ ਥੱਲੇ ਲੱਗ ਜਾਣਾ ਤੇ ਨਹੀਂ ਹੋਂਦਾ, ਮਰਦਾ ਤਾਂ ਨਹੀਂ, ਰੁਪਈਏ ਬਣਾ ਦੇਹ।

[ਨਿ. ਖ.

**ਥਾਂ ਮਾਰਨਾ**—ਉਥੇ ਦਾ ਉਥੇ ਹੀ ਮਾਰ ਦੇਣਾ, ਹੀਲ ਦਲੀਲ ਨਾ ਕਰਨਾ।

ਜੇ ਤੂੰ ਜ਼ਰਾ ਵੀ ਉੱਚੀ ਨੀਵੀਂ ਕੀਤੀ ਤਾਂ ਮੈਂ ਤੈਨੂੰ ਥਾਂ ਮਾਰ ਦੇਵਾਂਗਾ। ਚੁਪ ਕਰ ਕੇ ਜੋ ਕੁਝ ਤੇਰੇ ਪਾਸ ਹੈ, ਮੇਰੇ ਹਵਾਲੇ ਕਰ ਦੇ। [ਸੰ.

**(ਕਿਸੇ ਦੀ) ਥਾਂ ਲੈ ਲੈਣੀ**—ਕਿਸੇ ਦੀ ਮੌਤ ਹੋਣ ਤੇ ਕਿਸੇ ਦੂਜੇ ਨੇ ਆ ਕੇ ਉਹੀ ਪਹਿਲੇ ਵਰਗਾ ਸੁਖ ਦੇ ਸਕਣਾ।

ਬੇਸ਼ਕ ਤੂੰ ਮੇਰੀ ਆਪਾਂ ਦੀ ਥਾਂ ਲੈ ਲਈ, ਤੂੰ ਮੈਨੂੰ ਉਸ ਨਾਲੋਂ ਘੱਟ ਪਿਆਰ ਨਹੀਂ ਦਿੱਤਾ—ਤੂੰ ਹੀ ਮੈਨੂੰ ਅੱਜ ਤੱਕ ਜ਼ਿੰਦਾ ਰੱਖ ਸਕੀ ਹੈਂ, ਪਰ—ਮੇਰੀ ਮੌਤ—ਦਾ ਸਬੱਬ ਵੀ ਤੂੰ ਹੀ ਹੋਵੇਂਗੀ! [ਮ. ਪ.

**(ਘਾਲ) ਥਾਇ ਪੈਣੀ**—ਮਿਹਨਤ ਸਫ਼ਲ ਹੋ ਜਾਣੀ।

ਵਿਚਾਰੇ ਮੁੰਡੇ ਨੇ ਦਿਨ ਰਾਤ ਮਿਹਨਤ ਕੀਤੀ ਹੈ। ਵਾਹਿਗੁਰੂ ਨੇ ਉਸ ਦੀ ਘਾਲ ਥਾਇ ਪਾਈ ਹੈ। [ਸੰ

**ਥਾਨੋਂ ਲੋਈ ਲਾਹੁਣੀ**—ਬਿਲਕੁਲ ਬੇਸ਼ਰਮ ਹੋਕੇ ਗੱਲਾਂ ਕਰਨੀਆਂ, ਆਪਣੀ ਜਾਂ ਦੂਜੇ ਦੀ ਇਜ਼ਤ ਦਾ ਖ਼ਿਆਲ ਨ ਕਰਨਾ।

ਚੁੱਪ ਨੀਂ ਚੁੱਪ! ਭਰਾ ਨੂੰ ਵੇਖਕੇ ਭੁੱਝੇ ਨ ਚੜ੍ਹਦੀ ਜੋਹ ਖਹੁਤੀ, ਜ਼ਬਾਨ ਚਲਦੀ ਏ ਕੈਂਚੀ ਵਾਂਗ। ਕੁਝ ਸ਼ਰਮ ਕਰ, ਹਯਾ ਕਰ, ਥਾਨੋਂ ਹੀ ਨਾਂ ਲੋਈ ਲਾਹ ਦੇ।

[ਸੁ.

**ਥਾਪੀ ਮਾਰਨੀ**—ਪਹਿਲਵਾਨਾਂ ਦਾ ਕੁਸ਼ਤੀ ਕਰਨ ਵੇਲੇ ਪੱਟਾਂ ਉੱਤੇ ਹੱਥ ਮਾਰਨਾ।

ਪਹਿਲਵਾਨਾਂ ਨੇ ਥਾਪੀ ਮਾਰੀ ਤੇ ਝੱਟ ਗੁੱਥਮ ਗੁੱਥਾ ਹੋ ਗਏ। [ਸੰ.

**ਥੁੱਕ ਸਿੱਟਣਾ**—ਰੱਦ ਕਰ ਦੇਣਾ, ਛੱਡ ਦੇਣਾ, ਗਰਭ-ਪਾਤ ਹੋ ਜਾਣਾ, ਪੁਰਾਣੀ ਇਮਾਰਤ ਦਾ ਨਵੇਂ ਮੁਰੰਮਤ ਕੀਤੇ ਟੁਕੜੇ ਨੂੰ ਵੱਖਰਾ ਕਰ ਦੇਣਾ।

(੧) ਉਹ ਚੀਜ਼ ਦਾ ਇੱਕ ਇੱਕ ਟੁਕੜਾ ਚਖਦਾ ਗਿਆ, ਬਹੁਤੀਆਂ ਤੇ ਉਸਨੇ ਥੁੱਕ ਹੀ ਸਿੱਟੀਆ। ਤਿੰਨ ਚੀਜ਼ਾਂ ਪਸੰਦ ਕੀਤੀਆਂ।

(੨) ਪੇਟ ਨੇ ਜੋ ਥੁੱਕ ਸੁੱਟਿਆ, ਅਸੀਂ ਤਾਂ ਬੜੀਆਂ ਆਸਾਂ ਲਾਈ ਬੈਠੇ ਸਾਂ।

(੩) ਕਲ ਹੀ ਹਾਲੀਂ ਰਾਜ ਗਿਆ ਹੈ ਤੇ ਅੱਜ ਕੰਧ ਨੇ ਉਹ ਹਿੱਸਾ ਥੁੱਕ ਸੁਟਿਆ ਹੈ। [ਸਿੰ.

**ਥੁੱਕ ਕੇ ਚੱਟਣਾ**—ਗੱਲ ਕਹਿ ਕੇ ਮੁੱਕਰ ਜਾਣਾ।

ਤੁਸੀਂ ਜੋ ਬਚਨ ਦੇ ਆਏ ਹੋ ਕਿ ਸਾਫ਼ ਕਰ ਦੇਓਗੇ ਤਾਂ ਹੁਣ ਮੂੰਹ ਨਾ ਮੋੜੋ ਭਾਵੇਂ ਲਾਣ ਚਾਣ ਵਾਲੇ ਕੀ ਪਏ ਕਹਿਣ। ਥੁੱਕ ਕੇ ਚੱਟਣਾ ਤੁਹਾਡੇ ਵਰਗੇ ਮਹਾਂ-ਪੁਰਖਾਂ ਨੂੰ ਨਹੀਂ ਸੋਭਦਾ। ਬਚਨ ਪਾਲੋ। [ਸਿੰ.

**ਥੁੱਕ ਫਿੱਟ ਕਰਨਾ**—ਝਾੜਾਂ ਪਾਉਣੀਆਂ।

ਮੈਂ ਉਸ ਨੂੰ ਥੁੱਕ ਫਿੱਟ ਤੇ ਬਥੇਰੀ ਕਰ ਛੱਡੀ ਹੈ ਪਰ ਪਈਆਂ ਹੋਈਆਂ ਆਦਤਾਂ ਇੰਨੀ ਛੇਤੀ ਕਿੱਥੇ ਜਾਂਦੀਆਂ ਹਨ। [ਸਿੰ.

**ਥੁੱਕ ਲਾਉਣੀ**—ਧੋਖਾ ਦੇਣਾ।

ਅਸਾਂ ਇਕ ਪਹਾੜੀਆ ਮੁੰਡਾ ਨੌਕਰ ਰੱਖਿਆ। ਵੇਖਣ ਨੂੰ ਬੜਾ ਭੋਲਾ ਭਾਲਾ ਸੀ। ਪਰ ਕਲ ਸਾਨੂੰ ਥੁੱਕ ਲਾ ਕੇ ਉਹ ਜਾਂਦਾ ਰਿਹਾ ਹੈ। ਪੰਜ ਸੌ ਰੁਪਿਆ ਤੇ ਕੁਝ ਗਹਿਣੇ ਲੈ ਕੇ ਖਿਸਕ ਗਿਆ ਹੈ। [ਸਿੰ.

**ਥੁੱਕਣਾ ਨਾ**—(ਧਨ ਆਦਿ ਤੇ)—ਪਰਵਾਹ ਨਾ ਕਰਨੀ, ਜ਼ਰਾ ਖ਼ਿਆਲ ਨਾ ਕਰਨਾ।

ਫੋ ਹਜ਼ਾਰ ਦੀ ਥਾਂ ਤੂੰ ਕਾਕਾ ਛੱਤੀ ਦੇਵੇਂ ਤੇ ਮੈਂ ਥੁੱਕਾਂ ਨਾ। ਤੂੰ ਕੀ ਜਾਣਿਆ ਏ ਮੈਨੂੰ। [ਸ਼ਾ. ਸ਼ਾ.

**ਥੁੱਕਾਂ ਸਿੱਟਣਾ**—ਨੱਕ ਚਾੜ੍ਹਨਾ, ਘ੍ਰਿਣਾ ਕਰਨਾ।

ਜੇ ਵਿਆਹਾਂ ਤੇ ਵੱਧ ਕੇ ਖ਼ਰਚ ਨਾ ਹੋਵੇ ਤਾਂ ਜੋ ਤੂੰ ਕਰਨ ਲੱਗੇਂ ਤਾਂ ਮੈਂ ਨੱਕ ਚਾੜ੍ਹਦਾ ਹਾਂ, ਜੇ ਮੈਂ ਕਰਾਂ ਤਾਂ ਤੂੰ ਥੁੱਕਾਂ ਸਿਟਦਾ ਹੈਂ। [ਨ. ਖਾ.

**ਥੁੱਕਾਂ ਮੂੰਹ ਪੈਣੀਆਂ**—ਕਿਸੇ ਦੀ ਨਿੰਦਾ ਕਰਨ ਨਾਲ ਆਪਣੀ ਨਿੰਦਾ ਹੋਣੀ।

ਚੰਨ ਤੇ ਥੁਕਿਆ ਆਪਣੇ ਤੇ ਹੀ ਪੈਂਦਾ ਹੈ। ਤੁਸੀਂ ਉਸ ਨਿਰਦੋਸ਼ ਨੂੰ ਬਥੇਰਾ ਭੰਡਿਆ ਹੈ ਪਰ ਹੁਣ ਸਾਰੀਆਂ ਥੁੱਕਾਂ ਤੁਹਾਡੇ ਹੀ ਮੂੰਹ ਪੈ ਗਈਆਂ ਹਨ। [ਸਿੰ.

**ਥੁੱਕਾਂ ਮੋਢੇ ਤੋਂ ਸੁੱਟਣੀਆਂ**—ਹੰਕਾਰੇ ਜਾਣਾ।

ਕਲ੍ਹ ਤੇ ਉਹ ਸੁੱਕੀ ਰੋਟੀ ਦਾ ਮੁਥਾਜ ਸੀ। ਹੁਣ ਨੌਕਰੀ ਲੱਗੀ ਹੈ ਕਿ ਉਸ ਦੀ ਕਿਸੇ ਚੀਜ਼ ਤੇ ਅੱਖ ਨਹੀਂ ਟਿੱਕਦੀ ਤੇ ਥੁੱਕਾਂ ਮੋਢੇ ਤੋਂ ਸੁੱਟਦਾ ਹੈ। [ਸਿੰ.

**ਥੁੱਕੀਂ ਵੜੇ ਪਕਾਣੇ**—ਰਾਸ-ਪੂੰਜੀ ਤੋਂ ਬਿਨਾਂ ਹੀ ਕਿਸੇ ਭਾਰੇ ਕੰਮ ਨੂੰ ਸਿਰੇ ਚਾੜ੍ਹਨ ਦੀਆਂ ਆਸਾਂ ਬਨਾਣੀਆਂ।

ਹੁਣ ਸਵਾਲ ਪੈਦਾ ਹੋਇਆ ਪੈਸੇ ਦਾ। ਸਰੂਪ ਸਿੰਘ ਤੇ ਕਾਂਤਾ ਚੰਗੀ ਤਰ੍ਹਾਂ ਵੇਖ ਰਹੇ ਸਨ ਤੇ ਤਜਰਬੇ ਨਾਲ ਸਮਝ ਚੁੱਕੇ ਸਨ ਕਿ ਕੰਮ ਉਹੀ ਚਲਦਾ ਰਹਿ ਸਕਦਾ ਹੈ, ਜੋ ਆਪਣਾ ਖ਼ਰਚ ਆਪ ਕੱਢਦਾ ਹੋਵੇ, ਤੇ ਜੋ ਵਪਾਰਕ ਤਰੀਕੇ ਉੱਤੇ ਚੱਲੇ। ਕਿਸੇ ਕੰਮ ਨੂੰ ਵਪਾਰਕ ਤਰੀਕੇ ਉੱਤੇ ਚਲਾਣ ਲਈ ਸਭ ਤੋਂ ਵੱਡੀ ਚੀਜ਼ ਹੈ ਸਰਮਾਇਆ। ਇਹ ਸਾਰੇ ਸੱਜਣ ਜਾਣਦੇ ਸਨ ਕਿ ਥੁੱਕੀਂ ਵੜੇ ਨਹੀਂ ਪੱਕਣ ਲੱਗੇ। ਉਹਨਾਂ ਨੇ ਸੋਚਿਆ ਕਿ ਇਸ ਮਹਿੰਗ ਦੇ ਸਮੇਂ ਵਿਚ ਘੱਟੋ ਘੱਟ ਇਕ ਲੱਖ ਰੁਪਿਆ ਹੱਥ ਵਿਚ ਲੈ ਕੇ ਇਸ ਕੰਮ ਨੂੰ ਹੱਥ ਪਾਣਾ ਚਾਹੀਦਾ ਹੈ। [ਜੀਵਨ ਰੰਬਲ

**ਥੁਨੀਆਂ ਲਮਕਾਣਾ**—ਰੁੱਸਿਆ ਹੋਣਾ, ਮੂੰਹ ਭੈੜਾ ਬਨਾਣਾ, ਰੋਣਾ।

ਜਹਾਨੇ ਨੂੰ ਰੋਂਦਿਆਂ ਵੇਖ ਕੇ ਸ਼ੇਰੇ ਨੇ ਕਿਹਾ, "ਜਹਾਨਿਆਂ ਭੂਖੀ ਹੋਈ ਕੋਹ ਗਿਆ, ਓਏ ਭੁਖੀ ਮਾਰ ਕੇਹ ਵਗ ਗਈ ਏ ਜੰਦਕਾਂ (ਬੱਚਿਆਂ) ਹਾਰ ਪਿਆ ਥੁਨੀਆਂ ਲਮਕਾਈ ਜਾਣਾ ਏਂ?" ਇਹ ਸੁਣ ਕੇ ਜਹਾਨੇ ਨੇ ਰੋਣਾਂ ਬੰਦ ਕਰ ਦਿੱਤਾ ਤੇ ਗੁੰਮ ਸੁੰਮ ਹੋ ਗਿਆ। [ਅੰਦਰਾਂ

**ਥੈਪੜੇ ਮਾਰਨੇ**—ਕਿਸੇ ਥਾਂ ਆ ਕੇ ਛੇਤੀ ਹੀ ਮੁੜ ਜਾਣਾ।

ਇਹ ਆਵਣਾ ਕੀ ਹੋਇਆ ਜੋ ਰਾਤੀਂ ਆਇਆ, ਸਵੇਰੇ ਥੈਪੜੇ ਮਾਰ ਕੇ ਉੱਠ ਦੌੜਿਆ? ਅਗਲਿਆਂ ਦਾ ਉਦਰੇਵਾਂ ਵੀ ਨਾ ਲੱਥਾ, ਹੱਥੋਂ ਦਿਲ ਵਧੀਕ ਉਦਾਸ ਹੋਯਾ। [ਨ. ਖਾ.

**ਥੰਮ ਬਣ ਜਾਣਾ**—ਅਡੋਲ ਖੜੇ ਜਾਣਾ, ਹਿੱਲਣਾ ਜੁਲਣਾ ਨਾ।

ਜਿਮੀਂਦਾਰ ਦੀ ਇਕ ਹਵੇਲੀ ਦਾ ਛੱਤ ਪੁੱਟਿਆ ਜਾ ਰਿਹਾ ਸੀ ਬਹਾਦਰ ਦਾ ਜਿਮਾ ਇਕ ਥੰਮ ਨੂੰ ਠਲ੍ਹ ਕੇ ਰੱਖਣਾ ਸੀ, ਤਾਂ ਜੋ ਬਾਕੀ ਗੁੱਠਾਂ ਸਲੀਕੇ ਨਾਲ ਪਹਿਲੋ ਖੁਣ ਲੈਣ। ਜਿਉਂ ਜਿਉਂ ਗੁੱਠਾਂ ਫਿਲਕਦੀਆਂ ਛੱਤ ਕਰੀਚਦਾ ਪਰ ਬਹਾਦਰ ਔਨ੍ਹੇ ਵਾਹ ਜੱਫਾ ਮਾਰੀ ਥੰਮ ਨਾਲ ਥੰਮ ਬਣਿਆ ਖੜੋਤਾ ਰਿਹਾ, ਅਖੀਰ ਉਹ ਛੱਤ ਹੇਠ ਆ ਕੇ 'ਅਣਿਆਈ ਮੌਤ' ਮਰ ਗਿਆ।
[ਆਂਦਰਾਂ

**ਥੰਮੀ ਖਿੱਚਣਾ**—ਸਹਾਰਾ, ਆਸਰਾ ਹਟਾ ਦੇਣਾ।

ਮੇਰੀ ਜਾਇਦਾਦ ਗਈ ਤੇ ਮੇਰੀ ਜਾਨ ਪਹਿਲੋਂ ਗਈ! ਤਰਲਿਆਂ ਨਾਲ ਦਮੜੀ ਦਮੜੀ ਜੋੜੀ ਸੀ। ਮਹਾਰਾਜ, ਤੁਸਾਂ ਕੋਠੇ ਹੇਠੋਂ ਥੰਮੀ ਖਿੱਚ ਲਈ ਤਾਂ ਕੋਠਾ ਕਿਥੋਂ ਰਹਿਣਾ ਏ।
[ਸ਼. ਸ਼,

## ਦ

**ਦਇਆ ਦਾ ਮੁਸ਼ਕ ਨਾ ਹੋਣਾ (ਕਿਸੇ ਦੇ ਮਨ ਵਿੱਚ)**—ਜ਼ਰਾ ਵੀ ਤਰਸ ਨਾ ਹੋਣਾ।

ਅਨੰਤ ਰਾਮ, ਸਾਨੂੰ ਤੇਰੇ ਤੇ ਬੜਾ ਤਰਸ ਆਉਂਦਾ ਹੈ ਕੇ ਤੂੰ ਅਜਿਹੇ ਨਿਰਦਈ ਵੈਰੀ ਦੇ ਕਾਬੂ ਚੜ੍ਹ ਗਿਆ ਹੈਂ, ਜਿਸ ਦੇ ਮਨ ਵਿੱਚ ਦਇਆ ਧਰਮ ਦਾ ਮੁਸ਼ਕ ਭੀ ਨਹੀਂ। [ਸ਼. ਸ਼.

**ਦੱਸ ਧੁਖ ਪੈਣੀ**—ਕਿਸੇ ਗੁਆਚੀ ਚੀਜ਼ ਦਾ ਪਤਾ ਮਿਲਣਾ।

ਸਾਡੀ ਵੱਡੀ ਦਰੀ ਵਿਆਹ ਦੇ ਦਿਨ ਵਿੱਚ ਗੁਆਚ ਗਈ ਸੀ। ਕਿੰਨੇ ਮਹੀਨੇ ਹੋ ਗਏ ਹਨ ਕੋਈ ਸੂਧ ਬੋ ਹੀ ਨਹੀਂ ਸੀ। ਹੁਣ ਆ ਕੇ ਦੱਸ ਧੁਖੀ ਹੈ। [ਸੰ.

**ਦੱਸ ਪਾਉਣੀ**—ਕਿਸੇ ਲੋੜੀਂਦੀ ਚੀਜ਼ ਦਾ ਪਤਾ ਦੇਣਾ।

ਉਨ੍ਹਾਂ ਨੂੰ ਇਸ ਇਲਾਕੇ ਵਿੱਚ ਆਪਣੀ ਜ਼ਾਤ-ਬਰਾਦਰੀ ਦਾ ਕੋਈ ਆਦਮੀ ਨਹੀਂ ਲੱਭਦਾ ਤੇ ਧੀ ਉਨ੍ਹਾਂ ਦੀ ਜਵਾਨ ਸੀ। ਆਖ਼ਰ ਕਿਸੇ ਨੇ ਦੱਸ ਪਾਈ ਕਿ ਫਲਾਣੀ ਥਾਂ ਇਕ ਮੁੰਡਾ ਹੈ। [ਸੰ.

**ਦਸਾਂ ਨਹੁੰਆਂ ਦੀ ਕਿਰਤ**—ਹੱਕ ਦੀ ਕਮਾਈ।

ਭੋਜਨ ਬਾਰੇ ਸੰਤਾਂ ਨੂੰ ਸੋਚੀਂ ਪਿਆਂ ਵੇਖ ਕੇ ਉਹ ਸਿੱਖ ਕਹਿਣ ਲੱਗਾ,—'ਮਹਾਰਾਜ ! ਮੇਰੇ ਖ਼ਿਆਲ ਵਿੱਚ ਤਾਂ ਇਹ ਭੋਜਨ ਤੁਹਾਡੇ ਹਰ ਤਰ੍ਹਾਂ ਛਕਣ-ਜੋਗ ਹੈ। ਮੇਰੀ ਕਮਾਈ ਧਰਮ ਦੀ ਹੈ। ਦਸਾਂ ਨਹੁੰਆਂ ਦੀ ਕਿਰਤ ਦੀ ਇਹ ਰੋਟੀ ਹੈ। ਝੂਠ ਫ਼ਰੇਬ ਜਾਂ ਹੇਰ ਹੇਰਾ-ਫੇਰੀ ਤੋਂ ਮੇਰੇ ਗੁਰੂ-ਪਾਤਸ਼ਾਹ ਨੇ ਮੈਨੂੰ ਵਰਜਿਆ ਹੋਇਆ ਹੈ। ਇਸ ਲਈ ਤੁਸੀਂ ਕੋਈ ਸ਼ੱਕ ਨਾਹ ਕਰੋ ਤੇ ਪਰਸ਼ਾਦ ਛਕੋ। [ਸੰਤ ਸਿਪਾਹੀ

**ਦਗੜ ਦਗੜ ਕਰਦੇ ਫਿਰਨਾ**—ਭੱਜੇ ਫਿਰਨਾ।

ਸਾਡਾ ਮੁੰਡਾ ਸਾਰਾ ਦਿਨ ਇਧਰ ਉਧਰ ਦਗੜ ਦਗੜ ਕਰਦਾ ਫਿਰਦਾ ਹੈ; ਇਸ ਨੂੰ ਜ਼ਰਾ ਸਕੂਲੇ ਤਕ ਕੇ ਰਖਿਆ ਕਰੋ। [ਸੰ.

**ਦੜ੍ਹਾ ਪੁੱਟੀ ਜਾਣੀ**—ਬੇਪਤੀ ਹੋਣੀ।

ਕਦੀ ਕਦਾਈਂ ਭੁੱਲ ਭੁਲੇਖੇ ਤੀਵੀਂ ਜਾਂ ਕੁੜੀ ਗ਼ਲਤੀ ਨਾਲ ਕਿਸੇ ਮਰਦ ਦੇ ਨਾਲ ਵੀ ਲੱਗ ਜਾਵੇ ਤਾਂ ਕੁੜੀ ਦਾ ਬਾਪ ਕੁੜੀ ਦੇ ਡਕਰੇ ਕਰਨ ਨੂੰ ਤਿਆਰ ਹੋ ਜਾਵੇਗਾ। 'ਕਹੇਗਾ ਦੜ੍ਹਾ ਪੁਟੀ ਗਈ ਜੇ।' ਇਹ ਹੈ ਇਨਸਾਫ਼ ਬੀਬੇ ਰਾਣੇ ਆਦਮੀ ਦਾ। [ਹਉਕੇ

**ਦਬ ਕੇ (ਕੋਈ ਕੰਮ) ਕਰਨਾ**—ਪੂਰੀ ਜਾਨ ਮਾਰੀ ਨਾਲ ਕੰਮ ਕਰਨਾ; ਪੂਰੀ ਮਿਹਨਤ ਕਰਨੀ।

ਭਾਵੇਂ ਡਾਕੇ ਮਾਰ, ਭਾਂਵੇ ਕਤਲ ਕਰ, ਪਰ ਜੇ ਸੁਖ ਚਾਹੁੰਦਾ ਹੈਂ ਤਾਂ ਪੈਸਾ ਦਬ ਕੇ ਇਕੱਠਾ ਕਰ।
[ਪ੍ਰੇਮ ਕਣੀ

**(ਰੁਪਏ ਆਦਿ) ਦਬ ਲੈਣਾ**—ਕਿਸੇ ਦਾ ਕੁਝ ਦੇਣਾ ਹੋਵੇ ਤੇ ਮੁਨਕਰ ਹੋ ਜਾਣਾ ਜਾਂ ਜ਼ੋਰੋ ਜ਼ੋਰੀ ਨਾ ਦੇਣਾ।

ਲਹਿਣੂ ਨੇ ਕਿਹਾ—ਜੇ ਸ਼ਾਮੂ ਇਥੇ ਆਵੇ ਤਾਂ ਮੈਂ ਉਸ ਦਾ ਮੱਥਾ ਨਾਂ ਪਾੜ ਦੇਵਾਂ ਇੱਟ ਮਾਰ ਕੇ। ਮੇਰੀ ਤਨਖ਼ਾਹ ਦੱਬੀ ਬੈਠਾ ਏ। [ਸ਼. ਸ਼.

**(ਕਿਸੇ ਅੱਗੇ) ਦਬਿਆ ਹੋਣਾ**—ਕੈਦ ਮਹਿਸੂਸ ਕਰਨਾ, ਆਜ਼ਾਦੀ ਵਿੱਚ ਰੁਕਾਵਟ ।

ਕਈ ਵਾਰੀ ਮੁੰਡੇ ਦਾ ਸੁਭਾਓ ਪਿਤਾ ਦੇ ਉਲਟ ਹੁੰਦਾ ਹੈ । ਮੁੰਡਾ ਪਿਉ ਨੂੰ ਪਿਆਰ ਕਰਨ ਦੀ ਥਾਂ ਉਸ ਤੋਂ ਦੂਰ ਰਹਿਣ ਦਾ ਯਤਨ ਕਰਦਾ ਹੈ । (ਕਿਉਂਕਿ) ਉਹ ਮਾਪਿਆਂ ਅੱਗੇ ਦਬਿਆ ਹੋਇਆ ਮਹਿਸੂਸ ਕਰਦਾ ਹੈ, ਉਸ ਨੂੰ ਆਪਣੀ ਆਜ਼ਾਦੀ ਕੁਚਲੀਂਦੀ ਦਿਸਦੀ ਹੈ । [ਡਿਲਦੀ ਲਾਟ

**ਦਬੇ ਪੈਰੀਂ (ਚਲਣਾ)**—ਹੌਲੀ ਹੌਲੀ ਚੋਰਾਂ ਵਾਂਗ ਤੁਰਨਾ ਤਾਂਜੋ ਆਵਾਜ਼ ਨਾ ਆਵੇ ।

ਉਹ ਐਸਾ ਦਬੇ ਪੈਰੀਂ ਮੇਰੇ ਕੋਲੋਂ ਲੰਘ ਗਿਆ ਕਿ ਮੈਨੂੰ ਪਤਾ ਤੀਕ ਨਾ ਲੱਗਿਆ । ਜਦੋਂ ਅੰਦਰ ਜਾ ਕੇ ਵੇਖਿਆ ਤਾਂ ਉਹ ਆਪਣੇ ਕੰਮ ਵਿੱਚ ਜੁਟਿਆ ਹੋਇਆ ਸੀ । [ਸੰ.

**ਦੱਬੇ ਮੁਰਦੇ ਕੱਢਣੇ ਜਾਂ (ਉਖੇੜਨੇ)**—ਭੁੱਲੀਆਂ ਹੋਈਆਂ ਰੋਸ ਦੀਆਂ ਗੱਲਾਂ ਮੁੜ ਯਾਦ ਕਰਾਉਣੀਆਂ ।

ਮੂੰਹੋਂ ਕੌੜੀਆਂ ਫਿਕੀਆਂ ਕੱਢ ਕੇ ਤੇ,
ਕਾਹਨੂੰ ਨਹੁੰਆਂ ਤੋਂ ਮਾਸ ਨਖੇੜਦੇ ਹੋ ?
ਦੱਬੇ ਹੋਏ ਮੁਰਦਾਰ ਉਖੇੜ ਕਾਹਨੂੰ,
ਹੱਥ ਲਹੂ ਦੇ ਨਾਲ ਲਬੇੜਦੇ ਹੋ ?
[ਚੰ. ਵਾ.

**ਦਮ ਉਲਟ ਜਾਣਾ**—ਦਮਾ ਆਦਿਕ ਰੋਗ ਦੇ ਕਾਰਣ ਸਾਹ ਰੁੱਕ ਜਾਣਾ ।

ਕਈ ਵਾਰ ਉਸ ਨੂੰ ਐਸੀ ਖੰਘ ਛਿੜਦੀ ਹੈ ਕਿ ਉਸ ਦਾ ਦਮ ਬਿਲਕੁਲ ਉਲਟ ਜਾਂਦਾ ਹੈ ਤੇ ਮਰਨ ਨੇੜੇ ਪੁੱਜ ਜਾਂਦਾ ਹੈ । [ਸੰ.

**ਦਮ ਸਾਧਣਾ**—ਸਾਹ ਨੂੰ ਰੋਕਣ ਦਾ ਅਭਿਆਸ ਕਰਨਾ ।

ਸਮੁੰਦਰ ਦਾ ਮਰਜੀਵੜਾ ਬਣਨ ਲਈ ਬੜਾ ਅਭਿਆਸ ਕਰ ਕੇ ਪਹਿਲਾਂ ਦਮ ਸਾਧਣਾ ਪੈਂਦਾ ਹੈ । [ਸੰ.

**ਦਮ ਕਰਨਾ**—ਮੰਤਰ ਪੜ੍ਹਨਾ ; ਝਾੜੂ ਕਰਨਾ ।

ਕਹਿੰਦੇ ਹਨ ਕਿ ਸੋਹਣ ਸਿੰਘ ਨੇ ਦਮ ਕਰਕੇ ਕਈ ਸੱਪ ਦੇ ਕੱਟੇ ਰਾਜ਼ੀ ਕੀਤੇ ਹਨ । ਸਾਡਾ ਤੇ ਵਿਸ਼ਵਾਸ਼ ਨਹੀਂ ਬੱਝਦਾ ਪਰ ਦੁਨੀਆਂ ਪਰੇ ਤੋਂ ਪਰੇ ਪਈ ਹੈ । [ਸੰ.

**ਦਮ ਖਾਣਾ**—ਧੋਖਾ ਖਾਣਾ ।

ਮੈਂ ਦਮ ਖਾਣ ਵਾਲਾ ਆਦਮੀ ਨਹੀਂ । ਕਦੇ ਵੀ ਮੈਂ ਮੁਆਮਲਾ ਉਸ ਦੇ ਹੱਥ ਨਹੀਂ ਛੱਡਾਂਗਾ ; ਆਪ ਪੂਰੀ ਪੈਰਵੀ ਕਰਾਂਗਾ । [ਸੰ.

**ਦਮ ਖਿੱਚਣਾ**—ਕਿਸੇ ਨੂੰ ਬਹੁਤ ਡਰਾਉਣਾ ।

ਇਹ ਭਿਆਨਕ ਰੂਪ ਵੇਖ ਕੇ ਮੇਰਾ ਦਮ ਖਿੱਚਿਆ ਗਿਆ ਤੇ ਮੈਂ ਕੁਝ ਘੇਰਨੀ ਖਾ ਕੇ ਡਿੱਗਣ ਲੱਗਾ । [ਸੰ.

**ਦਮ ਖ਼ੁਸ਼ਕ ਹੋਣਾ**—ਸਾਹ ਸੁੱਕਣਾ, ਹੌਸਲਾ ਢਹਿ ਜਾਣਾ ।

ਅਸੀਂ ਪਹਾੜ ਤੇ ਤੁਰ ਕੇ ਜਾਣ ਦੀ ਸਲਾਹ ਕੀਤੀ । ਜੰਗਲ ਵਿੱਚ ਹੀ ਰਾਤ ਪੈ ਗਈ । ਰਾਤ ਦਾ ਸਮਾਂ, ਕਾਲੀ ਬੋਲੀ ਰਾਤ, ਸੰਘਣਾ ਜੰਗਲ, ਜਿਥੇ ਦਿਨੇ ਡਰ ਪਿਆ ਆਵੇ ਤੇ ਹਿੰਮਤ ਦਾ ਦਮ ਖ਼ੁਸ਼ਕ ਪਿਆ ਹੋਵੇ । [ਸੰ.

**ਦਮ ਗਜੇ ਮਾਰਨਾ**—ਸੁੱਕੇ ਡਰਾਵੇ ਦੇਣਾ ; ਦਬਕਾਣਾ ।

ਤੂੰ ਐਵੇਂ ਨਾ ਦਮ ਗਜੇ ਮਾਰਦਾ ਰਿਹਾ ਕਰ । ਮੈਂ ਤੇਰੀਆਂ ਗਿੱਦੜ ਭਬਕੀਆਂ ਤੋਂ ਡਰਨ ਵਾਲਾ ਨਹੀਂ । ਵੰਗਾਰ ਕੇ ਕਹਿੰਦਾ ਹਾਂ ਕਿ ਜੋ ਕਰਨਾ ਈ ਕਰ ਲੈ । [ਸੰ.

**ਦਮ ਘੁੱਟਣ ਲੱਗ ਪੈਣਾ**—(1) ਸਾਹ ਬੰਦ ਹੋਣਾ ; (2) ਕਿਸੇ ਹਾਲਾਤ ਵਿੱਚ ਬਹੁਤ ਔਖਾ ਮਹਿਸੂਸ ਕਰਨਾ ।

ਰੇਸ਼ਮਾਂ ਨੂੰ ਬਾਗ਼ ਵਿੱਚ ਖੜੀ ਨੂੰ ਜਦੋਂ ਲੋਕਾਂ ਨੇ ਦਸਿਆ ਕਿ ਇਕ ਮੁੰਡੇ ਨੂੰ ਚੋਰੀ ਫਲ ਖਾਂਦੇ ਵੇਖਕੇ, ਉਸ ਦੇ ਪਿਤਾ ਨੇ ਇਤਨਾ ਮਾਰਿਆ ਕਿ ਉਹ ਮੁੜ ਕੇ ਮੰਜੀ ਤੋਂ ਉਠ ਨ ਸਕਿਆ, ਉਸ ਪਾਸੋਂ ਇਕ ਪਲ ਹੋਰ ਬਾਗ਼ ਵਿੱਚ ਖੜੋਤਾ ਨ ਗਿਆ । ਉਸ ਨੂੰ ਇੰਜ ਮਹਿਸੂਸ ਹੋਇਆ ਜਿਵੇਂ ਚਹੁੰ ਪਾਸੇ ਵਿਸ ਘੁਲ ਰਹੀ ਹੋਏ, ਜਿਵੇਂ ਇਕ ਦਮ ਹਵਾ ਠਹਿਰ ਗਈ ਹੋਵੇ ਤੇ ਉਹਦਾ ਦੰਮ ਘੁੱਟਣ ਲੱਗ ਪਿਆ ਹੋਵੇ । [ਅੰਦਰਾਂ

**ਦਮ ਚੜ੍ਹਨਾ**—ਹਫ਼ ਜਾਣਾ ।

ਚਾਰ ਬੈਠਕਾਂ ਕੱਢਣ ਨਾਲ ਹੀ ਤੁਹਾਨੂੰ ਦਮ ਚੜ੍ਹ ਗਿਆ ਹੈ । ਤੁਸਾਂ ਕੀ ਪੂਰੀਆਂ ਪਾਣੀਆਂ ਹਨ ? [ਸੰ.

**ਦਮ ਚੜ੍ਹਾਉਣਾ**—ਸੁਆਸ ਦਸਮ ਦੁਆਰ ਚੜ੍ਹਾ ਲੈਣੇ ।

ਸੰਤੋਖ ਸਰ ਵਿੱਚੋਂ ਇਕ ਜੋਗੀ ਨਿਕਲਿਆ ਜਿਹੜਾ ਕਈ ਸੌ ਸਾਲਾਂ ਤੋਂ ਦਮ ਚੜ੍ਹਾਈ ਬੈਠਾ ਸੀ । ਧਰਤੀ ਵਿੱਚ ਦਬਿਆ ਹੋਇਆ ਸੀ ਪਰ ਨਬਜ਼ ਠੀਕ ਸੀ । [ਸੰ.

**ਦਮ ਛੋੜ ਦੇਣਾ**—(1) ਅੰਤ ਹੋ ਜਾਣਾ, ਮੁੱਕ ਜਾਣਾ (2) ਮਰ ਜਾਣਾ ।

ਤਖ਼ਤ ਪੜੀ (ਪਿੰਡ) ਵਿੱਚ ਲੋਕਾਂ ਦੇ ਪਾਣੀ ਭਰਨ ਲਈ ਸਿਰਫ਼ ਇਕ ਖੂਹ ਸੀ । ਲੋਕੀ ਸਾਰਾ ਸਾਰਾ ਦਿਨ, ਸਾਰੀ ਸਾਰੀ ਰਾਤ ਚਲੂੰਘਦੇ ਰਹਿੰਦੇ । ਸਰਦੀਆਂ ਵਿੱਚ ਰੋ ਧੋ ਕੇ ਇਹ ਖੂਹ ਕੰਮ ਟੋਰ ਦਿੰਦਾ ਪਰ ਗਰਮੀਆਂ ਵਿੱਚ ਹਮੇਸ਼ ਇਸ ਦਾ ਲੱਕ ਟੁੱਟ ਜਾਂਦਾ ਤੇ ਇਹ ਦਮ ਛੋੜ ਦਿੰਦਾ ਤਾਂ ਲੋਕਾਂ ਨੂੰ ਡੇਢ ਮੀਲ ਤੋਂ ਚੋਹਿਆਂ (ਚਸ਼ਮੇ) ਤੋਂ ਪਾਣੀ ਲਿਆਉਣਾ ਪੈਂਦਾ । [ਅੰਦਰਾਂ

**ਦਮ ਦਿਲਾਸਾ ਦੇਣਾ**—ਹੌਸਲਾ ਦੇਣਾ ।

ਉਸ ਨੂੰ ਦਮ ਦਿਲਾਸਾ ਤੇ ਬਥੇਰਾ ਦਿੱਤਾ ਹੈ, ਪਰ ਉਸ ਦਾ ਦਿਲ ਕਾਇਮ ਹੋਇਆ ਨਹੀਂ ਜਾਪਦਾ । ਉਹ ਉੱਕੀ ਹੀ ਢੇਰੀ ਢਾਹ ਬੈਠਾ ਹੈ । [ਸੰ.

**ਦਮ ਦੁਆਉਣਾ**—ਕਿਸੇ ਕੰਮ ਤੋਂ ਕਿਸੇ ਨੂੰ ਸਾਹ ਦੁਆਉਣਾ ; ਥੋੜੇ ਚਿਰ ਲਈ ਆਰਾਮ ਕਰਨ ਲਈ ਕਹਿਣਾ ।

ਉਹ ਵਿਚਾਰਾ ਕਿਸ ਵੇਲੇ ਦਾ ਇਕੱਲਾ ਹੀ ਲਕੜਾਂ ਪਾੜਨ ਲੱਗਾ ਪਿਆ ਹੈ । ਕੋਈ ਉਸ ਨੂੰ ਦਮ ਤਕ ਨਹੀਂ ਦੁਆਉਣ ਵਾਲਾ । [ਸੰ.

**ਦਮ ਨਾ ਖਾਣਾ**—ਵਿਸਾਹ ਨਾ ਕਰਨਾ ; ਇਤਬਾਰ ਨਾ ਕਰਨਾ ।

ਇਹਨੂੰ ਹਵਾਲਾਤੋਂ ਸੁੱਟੋ ਤੇ ਚੰਗੀ ਤਰ੍ਹਾਂ ਜੰਦਰਾ ਮਾਰੋ, ਨਹੀਂ ਤੇ ਨੱਸ ਜਾਏਗਾ ! ਹਵਾਲਦਾਰ ! ਖ਼ਬਰਦਾਰੀ ਕਰੀਂ, ਦਮ ਨ ਖਾਈਂ ਇਹਦਾ । ਮੈਂ ਤੈਨੂੰ ਰਾਜ਼ੀ ਕਰਾਂਗਾ, ਤੇਰੀ ਕੀਤੀ ਭੁੱਲਾਂਗਾ ਨਹੀਂ । [ਬ. ਸ਼.

**(ਮੇਰੇ) ਦਮ ਨਾਲ**—ਮੇਰਾ ਸਦਕਾ, ਮੇਰੇ ਕਾਰਨ, ਮੇਰੇ ਵਸੀਲੇ ।

ਕੁਝ ਆਦਮੀ ਬੈਠੇ ਗੱਲਾਂ ਕਰ ਰਹੇ ਸਨ । ਇਕ ਨੇ ਕਿਹਾ ਅੰਗ੍ਰੇਜ਼ਾਂ ਨੇ ਆਸਟ੍ਰੇਲੀਆ ਵਸਾਇਆ । ਦੂਜੇ ਨੇ ਕਿਹਾ ਸਾਡੇ ਵੱਡਿਆਂ ਨੇ ਬਾਰ ਵਸਾਈ । ਨਾਲ ਬੈਠੇ ਡਾਕਟਰ ਸਾਹਿਬ ਨੇ ਕਿਹਾ ਕਿ ਮੇਰੇ ਹੀ ਦਮ ਨਾਲ ਕਬਰਿਸਤਾਨ ਆਬਾਦ ਹੈ । [ਸੰ.

**ਦਮ ਨਿਕਲਣਾ**—ਮਰ ਜਾਣਾ (ਅਚਣਚੇਤ ਹੀ) ।

ਹੁਣ ਤੇ ਰੱਬ ਮੈਨੂੰ ਢੁੱਕ ਈ ਲਏ ਤੇ ਚੰਗੀ ਗੱਲ ਏ । ਭਾਗ ਚੰਗੇ ਹੋਣ ਤੇ ਐਵੇਂ ਦਮ ਨਿਕਲ ਜਾਏ, ਬੇਇੱਜ਼ਤੀ ਦੀ ਮੌਤੇ ਨਾ ਮਰਾਂ । [ਬ. ਸ਼.

**ਦਮ ਮਾਰਨਾ**—ਸਬਰ ਕਰਨਾ ; ਡੀਂਗ ਮਾਰਨੀ ।

ਕਿਹਰ ਸਿੰਘ—ਮੇਰਾ ਚਾਉ ਵੀ ਜ਼ਰਾ ਕੁੰਡ ਦੇ ਨਾ !

ਕਾਕੂ—(ਭੱਠੀ 'ਚੋਂ ਲੋਹਾ ਕੱਢ ਕੇ) ਭਾਈ ਰਤਾ ਦਮ ਮਾਰ । ਵਾਰੀ ਸਿਰ ਇਸ ਨੂੰ ਵੀ ਲਾ ਦਿੰਨਾ ਆਂ । [ਲੋਹਾ ਕੁਟ

ਬਾਰਸ਼ ਦੀ ਬੂੰਦ, ਨਾਲੀ ਵਿੱਚ ਡਿੱਗਣ ਪਿੱਛੋਂ ਕਿਨਾ ਕੁ ਨਿਰਮਲਤਾ ਦਾ ਦਮ ਮਾਰ ਸਕਦੀ ਹੈ । [ਮਜ਼ਦੂਰ

**ਦਮ ਲੈ**—ਸਬਰ ਕਰ ।

ਟੱਟੂ ਵਾਲੇ ਨੇ ਸ਼ਾਹ ਜੀ ਨੂੰ ਆਵਾਜ਼ ਦਿੱਤੀ—ਏ ਸ਼ਾਹ ਜੀ ! ਛੇਤੀ ਕਰੋ, ਜੇ ਚਲਨਾ ਏ ਤੇ, ਦਿਨ ਘਰੋਂਦਾ ਜਾਂਦਾ ਏ ।

ਸ਼ਾਹ ਜੀ—ਆਏ ਅਸੀਂ ਹੁਣੇ ਈ । ਜ਼ਰਾ ਦਮ ਲੈ । [ਸੁ.

**ਦਮ ਵੱਧਣਾ**—ਹੌਸਲਾ ਵੱਧ ਜਾਣਾ ।

ਜਦੋਂ ਦੋ ਚਾਰ ਪਤਵੰਤਿਆਂ ਨੂੰ ਉਸ ਨੇ ਆਪਣੇ ਪੱਖ ਦਾ ਵੇਖਿਆ ਤਾਂ ਉਸ ਦਾ ਦਮ ਵੱਧ ਗਿਆ ਤੇ ਉਸ ਨੇ ਸੁਧਾਰਕ ਸਰਗਰਮੀਆਂ ਹੋਰ ਵੱਧਾ ਦਿੱਤੀਆਂ । [ਸੰ.

**ਦਮ ਵਿੱਚ ਆਉਣਾ**—ਕਿਸੇ ਦੇ ਧੋਖੇ ਵਿੱਚ ਆ ਜਾਣਾ ।

ਕਈ ਭੋਲੀਆਂ ਭਾਲੀਆਂ ਇਸਤ੍ਰੀਆਂ ਇਸ ਜੋਗੀ ਦੇ ਦਮ ਵਿੱਚ ਆ ਗਈਆਂ ਤੇ ਆਪਣਾ ਰੁਪਿਆ ਗਹਿਣਾ ਲੁੱਟਾ ਬੈਠੀਆਂ ।

**ਦਮਾਂ ਦੀ ਤਾਰ**—ਸੁਆਸਾਂ ਦਾ ਆਣਾ ਜਾਣਾ ।

ਤੇਲ ਉਮਰ ਦੇ ਦੀਵਿਓਂ ਮੁੱਕ ਚੁੱਕਾ,
ਚਰਬੀ ਢਾਲ ਕੇ ਜੋਤ ਟਿਮਕਾਈ ਦੀ ਏ,
ਤਾਰ ਦਮਾਂ ਦੀ ਪਤਲੀਓਂ ਹੋਈ ਪਤਲੀ,
ਰੋਜ਼ ਥਾਰਿਓਂ ਕੱਢ ਕੱਢ ਵਧਾਈ ਦੀ ਏ ।
[ਚੰ. ਵਾ.

**ਦਮਾਂ ਦੀ ਬਾਜ਼ੀ ਲਾਉਣੀ**—ਜਾਨ ਤਲੀ ਤੇ ਰੱਖਣੀ।

ਜਿਹੜਾ ਕਿਸੇ ਕੰਮ ਦੀ ਪੂਰਤੀ ਲਈ ਦਮਾਂ ਦੀ ਬਾਜ਼ੀ ਲਾਉਣੋਂ ਡਰਦਾ ਨਹੀਂ, ਉਸ ਦੇ ਸਾਹਮਣੇ ਕੋਈ ਔਕੜ ਦਮ ਨਹੀਂ ਮਾਰ ਸਕਦੀ। [ਸਿੰ.

**ਦਮੋਂ ਕੱਢਣਾ**—ਕਿਸੇ ਦਾ ਅੰਤ ਵੇਖਣ ਦਾ ਯਤਨ ਕਰਨਾ।

ਬਸ ਜੀ, ਮੇਰਾ ਹੋਰ ਪਰਦਾ ਰਹਿਣ ਦਿਓ ; ਬਿਲਕੁਲ ਮੈਨੂੰ ਦਮੋਂ ਕੱਢਣ ਦੀ ਨਾ ਕਰੋ। ਤੁਸੀਂ ਤੇ ਸਭ ਕੁਛ ਜਾਣਦੇ ਹੀ ਹੋ। ਮੇਰਾ ਗੁਜ਼ਾਰਾ ਚਲਿਆ ਰਹਿਣ ਦਿਓ। [ਸਿੰ.

**ਦਮੋਂ ਨਿਕਲ ਜਾਣਾ**—ਬਹੁਤ ਹੀ ਥੱਕ ਜਾਣਾ।

ਥੋੜ੍ਹਾ ਜ਼ੋਰ ਹੋਰ ਲਾਣ ਦੀ ਲੋੜ ਹੈ। ਤੇਰਾ ਵਿਰੋਧੀ ਦਮੋਂ ਨਿਕਲ ਗਿਆ ਹੈ। ਜਿਤ ਤੇਰੀ ਹੀ ਹੋਣੀ ਹੈ। [ਸਿੰ.

**ਦਰ ਦਰ ਦੀ ਖ਼ਾਕ ਛਾਨਣੀ** ਘਿਰ ਘਿਰ ਦੀ ਖ਼ੁਸ਼ਾਮਦ ਕਰਨੀ।

ਕੁਝ ਚਿਰ ਪਹਿਲਾਂ ਜਿਸ ਸ਼ੁਕਲ ਜੀ ਨੂੰ ਅਖ਼ਬਾਰ ਛਪਵਾਉਣ ਲਈ ਦਰ ਦਰ ਦੀ ਖ਼ਾਕ ਛਾਨਣੀ ਪੈਂਦੀ ਸੀ, ਅੱਜ ਈਸ਼ਵਰ ਦੀ ਕ੍ਰਿਪਾ ਨਾਲ ਪੰਜਾਹ ਸੱਠ ਹਜ਼ਾਰ ਦੀ ਮਲਕੀਅਤ ਦਾ ਇੱਕ ਮੁਕੰਮਲ ਪ੍ਰੈਸ ਆਪ ਦੀ ਮਾਲੀਅਤ ਹੈ। [ਮ. ਧ.

**ਦਰਦ ਛੇੜ ਦੇਣਾ**—ਯਾਦ ਜਾਂ ਖ਼ਿਆਲ ਪੈਦਾ ਕਰਨਾ।

ਰੱਜੀ ਨੇ ਘੁੰਘਰੂਆਂ ਵਾਲਾ ਇਕ ਅਤਿ ਸੁੰਦਰ ਪੰਘੂੜਾ ਬਣਵਾਇਆ ਤੇ ਉਸ ਨੂੰ ਆਪਣੇ ਪਲੰਘ ਕੋਲ ਵਿਛਾਇਆ। ਇਧਰ ਉਧਰ ਲੰਘਦੀ ਪਲੰਘਦੀ ਨਵਾਬ ਦੇ ਕੰਮ ਕਰਦੀ ਉਂਞ ਹੀ ਖ਼ਾਲੀ ਪੰਘੂੜੇ ਨੂੰ ਹਿਲਾ ਜਾਂਦੀ। ਪੰਘੂੜੇ ਦੇ ਘੁੰਘਰੂਆਂ ਦੀ ਛਣਕਾਰ ਕਿਸੇ ਦੂਰ ਤੋਂ ਉਹਨੂੰ ਜਾਦੂ ਕਰਾਉਂਦੀ ਇਕ ਮਿਠ੍ਹਾ ਜਿਹਾ ਦਰਦ ਇਹਦੇ ਅੰਦਰ ਛੇੜ ਦਿੰਦੀ। ਇਕ ਕਲਪਨਾ ਜਹੀ ਇਕ ਉਡੀਕ ਜਹੀ ਲਾ ਦਿੰਦੀ। [ਆਂਦਰਾਂ

**ਦਰ ਬਦਰ ਹੋਣਾ**—ਬੂਹੇ ਬੂਹੇ ਟੱਕਰਾਂ ਮਾਰਨੀਆਂ ; ਘਰੋਂ ਨਿਕਲ ਕੇ ਖ਼ੁਆਰ ਹੋਣਾ।

ਮੰਦਰੀਂ ਜੋਤ ਕਿਸ ਵਾਸਤੇ ਜਾਨੀ ਏਂ ?
ਭਟਕਦੀ ਫਿਰਨੀ ਏਂ, ਖ਼ਾਤੀਆਂ ਪਾਨੀ ਏਂ ?
ਦਰ ਬਦਰ ਹੋਇਓਂ ਕਿਸ ਚੀਜ਼ ਦੇ ਵਾਸਤੇ ?
ਪੂਜਦੀ ਪੀਰ ਕਿਸ ਲਾਭ ਦੀ ਆਸ ਤੇ ?
[ਚੂ. ਵ.

**ਦਰਿਆ ਦੀਆਂ ਲਹਿਰਾਂ ਵਿੱਚ ਜਾ ਲੁਕਣਾ**—ਡੁੱਬ ਮਰਨਾ।

ਕੁੜੀ ਦੀ ਮਾਂ ਵਿਚਾਰੀ ਜਦ ਇਸ ਰੱਬ ਦੇ ਜੀ ਨੂੰ ਦੁੱਖ ਦੇ ਪੰਜੇ ਤੋਂ ਨਾ ਬਚਾ ਸਕੀ ਤਾਂ ਉਸ ਨੇ ਇੱਕ ਦਿਨ ਪੱਥਰ ਦਾ ਜੇਰਾ ਕੀਤਾ, ਉਹ ਕੁੜੀ ਨੂੰ ਇਸ ਸੁਆਰਥੀ ਦੁਨੀਆਂ ਦੇ ਹਵਾਲੇ ਕਰਕੇ ਆਪ ਦਰਿਆ ਦੀਆਂ ਲਹਿਰਾਂ ਵਿੱਚ ਜਾ ਲੁੱਕੀ ਸੀ। [ਫ. ਫ.

**ਦਲੀਜਾਂ ਉਚੇੜ ਮਾਰਨੀਆਂ**—ਬਹੁਤ ਫੇਰੇ ਪਾਣੇ।

ਕਦੀ ਸਮਾਂ ਸੀ ਕਿ ਜਿਸ ਘਰ ਧੀ ਹੁੰਦੀ ਸੀ ; ਲੋਕੀ ਉਨ੍ਹਾਂ ਦੀਆਂ ਦਲ੍ਹੀਜਾਂ ਉਚੇੜ ਮਾਰਦੇ ਸਨ। ਹੁਣ ਧੀ ਵਾਲੇ ਵਿਚਾਰੇ ਤਰਲੇ ਕੱਢਦੇ ਹਨ। [ਸਿੰ.

**ਦਲੀਜਾਂ ਘਸਾ ਮਾਰਨੀਆਂ**—ਮੁੜ ਮੁੜ ਫੇਰੇ ਮਾਰਨੇ।

ਮੈਂ ਵੀ ਉਨ੍ਹਾਂ ਦੀਆਂ ਦਲੀਜਾਂ ਘਸਾ ਮਾਰਨੀਆਂ ਨੇ। ਬਥੇਰੇ ਹੇਰ ਫੇਰ ਕਰੋ ਬੁਢੜ ਹਟਵਾਣੀਆ, ਪਰ ਮੈਂ ਆਖਿਆ; ਏਥੋਂ ਹਿਲਣਾ ਤਾਂ ਏ ਜੁ ਕੰਮ ਕਰ ਕੇ।
[ਫ. ਫ.

**ਦਲੀਜਾਂ ਤੇ ਪੈਰ ਰੱਖਣਾ**—ਘਰ ਵੜਨਾ।

ਮਧੂਬਾਲਾ ਦੇ ਅਣਖੀ ਪਿਉ ਨੇ ਵੀ ਕਹਿ ਦਿੱਤਾ—"ਜਾਓ, ਮੇਰੇ ਭਾਣੇ ਧੀ ਵੀ ਮਰ ਗਈ, ਜੁਆਈ ਵੀ। ਅੱਜ ਮੈਂ ਤੁਸਾਂ ਦੁਹਾਂ ਦਾ ਸਰਾਧ ਕੀਤਾ।" ਤੇ ਉਸ ਦਿਨ ਤੋਂ ਬਾਦ ਵਿਚਾਰੀ ਮਧੂਬਾਲਾ ਨੂੰ ਪੇਕੇ ਦੀਆਂ ਦਲੀਜਾਂ ਤੇ ਪੈਰ ਰੱਖਣਾ ਨਸੀਬ ਨਾ ਹੋਇਆ। [ਚਿੱਤ੍ਰਕਾਰ

**ਦੜ ਕਰ ਕੇ ਜਾ ਪੈਣਾ**—ਬੇ ਵਸ ਹੋ ਕੇ ਡਿੱਗ ਪੈਣਾ।

ਉਸ ਦਾ ਇਕ ਹੀ ਥੱਪੜ ਲੱਗਣ ਨਾਲ, ਉਹ ਦੜ ਕਰਕੇ ਜਾ ਪਿਆ ਤੇ ਦੋ ਘੰਟੇ ਹੋਸ਼ ਨਾ ਆਈ।
[ਸਿੰ.

**ਦੜ ਜਾਣਾ**—ਛੁਪ ਕੇ ਬੈਠ ਜਾਣਾ ।

ਜਦ ਸੰਤਰੀ ਟਹਿਲਦਾ ਪਿਆ ਹੁੰਦਾ ਹੈ ਤਾਂ ਕੋਈ ਚਲਾਕ ਪਠਾਣ ਤਾੜ ਵਿੱਚ ਕਿਸੇ ਓਟ ਵਿੱਚ ਦੜ ਜਾਂਦਾ ਹੈ ਤੇ ਸੰਤਰੀ ਵੱਲ ਧਿਆਨ ਰੱਖਦਾ ਹੈ ਤੇ ਸਮਾਂ ਪਾ ਕੇ ਬੰਦੂਕ ਖੋਹ ਲੈ ਜਾਂਦਾ ਹੈ । [ਪ੍ਰੇਮ ਲਗਨ

**ਦੜ ਵੱਟ ਕੇ**—ਗੁੱਸੇ ਨੂੰ ਅੰਦਰੋ ਅੰਦਰ ਜਰ ਕੇ ।

ਉਸ ਦੇ ਚਿੱਤ ਵਿੱਚ ਝਟ ਪਟ ਆਇਆ, ਮੈਂ ਇਹ ਹੱਤਕ ਨਹੀਂ ਸਹਾਰਾਂਗਾ । ਫਿਰ ਖ਼ਿਆਲ ਆ ਗਿਆ, ਮੇਰੀ ਹੱਤਕ ਤਾਂ ਹੋ ਹੀ ਗਈ । ਇਹ ਜ਼ਾਲਮ ਮੈਨੂੰ ਕਦੋਂ ਛੱਡਣ ਲੱਗੇ ਹਨ ? ਚੰਗਾ ਇਹੀ ਹੈ ਕਿ ਦੜ ਵੱਟ ਕੇ ਜ਼ਮਾਨਾ ਕੱਟ ਲਵਾਂ । [ਜੀਵਨ ਗੁੰਝਲ

**ਦੜ ਵੱਟਣਾ**—ਚੁੱਪ ਕਰਕੇ ਔਖਾ ਹੋ ਕੇ ਗੁਜ਼ਾਰਾ ਕਰਨਾ ; ਉਭਾਸਰਨਾ ਨਾ ।

ਨਿੱਤ ਨਿੱਤ ਭਰਾ ਜੀ ਏਹੋ ਗਾਲ੍ਹਾਂ (ਮਿਲਦੀਆਂ ਹਨ) ਨੀ ਜਣਦਿਆਂ ਖਾਣੀਏ, ਮੱਥਾ ਸੜੀਏ ਤੇਰੇ ਸਿਰ ਭੁੱਬਲ ਪਾਵਾਂ ਤੇ ਹੋਰ ਅਜੇਹੀਆਂ ਗਾਲ੍ਹਾਂ, ਜੋ ਚੁੱਪ ਈ ਰੈਂਗੀ । ਦੜ ਵੱਟ ਜ਼ਮਾਨਾ ਕੱਟ ਕਰਦੀ ਰਹੀ ਆਂ ਅੱਗੋਂ ਬੋਲੀ ਨਹੀਂ । [ਸੁ.

**ਦਾਅ ਖਾਣਾ**—ਧੋਖੇ ਵਿੱਚ ਆਣਾ ; (ਦਾਅ ਲਾਣਾ ਦਾ ਉਲਟ) ।

ਉਹ ਸੀ ਤੇ ਬੜਾ ਹੁਸ਼ਿਆਰ ਪਰ ਦਾਅ ਖਾ ਹੀ ਗਿਆ । ਕੋਈ ਗੰਢ-ਕੱਪ ਐਸਾ ਟੱਕਰਿਆ ਕਿ ਜੇਬ ਕੱਟ ਕੇ ਜਾਂਦਾ ਰਿਹਾ । [ਸ੍ਰੀ.

**ਦਾਅ ਘਾਅ ਲਾਣੇ**—ਚੰਗੇ ਮਾੜੇ ਸਾਧਨ ; ਠੱਗੀ ਧੋਖਾ ।

ਕਲਾ ਵੀ ਇਕੱਲ ਵਿੱਚ ਇਕੱਲੇ ਤੋਂ ਨਹੀਂ ਉਪਜਾਈ ਜਾ ਸਕਦੀ । ਜੇ ਉਪਜ ਵੀ ਪਵੇ ਤਾਂ ਦਰਸਾਈ ਨਹੀਂ ਜਾ ਸਕਦੀ । ਜੇ ਦਾਅ ਘਾਅ ਲਾ ਕੇ ਦਰਸਾਈ ਜਾਵੇ ਤਾਂ ਸਲਾਹੀ ਤੇ ਮਟਕਾਈ ਨਹੀਂ ਜਾ ਸਕਦੀ । [ਡੋਲਦੀ ਲਾਟ

**ਦਾਅ ਫੁਰਨਾ**—ਦਾਅ ਲੱਗ ਜਾਣਾ ; ਚਾਲਾਕੀ ਸਫਲਤਾ ਨਾਲ ਕੰਮ ਕਰ ਜਾਣਾ ।

ਅਨੰਤ ਰਾਮ ਨੇ ਮੇਰਾ ਸਾਰਾ ਵਣਜ ਵਿਹਾਰ, ਮੇਰਾ ਰੁਜ਼ਗਾਰ ਖੋਹਣ ਤੋਂ ਫ਼ਰਕ ਨਹੀਂ ਕੀਤਾ । ਪਰ ਕਦੇ ਬਾਬੇ ਦੀਆਂ ਕਦੇ ਪੋਤੇ ਦੀਆਂ । ਜੇ ਮੇਰਾ ਦਾਅ ਫੁਰ ਗਿਆ ਤਾਂ ਉਹ ਵੀ ਯਾਦ ਕਰੇਗਾ, ਪਈ ਕੋਈ ਟੱਕਰਿਆ ਸੀ । [ਸ਼ਾ. ਸ਼ਾ.

**ਦਾਅ ਮਾਰਨਾ**—ਧੋਖਾ ਦੇ ਜਾਣਾ ।

ਉਸ ਦਾ ਹੱਥ ਚਲੇ ਸਹੀ ; ਉਹ ਦਾਅ ਮਾਰਨੋਂ ਘੱਟ ਨਹੀਂ ਕਰਦਾ । ਉਹ ਤੇ ਪਿਓ ਦੀ ਪਰਵਾਹ ਨਹੀਂ ਕਰਦਾ । [ਸ੍ਰੀ.

**ਦਾਅ ਲਾਉਣਾ**—ਫੱਬਵਾਂ ਮੌਕਾ ਮਿਲਣਾ ਤੇ ਆਪਣਾ ਕੰਮ ਕਰ ਲੈਣਾ ।

ਜਦੋਂ ਉਸ ਦੇ ਹੱਥ ਤਾਕਤ ਆਈ ਤਾਂ ਉਸ ਦੇ ਦੋਸਤਾਂ ਖੂਬ ਦਾਅ ਲਾਇਆ । ਆਪਣੇ ਅੜੇ ਹੋਏ ਕੰਮ ਸਾਰੇ ਕਰਾ ਲਏ । [ਸ੍ਰੀ.

**ਦਾਈਆ ਕਰਨਾ**—ਫ਼ੈਸਲਾ ਕਰਨਾ ।

ਕੁਝ ਸਿਆਣੇ ਤੇ ਦੇਸ਼-ਦਰਦੀ ਕਾਂਗਰਸੀਆਂ ਨੇ ਬੜੀ ਕੋਸ਼ਿਸ਼ ਕੀਤੀ ਕਿ ਇਨ੍ਹਾਂ ਦੋਹਾਂ ਉਮੀਦਵਾਰਾਂ ਵਿਚੋਂ ਇਕ ਬੈਠ ਜਾਏ, ਜਦ ਕਿ ਦੋਵੇਂ ਹੀ ਕਾਂਗਰਸ ਵਲੋਂ ਖੜੇ ਹੋਣ ਦਾ ਦਾਈਆ ਕਰ ਰਹੇ ਸਨ, ਪਰ ਕਿਸੇ ਦੀ ਕੋਈ ਪੇਸ਼ ਨ ਗਈ । [ਮ. ਪ.

**ਦਾਈਏ ਬੰਨ੍ਹਣਾ**—ਜੀਵਨ ਦਾ ਨਿਸ਼ਾਨਾ ਬਣਾਣਾ, ਪੱਕਾ ਫ਼ੈਸਲਾ ਕਰਨਾ ।

ਇੰਨੇ ਉਚੇ ਦਾਈਏ ਬੰਨ੍ਹਣ ਦੀ ਕੀ ਲੋੜ ਹੈ ? ਜਦੋਂ ਤੁਸੀਂ ਕੰਮ ਕਰ ਵਿਖਾਓਗੇ, ਅਸੀਂ ਆਪੇ ਹੀ ਮੰਨ ਲਵਾਂਗੇ । [ਸ੍ਰੀ.

**ਦਾਹਵਾ ਠੋਕਣਾ**—ਮੁਕੱਦਮਾ ਕਰਨਾ ।

ਉਸ ਨੇ ਹੀਲ ਕੀਤੀ ਨਾ ਦਲੀਲ । ਮਿਤੀ ਪੁੱਗਦਿਆਂ ਹੀ ਸਿੱਧਾ ਜਾ ਦਾਹਵਾ ਠੋਕਿਆ ਤੇ ਵਿਚਾਰੇ ਦੇ ਸੰਮਨ ਕੱਢਾ ਦਿੱਤੇ । [ਸ੍ਰੀ.

**ਦਾਹਵੇ ਬੰਨ੍ਹਣੇ**—ਫੜਾਂ ਮਾਰਨੀਆਂ ।

ਸਭ ਤੋਂ ਵਧੀਕ ਹੈਰਾਨੀ ਪੁਸ਼ਪਾ ਨੂੰ ਉਦੋਂ ਹੋਈ ਜਦ ਉਸ ਨੇ ਸੁਣਿਆ ਕਿ ਮਹਾਤਮਾ ਉੱਤੇ ਹਮਲਾ ਕਰਨ ਵਾਲਾ ਕੋਈ ਓਪਰਾ ਨਹੀਂ ਸੀ ਸਗੋਂ ਪ੍ਰੀਤਮ ਸਿੰਘ ਦਾ ਇੱਕ ਦਿਲੀ ਦੋਸਤ ਤੇ ਜਮਾਤੀ ਸੀ—ਇਸ ਤੋਂ ਛੁੱਟ ਉਹ ਦੇਸ਼-ਭਗਤੀ ਦੇ ਅਸਮਾਨ ਜਿੱਡੇ ਦਾਹਵੇ ਬੰਨ੍ਹਣ ਵਾਲਾ ਵੀ ਸੀ ।

[ਪਿਆਰ ਦੀ ਦੁਨੀਆਂ

**ਦਾੜ੍ਹ ਥੱਲੇ ਚੜ੍ਹਨਾ**—ਵੱਸ ਵਿੱਚ ਆਣਾ, ਕਾਬੂ ਆਣਾ, ਅੜਿੱਕੇ ਵਿੱਚ ਆਣਾ।

ਅਨੰਤ ਰਾਮ ਨੇ ਮੇਰੇ ਨਾਲ ਬੜੇ ਜ਼ੁਲਮ ਕੀਤੇ ਨੇ। ਮੇਰੇ ਵਿਆਹ ਨੂੰ ਧੱਕਾ ਲਾਇਆ ਏ; ਮੇਰੇ ਸਜਣਾਂ ਨੂੰ ਨਖੇੜਿਆ ਏ ਤੇ ਵੈਰੀਆਂ ਨੂੰ ਮੇਰੇ ਨਾਲ ਭੇੜਿਆ ਏ। ਹਛਾ, ਜੋ ਰੱਬ ਕਰੇ ਸੋ ਹੋਵੇ! ਜੇ ਕਿਤੇ ਇਕ ਵਾਰੀ ਮੇਰੀ ਦਾੜ੍ਹ ਥੱਲੇ ਵੀ ਚੜ੍ਹ ਗਿਆ ਤਾਂ ਮੈਂ ਅਗਲੀ ਪਿਛਲੀ ਸਾਰੀ ਕਸਰ ਕੱਢ ਲਵਾਂਗਾ।

[ਸ੍ਰ. ਬ.

**ਦਾੜ੍ਹੀ ਖੇਹ ਪਾਉਣੀ**—ਬੇ-ਇੱਜ਼ਤੀ ਕਰਨੀ; ਨਮੋਸ਼ੀ ਕਰਨੀ।

ਤੂੰ ਏਸ ਕੁੜੀ ਦੇ ਕਿੱਤੇ ਤਾਂ ਵੇਖ! ਤੇ ਅਸੀਂ ਏਧਰ ਇਸ ਲਈ ਵਰ ਟੋਲਦੇ ਫਿਰਦੇ ਹਾਂ! ਹੁਣ ਢੇਕਵਲੇ ਵੇਲੇ ਏਸ ਮੇਰੀ ਦਾੜ੍ਹੀ ਖੇਹ ਪਾਉਣੀ ਏ। ਹੋਰ ਕੀ? [ਲੋਹਾ ਕੁਟ

**ਦਾੜ੍ਹੀ ਨਾਲੋਂ ਮੁੱਛਾਂ ਵੱਡੀਆਂ ਹੋ ਜਾਣੀਆਂ**—ਮੂਲ ਨਾਲੋਂ ਵਿਆਜ ਵੱਧ ਜਾਣਾ।

ਸ਼ਾਹ ਪਾਸੋਂ ਕੇਵਲ ਸੌ ਰੁਪਏ ਕਰਜ਼ ਲਏ ਸਨ। ਤਿੰਨ ਸੌ ਵਿਆਜ ਦੇ ਚੁੱਕਾ ਹਾਂ ਤੇ ਮੂਲ ਉਸੇ ਤਰ੍ਹਾਂ ਖੜਾ ਹੈ। ਦਾੜ੍ਹੀ ਨਾਲੋਂ ਮੁੱਛਾਂ ਵੱਧ ਗਈਆਂ ਹਨ।

[ਸੰ.

**ਦਾਹੜੀ ਪੱਟਣੀ**—ਬੇ-ਇੱਜ਼ਤ ਕਰਨਾ; ਖੁਆਰ ਕਰਨਾ।

ਅਜੇ ਮੈਂ ਕੇ ਕੀਤਾ ਤਾਇਆ!
ਤੈਨੂੰ ਅਜੇ ਹੋਰ ਕਰੇਸਾਂ,
ਦਾੜ੍ਹੀ ਤੈਂਡੀ ਤੇ ਵਾਲ ਨ ਛੋੜੀਂ,
ਹਿਕ ਹਿਕ ਨੱਪ ਪਟੇਸਾਂ।

[ਹੀਰ-ਦਮੋਦਰ

**ਦਾਹੜੀ ਬਿਗਾਨੇ ਹੱਥ ਦੇਣੀ**—ਆਪਣੀ ਇੱਜ਼ਤ ਪਰਾਏ ਵਸ ਕਰਨੀ।

ਇਹ ਤੁਸੀਂ ਕੀ ਕੀਤਾ; ਆਪਣੀ ਦਾਹੜੀ ਬਿਗਾਨੇ ਹੱਥ ਦੇ ਦਿੱਤੀ। ਇਹੋ ਜਹੇ ਮੁਆਮਲੇ ਵਿੱਚ ਕਦੇ ਸਾਲਸੀ ਪਰਵਾਨ ਕੀਤੀ ਜਾ ਸਕਦੀ ਸੀ? [ਸੰ.

**ਦਾੜ੍ਹੀ ਮੁਨਾਉਣੀ (ਪਰੇ ਵਿੱਚ)**—ਬੇਪਤੀ ਕਰਾਉਣੀ।

ਤੇਰੇ ਵੇਖਦਿਆਂ ਹੀਰ ਲੈ ਗਏ ਖੇੜੇ,
ਦਾੜ੍ਹੀ ਪਰੇ ਦੇ ਵਿੱਚ ਮੁੰਨਾਏ ਬੈਠੋਂ।

[ਹੀਰ-ਵਾਰਸ

**ਦਾੜ੍ਹੀਆਂ ਵੱਲ ਵੇਖਣਾ**—ਵੱਡੀ ਉਮਰ ਦਾ ਲਿਹਾਜ਼ ਕਰਨਾ; ਇੱਜ਼ਤ ਦਾ ਲਿਹਾਜ਼ ਕਰਨਾ।

ਹੁਣ ਸਾਡੀਆਂ ਦਾੜ੍ਹੀਆਂ ਵੱਲ ਵੇਖ ਤੇ ਗੁੱਸਾ ਜਾਣ ਦੇ। ਸਾਡੀ ਇੱਜ਼ਤ ਰੱਖ ਤੇ ਗੱਲ ਮੰਨ ਜਾ।

[ਨ. ਖਾ.

**ਦਾਗ਼ ਲੱਗਣਾ**—ਬਦਨਾਮ ਹੋ ਜਾਣਾ।

ਕੋਲਿਆਂ ਦੀ ਦਲਾਲੀ ਵਿੱਚ ਸਦਾ ਹੀ ਮੂੰਹ ਕਾਲਾ ਹੁੰਦਾ ਹੈ ਕਿਸੇ ਸਭਾ ਸੁਸਾਇਟੀ ਦਾ ਪੈਸੇ ਵਾਲਾ ਕੰਮ ਕਦੇ ਆਪਣੇ ਹੱਥ ਨਹੀਂ ਲੈਣਾ ਚਾਹੀਦਾ। ਕਿਉਂਕਿ ਦਾਗ਼ ਲੱਗਣਾ ਤੇ ਆਸਾਨ ਹੈ। ਧੁਪਣਾ ਕਠਨ ਹੈ।

[ਸੰ.

**ਦਾਣਾ ਪਾਣੀ ਮੁੱਕ ਜਾਣਾ**—ਕਿਸੇ ਥਾਂ ਤੋਂ ਚਲੇ ਜਾਣਾ; ਮਰ ਜਾਣਾ।

ਕਲ ਤੇ ਵਿਚਾਰਾ ਇਥੇ ਹੱਸਦਾ ਖੇਡਦਾ ਸੀ। ਰਾਤੋ ਰਾਤ ਉਸ ਦਾ ਦਾਣਾ ਪਾਣੀ ਮੁੱਕ ਗਿਆ। ਐਸਾ ਪੇਟ ਵਿੱਚ ਸੂਲ ਉਠਿਆ ਕਿ ਬਸ ਮੁਧਿਆਂ ਕਰ ਦਿੱਤਾ। [ਸੰ.

**ਦਾਣਾ ਫੱਕਾ ਮੁੱਕ ਜਾਣਾ**—ਹੋਰ ਹਿੰਮਤ ਨ ਰਹਿਣੀ।

ਨੈਣ ਨੇ ਕਿਹਾ—ਤੁਸੀਂ ਚੁਧਰਾਣੀਆਂ (ਸਿਠਣੀਆਂ ਦੇਣ ਵਿੱਚ) ਪਹਿਲੇ ਮੁੱਢ ਕਰੋ। ਜਿਸ ਵੇਲੇ ਤੁਹਾਡਾ ਦਾਣਾ ਫੱਕਾ ਮੁੱਕ ਜਾਏਗਾ ਤਾਂ ਫੇਰ ਨੈਣ ਦੇ ਮੋਢੇ ਬੰਦੂਕ ਰੱਖ ਲੈਣਾ। [ਬੂਹੇ ਬੈਠੀ ਧੀ

**ਦਾਦ ਦੇਣਾ**—ਵਾਹ ਵਾਹ ਆਖਣੀ, ਪਸੰਦ ਕਰਨਾ।

ਊਸ਼ਾ ਨੂੰ ਆਪਣਾ ਖ਼ਿਆਲ ਗ਼ਲਤ ਜਾਪਿਆ ਜੇਹੜਾ ਉਹ ਸੋਚਦੀ ਸੀ ਕਿ ਉਸ ਦਾ ਪਤੀ ਸੰਗੀਤਕ ਰੁਚੀਆਂ ਤੋਂ ਅਨ-ਭਿੱਜ ਹੈ। ਗਾਣੇ ਦੇ ਇਕ ਇਕ ਸ਼ਬਦ ਉੱਤੇ ਜਿਸ ਤਰ੍ਹਾਂ ਪੂਰਨ ਚੰਦ ਨੇ ਦਾਦ ਦਿੱਤੀ ਸੀ, ਇਸ ਨੂੰ ਵੇਖ ਕੇ ਉਸ ਦੇ ਦਿਲ ਨੂੰ ਇਕ ਮਿੱਠੀ ਤਸੱਲੀ ਹੋਈ। [ਜੀਵਨ ਸੰਗਰਾਮ

**ਦਾਰੂ ਛੱਡਣਾ**—ਸ਼ਰਾਬ ਪੀਣੀ ਛੱਡ ਦੇਣੀ ।

ਪਿੰਡ ਦੀ ਸੁਥਰੀ ਹਵਾ ਤੇ ਮਿੱਠੇ ਪਾਣੀ ਨੇ ਮੇਰਾ ਦਾਰੂ ਛੁਡਾ ਦਿੱਤਾ ਹੈ, ਪਰ ਕੀ ਸਬਬ ਹੈ ਕਿ ਪਿੰਡਾਂ ਦੇ ਲੋਕ ਦਾਰੂ ਪੀਂਦੇ ਹਨ ? [ਬਾਬਾ ਨੌਧ ਸਿੰਘ

**ਦਾਲ ਗਲਣੀ**—ਸਫਲਤਾ ਹੋਣੀ ; ਕਿਸੇ ਥਾਂ ਗੱਲ ਮੰਨੀ ਜਾਣੀ ; ਸਤਿਕਾਰਿਆ ਜਾਣਾ ; ਕਿਸੇ ਥਾਂ ਰੁਹਬ ਹੋਣਾ ।

ਹਿੰਦੁਸਤਾਨੀਆ ! ਜਾਗ ਕੇ ਮਾਰ ਝਾਤੀ,
ਤੇਰੇ ਜੀਉਣ ਦਾ ਅੱਜ ਕੋਈ ਹਾਲ ਭੀ ਹੈ ?
ਪਲੇ ਆਪਣੇ ਕੋਈ ਕਰਤੂਤ ਭੀ ਹੈ ?
ਗਲਦੀ ਕਿਸੇ ਮਹਿਫ਼ਲ ਅੰਦਰ ਦਾਲ ਭੀ ਹੈ ?
[ਚਿ. ਵਾ.

**ਦਾਲ ਲੱਗਣੀ**—ਚੁਲ੍ਹੇ ਉੱਤੇ ਭਾਂਡੇ ਵਿੱਚ ਦਾਲ ਥੱਲੇ ਲੱਗ ਜਾਣੀ ; ਸੜਨੀ ।

ਮੈਂ ਵਾਪਸ ਆਈ ਤਾਂ ਦਾਲ ਲੱਗੀ ਹੋਈ ਸੀ ਤੇ ਸੜਨ ਦੀ ਬੂ ਆ ਰਹੀ ਸੀ । [ਸਿੰ.

**ਦਾਲ ਵਿੱਚ ਕਾਲਾ ਹੋਣਾ**—ਸ਼ੱਕ ਦੀ ਗੁੰਜਾਇਸ਼ ਹੋਣੀ ।

ਮੈਂ ਤਾਂ ਪਹਿਲੇ ਦਿਨ ਇਹ ਤਾੜ ਗਈ ਸਾਂ ਕਿ ਇਸ ਦਾਲ ਵਿੱਚ ਕੁਝ ਕਾਲਾ ਕਾਲਾ ਹੈ । ਹੁਣ ਵੇਖ ਲੈ ਸਾਰੇ ਹਰਦਵਾਰ ਵਿੱਚ ਇਨ੍ਹਾਂ ਦੀਆਂ ਗੱਲਾਂ ਹੋ ਰਹੀਆਂ ਨੇ । [ਪ੍ਰੇਮ ਕਣੀ

**ਦਾਲੋਂ ਟੁੱਟਣਾ**—ਪੱਲੇ ਪੈਸਾ ਧੇਲਾ ਨਾ ਹੋਣਾ ; ਗ਼ਰੀਬ ਤੇ ਲੋੜਵੰਦ ਰਹਿਣਾ ।

ਉਹ ਅੰਮ੍ਰਿਤਸਰ ਰਹਿੰਦੇ ਨੇ ; ਜਦੋਂ ਵੀ ਕਦੇ ਆਂਦੇ ਹਨ, ਮੈਂ ਉਨ੍ਹਾਂ ਤੋਂ ਕਦੇ ਕੁਝ ਨਹੀਂ ਮੰਗਿਆ ਕਿਉਂਕਿ ਮੈਨੂੰ ਪਤਾ ਏ ਕਿ ਉਹ ਆਪ ਹੀ ਸਦਾ ਦਾਲੋਂ ਟੁੱਟ ਰਹਿੰਦੇ ਹਨ । [ਹਉਕੇ

**(ਕਿਸੇ ਨਾਲ) ਦਾਵਾ ਕਰਨਾ**—ਬਰਾਬਰੀ ਕਰਨੀ ।

ਵੱਡਾ ਰਾਠ ਜ਼ਿਮੀਂਦਾ ਖਾਵੰਦ
ਕੇਹੀ ਸਿਫਤ ਅਖਾਈਂ,
ਅਕਬਰ ਨਾਲ ਕਰੇਂਦਾ ਦਾਵੇ
ਡੂਈਂ ਨਈਂ ਦੇ ਸਾਈਂ ।
[ਹੀਰ—ਦਮੋਦਰ

**ਦਿਹਾੜੀ ਦੇਣੀ ਜਾਂ ਮਿਲਣੀ**—ਦਿਨ ਦੀ ਮਜ਼ਦੂਰੀ ਮਿਲਣੀ, ਤਲਬ ਤਾਰਨੀ ;

ਮਿਹਨਤ ਬਾਝ ਦਿਹਾੜੀਆਂ ਦੇਈ ਜਾਵੇ,
ਐਸਾ ਕੁਦਰਤਾਂ ਦਾ ਕਾਰਖ਼ਾਨਾ ਨਹੀਂ ਉਂ ।
[ਚਿੰ. ਵਾ.

**ਦਿਨ ਕੱਟਣੇ**—ਔਖ ਸੌਖ ਕਰਕੇ ਸਮਾਂ ਲੰਘਾਣਾ ।

ਕਈ ਭਾਰਤ ਦੀਆਂ ਦੇਵੀਆਂ ਦੀ ਵੀ ਕਿਸਮਤ ਬਦਲੂ ? ਇਹਨਾਂ ਦੀ ਕਿਸਮਤ 'ਚ ਰੋਣਾ ਤੇ ਸੇਵਾ ਹੀ ਰੱਖੀ ਏ ? ਪੇਕੀਂ ਭਾਂਡੇ ਮਾਂਜ ਮਾਂਜ, ਗੋਹਾ ਸਿਟ ਸਿਟ ਦਿਨ ਕੱਟਦੀਆਂ ਨੇ ਤੇ ਸਹੁਰੀਂ ਹੋਰ ਹੀ ਪੁਆੜੇ ਪੈ ਜਾਂਦੇ ਨੇ । [ਹਉਕੇ

**ਦਿਨ ਕਟੀ ਕਰਨਾ**—ਔਖਿਆਈ ਨਾਲ ਦਿਨ ਗੁਜ਼ਾਰਨੇ ।

(ਹਟਵਾਣੀਏਂ ਦੀ ਨੌਕਰੀ ਤੋਂ ਪਿਛੋਂ) ਉਹ ਕੁਝ ਚਿਰ ਅਖਬਾਰਾਂ ਵੇਚ ਕੇ ਦਿਨ-ਕਟੀ ਕਰਦਾ ਰਿਹਾ ।
[ਫ਼. ਫ਼.

**ਦਿਨ-ਦੀਵੀਂ ਤਾਰੇ ਵਿਖਾਣੇ**—ਛੱਕੇ ਛੁਡਾ ਦੇਣੇ ; ਹੋਸ਼ ਭੁਲਾ ਦੇਣੀ ।

ਜਿਨ੍ਹਾਂ ਜ਼ੁਲਮ ਕੀਤਾ ਉਨ੍ਹਾਂ ਦਿਨ ਦੀਵੇਂ,
ਹੁਕਮ ਕਰੇਂ ਤਾਂ ਤਾਰੇ ਵਿਖਾ ਦੇਵਾਂ ।
ਤੇਰੇ ਮੁੜ੍ਹਕੇ ਦੀ ਥਾਂ ਤੇ ਪ੍ਰੀਤਮਾਂ ਉਏ,
ਮੈਂ ਤਾਂ ਖ਼ੂਨ ਦੀਆਂ ਨਦੀਆਂ ਵਗਾ ਦੇਵਾਂ ।
[ਧਰਮੀ ਭਾਈਆ

**ਦਿਨ ਪਧਰੇ ਹੋਣੇ**—ਚੰਗੇ ਦਿਨ ; ਮੁਸੀਬਤ ਔਕੜ ਤੋਂ ਖਾਲੀ ਦਿਨ ।

ਦਿਨ ਜਦ ਹੋਵਣ ਪੱਧਰੇ ਉੱਗਣ ਭੁੰਨੇ ਮਾਂਹ,
ਰਬ ਫੜਾਈ ਸ਼ਾਹ ਨੂੰ ਪਿਉ ਤੇਰੇ ਦੀ ਬਾਂਹ ।
[ਨੂਰ ਜਹਾਂ

**ਦਿਨ ਪੁੱਠੇ ਹੋਣੇ**—ਤਕਲੀਫ਼ ਦੇ ਦਿਨ ਸ਼ੁਰੂ ਹੋਣੇ ; ਭਾਗ ਮੰਦੇ ਹੋਣੇ ।

ਜਦੋਂ ਦਿਨ ਪੁੱਠੇ ਆ ਜਾਂਦੇ ਹਨ ਤਾਂ ਆਪਣੇ ਆਪ ਹੀ ਹਰ ਕੰਮ ਵਿਗੜਦਾ ਚਲਾ ਜਾਂਦਾ ਹੈ ਤੇ ਮੁਸੀਬਤਾਂ ਇਕ ਦੂਜੇ ਤੇ ਚੜ੍ਹੀਆਂ ਤੁਰੀਆਂ ਆਂਦੀਆਂ ਹਨ । [ਸਿੰ.

**ਦਿਨ ਪੁਜਣੇ**—ਮੌਤ ਨੇੜੇ ਆਣੀ।

ਬਿਰਧ ਬਾਬੇ ਨੇ ਕਿਹਾ, ਬਚਿਓ, ਸਾਡੇ ਤੋਂ ਹੁਣ ਕੋਈ ਵਧੇਰੀ ਆਸ ਨਾ ਰੱਖੋ। ਸਾਡੇ ਦਿਨ ਪੁਜੇ ਖਲੋਤੇ ਨਹੀਂ, ਪਿਛੋਂ ਸਾਰਾ ਧੰਧਾ ਤੁਸੀਂ ਹੀ ਸੰਭਾਲਣਾ ਹੈ।' [ਸੰ.

**ਦਿਨ ਪੂਰੇ ਕਰਨੇ**—ਔਖਿਆਈ ਤੇ ਬਿਪਤਾ ਵਿਚ ਦਿਨ ਗੁਜ਼ਾਰਨੇ।

ਪੰਦਰਾਂ ਹਜ਼ਾਰ ਰੀਫੀਊਜੀਆਂ ਦੀ ਇਸ ਉਚਾਈ ਜੇਹੀ ਵਸਤੀ ਨੂੰ ਵੇਖ ਕੇ ਕਾਦਰ ਦੀਆਂ ਕੁਦਰਤਾਂ ਯਾਦ ਆ ਜਾਂਦੀਆਂ ਹਨ। ਮੈਲੇ ਚੀਥੜਿਆਂ, ਗੰਦੇ ਉਲਝੇ ਵਾਲਾਂ ਖੁੰਥੜ ਜੁੱਲਿਆਂ ਤੇ ਉਖੜੀਆਂ ਪੁਖੜੀਆਂ ਮੰਜੀਆਂ ਦੀ ਪੂੰਜੀ ਸਾਂਭੀ ਇਹ ਜ਼ਿੰਦਗੀ ਦੇ ਬੇਆਸ ਦਿਨ ਪੂਰੇ ਕਰ ਰਹੇ ਹਨ। [ਮ. ਪ.

**ਦਿਨ ਪੈ ਜਾਣੇ**—ਮੁਸੀਬਤ ਆ ਜਾਣੀ।

ਪਤੀ ਜੀ ਦੀ ਮੌਤ ਨੇ ਮੈਨੂੰ ਦਿਨ ਪਾ ਦਿੱਤੇ, ਬੜੇ ਵਖਤਾਂ ਨਾਲ ਮੈਂ ਇਸ ਮੁੰਡੇ ਨੂੰ ਪੜ੍ਹਾਇਆ। [ਸੰ.

**ਦਿਨ ਰਾਤ ਇਕ ਕਰਨਾ**—ਦਿਨੇ ਰਾਤ ਹਰ ਵੇਲੇ ਹੀ ਉੱਦਮ ਕਰੀ ਜਾਣਾ।

ਪ੍ਰੀਤਮ ਸਿੰਘ ਪੁਸ਼ਪਾ ਦੇ ਸੇਵਾ ਭਾਵ ਨੂੰ ਮੁੱਢ ਤੋਂ ਹੀ ਜਾਣਦਾ ਤੇ ਉਸ ਦੀ ਕਦਰ ਕਰਦਾ ਸੀ। ਜਿਨ੍ਹੀ ਦਿਨੀ ਫੱਟੜ ਵਾਲੰਟੀਅਰਾਂ ਦੀ ਸੇਵਾ ਲਈ ਪੁਸ਼ਪਾ ਦਿਨ ਰਾਤ ਇਕ ਕੀਤੀ ਰੱਖਦੀ ਸੀ, ਉਹ ਦਿਨ ਪ੍ਰੀਤਮ ਨੂੰ ਯਾਦ ਸਨ। [ਪਿ. ਦ੍ਰ.

**ਦਿਨ ਲੱਗਣਾ**—ਸਾਰਾ ਦਿਨ ਧੁੱਪ ਲੱਗੀ ਰਹਿਣੀ।

ਕਈ ਦਿਨਾਂ ਦੀਆਂ ਲਾਲ ਮਰਚਾਂ ਅਸੀਂ ਕੋਠੇ ਤੇ ਪਾਈਆਂ ਹੋਈਆਂ ਹਨ ਪਰ ਹਾਲੀ ਤੀਕ ਸੁੱਕੀਆਂ ਨਹੀਂ ਕਿਉਂਕਿ ਕੋਈ ਵੀ ਦਿਨ ਚੰਗੀ ਤਰ੍ਹਾਂ ਨਹੀਂ ਲੱਗਾ। ਸਾਰੇ ਦਿਨ ਧੁੱਪ ਛਾਂ ਦੀ ਖੇਡ ਹੀ ਮਚੀ ਰਹੀ ਹੈ। [ਸੰ.

**ਦਿਨਾਂ ਦਾ ਪ੍ਰਾਹੁਣਾ**—ਜੀਵਨ ਦੇ ਥੋੜੇ ਦਿਨ ਬਾਕੀ ਹੋਣੇ। ਮੌਤ ਸਿਰ ਤੇ ਕੂਕਦੀ ਹੋਣੀ।

ਜਿਹੜੀ ਸ਼ਰਤ ਹਾਸੇ ਹਾਸੇ ਵਿਚ ਲਿਖੀ ਸੀ; ਉਹ ਕਾਲ ਬਣ ਕੇ ਮੇਰੇ ਸਿਰ ਤੇ ਕੂਕਦੀ ਏ, ਤੇ ਹੁਣ ਮੈਂ ਕੋਈ ਦਿਨਾਂ ਦਾ ਹੀ ਪ੍ਰਾਹੁਣ ਆਂ। [ਸ਼. ਸ਼.

**ਦਿਨਾਂ ਦਾ ਫੇਰ ਪੈਣਾ**—ਮਾੜੇ ਦਿਨ ਆ ਜਾਣੇ, ਤਕਦੀਰ ਫਿਰਨੀ, ਜਾਂ ਮਾੜਿਆਂ ਤੋਂ ਚੰਗੇ ਦਿਨ ਆ ਜਾਣੇ।

ਰਿਜ਼ਕ ਮੁਹਾਰਾਂ ਚੁੱਕੀਆਂ ਪਿਆ ਦਿਨਾਂ ਦਾ ਫੇਰ,
ਦਾਨਸ਼ ਤੇ ਇਕਬਾਲ ਦੇ ਦਿੱਤੇ ਪੈਰ ਉਖੇੜ। [ਨੂਰ ਜਹਾਂ

**ਦਿਨਾਂ ਵਿਚ ਹੀ**—ਬੜੀ ਛੇਤੀ।

ਕੋਰੀਆ ਦੀ ਜੰਗ ਨੇ ਸਾਮਰਾਜੀਆਂ ਦੀਆਂ ਅੱਖਾਂ ਖੋਲ੍ਹ ਦਿੱਤੀਆਂ ਹਨ। ਉਨ੍ਹਾਂ ਦਾ ਖਿਆਲ ਸੀ ਕਿ ਦਿਨਾਂ ਵਿਚ ਹੀ ਕੋਰੀਆ ਨੂੰ ਝੌਂਫ ਲੈਣਗੇ। ਪਰ ਜਦੋਂ ਕੋਰੀਆ ਦੀਆਂ ਲੋਕ-ਸੈਨਾ ਤੇ ਉਹਨਾਂ ਦੇ ਗਿਆਰਾਂ ਗਿਆਰਾਂ ਇੰਚ ਮੋਟੀ ਅਸਪਾਤ ਦੀ ਚਾਦਰ ਦੇ ਬਣੇ ਹੋਏ ਟੈਂਕਾਂ ਨਾਲ ਵਾਹ ਪਿਆ, ਤਾਂ ਅਮਰੀਕਾ ਤੇ ਉਸ ਦੇ ਸਾਥੀਆਂ ਨੂੰ ਸੋਚਣ ਉਤੇ ਮਜਬੂਰ ਹੋਣਾ ਪਿਆ। [ਪੰਜ ਦਰਿਆ

**ਦਿਮਾਗ਼ ਚੱਟਣਾ**—ਅਕਾ ਦੇਣਾ, ਸਿਰ ਖਾ ਜਾਣਾ।

...ਕਈ ਵਾਰੀ ਏਹੋ ਜੇਹੀਆਂ ਤਕਲੀਫ਼ਾਂ ਪੇਸ਼ ਆਉਂਦੀਆਂ ਉਹ ਵੇਖ ਚੁਕੀ ਸੀ, ਪਰ ਜਿਸ ਨੇ ਕਦੀ ਇਕ ਵਾਰੀ ਵੀ ਉਸ ਦੀ ਮਾਂ ਪਾਸ ਆਪਣੀ ਤਕਲੀਫ ਦਾ ਭੋਗ ਨਹੀਂ ਸੀ ਪਾਇਆ। ਹੋਰ ਕੋਈ ਕਿਰਾਏਦਾਰ ਹੁੰਦਾ ਤਾਂ ਰੌਲਾ ਪਾ ਪਾ ਕੇ ਹਰ ਵੇਲੇ ਮਾਵਾਂ ਧੀਆਂ ਦਾ ਦਿਮਾਗ਼ ਚੱਟਦਾ ਰਹਿੰਦਾ। [ਰੀ. ਬ.

**ਦਿਮਾਗ਼ ਨਾ ਪਾਇਆ ਜਾਣਾ**—ਬੜੇ ਹੰਕਾਰੀ ਹੋਣਾ।

ਚਾਰ ਪੈਸੇ ਉਨ੍ਹਾਂ ਪਾਸ ਕੀ ਹੋ ਗਏ ਹਨ ਕਿ ਪਿਉ ਪੁੱਤ੍ਰ ਦਾ ਦਿਮਾਗ਼ ਨਹੀਂ ਪਾਇਆ ਜਾਂਦਾ। ਬੰਦੇ ਦੇ ਪੁੱਤਰ ਨਾਲ ਤੇ ਉਹ ਗੱਲ ਨਹੀਂ ਕਰਦੇ। [ਸੰ.

**ਦਿਮਾਗ਼ ਨੂੰ ਚੱਕਰਾ ਦੇਣਾ**—ਬਹੁਤ ਹੈਰਾਨ ਕਰ ਦੇਣਾ।

ਡਾਕਟਰ ਅਨੰਦ ਦੇ ਸਿਰ ਤੋਂ ਵੀ ਏਹ ਸਮੇਂ ਦਾ ਪੰਛੀ ਲੰਘਦਾ ਗਿਆ, ਆਪਣੀਆਂ ਛੋਹਾਂ ਨਾਲ ਉਸ ਦੇ ਜੀਵਨ ਵਿਚ ਉਚਾਈਆਂ ਨਿਵਾਈਆਂ ਲਿਆਉਂਦਾ ਚਲਾ ਗਿਆ, ਪਰ ਜੇਹੜੀ ਗੱਲ ਅਸਲੋਂ ਹੀ ਲੋਕਾਂ ਦੇ ਦਿਮਾਗ਼ ਨੂੰ ਚੱਕਰਾ ਦੇਣ ਵਾਲੀ ਹੋਈ, ਉਹ ਇਹ ਕਿ ਡਾਕਟਰ ਅਨੰਦ ਵਰਗਾ ਤਿਆਗੀ ਤੇ ਨਿਸ਼ਕਾਮ ਬੰਦਾ ਹੁਣ ਪਹਿਲਾਂ ਵਰਗੀ ਮਾਇਕ ਤੰਗੀ ਦੀ ਹਾਲਤ ਵਿਚ ਨਹੀਂ ਸੀ ਰਿਹਾ। [ਮ. ਪ.

**ਦਿਮਾਗ਼ ਪਾਟਣਾ**—ਗ਼ਸ਼ੀ ਜੇਹੀ ਦੀ ਹਾਲਤ ਹੋ ਜਾਣੀ।

ਪਰ ਜਦ ਚਾਰੇ ਬੰਨੇ ਉਸ ਦਾ ਜੀ ਮਿਚਲਾਉਣ ਲੱਗ ਪਿਆ ਤੇ ਬਦਬੋ ਨਾਲ ਉਸ ਦਾ ਦਿਮਾਗ਼ ਪਾਟਣ ਤੇ ਆ ਗਿਆ, ਤਾਂ ਉਸ ਨੇ ਮਾਲਕ ਦੀ ਵੀ ਪਰਵਾਹ ਨਾ ਕੀਤੀ ਅਤੇ ਡਾਕਟਰ ਨੂੰ ਉਸ ਦੇ ਘਰ ਤੋਂ ਦੋ ਤਿੰਨ ਬਜ਼ਾਰ ਉਰਾਂ ਹੀ ਛੱਡ ਕੇ ਨੱਠਣ ਦੀ ਕੀਤੀ। [ਫ਼. ਫ਼.

**ਦਿਮਾਗ਼ ਲੜਾਣਾ**—ਸੋਚਣਾ।

ਪਿਛੋਂ ਆ ਕੇ ਇਕ ਕੁੜੀ ਨੇ ਮੇਰੇ ਹੱਥ ਵਿਚ ਇਕ ਕਾਗ਼ਜ਼ ਫੜਾਇਆ 'ਵੱਖਰੀ ਹੋ ਕੇ ਪੜ੍ਹੀਂ' ਆਖ ਕੇ ਉਹ ਤੋਲਣਾਂ ਵਿਚ ਜਾ ਰਲੀ। "ਖ਼ਬਰਦਾਰ! ਸੱਪ ਦਾ ਕੂਲਾ ਪਿੰਡਾ ਤੇ ਉਸ ਦੀਆਂ ਖ਼ੁਸ਼ਰੰਗ ਧਾਰੀਆਂ ਨੂੰ ਵੇਖ ਕੇ ਦੂਰ ਰਹਿਣ ਦੀ ਲੋੜ ਹੈ। ਉਸ ਨੂੰ ਚੁੱਕ ਕੇ ਗਲ ਵਿਚ ਪਾਣਾ ਮੌਤ ਨੂੰ ਗਲ ਲਾਣਾ ਹੈ। ਤੇ ਸੱਪ ਭੀ ਕੇਹੜਾ? ਜਿਸ ਦੇ ਡੰਗ ਦਾ ਮੰਤਰ ਹੀ ਕੋਈ ਨਹੀਂ।" [ਲੋਕ ਸਾਹਿੱਤ

**ਦਿਮਾਗ਼ ਵਿਚ ਹਵਾ ਭਰਨੀ**—ਅਹੰਕਾਰ ਆ ਜਾਣਾ।

'ਚੰਪਾ' ਦੇ ਨਾਲ 'ਰਾਣੀ' ਵਿਸ਼ੇਸ਼ਣ! ਚੰਪਾ ਲਈ ਕਿਤਨਾ ਮਿੱਠਾ ਸੀ ਇਹ ਨਿੱਕਾ ਜਿਹਾ ਦੋ-ਅੱਖਰਾ ਸ਼ਬਦ! ਚੰਪਾ ਦੇ ਦਿਮਾਗ਼ ਵਿਚ ਹਵਾ ਜਿਹੀ ਭਰਨ ਲੱਗੀ ਤੇ ਉਹ ਸੋਚ ਰਹੀ ਸੀ—"ਕਿਤੇ ਬਹੁਤੀ ਭਰ ਜਾਣ ਨਾਲ ਇਹ ਪਾਟ ਹੀ ਨਾ ਜਾਵੇ।" [ਜੀਵਨ ਸੰਗਰਾਮ

**ਦਿਮਾਗ਼ ਵਿੱਚ ਕੀੜੀਆਂ ਚਲਣੀਆਂ**—ਪਰੇਸ਼ਾਨੀ ਹੋਣੀ; ਕਾਹਲਾ ਪੈਣਾ।

ਸਭੇ ਲੋਗ ਧੰਦੀਂ ਲੱਗੇ ਹੋਏ ਨੇ। ਕਿਸੇ ਨੂੰ ਵੇਹਲ ਨਹੀਂ ਕਿ ਮੇਰੇ ਦਿਲ ਤੇ ਬੀਤੇ ਹਾਲ ਨੂੰ ਸੁਣ ਸਕੇ, ਦਿਮਾਗ਼ ਵਿੱਚ ਕੀੜੀਆਂ ਜੇਹੀਆਂ ਚਲ ਰਹੀਆਂ ਨੇ, ਕੁਝ ਨਹੀਂ ਸੁਝਦਾ। [ਦੋ ਪਾਸੇ

**ਦਿਮਾਗ਼ ਵਿਚ ਫ਼ਤੂਰ ਆਣਾ**—(1) ਬੇਵਕੂਫ਼ੀਆਂ ਕਰਨੀਆਂ, ਹੋਰ ਦੀਆਂ ਹੋਰ ਮਾਰਨੀਆਂ। (2) ਹੰਕਾਰਿਆ ਜਾਣਾ।

ਇਹ ਤੇ ਸਾਰਾ ਆਵਾ ਹੀ ਊਤਿਆ ਪਿਆ ਹੈ। ਇਨ੍ਹਾਂ ਵਿਚੋਂ ਕਿਸੇ ਪਾਸੋਂ ਕੋਈ ਆਸ ਨ ਰੱਖੋ। ਇਨ੍ਹਾਂ ਸਾਰਿਆਂ ਦੇ ਦਿਮਾਗ਼ ਵਿਚ ਕੋਈ ਫ਼ਤੂਰ ਆ ਗਿਆ ਹੈ, ਕਿਸੇ ਨਾਲ ਸਿਧੇ ਮੂੰਹ ਗੱਲ ਨਹੀਂ ਕਰਦੇ [ਸੰ.

**ਦਿਲ ਉਛਲ ਖਲੋਣਾ**—ਪਿਆਰ ਦੇ ਵਹਿਣ ਵਿਚ ਰੁੜ੍ਹ ਜਾਣਾ।

ਮਾਤਾ ਦਾ ਦਿਲ ਉਛਲ ਖਲੋਤਾ ਅਤੇ ਰਾਤ ਦੇ ਗੁੱਸੇ ਗਿਲੇ ਸਾਰੇ ਭੁੱਲ ਗਏ। ਮਾਤਾ ਨੇ ਪੁੱਤਰ ਨੂੰ ਆਪਣੀ ਗੋਦ ਵਿਚ ਇਸ ਤਰ੍ਹਾਂ ਲੈ ਲਿਆ ਜਿਵੇਂ ਚਾਰ ਪੰਜ ਸਾਲ ਦੇ ਬੱਚੇ ਨੂੰ ਲੈ ਕੇ ਲੋਰੀ ਦੇਈਦੀ ਹੈ। [ਪ੍ਰੇਮ ਕਣੀ

**ਦਿਲ ਉਛਲਣਾ**—(1) ਜੀਅ ਕੱਚਾ ਹੋਣਾ। (2) ਜੋਸ਼ ਆਉਣਾ।

ਸ਼ਿਮਲੇ—ਕਾਲਕੇ ਦੇ ਦਰਮਿਆਨ ਲਾਰੀ ਦਾ ਸਫ਼ਰ ਬੜਾ ਔਖਾ ਹੈ। ਜਿਉਂ ਜਿਉਂ ਲਾਰੀ ਚੱਕਰ ਕੱਟਦੀ ਹੈ ਤਿਉਂ ਤਿਉਂ ਦਿਲ ਉਛਲਦਾ ਹੈ। [ਸੰ.

**ਦਿਲ ਉੱਡਣਾ**—ਦਿਲ ਘਟਣਾ, ਉਦਾਸ ਹੋਣਾ। ਕਿਸੇ ਦੀ ਯਾਦ ਵਿਚ ਹੋਣਾ।

ਤੇਰਾ ਦਿਲ ਕਿਉਂ ਉੱਡ ਰਿਹਾ ਹੈ, ਤੇਰੀ ਮਾਤਾ ਆਉਂਦੀ ਹੀ ਹੋਣੀ ਹੈ। [ਸੰ.

**(ਕਿਸੇ ਚੀਜ਼ ਤੇ) ਦਿਲ ਆ ਜਾਣਾ**—ਦਿਲ ਕਰ ਜਾਣਾ, ਪਸੰਦ ਆ ਜਾਣੀ।

ਔਹ ਅੰਗੂਠੀ ਮੈਨੂੰ ਦੇ ਦਿਓ, ਇਸ ਦਾ ਨਗ ਬੜਾ ਅਚੰਭੇ ਦਾ ਹੈ, ਮੇਰਾ ਤਾਂ ਦਿਲ ਆ ਗਿਆ ਹੈ ਹੁਣ ਏਸ ਉੱਤੇ। [ਸ਼. ਸ਼.

**ਦਿਲ ਅੰਦਰ ਘਰ ਕਰਨਾ**—ਡੂੰਘਾ ਅਸਰ ਹੋਣਾ।

ਅੱਜ ਉਸ ਦੇ ਲੜਕੇ ਦੇ, ਮਿੱਠੇ ਤੇ ਠੰਢੇ ਸ਼ਬਦਾਂ ਨੇ ਤੇ ਉਸਦੀ ਅਦਾਇਗੀ ਨੇ ਉਸਦੇ ਦਿਲ ਅੰਦਰ ਘਰ ਕਰ ਲਿਆ! ਇਕ ਪੁੱਤਰ ਮਾਂ ਦੀਆਂ ਅੱਖਾਂ ਵਿੱਚ ਝੂਲ ਰਿਹਾ ਸੀ। [ਮਜ਼ਦੂਰ

**ਦਿਲ ਹੱਥੋਂ ਜਾਂਦਾ ਰਹਿਣਾ**—ਦਿਲ ਆਪਣੇ ਵੱਸ ਵਿਚ ਨਾਹ ਰਹਿਣਾ।

ਸਰਲਾ ਉੱਤੇ ਪਹਿਲੀ ਨਜ਼ਰ ਪੈਂਦਿਆਂ ਹੀ ਤਰਲੋਕ ਸਿੰਘ ਦਾ ਦਿਲ ਹੱਥੋਂ ਜਾਂਦਾ ਰਿਹਾ। ਉਸ ਨੂੰ ਸੁਪਨੇ ਵਿੱਚ ਵੀ ਖਿਆਲ ਨਹੀਂ ਸੀ ਕਿ ਸਰਲਾ ਦੇ ਭੋਲੇ ਸੁਹੱਪਣ ਵਿਚ ਇਤਨੀ ਤਾਕਤ ਹੋਵੇਗੀ, ਜੇਹੜੀ ਉਸ ਦੀਆਂ ਸਾਰੀਆਂ ਤਾਕਤਾਂ ਨਿਕਾਰੀਆਂ ਕਰ ਦੇਵੇਗੀ [ਫ਼. ਫ਼.

**ਦਿਲ ਹਾਰਨਾ**—ਹੌਸਲਾ ਹਾਰ ਦੇਣਾ ।

ਉਸ ਨੂੰ ਦਮ ਦਿਲਾਸਾ ਤੇ ਬਤੇਰਾ ਦਿੱਤਾ ਹੈ, ਪਰ ਉਸ ਦਾ ਦਿਲ ਕਾਇਮ ਹੋਇਆ ਨਹੀਂ ਜਾਪਦਾ । ਉਹ ਤੇ ਮੂਲੋਂ ਹੀ ਦਿਲ ਹਾਰ ਚੁੱਕਾ ਹੈ । [ਸੰ.

**ਦਿਲ ਹੌਲਾ ਕਰਨਾ**— ਦਿਲ ਨੂੰ ਠੰਢ ਪਾਣੀ, ਦਿਲ ਦੀ ਚਿੰਤਾ ਆਦਿਕ ਦੂਰ ਕਰਨੀ ।

"ਕੌਣ ਲਾਡ ਨਾਲ ਕਹਿੰਦਾ ਹੋਵੇਗਾ, ਆਓ ਬਾਬੂ ਜੀ, ਰੋਟੀ ਠੰਢੀ ਹੁੰਦੀ ਜੇ—ਕਿਸ ਨੇ ਲਾਡਾਂ ਪਿਆਰਾਂ ਭਰੀਆਂ ਮੁਸਕਰਾਹਟਾਂ ਨਾਲ ਉਨ੍ਹਾਂ ਦਾ ਥੱਕਿਆ ਹੰਭਿਆ ਦਿਲ ਹੌਲਾ ਕੀਤਾਂ ਹੋਵੇਗਾ ?"

[ਗ਼ਰੀਬ ਦੀ ਦੁਨੀਆਂ

**ਦਿਲ ਕਾਇਮ ਹੋਣਾ**—ਹੌਸਲਾ ਬੱਝਣਾ, ਤਕੜਾ ਹੋ ਜਾਣਾ ।

ਉਸ ਨੂੰ ਦਮ ਦਿਲਾਸਾ ਤੇ ਬਤੇਰਾ ਦਿੱਤਾ ਹੈ, ਪਰ ਉਸ ਦਾ ਦਿਲ ਕਾਇਮ ਹੋਇਆ ਨਹੀਂ ਜਾਪਦਾ । ਉਹ ਤੇ ਉਕੀ ਹੀ ਢੇਰੀ ਢਾਹ ਬੈਠਾ ਹੈ । [ਸੰ.

**ਦਿਲ ਕਿਸੇ ਵਿਚ ਹੋਣਾ**—ਕਿਸੇ ਦੇ ਪਿਆਰ ਵਿਚ ਮਸਤ ਹੋਣਾ ਤੇ ਹੋਰ ਕਿਸੇ ਕੰਮ ਦੀ ਹੋਸ਼ ਨ ਹੋਣੀ ।

ਛੱਡੋ ਪਰਾਂ, ਇਸ ਨੂੰ ਇਸ ਵੇਲੇ ਕੁਝ ਨਹੀਂ ਔੜਦੀ । ਦਿਲ ਤਾਂ ਉਹਦੇ ਵਿਚ ਸੂ, ਜਿਹੜਾ ਕਾਲਜ ਵਿਚ ਪਿਆ ਪੜ੍ਹਦਾ ਏ । [ਹਉਕੇ

**ਦਿਲ ਖੱਟਾ ਹੋਣਾ**—ਕਿਸੇ ਤੋਂ ਘਿਰਣਾ ਹੋਣੀ ਜਾਂ ਉਪਰਾਮ ਹੋਣਾ ।

ਬਾਦਸ਼ਾਹ ਦੀ ਤਬੀਅਤ (ਦਾ ਦਿਲ) ਪਹਿਲੇ ਹੀ ਆਸਫ਼ ਜਾਹ ਵਲੋਂ ਖੱਟੀ ਹੋ ਚੁਕੀ ਸੀ, ਕਿਉਂਕਿ ਉਸੇ ਦੀ ਗ਼ਲਤੀ ਨਾਲ ਮਹਾਬਤ ਖ਼ਾਂ ਨੂੰ ਸ਼ੈਤਾਨੀ ਕਰਨ ਦਾ ਮੌਕਾ ਮਿਲਿਆ ਸੀ । [ਨੂਰ ਜਹਾਂ

**ਦਿਲ ਖਲੋਣਾ**— ਹੌਸਲਾ ਬੱਝਣਾ, ਧਰਵਾਸ ਬਣਨਾ ।

ਠੰਢਾ ਸਾਹ ਭਰ ਕੇ ਸਰਲਾ ਬੋਲੀ—"ਤਰਾ ਜੀ, ਸਭ ਕੁਝ ਸਮਝਨੀ ਆਂ, ਪਰ ਇਹ ਦਿਲ ਨਹੀਂ ਖਲੋਂਦਾ । ਪਾਠ ਵਿੱਚ ਵੀ ਜੀ ਨਹੀਂ ਲੱਗਦਾ, ਹਰ ਵੇਲੇ ਭੈੜੇ ਭੈੜੇ ਖਿਆਲ ਆਉਂਦੇ ਰਹਿੰਦੇ ਨੇ......।"

[ਫ਼. ਫ਼.

**ਦਿਲ ਖੋਹ ਲੈਣਾ**—ਮਨ ਮੋਹ ਲੈਣਾ ।

ਚੰਗਾ ਇਹੋ ਹੀ ਹੈ ਕਿ ਆਪਣਾ ਦਿਲ ਆਪਣੇ ਪਾਸ ਹੀ ਰੱਖੋ । ਦਿਲ ਖੋਹ ਲੈਣ ਵਾਲੇ ਤੇ ਬਤੇਰੇ ਹਨ, ਪਰ ਇਸ ਦਾ ਮੁਲ ਕੋਈ ਹੀ ਤਾਰ ਸਕਦਾ ਹੈ । ਸਾਰੇ ਜੀਵਨ ਦੀ ਕੁਰਬਾਨੀ ਦੀ ਲੋੜ ਹੈ । [ਸੰ.

**ਦਿਲ ਗੁਆਚ ਜਾਣਾ**—ਮਨ ਮੋਹਿਆ ਜਾਣਾ ।

ਉਹ ਕੱਪੜੇ ਝਾੜਦਾ ਉਠਿਆ । ਹਜ਼ਾਰਾਂ ਆਦਮੀ ਉਸ ਨੂੰ ਘੇਰ ਕੇ ਖਲੋ ਗਏ—ਬੇ ਓੜਕ ਦਿਲ ਉਸ ਉਤੇ ਨਿਛਾਵਰ ਹੋ ਰਹੇ ਸਨ । ਪਰ ਇਕ ਦਿਲ ਅਜੇਹਾ ਵੀ ਸੀ ਜਿਹੜਾ ਸਾਰੇ ਦਾ ਸਾਰਾ ਗੁਆਚ ਕੇ ਲਾ ਪਤਾ ਹੋ ਚੁਕਾ ਸੀ । ਇਹ ਸੀ ਸਭ ਤੋਂ ਪਿਛੇ ਖਲੋਤੀ ਇਕ ਬਾਲੜੀ ਦਾ ਦਿਲ—ਮਾਲਤੀ ਦਾ ।

[ਗ਼ਰੀਬ ਦੀ ਦੁਨੀਆਂ

**ਦਿਲ ਘਾਊਂ ਮਾਊਂ ਹੋਣਾ**—ਦਿਲ ਨੂੰ ਘੇਰ ਪੈਣੀ, ਦਿਲ ਘਾਬਰਨਾ ।

ਉਸ ਨੇ ਇਕ ਸਹਿਕਵੀਂ ਨਜ਼ਰ ਆਪਣੇ ਇਸ ਨਿਕੇ ਜਿਹੇ ਪਰਵਾਰ (ਵੇਲ ਛੱਤ) ਉਤੇ ਸੁੱਟੀ, ਵੇਖ ਕੇ ਉਸ ਦਾ ਦਿਲ ਘਾਊਂ ਮਾਊਂ ਹੋਣ ਲੱਗਾ । ਕਈ ਦਿਨਾਂ ਤੋਂ ਪਾਣੀ ਨਾ ਮਿਲਣ ਅਤੇ ਸਖ਼ਤ ਗਰਮੀ ਪੈਣ ਕਰ ਕੇ ਸਭ ਬੂਟੇ ਕੁਮਲਾਏ ਹੋਏ ਸਨ—ਕਿਤੇ ਕਿਤੇ ਤਾਂ ਪੱਤਰ ਸੁੱਕ ਕੇ ਚੁਰ ਮੁਰ ਹੋ ਗਏ ਸਨ ।

[ਗ਼ਰੀਬ ਦੀ ਦੁਨੀਆਂ

**ਦਿਲ ਚਰਨਾਂ ਹੇਠ ਵਿਛ ਜਾਣਾ**—ਸਦਕੇ ਹੋਣਾ ।

ਬਲਦੇਵ ਨੂੰ ਸੁਪਨੇ ਵਿਚ ਭੀ ਖਿਆਲ ਨਹੀਂ ਸੀ ਕਿ ਉਸ ਦੀ ਮਾਂ ਦਾ ਹਿਰਦਾ ਇਤਨਾ ਵਿਸ਼ਾਲ ਹੈ, ਉਸ ਦਾ ਸਾਰਾ ਦਿਲ ਮਾਂ ਦੇ ਚਰਨਾਂ ਹੇਠ ਵਿਛ ਗਿਆ । [ਗ਼ਰੀਬ ਦੀ ਦੁਨੀਆਂ

**ਦਿਲ ਚੱਲਣਾ**— ਦਿਲ ਲਾਲਚ ਨਾਲ ਡੋਲ ਜਾਣਾ ।

ਇਹ ਦਿਲ ਅਜੀਬ ਸ਼ੈ ਹੈ । ਕਿਸੇ ਵਕਤ ਨਾ ਡੋਲੇ ਤਾਂ ਹਜ਼ਾਰਾਂ ਲੱਖਾਂ ਨੂੰ ਥੁੱਕ ਦੇਵੇ ਤੇ ਚੱਲਣ ਲਗੇ ਤਾਂ ਪੰਜ ਦਸ ਰੁਪਿਆਂ ਤੇ ਹੀ ਮਨੁੱਖ ਡਿਗ ਪਵੇ । [ਸੰ.

**ਦਿਲ ਚੁਰਾ ਜਾਣਾ**—ਬੇ-ਰੁਖ਼ੀ ਕਰਨੀ ।

ਬੰਸਰੀ ਵਲ ਵੇਖ ਕੇ ਕਹਿਣ ਲੱਗਾ, 'ਹੇ ਮੈਨੂੰ ਸ਼ਾਂਤੀ ਤੇ ਰਸ ਦੇਣ ਵਾਲੀ ! ਮੇਰੇ ਪਿਛਲੇ ਦਸਾਂ ਸਾਲਾਂ ਦੀ ਸਾਥਣ ! ਅੱਜ ਤੂੰ ਵੀ ਮੇਰੇ ਤੋਂ ਦਿਲ ਚੁਰਾ ਗਈ ਹੈਂ ?'' ਇਹ ਕਹਿ ਕੇ ਕ੍ਰੋਧ ਆਇਆ ਅਤੇ ਬੰਸਰੀ ਦੇ ਟੋਟੇ ਕਰ ਕੇ ਦਰਿਆ ਵਿਚ ਸੁੱਟ ਦਿਤੇ । [ਪ੍ਰੇਮ ਕਣੀ

**ਦਿਲ ਚੋਂ ਕੱਢਣਾ**—ਭੁਲਾ ਦੇਣਾ ।

"ਉਹ ਕੀਕਰ—ਇਲਾਜ ਮੇਰਾ ਇਹ ਕੀਹ ਕਰੇਗਾ, ਹੁਣ ਤੁਸੀਂ ਦੋ ਹੋ ਗਏ—ਇਹਨਾਂ ਦੋਹਾਂ ਨੂੰ ਕੀਕਰ ਦਿਲ ਚੋਂ ਕੱਢਾਂਗਾ—ਇਹ ਵੀ ਕੋਈ ਮੋਹਨ ਜਾਪਦਾ ਹੈ—ਕਲੇਜੇ ਧੂ ਪਾਂਦਾ ਹੈ—ਇਹਨੂੰ, ਆਖੋ ਤਾਂ ਕਲੇਜੇ ਲਾ ਲਵਾਂ ?" [ਅ. ਮ.

**ਦਿਲ ਛੱਡਣਾ**—ਹੌਸਲਾ ਹਾਰਨਾ ।

ਮੁਸ਼ਕਲ ਵੇਲੇ ਦਿਲ ਛਡਣ ਨਾਲ ਕੁਝ ਨਹੀਂ ਬਣਦਾ । ਧੀਰਜ ਨਾਲ ਕੰਮ ਲਓ । [ਸ੍ਰਿ.

**ਦਿਲ ਜਿੱਤਣਾ**—ਕਿਸੇ ਦੇ ਮਨ ਨੂੰ ਆਪਣੇ ਪਿਆਰ ਵਿਚ ਫਸਾ ਲੈਣਾ ।

ਉਸ ਰਾਤ ਵਾਲੇ ਝਗੜੇ ਤੋਂ ਬਾਹਦ ਤ੍ਰਲੋਕ ਸਿੰਘ ਨੇ ਸਮਝ ਲਿਆ ਕਿ ਸਰਲਾ ਦੇ ਦਿਲ ਨੂੰ ਜਿੱਤਣਾ ਅਨਹੋਣੀ ਗੱਲ ਹੈ । [ਫ. ਫ.

**ਦਿਲ ਟਿਕਾਣੇ ਕਰਨਾ**—ਹੌਸਲਾ ਦੇਣਾ ।

ਸ਼ਾਂਤੀ ਨੇ ਤਰ੍ਹਾਂ ਤਰ੍ਹਾਂ ਦੀਆਂ ਦਿਲਬਰੀਆਂ ਦੇ ਕੇ ਉਸ ਦਾ ਦਿਲ ਟਿਕਾਣੇ ਕੀਤਾ । [ਫ. ਫ.

**ਦਿਲ ਟੁੱਟ ਜਾਣਾ**—ਮਨ ਨੂੰ ਸੱਟ ਵੱਜਣੀ ।

ਮੈਂ ਬਲਦੇਵ ਦਾ ਸਦਕਾ ਏਹ ਕੰਮ ਕਰ ਬੈਠੀ ਸਾਂ । ਜੇ ਨਾ ਕਰਦੀ ਤਾਂ ਬਲਦੇਵ ਦਾ ਦਿਲ ਟੁੱਟ ਜਾਂਦਾ । ਉਹ ਅੱਗੇ ਈ ਬੜਾ ਦੁਖੀ ਏ—ਮੈਨੂੰ ਤਰਸ ਨੇ ਬੰਨ੍ਹ ਲਿਆ । [ਗ਼ਰੀਬ ਦੀ ਦੁਨੀਆਂ

**ਦਿਲ ਠਹਿਰਨਾ**—ਧੀਰਜ ਆਉਣੀ ।

ਉਸ ਨੂੰ ਪੂਦਨੇ ਦਾ ਸਤ ਆਦਿ ਦਿੱਤਾ ਗਿਆ ਤੇ ਉਸ ਦਾ ਦਿਲ ਕੁਝ ਠਹਿਰ ਗਿਆ । ਉਸ ਦੀਆਂ ਉਲਟੀਆਂ ਬੰਦ ਹੋ ਗਈਆਂ [ਸ੍ਰਿ.

**ਦਿਲ ਠਾਂਹ ਠਾਂਹ ਜਾਣਾ**—ਦਿਲ ਢਹਿੰਦਾ ਜਾਣਾ ।

ਉਸ ਨੇ ਦਿਲ ਨੂੰ ਬਥੇਰੇ ਹੌਂਸਲੇ ਸਹਾਰੇ ਦਿੱਤੇ—ਜਿਹੋ ਜਿਹੇ ਨਾਲਾਇਕ ਤੇ ਕੁਲ-ਡੋਬੂ ਪੁੱਤਰ ਲਈ ਹਜ਼ਾਰ ਨਫ਼ਰਤਾਂ ਦੇ ਬੰਨ੍ਹ ਬੰਨੇ, ਪਰ ਇਸ ਖਬਰ ਨੇ—ਪੁੱਤਰ ਵਿਜੋਗ ਦੇ ਇਸ ਸਜਰੇ ਤੂਫ਼ਾਨ ਨੇ ਸਭ ਹੱਦ ਬੰਨੇ ਰੋੜ੍ਹ ਛੱਡੇ । ਉਸ ਦਾ ਦਿਲ ਠਾਂਹ ਠਾਂਹ ਜਾਣ ਲੱਗਾ ਤੇ ਉਸ ਦਾ ਧੂੰਆਂ ਤਾਂਹ ਤਾਂਹ ਆਉਣ ਲੱਗਾ ।

[ਗ਼ਰੀਬ ਦੀ ਦੁਨੀਆਂ

**ਦਿਲ ਡਿਗੂੰ ਡਿਗੂੰ ਕਰਨਾ**—ਦਿਲ ਢਹਿ ਜਾਣਾ ।

ਉਸ ਦਾ ਖ਼ਿਆਲ ਸੀ ਕਿ ਯੂਸਫ਼ ਡੇਢ ਵਰ੍ਹੇ ਦੇ ਵਿਛੋੜੇ ਤੋਂ ਬਾਹਦ ਜ਼ਰੂਰ ਉਸ ਨੂੰ ਮਿਲਣ ਆਵੇਗਾ, ਪਰ ਯੂਸਫ਼ ਕੋਈ ਨਹੀਂ ਆਇਆ । ਕੁੜੀ ਦਾ ਦਿਲ ਡਿਗੂੰ ਡਿਗੂੰ ਕਰਨ ਲੱਗਾ । [ਖ੍ਰ. ਸੋ.

**ਦਿਲ ਡੁੱਬ ਜਾਣਾ**—ਦਿਲ ਭਰਪੂਰ ਹੋ ਜਾਣਾ ।

ਰਾਇ ਸਾਹਿਬ ਨੇ ਭਾਵੇਂ ਜਾਹਰਾ ਮੱਥੇ ਵੱਟ, ਅੱਖਾਂ ਵਿਚ ਘੂਰੀ ਪਾਈ, ਇਸ ਗੁਸਤਾਖ ਮੁੰਡੇ ਵੱਲ ਤਕਿਆ, ਪਰ ਜਿਉਂ ਹੀ ਨੇੜੇ ਆ ਕੇ ਉਸ ਨੇ ਹੱਥ ਜੋੜ ਕੇ ਸਭ ਤੋਂ ਪਹਿਲਾਂ ਉਨ੍ਹਾਂ 'ਪਾਪਾ ਜੀ, ਨਮਸਤੇ' ਬੁਲਾਈ, ਵਾਤਸਲ ਦੇ ਰਸ ਵਿਚ ਰਾਇ ਸਾਹਿਬ ਦਾ ਦਿਲ ਡੁੱਬ ਗਿਆ । [ਗ਼ਰੀਬ ਦੀ ਦੁਨੀਆਂ

**ਦਿਲ ਡੁਲ੍ਹਣੇ**—ਸਦਕੇ ਹੋਣਾ ।

ਜਿਸ ਰਾਇ ਸਾਹਿਬ ਲਈ ਮਜ਼ਦੂਰਾਂ ਦੇ ਦਿਲ, ਨਫ਼ਰਤ ਨਾਲ ਭਰੇ ਪਏ ਸਨ, ਉਸ ਦੇ ਨੌਜਵਾਨ ਪੁੱਤਰ ਦੇ ਕਦਮਾਂ ਤੇ ਇਹ ਸਾਰੇ ਦਿਲ ਆ ਮੁਹਾਰੇ ਪਏ ਡੁਲ੍ਹਦੇ ਸਨ । [ਗ਼ਰੀਬ ਦੀ ਦੁਨੀਆਂ

**ਦਿਲ ਡੋਲ ਜਾਣਾ**—ਮਨ ਵਿਚ ਲਾਲਚ ਆ ਜਾਣਾ ।

ਕ੍ਰਿਸ਼ਨ ਗੋਪੀਆਂ ਦੇ ਜੜਾਊ ਮੁਕਰ ਤੇ ਜ਼ਰੀਦਾਰ ਕਪੜੇ ਵੇਖ ਕੇ ਉਸ ਦਾ ਦਿਲ ਡੋਲ ਗਿਆ—ਸਭ ਕੁਝ ਸਾਂਭ ਸਮੇਟ ਕੇ ਇਕ ਦਿਨ ਭੱਜ ਗਿਆ, ਪਰ ਛੇਤੀ ਹੀ ਗ੍ਰਿਫ਼ਤਾਰ ਹੋ ਕੇ ਤਿੰਨਾਂ ਸਾਲਾਂ ਲਈ ਜੇਲ੍ਹ ਵਿਚ ਡੱਕ ਦਿੱਤਾ ਗਿਆ । [ਜੀ. ਸੰ.

**ਦਿਲ ਢਹਿ ਜਾਣੇ**—ਉਦਾਸੀ ਆ ਜਾਣੀ ।

ਬੰਕਰ ਦੀ ਗ੍ਰਿਫ਼ਤਾਰੀ ਨੇ ਮਜ਼ਦੂਰ ਹਲਕੇ ਵਿਚ ਹਫ਼ੜਾ ਦਫ਼ੜੀ ਮਚਾ ਦਿਤੀ । ਰਾਇ ਸਾਹਿਬ ਦੀ ਮਿੱਲ ਵਿੱਚ ਕੰਮ ਕਰਦੇ ਮਜ਼ਦੂਰਾਂ ਨੂੰ ਜਦ ਖਬਰ ਮਿਲੀ ਤਾਂ, ਸਾਰਿਆਂ ਦੇ ਦਿਲ ਢਹਿ ਗਏ । [ਗ਼ਰੀਬ ਦੀ ਦੁਨੀਆਂ

**ਦਿਲ ਤੇ ਸੱਟ ਲਾਣੀ**—ਅਸਰ ਹੋਣਾ, ਉਦਾਸ ਹੋਣਾ ।

ਤੁਸਾਂ ਇਹ ਗੱਲ ਕਹਿ ਕੇ ਮੇਰੇ ਦਿਲ ਤੇ ਸੱਟ ਲਾਈ ਹੈ । ਮੈਨੂੰ ਤੁਹਾਡੇ ਪਾਸੋਂ ਇਸ ਤਰ੍ਹਾਂ ਦੀ ਆਸ ਨਹੀਂ ਸੀ । [ਸ੍ਰਿ.

**ਦਿਲ ਤੇ ਜ਼ਰਬ ਲਗਾਣਾ**—ਦੁਖੀ ਕਰਨਾ।

ਰੇਸ਼ਮਾਂ ਦੀ ਮਾਂ ਨੇ ਮਰਨ ਲਗਿਆਂ ਜ਼ਿਮੀਂਦਾਰ ਵੱਲ ਵੇਖਿਆ ਜਿਵੇਂ ਓਹ ਕਹਿ ਰਹੀ ਹੋਵੇ, ਵੇਖ, ਮੈਂ ਜਾ ਰਹੀ ਹਾਂ, ਮੈਂ ਤੈਨੂੰ ਕੁੱਲ ਤੇਰੀਆਂ ਜ਼ਿਆਦਤੀਆਂ ਮਾਫ਼ ਕੀਤੀਆਂ, ਮੇਰੇ ਵਲੋਂ ਤੂੰ ਬਿਲਕੁਲ ਸੁਰਖਰੂ ਏਂ, ਪਰ ਇਹ ਮੇਰੀ ਅਮਾਨਤ ਤੇਰੇ ਹਵਾਲੇ ਏ। ਇਸ ਦਿਲ ਤੇ ਕਦੀ ਕੋਈ ਜ਼ਰਬ ਨਾ ਲੱਗਣ ਦਈਂ। ਇਹ ਅਮਾਨਤ ਮੈਂ ਤੈਥੋਂ ਲੈ ਲਵਾਂਗੀ, ਜਦੋਂ ਵਕਤ ਆਵੇਗਾ।

[ਆਂਦਰਾਂ

**ਦਿਲ ਤੇ ਰਾਜ ਕਰਨਾ**—ਅਤਿ ਪਿਆਰ ਹੋਣਾ।

ਪੋਠੋਹਾਰ ਹੜ੍ਹ ਦੇ ਦਿਨਾਂ ਵਿਚ ਫ਼ੁਰਮਾਨ ਨੇ ਲੋਕਾਂ ਦੀ ਬੜੀ ਸੇਵਾ ਕੀਤੀ ਸੀ। ਇਸ ਲਈ ਲੋਕੀ ਉਸ ਨੂੰ ਸ਼ਹਿਜ਼ਾਦਾ ਬੁਲਾਂਦੇ ਸਨ। ਸ਼ਹਿਜ਼ਾਦਾ ਹਰ ਪੋਠੋਹਾਰੀ ਦੇ ਦਿਲ ਤੇ ਰਾਜ ਕਰ ਰਿਹਾ ਸੀ। 'ਸ਼ਹਿਜ਼ਾਦਾ' ਜੋ ਉਨ੍ਹਾਂ ਵਿਚੋਂ ਇਕ ਸੀ। 'ਸ਼ਹਿਜ਼ਾਦਾ' ਜੋ ਰੁੱਖੀ ਮਿੱਸੀ ਖਾਂਦਾ। ਜੇ ਉਹਦੇ ਸਾਥੀ ਨੰਗੇ ਟੁਰਦੇ ਤੇ ਉਹ ਵੀ ਪੈਰੋਂ ਵਾਹਣਾਂ ਹੁੰਦਾ। [ਆਂਦਰਾਂ

**ਦਿਲ ਤੇ ਲਾਉਣਾ**—ਅਸਰ ਹੋਣਾ, ਗਹੁ ਕਰਨਾ।

ਇਹ ਹਾਸਾ ਮਖੌਲ ਤੇ ਬਣਿਆ ਹੀ ਹੋਇਆ ਹੈ। ਤੂੰ ਹਰ ਗਲ ਦਿਲ ਤੇ ਨਾ ਲਾ ਲਿਆ ਕਰ।

[ਸੰ.

**ਦਿਲ ਤੋੜ ਦੇਣਾ**—ਹੌਸਲਾ ਢਾਹ ਦੇਣਾ।

"ਮੈਂ ਡਾਕਟਰ ਜੀ, ਸੁਭਾਉ ਤੋਂ ਹੀ ਆਸ਼ਾਵਾਦੀ ਹਾਂ, ਕਿਸੇ ਛੋਟੀ ਮੋਟੀ ਮਾਯੂਸੀ ਦਾ ਅਸਰ ਮੇਰੇ ਉਤੇ ਘੱਟ ਵੱਧ ਹੀ ਹੁੰਦਾ ਹੈ, ਪਰ ਨੱਚ ਜਾਨਣਾ ਇਸ ਨਿਰਾਸ਼ਤਾ ਨੇ ਮੇਰਾ ਦਿਲ ਹੀ ਤੋੜ ਕੇ ਰਖ ਦਿੱਤਾ ਹੈ। [ਮ. ਧ.

**ਦਿਲ ਦਾ ਸ਼ੀਸ਼ਾ ਦਿਖਾਣਾ**—ਸਾਫ਼ ਸਾਫ਼ ਗੱਲ ਦੱਸਣੀ, ਜੋ ਹਿਰਦੇ ਵਿਚ ਹੈ ਉਹ ਦੱਸ ਦੇਣਾ।

ਨਾਨਕ ਸਿੰਘ ਨਾਵਲਿਸਟ ਔਗੁਣ ਨੂੰ ਔਗੁਣ ਦੀ ਸ਼ਕਲ ਵਿਚ ਰੱਖਦਾ ਹੈ। ਔਗੁਣ ਦੱਸ ਕੇ ਆਪਣੀ ਸਫ਼ਾਈ ਦੀ ਡੌਂਡੀ ਨਹੀਂ ਪਿੱਟਦਾ। ਇਹ ਦਿਲ ਦਾ ਸ਼ੀਸ਼ਾ ਹਰ ਇਕ ਨੂੰ ਦਿਖਾਂਦਾ ਹੈ। ਕਿਸੇ ਮੁਟਿਆਰ ਵਾਂਗ ਆਰਸੀ ਵਿਚ ਆਪਣਾ ਮੂੰਹ ਵੇਖਕੇ ਆਪ ਹੀ ਆਪਣੀ ਪਰਸੰਸਾ ਨਹੀਂ ਕਰਦਾ। [ਸਾ. ਸ.

**ਦਿਲ ਦਾ ਕਰੜਾ ਹੋਣਾ**—ਪੱਕੇ ਹੌਸਲੇ ਤੇ ਦਿਲ ਵਾਲਾ ਹੋਣਾ।

ਭਾਈ ਨਾਨਕ ਸਿੰਘ, ਕਲਮੀ ਮਜ਼ਦੂਰ ਹੈ। ਜਿਸ ਤਰ੍ਹਾਂ ਪਿੰਡੇ ਦਾ ਪੀਡਾ ਹੈ, ਏਸੇ ਤਰ੍ਹਾਂ ਦਿਲ ਦਾ ਕਰੜਾ ਹੈ। ਮਿਹਨਤੋਂ ਦੂਰ ਨਹੀਂ ਛੱਡਦਾ ਤੇ ਕਿਸੇ ਦੀ ਮੰਦੀ ਚੰਗੀ ਸੁਣਦਾ ਨਹੀਂ। [ਸਾ. ਸ.

**ਦਿਲ ਦਾ ਖੋਟਾ**—ਬੋਲਣ ਨੂੰ ਮਿੱਠਾ ਹੋਣਾ, ਪਰ ਵਿਚੋਂ ਮਾੜਾ ਚਿਤਵਣ ਵਾਲਾ, ਧੋਖਾ ਦੇਣ ਵਾਲਾ, ਬੁਰਾ ਚਿਤਵਣ ਵਾਲਾ।

ਵੇਖ ਲੈ! ਸ਼ਾਮੂ, ਮੂੰਹੋਂ ਕਿੱਡਾ ਮਿੱਠਾ ਏ, ਪਰ ਇਹਦੇ ਜਿਹਾ ਦਿਲ ਦਾ ਖੋਟਾ ਕੋਈ ਨਹੀਂ। ਵੱਸ ਲਗੇ ਤੇ ਡੰਗ ਜ਼ਰੂਰ ਮਾਰਦਾ ਏ। [ਸ਼ਾ. ਸ਼ਾ.

**ਦਿਲ (ਮਨ) ਦਾ ਗੁਬਾਰ ਕੱਢਣਾ**—ਮਨ ਦਾ ਗੁੱਸਾ ਲਾਹੁਣਾ, ਪੁਰਾਣੇ ਵੈਰਾਂ ਦਾ ਬਦਲਾ ਲੈਣਾ।

ਕਹਿੰਦੇ ਹਨ ਅਨੰਤ ਰਾਮ ਨੂੰ ਦਿਨੋ ਦਿਨ ਸਿੱਟੇ 'ਚੋਂ ਘਾਟਾ ਪੈ ਰਿਹਾ ਹੈ। ਹੇ ਰੱਬਾ! ਇਕ ਵਾਰੀ ਉਹਦਾ ਦਿਵਾਲਾ ਨਿਕਲ ਜਾਏ, ਤੇ ਮੈਂ ਵੀ ਆਪਣੇ ਮਨ ਦਾ ਗੁਬਾਰ ਕੱਢ ਲਵਾਂ। ਤਰਸਾ ਤਰਸਾ ਕੇ, ਮਿੰਨਤਾਂ ਕਰਾ ਕਰਾ ਕੇ ਮਾਰਾਂ ਤੇ ਵੈਰ ਮੇਰੇ ਕਾਲਜੇ ਠੰਢ ਪੈਂਦੀ ਏ। [ਬ. ਬ.

**ਦਿਲ ਦਾ ਚੋਰ**—ਆਪਣਾ ਡਰ ਜਾਂ ਕਸੂਰ, ਆਪਣਾ ਨੁਕਸ।

ਵੇਖੋ, ਸਰਦਾਰ ਜੀ! ਤੁਹਾਨੂੰ ਆਪਣੇ ਈ ਦਿਲ ਦਾ ਚੋਰ ਮਾਰਦਾ ਏ, ਨਹੀਂ ਤੇ ਮੇਰੇ ਦਿਲ ਵਿਚ, ਨਰੈਣ ਜਾਣਦਾ ਏ, ਕੋਈ ਗੱਲ ਨਹੀਂ। [ਬ. ਬ.

**ਦਿਲ ਦਾ ਧੂੰਆਂ ਨਾ ਕੱਢਣਾ**—ਦਿਲ ਦੀ ਹਵਾੜ ਬਾਹਰ ਨਾਹ ਕੱਢਣੀ, ਉਭਾਸਰ ਨਾਹ ਸਕਣਾ, ਆਪਣੇ ਦੁਖੜੇ ਕਿਸੇ ਨੂੰ ਨਾਹ ਦੱਸਣੇ।

ਸਾਡੇ ਬੱਚਿਆਂ ਦੇ ਮੂੰਹੋਂ ਜੌਂ ਜੁਆਰ ਦੀ ਇਹ ਬੁਰਕੀ ਵੀ ਖੋਹੀ ਜਾ ਰਹੀ ਹੈ। ਜਿਸ ਨੂੰ ਹਾਸਲ ਕਰਨ ਲਈ........ਉਹ ਖਸ ਦੀਆਂ ਟੱਟੀਆਂ—ਬਿਜਲੀ ਦੇ ਪੱਖਿਆਂ ਥੱਲੇ ਬੈਠੇ ਬਰਫ਼ ਸੋਡੇ ਪੀਂਦੇ... ਅਸੀਂ ਪਸੀਨੇ ਦੀ ਉਨ੍ਹਾਂ ਦੇ ਐਸ਼ੋ ਆਰਾਮ ਲਈ ਵਕਫ਼ ਕਰਦੇ ਹੋਏ ਵੀ ਦਿਲ ਦਾ ਧੂੰਆਂ ਨਹੀਂ ਕੱਢਦੇ। ਉਨ੍ਹਾਂ ਦੀ ਕਿਸਮਤ ਬਨਾਉਣ ਵਾਲੇ ਅਸੀਂ ਹਾਂ......।

[ਗ਼ਰੀਬ ਦੀ ਦੁਨੀਆਂ

**(ਕਿਸੇ ਦੇ) ਦਿਲ ਦਾ ਬੋਝ ਹੋਣਾ—ਕਿਸੇ ਦੀ ਈਰਖਾ ਦਾ ਕਾਰਨ ਬਣਨਾ ।**

ਸਰਲਾ ਦਾ ਜੀਵਨ ਕੀਹ ਸੀ, ਸੁੰਦਰ ਗੁਲਾਬ ਵਾਂਗ ਇੱਕ ਬੇ ਲੋੜਵੀਂ ਚੀਜ਼, ਸਗੋਂ ਇਉਂ ਕਹੋ, ਕਿ ਉਸ ਦਾ ਜੀਵਨ, ਕਿਸੇ ਹੋਰ ਲਈ ਅੱਖ ਦਾ ਤਿਨਕਾ, ਰਾਹ ਦਾ ਕੰਡਾ ਤੇ ਦਿਲ ਦਾ ਬੋਝ ਸੀ । [ਫ. ਫ.

**ਦਿਲ ਦੀ ਹਵਾੜ ਕਢਣਾ—ਮਨ ਦਾ ਗੁੱਸਾ ਬਦਲਾ ਲੈ ਕੇ ਜਾਂ ਬੋਲ-ਬਾਲ ਕੇ ਕੱਢਣਾ ।**

ਉਸ ਨੇ ਮੇਰੇ ਪੁੱਤਰ ਨੂੰ ਇੰਨਾ ਦੁਖੀ ਕੀਤਾ । ਜੇ ਇਕ ਵਾਰੀ ਮੈਨੂੰ ਮਿਲ ਗਿਆ ਤਾਂ ਮੈਂ ਵੀ ਦਿਲ ਦੀ ਹਵਾੜ ਕੱਢਾਂਗਾ । ਛਿੱਤਰਾਂ ਨਾਲ ਮੈਂ ਉਸ ਦਾ ਸਿਰ ਪੋਲਾ ਕਰ ਦਿਆਂਗਾ । [ਸੈ.

**ਦਿਲ ਦੀ ਕਾਲਖ ਧੋਣਾ—ਕੀਤੇ ਕੁ-ਕਰਮਾਂ ਦੇ ਅਸਰ ਨੂੰ ਸਾਫ਼ ਕਰਨਾ ।**

ਜ਼ਿਮੀਂਦਾਰ ਘਰ ਮੁੜਦਾ, ਸਾਹਮਣੇ ਰੇਸ਼ਮਾਂ ਦੀ ਖਿੜਕੀ ਵੇਖ ਕੇ ਉਸ ਨੂੰ ਆਪਣਾ ਆਪ ਗੰਦਾ ਗੰਦਾ ਲਗਦਾ । ਉਸ ਨੂੰ ਆਪਣੇ ਸਾਰੇ ਕੀਤੇ ਹੋਏ ਜ਼ੁਲਮ ਤੇ ਬਦੀਆਂ ਯਾਦ ਆ ਜਾਂਦੀਆਂ । ਉਹ ਮੁੜ ਮੁੜ ਆਪਣੇ ਆਪ ਨੂੰ ਧੋਂਦਾ, ਬਦਲ ਬਦਲ ਕੇ ਕੱਪੜੇ ਪਾਉਂਦਾ, ਉਹਦੇ ਦਿਲ ਦੀ ਕਾਲਖ ਕੇਵਲ ਰੇਸ਼ਮਾਂ (ਉਹਦੀ ਧੀ) ਦੀਆਂ ਮਿੱਠੀਆਂ ਮਿੱਠੀਆਂ ਗੱਲਾਂ ਹੀ ਲਾਹ ਸਕਦੀਆਂ, ਕਈ ਵਾਰ ਓਹ ਭੁੱਬਾਂ ਮਾਰ ਕੇ ਰੋ ਪੈਂਦਾ । [ਅੰਦਰਾਂ

**ਦਿਲ ਦੀ ਕੰਨੀ ਨੰਗੀ ਹੋ ਜਾਣੀ—ਦਿਲ ਦਾ ਭੇਤ ਖੁਲ੍ਹ ਜਾਣਾ ।**

ਪੂਰਨ ਚੰਦ ਦੇ ਅੰਦਰ ਉਮੀਦਾਂ ਦਾ ਇਕ ਨਵਾਂ ਨਾਚ ਸ਼ੁਰੂ ਹੋ ਗਿਆ, ਪਰ ਉਸ ਨੂੰ ਇਕ ਫ਼ਿਕਰ ਵੀ ਲੱਗ ਰਿਹਾ ਸੀ, ਕਿਤੇ ਊਸ਼ਾ ਦੇ ਸਾਹਮਣੇ ਉਸ ਦੇ ਦਿਲ ਦੀ ਕੋਈ ਕੰਨੀ ਨੰਗੀ ਨਾ ਹੋ ਜਾਵੇ । [ਜੀਵਨ ਸੰਗਰਾਮ

**ਦਿਲ ਦੀ ਘੁੰਡੀ ਖੋਲ੍ਹਣਾ—ਝਿਝਕ ਹਟਾ ਕੇ ਮਨ ਦੀ ਇੱਛਾ ਦੱਸਣੀ, ਆਪਣਾ ਭੇਤ ਦੇਣਾ ।**

ਜੇ ਕਰ ਆ ਜਾਂਦੋਂ ਏਧਰ, ਕੱਠੇ ਹੋ ਕਿਤੇ ਬਹਿਕੇ,<br>
ਘੁੰਡੀਆਂ ਖੋਲ੍ਹਦੇ ਗੁੱਝੀਆਂ, ਦਿਲ ਦੀਆਂ ਸੁਣਦੇ ਤੇ ਕਹਿੰਦੇ ।<br>
ਮੈਨੂੰ ਦੇਂਦੇ ਦਿਲਾਸਾ, ਤੇਰੀਆਂ ਲੈਂਦੀ ਬਲਾਵਾਂ,<br>
ਦਿਲਬਰ ! ਦੱਸ ਛੱਡ, ਤੈਨੂੰ ਕਿਹੜੇ ਵਸਥੀਂ ਰਿਝਾਵਾਂ ? [ਕੇ. ਕਿ.

**ਦਿਲ ਦੀਆਂ ਕਹਿਣਾ—ਖਿਆਲ ਖੁਲ੍ਹੀ ਤਰ੍ਹਾਂ ਪ੍ਰਗਟ ਕਰਨੇ ।**

ਜੇਕਰ ਆ ਜਾਂਦੋਂ ਏਧਰ, ਕੱਠੇ ਹੋ ਕਿਤੇ ਬਹਿੰਦੇ,<br>
ਘੁੰਡੀਆਂ ਖੋਲ੍ਹਦੇ ਗੁੱਝੀਆਂ, ਦਿਲ ਦੀਆਂ ਸੁਣਦੇ ਤੇ ਕਹਿੰਦੇ ।<br>
ਮੈਨੂੰ ਦੇਂਦੇ ਦਿਲਾਸਾ, ਤੇਰੀਆਂ ਲੈਂਦੀ ਬਲਾਵਾਂ,<br>
ਦਿਲਬਰ ! ਦੱਸ ਛੱਡ ਤੈਨੂੰ ਕਿਹੜੇ ਵਸਥੀਂ ਰਿਝਾਵਾਂ ? [ਕੇ. ਕਿ.

**ਦਿਲ ਦੀਆਂ ਕਰਨਾ—ਦਿਲ ਦੀ ਹਵਾੜ (ਪਿਆਰ ਜਾਂ ਘ੍ਰਿਣਾ) ਕੱਢਣੀ, ਸਾਫ਼ ਸਾਫ਼ ਕਹਿਣਾ ।**

ਛਲਕਦਾ ਪੀਣੇ ਦੀ ਹਸਰਤ ਨਾ ਰਹੇ,<br>
ਅੱਜ ਜ਼ਰਾ ਪਿਆਲਾ ਡਕਾ ਡਕ ਭਰ ਲਵਾਂ ।<br>
ਦਿਲ ਦੀਆਂ ਦੋ ਚਾਰ ਗੱਲਾਂ ਕਰ ਲਵਾਂ । [ਗੁਸਤਾਖੀਆਂ

**ਦਿਲ ਦੂਣਾ ਹੋਣਾ—ਹੌਸਲਾ ਵੱਧ ਜਾਣਾ ।**

ਇੱਕ ਤਾਂ ਵੀਰ ਦੇ ਮੂੰਹੋਂ ਪਿਆਰ-ਭਰੇ ਸ਼ਬਦ, ਤੇ ਦੂਜੀ ਉਸ ਦੀ ਉਪਮਾ ਵਿੱਚ, ਖੁਸ਼ੀ ਨਾਲ ਸ਼ਾਂਤੀ ਦਾ ਦਿਲ ਦੂਣਾ ਹੋ ਗਿਆ । [ਫ. ਫ.

**ਦਿਲ ਦੇ ਕੋਕੜੇ ਸੁੱਕਣੇ—ਦਿਲ ਕੁਮਲਾ ਜਾਣਾ ।**

ਪਤਨੀ ਨੇ ਆਪਣੇ ਕਾਲਜ ਪੜ੍ਹਦੇ ਪਤੀ ਨੂੰ ਕਿਹਾ—ਜੇ ਕਦੀ ਕਦੀ ਫੇਰਾ ਪਾ ਜਾਇਆ ਕਰੋ ਤਾਂ ਕੀ ਹਰਜ ਏ ? ਦਿਲ ਦੇ ਕੋਕੜੇ ਤਾਂ ਨਾ ਸੁੱਕਣ । [ਹਉਕੇ

**ਦਿਲ ਦੇ ਕੰਨਾਂ ਨਾਲ ਸੁਣਨਾ—ਧਿਆਨ ਨਾਲ ਸੁਣਨਾ ।**

"ਜੋ ਕੁਝ ਮੈਂ ਬੇਨਤੀ ਕਰਾਂ, ਦਿਲ ਦੇ ਕੰਨਾਂ ਨਾਲ ਸੁਣੋ ।" [ਚੰ. ਦਾ.

**ਦਿਲ ਦੇ ਤਖ਼ਤੇ ਤੋਂ ਡਿੱਗ ਪੈਣਾ—ਦਿਲੋਂ ਇੱਜ਼ਤ ਤੇ ਪਿਆਰ ਮੁੱਕ ਜਾਣਾ ।**

ਮੈਨੂੰ ਬਹੁਤਾ ਦੁਖ ਇਸ ਗੱਲ ਦਾ ਹੈ ਕਿ ਤੁਸੀਂ ਅੱਜ ਮੇਰੇ ਦਿਲ ਦੇ ਤਖ਼ਤੇ ਤੋਂ ਡਿੱਗ ਪਏ ਹੋ, ਜਿਸ ਕਰਕੇ ਮੇਰਾ ਇੱਕ ਬਹੁਤ ਮਿੱਠਾ ਸੁਪਨਾ ਟੁੱਟ ਗਿਆ ਹੈ । [ਮ. ਧ.

**ਦਿਲ ਦੇ ਫੋੜੇ ਫੁੱਟਣੇ**—ਭੁਲੀਆਂ ਯਾਦਾਂ ਤੇ ਦੁਖ ਮੁੜ ਜਾਗਣੇ ।

ਧਰਚਿਆਂ ਦੇ ਧਰਚੇ ਕੁੜੀਆਂ ਦੇ ਇਸ ਵਿਹੜੇ ਵਿੱਚ ਆਉਂਦੇ ਸਾਰਾ ਸਾਰਾ ਦਿਨ ਇਕ ਖਿਚਕਲੀ ਮਚੀ ਰਹਿੰਦੀ । ਕੁੜੀਆਂ ਕੰਮ ਕਰਦੀਆਂ ਖੇਡਦੀਆਂ ਖਾਂਦੀਆਂ ਤੇ ਜਦੋਂ ਥੱਕ ਜਾਂਦੀਆਂ ਟੱਪੇ ਗਾਣ ਲੱਗ ਪੈਂਦੀਆਂ । ਇਕ ਇਕ ਟੱਪੇ ਦੇ ਬੋਲ ਵਿੱਚ ਕਈ ਸੁਤੀਆਂ ਕਲਾਂ ਜੱਗਾ ਲੈਂਦੀਆਂ । ਕਈ ਦੂਰ ਕਿਤੇ ਦਿਲ ਦੀਆਂ ਡੂੰਘਾਣਾਂ ਵਿੱਚ ਲੁਕਾਏ ਫੋੜੇ ਫੁਟ ਪੈਂਦੇ ।
[ਅੰਦਰਾਂ

**ਦਿਲ ਧਸਣਾ**—ਦਿਲ ਵਿੱਚ ਡੂੰਘਾ ਅਸਰ ਕਰਨ ਵਾਲਾ ।

"ਨਰਸੀ ਜੀ, ਮੇਰੀ ਪ੍ਰਭਾ ਦਾ ਮੂੰਹ ਤੁਹਾਡੇ ਵਰਗਾ ਹੀ ਸੀ—ਸਿਰਫ ਉਹਦੇ ਮੱਥੇ ਤੇ ਕੋਈ ਦਾਗ਼ ਨਹੀਂ ਸੀ, ਉਹਦਾ ਬੋਲ ਵੀ ਤੁਹਾਡੇ ਵਰਗਾ ਦਿਲ ਵਿਚ ਧਸ ਜਾਣ ਵਾਲਾ ਸੀ ।" [ਅ. ਮ.

**ਦਿਲ ਧਰਨਾ**—ਹੌਸਲਾ ਪਾ ਜਾਣਾ, ਦਲੇਰੀ ਕਰ ਜਾਣੀ ।

ਦਿਲ ਧਰਨ ਦੀ ਕਿਹੜੀ ਗੱਲ ਹੈ । ਮੈਂ ਕੋਈ ਬੁਜ਼ਦਿਲ ਤੇ ਨਹੀਂ ; ਪਰ ਜਿਹੜਾ ਮਹਾਂ-ਪੁਰਸ਼ ਆਪਣਾ ਜੀਵਨ ਗ਼ਰੀਬਾਂ ਅਤੇ ਬੀਮਾਰਾਂ ਦੀ ਸੇਵਾ ਵਿੱਚ ਹੀ ਅਰਪਨ ਕਰ ਚੁੱਕਾ ਹੈ, ਉਸ ਬੇਗੁਨਾਹ ਨੂੰ ਮਾਰ ਦੇਣਾ, ਇਹ ਮੈਥੋਂ ਤੇ ਨਹੀਂ ਹੋ ਸਕਦਾ ।
[ਪ੍ਰੇਮ ਕਣੀ

**ਦਿਲ ਨ ਪਿਘਲਣਾ**—ਤਰਸ ਨਾਹ ਆਉਣਾ ।

(ਜਦ ਵੇਖਦਾ ਹਾਂ ਕਿ) ਪੱਛਮੀ ਪੰਜਾਬ ਤੋਂ ਉਜੜ ਕੇ ਆਏ ਹੋਏ ਸਾਰੇ ਬੇਗਿਣਤ ਭੈਣਾਂ ਵੀਰ ਪਸ਼ੂਆਂ ਦੀ ਜ਼ਿੰਦਗੀ ਬਿਤਾ ਰਹੇ ਹਨ, ਤਾਂ ਸੋਚਦਾ ਹਾਂ ਕੀ ਅਸੀਂ ਇਤਨੇ ਹੀ ਬੇ-ਅਣਖ ਤੇ ਬੇ-ਗ਼ੈਰਤ ਹੋ ਗਏ ਹਾਂ ਕਿ ਆਪਣੇ ਹਮਵਤਨਾਂ ਦੀ ਹਾਲਤ ਵਖ ਕੇ ਵੀ ਸਾਡੇ ਦਿਲ ਨਹੀਂ ਪਿਘਲਦੇ ? [ਮ. ਧ.

**ਦਿਲ ਨੱਚ ਉਠਣਾ**—ਚਾਉ ਚੜ੍ਹ ਜਾਣਾ ।

ਪਤੀ ਦੀ ਸੁੰਦਰਤਾ ਤੇ ਫਿਰ ਉਸ ਦਾ ਡਲਕਦਾ ਪਿਆਰ ਦੇਖ ਕੇ ਊਸ਼ਾ ਦਾ ਦਿਲ ਨੱਚ ਉਠਿਆ । ਉਹ ਆਪਣੇ ਭਾਗਾਂ ਨੂੰ ਸਲਾਹੁਣ ਲੱਗੀ । ਆਪਣੇ ਪਤੀ ਉੱਤੇ ਉਹ ਪਹਿਲੀ ਨਜ਼ਰੇ ਹੀ ਮੋਹਿਤ ਹੋ ਗਈ । [ਜੀਵਨ ਸੰਗਰਾਮ

**ਦਿਲ ਨਿਕਲਦਾ ਜਾਣਾ**—ਇਉਂ ਜਾਪਣਾ ਜਿਵੇਂ ਗ਼ਸ਼ੀਆਂ ਆ ਰਹੀਆਂ ਹਨ ।

ਪਾਰਬਤੀ ਦੀਆਂ ਅੱਖਾਂ ਪਤਾ ਨਹੀਂ ਉਨੀਂਦੇ ਕਰਕੇ ਜਾਂ ਰੋਂਦੀ ਰਹਿਣ ਕਰਕੇ ਸੁੱਜੀਆਂ ਹੋਈਆਂ ਸਨ, ਆਉਂਦੀ ਹੀ ਭੜਿਆਈ, "ਇਹ ਕੀਹ ਕਰ ਬੈਠੇ ਜੇ ਤੁਸੀਂ—ਹਾਏ ਮੇਰਾ ਬਲਦੇਵ—ਮੇਰਾ ਦਿਲ ਨਿਕਲਦਾ ਜਾਂਦਾ ਜੇ ।" [ਗ਼ਰੀਬ ਦੀ ਦੁਨੀਆਂ

**ਦਿਲ ਨੰਗਾ ਕਰਨਾ**—ਦਿਲ ਦਾ ਭੇਤ ਦੱਸ ਦੇਣਾ ।

ਏਸ ਅੱਧੇ ਘੰਟੇ ਵਿੱਚ ਕਿਹੜਾ ਜਾਦੂ ਸੀ, ਜਿਸ ਨੇ ਪ੍ਰਭਾ ਵਰਗੀ ਬੇ-ਦਿਖਾਲਾ ਕੁੜੀ ਦਾ ਦਿਲ ਨੰਗਾ ਕਰ ਦਿੱਤਾ ? ਦੋ ਵਰ੍ਹਿਆਂ ਵਿੱਚ ਜੋਹੜੇ ਇੱਕ ਦੂਜੇ ਨੂੰ ਅੱਖ ਭਰ ਕੇ ਤੱਕਣ ਦਾ ਹੀਆ ਨਹੀਂ ਸਨ ਕਰ ਸਕੇ, ਇਸ ਅੱਧੇ ਘੰਟੇ ਵਿੱਚ ਸੂਲੀ ਉੱਤੇ ਇੱਕ ਮਿੱਕ ਹੋਣ ਲਈ ਕੀਕਰ ਤਿਆਰ ਹੋ ਗਏ । [ਅ. ਮ.

**ਦਿਲ ਨੂੰ ਹੌਲ ਪੈਣਾ**—ਸਹਿਮ ਜਾਣਾ, ਡਰ ਜਾਣਾ ।

ਵੇਹੜੇ ਵਿੱਚ ਦੀਨ ਦੀ ਚਾਨਣੀ ਫੈਲੀ ਹੋਈ ਸੀ, ਮੈਂ ਹਰ ਪਾਸੇ ਨਜ਼ਰ ਦੁੜਾਈ, ਪਰ ਮਨਸੂਰ ਮੈਨੂੰ ਕਿਤੇ ਦਿਖਾਈ ਨਾ ਦਿੱਤਾ । ਮੇਰੇ ਦਿਲ ਨੂੰ ਹੌਲ ਪੈਣ ਲੱਗਾ । [ਮ. ਧ.

**ਦਿਲ ਨੂੰ ਡੋਬੂ ਪੈਣੇ**—ਗ਼ਸ਼ੀਆਂ ਆਉਣੀਆਂ, ਡਾਹਢਾ ਸਹਿਮ ਪੈਣਾ ।

ਭਾਵੇਂ ਅਨੇਕਾਂ ਮਜ਼ਦੂਰ ਉਸ ਦੇ ਉੱਤੇ ਡਿੱਗੇ ਹੋਏ ਸਨ, ਹਰ ਤਰ੍ਹਾਂ ਦੀ ਦੇਖ ਭਾਲ ਤੇ ਦਾਰੂ ਦਰਮਲ ਕੀਤਾ ਜਾ ਰਿਹਾ ਸੀ, ਪਰ ਸਲੀਮਾ ਦੇ ਦਿਲ ਨੂੰ ਡੋਬੂ ਪੈ ਰਹੇ ਸਨ । ਉਹ ਘੜੀ ਮੁੜੀ ਦਿਲ ਵਿੱਚ ਕਹਿੰਦੀ—ਖਬਰੇ ਕੀਹ ਹੋਣ ਵਾਲਾ ਹੈ ।
[ਗ਼ਰੀਬ ਦੀ ਦੁਨੀਆਂ

**ਦਿਲ ਨੂੰ ਪਚੱਹਤਰੀ ਲੱਗੀ ਹੋਣੀ**—ਦਿਲ ਢਹਿ ਜਾਣਾ, ਚਿੰਤਾ ਲੱਗ ਜਾਣੀ ।

ਨਵਲ ਕਿਸ਼ੋਰ ਦੇ ਦਿਲ ਨੂੰ ਜੇਹੜੀ ਸ਼ਾਮ ਤੋਂ ਪਚੱਹਤਰੀ ਜਿਹੀ ਲੱਗੀ ਹੋਈ ਸੀ, ਪੂੰਨਿਆਂ ਦੀਆਂ ਗੱਲਾਂ ਸੁਣ ਕੇ ਬਹੁਤ ਹੱਦ ਤੱਕ ਮੱਠੀ ਹੋ ਗਈ । ਉਸ ਨੇ ਆਪਣੇ ਅੰਦਰ ਕੁਝ ਸ਼ਾਂਤੀ ਤੇ ਤਸੱਲੀ ਜਿਹੀ ਦਾ ਅਨਭਵ ਕੀਤਾ । [ਮ. ਧ.

**ਦਿਲ ਨੂੰ ਬੰਨ੍ਹ ਰੁੰਨ੍ਹ ਕੇ ਤੁਰੀ ਜਾਣਾ**—ਢੱਠੇ ਹੋਏ ਦਿਲ ਨੂੰ ਸਹਾਰਾ ਦੇ ਕੇ ਤੁਰੀ ਜਾਣਾ।

ਇਸ ਰੂਹ-ਕੰਬਾਊ ਦ੍ਰਿਸ਼ ਨੂੰ ਵੇਖ ਕੇ ਦੋਵੇਂ ਕੁੜੀਆਂ ਕੰਬ ਉਠੀਆਂ। ਚੰਪਾ ਦੀ ਤਾਂ ਡਰ ਨਾਲ ਜਾਨ ਨਿਕਲਦੀ ਜਾਂਦੀ ਸੀ, ਪਰ ਉਹ ਊਸ਼ਾ ਦੀਆਂ ਨਜ਼ਰਾਂ ਵਿੱਚ ਥੋੜ-ਦਿਲੀ ਨਹੀਂ ਸੀ ਦਿਸਣਾ ਚਾਹੁੰਦੀ। ਦਿਲ ਨੂੰ ਬੰਨ੍ਹ ਰੁੰਨ੍ਹ ਕੇ ਨਾਲ ਤੁਰ ਗਈ। [ਜੀਵਨ ਸੰਗਰਾਮ

**ਦਿਲ ਨੂੰ ਭੁੰਨਣਾ**—ਦੁੱਖ ਦੀ ਅੱਗ ਭੜਕਾ ਦੇਣੀ।

ਪੁੱਤਰ-ਵਿਛੋੜੇ ਦੀ ਅੱਗ ਦਿਲ ਨੂੰ ਭੁੰਨ ਰਹੀ ਸੀ; ਪਰ ਜ਼ਿੱਦ ਤੇ ਦੁਨਿਆਵੀ ਰੋਹਬ ਦੀ ਗਰਮੀ, ਪੰਘਰਦੇ ਲਹੂ ਨੂੰ ਬਰਫ਼ ਬਣਾ ਦੇਂਦੀ ਸੀ। ਏਥੋਂ ਤੱਕ ਕਿ ਠੰਢਾ ਸਾਹ ਭਰਨਾ ਵੀ ਉਨ੍ਹਾਂ ਨੂੰ ਆਪਣੀ ਮਰਦਾਨਗੀ ਤੇ ਅਣਖ ਤੋਂ ਵਿਰੁੱਧ ਜਾਪਦਾ ਸੀ। [ਗ਼ਰੀਬ ਦੀ ਦੁਨੀਆਂ

**ਦਿਲ ਨੂੰ ਲਾਉਣਾ**—ਚਿੰਤਾ ਕਰਨੀ।

ਉਹ ਜਿੰਨੇ ਵਿੱਚ ਸੀ ਸੰਤੁਸ਼ਟ ਸੀ—ਜਿੰਨੇ ਜੋਗਾ ਸੀ ਉਸ ਉੱਤੇ ਉਸ ਨੂੰ ਮਾਣ ਸੀ। ਉਸ ਨੇ ਕਦੀ ਕੋਈ ਗੱਲ ਦਿਲ ਨੂੰ ਨਹੀਂ ਸੀ ਲਾਈ। ਹਮੇਸ਼ਾਂ ਉਹ ਜੀਵਨ ਦੀ ਉਤਲੀ ਸੱਤਾ ਤੇ ਰਹਿੰਦਾ ਸੀ, ਇਸ ਦੀਆਂ ਹੇਠਲੀਆਂ ਤਹਿਆਂ ਵਿੱਚ ਕੀਹ ਹੈ? ਏਹੋ ਜੇਹੀ ਗੱਲ ਕਦੇ ਉਸ ਦੇ ਖ਼ਾਬ ਵਿੱਚ ਵੀ ਨਹੀਂ ਸੀ ਆਈ। [ਮ. ਪ.

**ਦਿਲ ਪਸੀਜਣਾ**—ਦਿਲ ਦ੍ਰਵ ਜਾਣਾ, ਭਰੋਸਾ ਬੱਝਣਾ।

ਉਸ ਦੁਖੀਆ ਦੀ ਕਹਾਣੀ ਸੁਣ ਕੇ ਸਰੋਤਿਆਂ ਦੇ ਦਿਲ ਪਸੀਜ ਗਏ। ਉਸ ਲਈ ਚੰਦਾ ਕੀਤਾ ਗਿਆ ਤੇ ਚੰਗੀ ਰਕਮ ਬਣ ਗਈ। [ਸ੍ਰੇ.

**ਦਿਲ ਪੱਕਾ ਕਰਨਾ**—ਬੜਾ ਹੌਸਲਾ ਕਰਨਾ।

ਮੈਂ ਉਨ੍ਹਾਂ ਨੂੰ ਬਚਾਉਣ ਲਈ—ਉਨ੍ਹਾਂ ਦੇ ਫ਼ਿਕਰਾਂ ਤੇ ਦੁੱਖਾਂ ਦਾ ਅੰਤ ਕਰਨ ਲਈ ਇਸ ਜ਼ਿੰਦਗੀ ਦੀ ਅਹੂਤੀ ਦਿਆਂਗੀ। ਤੇ ਉਹ ਦਿਲ ਨੂੰ ਹੋਰ ਪੱਕਾ ਕਰ ਕੇ ਅਗਾਂਹ ਤੁਰ ਪਈ। [ਗ਼ਰੀਬ ਦੀ ਦੁਨੀਆਂ

**ਦਿਲ ਪੱਥਰ ਹੋ ਜਾਣਾ**—ਦਿਲ ਵਿੱਚੋਂ ਪਿਆਰ-ਮੁਹੱਬਤ ਉੱਡ ਜਾਣੀ।

ਮਾਤਾ ਜੀ ਹਰ ਵੇਲੇ ਇਸੇ ਤਰ੍ਹਾਂ ਮੇਰੇ ਉੱਤੇ ਤੇ ਮੇਰੀ ਹਰ ਇੱਕ ਹਰਕਤ ਉੱਤੇ ਪਹਿਰਾ ਰੱਖਦੇ ਨੇ, ਜਿਵੇਂ ਮੈਂ ਕਿਤੇ ਉੱਡ ਹੀ ਜਾਣਾ ਹੈ। ਉਨ੍ਹਾਂ ਦੇ ਇਸ ਅਨਿਆਉਂ ਨੂੰ ਸਹਿੰਦਿਆਂ ਸਹਿੰਦਿਆਂ ਮੇਰਾ ਦਿਲ ਪੱਥਰ ਹੋ ਗਿਆ ਹੈ। ਹਰ ਵੇਲੇ ਨੇਤਰ ਸੁੱਕੇ ਰਹਿੰਦੇ ਹਨ। [ਗੰ. ਬ.

**ਦਿਲ ਪਾ ਲੈਣਾ**—ਸੁਭਾ ਦੇ ਭੇਤੀ ਹੋ ਜਾਣਾ।

ਤੂੰ ਹੀ ਉਸ ਨੂੰ ਠੀਕ ਕਾਬੂ ਕਰਦਾ ਹੈਂ। ਸਾਡੇ ਤੇ ਕਿਸੇ ਤਰ੍ਹਾਂ ਸੂਤ ਹੀ ਨਹੀਂ ਆਉਂਦਾ। ਬਸ ਤੂੰ ਉਸ ਦਾ ਦਿਲ ਪਾ ਲਿਆ ਹੈ। [ਸ੍ਰੇ.

**ਦਿਲ ਪਾਟ ਜਾਣਾ**—ਦਿਲ ਨੂੰ ਬੜੀ ਸੱਟ ਵੱਜਣੀ।

ਹਵੇਲੀ ਦੇ ਜਿਨ੍ਹਾਂ ਗ਼ਰੀਬਾਂ ਨੂੰ ਤੁਸਾਂ ਤਪਦੀਆਂ ਧੁੱਪਾਂ ਵਿੱਚ ਬਾਹਰ ਕੱਢਵਾ ਦਿੱਤਾ ਸੀ,, ਉਨ੍ਹਾਂ ਦੀ ਹਾਲਤ ਵੇਖ ਕੇ ਮੇਰਾ ਦਿਲ ਪਾਟ ਗਿਆ ਏ। [ਗ਼ਰੀਬ ਦੀ ਦੁਨੀਆਂ

**ਦਿਲ ਪੇਟ ਕੁਝ ਨ ਹੋਣਾ**—ਅੰਦਰੋਂ ਮਾੜਾ ਨ ਹੋਣਾ ਪਰ ਬਾਹਰੋਂ ਕੌੜਾ ਗੁਸੈਲਾ ਬੋਲਣਾ।

ਬੀਬੀ ਦੀ ਮਾਂ ਜ਼ਬਾਨੋਂ ਜ਼ਰਾ ਭੈੜੀ ਏ, ਪਰ ਦਿਲ ਪੇਟ ਕੁਝ ਨਹੀਂ। ਕਿਤੇ ਕੁਝ ਤਿੱਖੀ ਹੋ ਬੋਲੀ ਹੋਊ ਤੇ ਮੁੰਡਾ ਨਰਾਜ਼ ਹੋ ਕੇ ਤੁਰ ਆਇਆ ਤੇ ਨਾਲ ਈ ਲੈ ਆਇਆ ਬੀਬੀ ਨੂੰ। [ਸ੍ਰੇ.

**ਦਿਲ ਫਸ ਜਾਣਾ**—ਪਿਆਰ ਪੈ ਜਾਣਾ।

ਕੈਦ ਵਿੱਚ ਫਸਿਆ ਆਦਮੀ ਤੇ ਕਿਸੇ ਦਿਨ ਨਿਕਲ ਆਏਗਾ ਪਰ ਜੇ ਦਿਲ ਫਸਾ ਬੈਠਾ, ਫਿਰ ਸਾਰੀ ਉਮਰ ਨਹੀਂ ਨਿਕਲ ਸਕਦਾ। [ਸ੍ਰੇ.

**ਦਿਲ ਫੱਟੜ ਹੋ ਜਾਣਾ**—ਦਿਲ ਨੂੰ ਬੜੀ ਚੋਟ ਵੱਜਣੀ, ਬੜਾ ਸਦਮਾ ਲੱਗਣਾ।

ਮਿਸਤਰੀ ਜਿਵੇਂ ਧਰਤੀ ਵਿੱਚ ਖੁਭਦਾ ਜਾਂਦਾ ਸੀ। ਗੱਲ ਸਾਧਾਰਨ ਜਿਹੀ ਸੀ, ਤੇ ਪੂਰਨ ਚੰਦ ਦੀ ਵੀ ਕੋਈ ਏਡੀ ਵੱਡੀ ਹੈਸੀਅਤ ਨਹੀਂ ਸੀ ਜਿਸ ਕੋਲੋਂ ਉਸ ਨੂੰ ਡਰਨ ਦੀ ਲੋੜ ਹੁੰਦੀ, ਪਰ ਆਪਣੇ ਆਪ ਉੱਤੇ ਸ਼ੱਕ ਦੀ ਨਜ਼ਰ ਵੇਖ ਕੇ ਬੱਗਾ ਸਿੰਘ ਦਾ ਦਿਲ ਫੱਟੜ ਹੋ ਗਿਆ। [ਜੀਵਨ ਸੰਗਰਾਮ

**ਦਿਲ ਫਿੱਕਾ ਪੈਣਾ**—ਘ੍ਰਿਣਾ ਹੋਣੀ।

ਨਵਾਬ ਖਾਨ ਦੇ ਘਰ ਦਾ ਹਾਲ ਵੇਖ ਕੇ ਤੇ ਗੁਆਂਢਣਾਂ ਦੀਆਂ ਬੋਲੀਆਂ ਸੁਣ ਕੇ ਪੀਰ ਦੀਨ ਦਾ ਦਿਲ ਵੀ ਬਰਕਤ ਤੇ ਉਸ ਦੇ ਮਾਪਿਆਂ ਵਲੋਂ ਡਾਢਾ ਖੱਟਾ ਹੋ ਗਿਆ ਅਤੇ ਉਹਦਾ ਦਿਲ ਅਜੇਹਾ ਫਿੱਕਾ ਹੋਇਆ ਜੁ ਉਸ ਨੂੰ ਨੂੰਹ ਘਰ ਲੈ ਜਾਣ ਦੀ ਕੋਈ ਖੁਸ਼ੀ ਨਾ ਰਹੀ। [ਨ. ਖਾ.

**ਦਿਲ ਫੇਰਨਾ**—ਮਨ ਮੋੜ ਲੈਣਾ।

ਮੇਰੇ ਪਾਸੋਂ ਹੀ ਭੁੱਲ ਹੋ ਗਈ ਹੈ ਜੋ ਤੁਸਾਂ ਮੇਰੇ ਤੋਂ ਦਿਲ ਫੇਰ ਲਿਆ ਹੈ। ਮੇਰੇ ਲਈ ਇਹ ਦਸ਼ਾ ਅਸਹਿ ਹੈ। ਕਿਰਪਾ ਕਰਕੇ ਮੈਨੂੰ ਕੰਡ ਨ ਦਿਓ। [ਸੰ.

**ਦਿਲ ਫੋਲਣਾ**—ਦਿਲ ਦਾ ਦੁੱਖ ਦੱਸਣਾ; ਆਪਣੀਆਂ ਦੁੱਖ-ਰੋਣੀਆਂ ਕਰਨੀਆਂ।

ਜ਼ਰਾ ਜ਼ਰਾ ਕਿਸੇ ਦੀ ਕੀਤੀ ਗੱਲ ਉਸ ਦੇ ਦਿਲ ਨੂੰ ਚੁੱਭ ਜਾਂਦੀ, ਤੇ ਉਹ ਹੈਰਾਨ ਹੁੰਦੀ ਰਹਿੰਦੀ, ਕ੍ਰਿਝਦੀ ਰਹਿੰਦੀ। ਅਖੀਰ ਆਪਣੇ ਵੀਰ ਕੋਲ ਬਹਿ ਕੇ ਉਹ ਸਾਰਾ ਆਪਣਾ ਦਿਲ ਫੋਲਦੀ ਤੇ ਆਪਣੀਆਂ ਗੁੰਝਲਾਂ ਦਾ ਹੱਲ ਲੱਭਣ ਦੀ ਕੋਸ਼ਿਸ਼ ਕਰਦੀ।

[ਮਿਲ ਵੱਟੇ

**ਦਿਲ ਬਰੀਆਂ ਕਰਨਾ**—ਹੌਸਲਾ ਦੇਣਾ।

ਦਿਲ ਬਰੀਆਂ ਤੇ ਤੁਹਾਡੀਆਂ ਠੀਕ ਹਨ ਪਰ ਜੋ ਅੱਗ ਮੇਰੇ ਅੰਦਰ ਲੱਗੀ ਹੋਈ ਹੈ, ਇਹ ਮੈਂ ਹੀ ਜਾਣਦਾ ਹਾਂ। ਇਹੋ ਪੁੱਤਰ ਮੇਰੀ ਢੋਹਣੀ ਤੇ ਡੰਗੋਰੀ ਸੀ। [ਸੰ.

**ਦਿਲ ਬਾਦਸ਼ਾਹ ਹੋਣੇ**—ਸਖ਼ੀ-ਦਿਲ ਹੋਣਾ, ਖੁਲ੍ਹੇ ਦਿਲ ਵਾਲੇ ਹੋਣਾ।

"ਜਿਨ੍ਹਾਂ ਨੂੰ ਮੈਂ ਤੇਰੀ ਸੌਂਪਣੀ ਕਰ ਚਲਿਆ ਵਾਂ, ਤੈਨੂੰ ਫੁੱਲਾਂ ਨਾਲ ਤੋਲ ਕੇ ਰੱਖਣਗੇ। ਕੀਹ ਹੋਇਆ ਜੇ ਗ਼ਰੀਬ ਨੇ, ਦਿਲ ਤਾਂ ਦੋਹਾਂ ਦੇ ਬਾਦਸ਼ਾਹ ਨੇ।

[ਗ. ਦ.

**ਦਿਲ ਬਾਗ਼ ਬਾਗ਼ ਹੋਣਾ**-ਮਨ ਪ੍ਰਸੰਨ ਹੋਣਾ; ਹਿਰਦਾ ਖਿੜ ਜਾਣਾ।

ਸੁਰੇਸ਼ ਦੀ ਭੂਆ ਨੇ ਜਦੋਂ ਕਿਹਾ ਕਿ ਮੈਂ ਮਹਿੰਦਰ ਦੀ ਵੀ ਭੂਆ ਹੀ ਲੱਗਦੀ ਹਾਂ ਪੁੱਤਰੀ, ਉਹ ਕੋਈ ਓਪਰਾ ਤਾਂ ਨਹੀਂ। ਉਹਦੇ ਮੁਬਾਰਕ ਕੋਮਲ ਸੁਰ ਵਿੱਚੋਂ ਇਕ ਅਜੇਹੀ ਸਨੇਹ ਤੇ ਮਿਠਾਸ ਪ੍ਰਗਟ ਹੋਈ ਕਿ ਇਕ ਪਲ ਵਿੱਚ ਅਚਲਾ ਦਾ ਦਿਲ ਬਾਗ਼ ਬਾਗ਼ ਹੋ ਗਿਆ। [ਵਿਥਾ

**ਦਿਲ ਭਰ ਆਉਣਾ**—ਕਿਸੇ ਦਾ ਦੁੱਖ ਵੇਖ ਸੁਣ ਕੇ ਤਰਸ ਆ ਜਾਣਾ ਜਾਂ ਰੋਣ ਆ ਜਾਣਾ।

ਪਤੀ ਦੀ ਮੌਤ ਤੇ ਉਸ ਦੇ ਕੀਰਨੇ ਸੁਣ ਕੇ ਸਾਰਿਆਂ ਦਾ ਦਿਲ ਭਰ ਆਇਆ ਤੇ ਲੋਕ ਜ਼ਾਰੋ ਜ਼ਾਰ ਰੋਣ ਲੱਗ ਪਏ। [ਪ੍ਰੀ.

**ਦਿਲ ਭੜਥਾ ਹੋ ਜਾਣਾ**—ਦਿਲ ਨੂੰ ਸੱਟ ਵੱਜਣੀ, ਦਿਲ ਸੜ ਜਾਣਾ।

ਡਬਲ ਰੋਟੀ ਵਾਂਗ ਫੁੱਲਿਆ ਹੋਇਆ ਉਸ ਦਾ ਚੇਹਰਾ, ਠੋਡੀ ਹੇਠ ਵਿਲਕਿਆ ਹੋਇਆ ਮਾਸ ਦਾ ਲੋਥੜਾ, ਕਵਾੜੀ ਪਾਸੋਂ ਖਰੀਦਿਆ ਹੋਇਆ ਲੰਮਾ ਤੇ ਬੇ-ਮੇਚ ਉਸ ਦਾ ਕੋਟ, ਜਿਸ ਦਾ ਰੰਗ ਇੰਨ ਬਿੰਨ ਉਸ ਦੇ ਚੇਹਰੇ ਤੇ ਹੱਥਾਂ ਨਾਲ ਮਿਲਦਾ ਸੀ, ਵੇਖ ਵੇਖ ਕੇ ਮਾਸਟਰ ਮਦਨ ਦਾ ਦਿਲ ਜਿਵੇਂ ਭੜਥਾ ਹੀ ਹੋਈ ਜਾਂਦਾ ਸੀ। [ਗੀ. ਬ.

**ਦਿਲ ਭਾਰੇ ਭਾਰੇ ਕਰ ਦੇਣੇ**—ਦਿਲ ਸ਼ੱਕ ਜਾਂ ਸਹਿਮ ਨਾਲ ਭਰੇ ਜਾਣੇ।

ਹੁਣ ਤੋਂ ਥੋੜਾ ਚਿਰ ਪਹਿਲਾਂ ਲੋਕਾਂ ਦੇ ਦਿਲਾਂ ਤੋਂ ਲੈ ਕੇ ਚਿਹਰਿਆਂ ਤੱਕ ਉੱਤੋਂ ਜਿਹੜੀ ਖੁਸ਼ੀ ਡੁਲ੍ਹ ਡੁਲ੍ਹ ਪੈ ਰਹੀ ਸੀ, ਉਸ ਦੇ ਥਾਂ ਹੁਣ ਇੱਕ ਸਹਿਮਾਊ ਤੇ ਬੇ ਹੋਸ਼ ਜਿਹਾ ਖੇਖਲ ਪਨ ਹਰ ਪਾਸੇ ਵਰਤ ਰਿਹਾ ਦਿਖਾਈ ਦੇਣ ਲੱਗਾ। ਕੁਝ ਬੇ-ਭਰੋਸਗੀ ਜਿਹੀ ਦੇ ਭਾਵਾਂ ਨੇ ਕਈਆਂ ਦੇ ਦਿਲ ਭਾਰੇ ਭਾਰੇ ਕਰ ਦਿੱਤੇ। [ਖ਼ੂ. ਸੋ.

**ਦਿਲ ਭਿੱਜਣਾ**—ਪਿਆਰ ਪੈ ਜਾਣਾ; ਪਸੀਜ ਜਾਣਾ।

ਉਸ ਦੀਆਂ ਮਿੱਠੀਆਂ ਮਿੱਠੀਆਂ ਗੱਲਾਂ ਸੁਣ ਕੇ ਮੇਰਾ ਦਿਲ ਭਿਜ ਗਿਆ ਤੇ ਮੈਂ ਉਸ ਦੇ ਨੇੜੇ ਹੋਣਾ ਸ਼ੁਰੂ ਕਰ ਦਿੱਤਾ। ਉਹ ਨੇੜਤਾ ਵੱਧਦੀ ਵੱਧਦੀ ਸਾਡੇ ਸਰੀਰੀ ਸੰਬੰਧ ਵਿੱਚ ਬਦਲ ਗਈ। [ਸੰ.

**ਦਿਲ ਭੁੱਖਾ ਹੋਣਾ**—ਦਿਲ ਵਿੱਚ ਤਾਂਘ ਹੋਣੀ।

ਡਾਕਟਰ ਨੇ ਸੱਤਰ ਵਰ੍ਹੇ ਕੰਵਾਰਿਆਂ, ਲੋਕ ਸੇਵਾ ਵਿੱਚ ਲਾ ਦਿੱਤੇ ਸਨ। ਹੁਣ ਜ਼ਿੰਦਗੀ ਦੀਆਂ ਸ਼ਾਮਾਂ ਸਿਰ ਉੱਤੇ ਸਨ। ਸੇਵਾ ਨਾਲ ਤੇ ਰੀਝ ਚੰਗੀ ਲਾਹੀ, ਪਰ ਕਿਸੇ ਸਾਥ ਲਈ ਦਿਲ ਅਜੇ ਭੁੱਖਾ ਸੀ। [ਅ. ਮ.

**ਦਿਲ ਮਸੋਸ ਕੇ ਰਹਿ ਜਾਣਾ**—ਸ਼ੋਕ ਚਿੰਤਾ ਨਾਲ ਨਢੰਬਰ ਜਾਣਾ ।

ਉਸ ਦਾ ਦਿਲ ਚਾਹਿਆ ਕਿ ਬਾਲਟੀ ਲੈ ਕੇ ਹੁਣੇ ਨਲਕੇ ਵੱਲ ਦੌੜ ਜਾਵੇ । ਪਰ, ਜਦ ਉਸ ਨੇ ਵੇਖਿਆ ਕਿ ਬਿਨਾਂ ਬਾਲਟੀ ਚੁੱਕਣ ਤੋਂ ਹੀ ਲੱਤਾਂ ਕੰਬ ਰਹੀਆਂ ਸਨ, ਤਾਂ ਦਿਲ ਮਸੋਸ ਕੇ ਰਹਿ ਗਈ । [ਗ਼ਰੀਬ ਦੀ ਦੁਨੀਆਂ

**ਦਿਲ ਮਿਲ ਜਾਣੇ**—ਪਿਆਰ ਹੋ ਜਾਣਾ ।

ਜੋੜੀਆਂ ਤਾਂ ਸੱਚ ਮੁੱਚ ਉਹ ਹੀ ਹਨ ਜਿਥੇ ਦਿਲ ਮਿਲੇ ਹਨ ; ਬਾਕੀ ਤਾਂ ਸਭ ਨਰਕ ਹੀ ਹਨ । [ਮੈ.

**ਦਿਲ ਮੁੱਠ ਵਿੱਚ ਲੈ ਆਉਣਾ**—ਸਹਿਮ ਪਾ ਦੇਣਾ ।

ਅੰਦਰ ਜਾ ਕੇ ਉਸ ਨੇ ਡਿੱਠਾ, ਉਸ ਨੇ ਮਾਲਤੀ ਦਾ ਦਿਲ ਮੁੱਠ ਵਿੱਚ ਲੈ ਆਂਦਾ । ਬਲਦੇਵ ਮਿੱਠੀ ਨੀਂਦ ਵਿੱਚ ਉੱਚੇ ਉੱਚੇ ਸਾਹ ਲੈ ਰਿਹਾ ਸੀ, ਪਰ ਮਾਲਤੀ ਦਾ ਰਾਤ ਵਾਲਾ ਵਿਛਾਉਣਾ ਤਹਿ ਕਰ ਕੇ ਬੰਨੀ ਤੇ ਰੱਖਿਆ ਹੋਇਆ ਸੀ । [ਗ਼ਰੀਬ ਦੀ ਦੁਨੀਆਂ

**ਦਿਲ ਮੋਮ ਹੋਣਾ**—ਦਿਲ ਪਿਘਲ ਪੈਣਾ ; ਨਰਮ ਹੋ ਜਾਣਾ ।

ਦੇਵੀ ਦੀ ਆਵਾਜ਼ ਬੜੀ ਸੁਰੀਲੀ ਤੇ ਬਰੀਕ ਸੀ । ਜਿਸ ਵੇਲੇ ਉਹ ਭਜਨ ਗਾਉਂਦੀ ਹੁੰਦੀ ਸੀ ਤਾਂ ਸਰੋਤਿਆਂ ਦੇ ਦਿਲ ਬਿਲਕੁਲ ਮੋਮ ਹੋ ਜਾਂਦੇ ਸਨ । [ਪ੍ਰੇਮ ਕਣੀ

**ਦਿਲ ਰੰਗਿਆ ਹੋਣਾ**—ਮਗਨ ਹੋਣਾ ।

ਮੁੰਦਰੀ ਇਕ ਅਜੂਬਾ ਹੀ ਸੀ । ਸ਼ਸ਼ੀ ਦੀ ਨਜ਼ਰ ਵੀ ਇਸੇ ਉੱਤੇ ਗੱਡੀ ਹੋਈ ਸੀ, ਮਦਨ ਨੇ ਵੀ ਉਸ ਨੂੰ ਤੱਕਿਆ, ਪਰ ਇਸ ਵੇਲੇ ਜਿਸ ਅਸਰ ਵਿਚ ਉਸ ਦਾ ਦਿਲ ਰੰਗਿਆ ਹੋਇਆ ਸੀ, ਉਸ ਹਾਲਤ ਵਿਚ ਮੁੰਦਰੀ ਨਾਲੋਂ ਬਹੁਤੀ ਪੜਚੋਲ ਉਹ ਮੁੰਦਰੀ ਦੇ ਮਾਲਕ ਦੀ ਹੀ ਕਰਨ ਡਿਹਾ ਹੋਇਆ ਸੀ । [ਰੀ. ਸ਼.

**ਦਿਲ ਲਾਉਣਾ**—ਪੂਰਾ ਧਿਆਨ ਦੇਣਾ ।

ਜੋ ਕੰਮ ਕਰੋ, ਦਿਲ ਲਾ ਕੇ ਕਰੋ । ਨਹੀਂ ਤੇ ਕੰਮ ਬੋਝਲ ਹੋ ਜਾਂਦਾ ਹੈ । [ਮੈਂ.

**ਦਿਲ ਵਹਿ ਰਿਹਾ ਹੋਣਾ**—ਖਿੱਚ ਪੈਣੀ ।

ਮਨਮੋਹਨ ਨੂੰ ਆਪਣੇ ਚਾਲ ਚਲਣ ਤੇ ਬੜਾ ਮਾਣ ਸੀ । ਫੇਰ ਵੀ ਉਸ ਨੂੰ ਇਸ ਤਰ੍ਹਾਂ ਮਲੂਮ ਹੋਵੇ ਜਿਵੇਂ ਅਚਾਨਕ ਹੀ ਉਸ ਦਾ ਦਿਲ ਕਿਸੇ ਪਾਸੇ ਵਹਿ ਰਿਹਾ ਹੈ । [ਬਲੀਦਾਨ

**ਦਿਲ-ਵਧੀ ਕਰਨਾ**—ਆਪਣੇ ਵਿਤੋਂ ਵਧੀਕ ਕਿਸੇ ਖ਼ਤਰੇ ਵਾਲੇ ਕੰਮ ਨੂੰ ਹੱਥ ਪਾਉਣਾ ।

ਰਾਤ ਨੂੰ ਇਸ ਜੰਗਲ ਵਿਚੋਂ ਲੰਘ ਕੇ ਉਥੇ ਜਾਣਾ ਬੜਾ ਕਠਨ ਕੰਮ ਸੀ ਪਰ ਉਸ ਨੇ ਦਿਲ-ਵਧੀ ਕੀਤੀ ਤੇ ਤੁਰ ਪਿਆ । [ਸੈ.

**ਦਿਲ ਵਲੇਵੇਂ ਖਾਣਾ**—ਦਿਲ ਵਿਚ ਉਬਾਲ ਉਠਣੇ ।

ਅੱਜ ਸ਼ੰਕਰ ਦੀ ਹਾਲਤ ਹੋਰ ਵੀ ਖਰਾਬ ਹੈ । ਉਠ ਕੇ ਤੁਰਨਾ ਫਿਰਨਾ ਵੀ ਉਸ ਲਈ ਔਖਾ ਹੋ ਗਿਆ । ਉਹ ਜਿਉਂ ਜਿਉਂ ਬਾਹਰ ਦੀਆਂ ਖਬਰਾਂ ਸੁਣਦਾ ਹੈ ਰਾਇ ਸਾਹਿਬ ਦਾ ਤਸ਼ੱਦਦ ਤੇ ਮਜ਼ਦੂਰਾਂ ਦੀ ਹਾਲ ਪੁਕਾਰ—ਉਸ ਦਾ ਦਿਲ ਵਲੇਵੇਂ ਖਾਂਦਾ ਹੈ । [ਗ਼ਰੀਬ ਦੀ ਦੁਨੀਆਂ

**ਦਿਲ ਵਿਚ ਉਤਰਨਾ**—ਡੂੰਘਾ ਅਸਰ ਕਰਨਾ ।

ਉਸ ਦੇ ਸਰੀਰ ਦੇ ਜਿਨੇ ਹਿੱਸੇ ਨਾਲ ਚੰਪਾ ਦਾ ਸਪਰਸ਼ ਹੋਇਆ ਸੀ, ਉਹ ਮਾਦਕਤਾ ਦੇ ਅੰਗਿਆਰਾਂ ਨਾਲ ਜਿਵੇਂ ਸੜ ਰਿਹਾ ਸੀ । ਚੰਪਾ ਦਾ ਲੁਭਾਉਣਾ ਚੇਹਰਾ ਤੇ ਉਸ ਦੀਆਂ ਰਸੀਲੀਆਂ ਅੱਖਾਂ, ਇਹ ਸਭ ਚੀਜ਼ਾਂ ਰੂਪਮਾਨ ਹੋ ਕੇ ਉਸ ਦੇ ਦਿਲ ਵਿਚ ਉਤਰਦੀਆਂ ਜਾਂਦੀਆਂ ਸਨ । [ਜੀਵਨ ਸੰਗਰਾਮ

**ਦਿਲ ਵਿਚ ਆਉਣਾ**—ਖ਼ਿਆਲ ਪੈਦਾ ਹੋਣਾ, ਫੁਰਨਾ ਉੱਠਣਾ ।

ਇਸ ਸਾਰੇ ਸਮੇਂ ਵਿੱਚ ਕਈ ਵਾਰੀ ਪੁੰਨਿਆਂ ਦੇ ਦਿਲ ਵਿੱਚ ਆਇਆ ਕਿ ਉਹ ਇਕ ਚਿਟ ਲਿਖ ਕੇ ਕੁਝ ਬੋਲਣ ਦੀ ਆਗਿਆ ਮੰਗੇ ਪਰ ਸਮੇਂ ਦੀ ਅਨੁਕੂਲਤਾ ਨੂੰ ਉਡੀਕਦੀ ਹੋਈ ਉਹ ਫੇਰ ਦੜ ਵਟ ਜਾਂਦੀ । [ਮ. ਸ.

**ਦਿਲ ਵਿਚ ਹੀ ਰਹਿ ਜਾਣਾ**—ਕਿਸੇ ਨੂੰ ਦੱਸ ਨਾ ਸਕਣਾ ।

ਬਲਦੇਵ ਦੀਆਂ ਸੋਚੀਆਂ ਹੋਈਆਂ ਸਭ ਗੱਲਾਂ ਦਿਲ ਵਿਚ ਹੀ ਰਹਿ ਗਈਆਂ, ਜਦ ਸਿਪਾਹੀਆਂ ਦੇ ਘੇਰੇ ਵਿੱਚ ਉਹ ਸੈਂਕੜੇ ਹਥਕੜੀ ਪੋਸ਼ਾਂ ਨਾਲ ਫੌਜੀ ਲਾਰੀਆਂ ਵਿੱਚ ਸਵਾਰ ਹੋ ਕੇ ਜੇਲ ਵਲ ਜਾ ਰਿਹਾ ਸੀ ।

**ਦਿਲ ਵਿਚ ਕੋਈ ਗੱਲ ਨਾ ਹੋਣੀ**—ਮਨ ਵਿਚ ਕੋਈ ਧੋਖਾ ਫ਼ਰੇਬ ਨ ਹੋਣਾ ।

ਵੇਖੋ, ਸਰਦਾਰ ਜੀ ! ਤੁਹਾਨੂੰ ਆਪਣੇ ਹੀ ਦਿਲ ਦਾ ਚੋਰ ਮਾਰਦਾ ਏ, ਨਹੀਂ ਤੇ ਮੇਰੇ ਦਿਲ ਵਿਚ, ਨਰੈਣ ਜਾਣਦਾ ਏ, ਕੋਈ ਗੱਲ ਨਹੀਂ । [ਸ਼. ਸ਼.

**ਦਿਲ ਵਿਚ ਕੰਡਾ ਬਣ ਕੇ ਚੁੱਭਣਾ**—ਦੁੱਖ ਦੇਣਾ, ਸਤਾਣਾ ।

ਸੁਰੇਸ਼ ਮਹਿੰਦਰ ਦਾ ਪਰਮ ਮਿੱਤਰ ਸੀ । ਉਸਨੇ ਜਦੋਂ ਮਹਿੰਦਰ ਨੂੰ ਇਕ ਗੰਦੇ ਜੇਹੇ ਕਮਰੇ ਵਿਚ ਨਿਕੰਮਾ ਖਾਣਾ ਖਾਂਦਿਆਂ ਵੇਖਿਆ ਤਾਂ ਉਸ ਨੂੰ ਆਪਣੇ ਘਰ ਰਹਿਣ ਲਈ ਕਿਹਾ ਪਰ ਉਹ ਨਾ ਮੰਨਿਆਂ ਤੇ ਸੁਰੇਸ਼ ਗੁੱਸੇ ਹੋ ਕੇ ਚਲਾ ਗਿਆ । ਉਹਦਾ ਮਿੱਤਰ ਇਸ ਹਾਲਤ ਵਿਚ ਰਹੇ ਤੇ ਉਹਨੂੰ ਏਹੋ ਜਿਹਾ ਨਿਕੰਮਾ ਖਾਣਾ ਮਿਲੇ, ਇਹ ਖਿਆਲ ਉਹਦੇ ਦਿਲ ਵਿਚ ਕੰਡਾ ਬਣ ਕੇ ਚੁਭ ਰਿਹਾ ਸੀ । [ਚਿਖਾ

**ਦਿਲ ਵਿਚ ਥਾਂ ਦੇਣੀ**—ਪਿਆਰ ਕਰਨਾ ।

ਮੁੰਡੇ ਨਾਲ ਗੁਲਾਬ ਕੌਰ ਦਾ ਬੇਓੜਕ ਪਿਆਰ ਸੀ, ਪਰ ਜੱਜ ਸਾਹਿਬ ਨੂੰ ਇਸ ਮੁੰਡੇ ਵਿਚੋਂ ਪਿਆਰ ਦਾ ਉਹ ਸੁਖ ਨ ਮਿਲ ਸਕਿਆ, ਜਿਹੜਾ ਉਨ੍ਹਾਂ ਨੂੰ ਸੰਤਾਨ ਕੋਲੋਂ ਮਿਲਣਾ ਚਾਹੀਦਾ ਸੀ । ਮੁੱਢ ਤੋਂ ਹੀ ਹਾਲਾਤ ਕੁਝ ਇਹੋ ਜਿਹੇ ਹੋ ਗਏ ਸਨ ਕਿ ਆਪਣੇ ਮੁਤਬੰਨੇ ਨੂੰ ਉਹ ਦਿਲ ਵਿਚ ਥਾਂ ਨਾ ਦੇ ਸਕੇ ।

[ਪਿਆਰ ਦੀ ਦੁਨੀਆਂ

**ਦਿਲ ਵਿਚ ਪੱਚੀ ਹੋ ਜਾਣਾ**—ਸ਼ਰਮਿੰਦਾ ਹੋ ਜਾਣਾ ।

"ਜ਼ਾ ਕੇ ਥੋੜ੍ਹਾ ਸੌਂ ਲਵੋ, ਵੱਡੇ ਵੇਲੇ ਚਲਾਂਗੇ, ਤੁਹਾਡੇ ਬਾਊ ਜੀ ਦੀ ਮੁਲਾਕਾਤ ਲਈ । ਤੁਸੀਂ ਕੁਝ ਪੜ੍ਹੇ ਹੋਏ ਵੀ ਜਾਪਦੇ ਜੇ, ਤੁਹਾਡੀ ਗੱਲ ਕੱਥ ਦਾ ਢੰਗ ਬੜਾ ਮਿੱਠਾ ਤੇ ਕੋਮਲ ਏ," ਪਰ ਉਹ ਆਪਣੀ ਇਸ ਅਯੋਗ ਪੁੱਛ ਤੇ ਦਿਲ ਵਿਚ ਪੱਚੀ ਹੋ ਗਿਆ ।

[ਗਰੀਬ ਦੀ ਦੁਨੀਆਂ

**ਦਿਲ ਵਿਚ ਪਾ ਲੈਣਾ**—ਦਿਲ ਵਿਚ ਗੰਢ ਬੰਨ੍ਹ ਲੈਣੀ, ਕਦੇ ਨਾ ਭੁਲਾਣੀ ।

ਗਲ ਐਵੇਂ ਹਾਸੇ ਭਾਣੇ ਕਹੀ ਸੀ ਨਸੀਮ ਨੇ, ਪਰ ਯੂਸਫ਼ ਨੇ ਇਸ ਨੂੰ ਦਿਲ ਵਿਚ ਪਾ ਲਿਆ । ਤਾਂ ਹੀ ਖਬਰ ਸੁ ਈਦ ਵਾਲੀ ਸੰਧਿਆ ਨੂੰ ਉਹ ਨਸੀਮ ਦੇ ਘਰ ਗਿਆ ਤੇ ਉਸ ਨੂੰ ਕਹਿਣ ਲੱਗਾ, ਆ ਸੀਮਾ ਤੈਨੂੰ ਕੁਝ ਵਿਖਾਵਾਂ," ਤੇ ਜਦ ਨਸੀਮ ਨੇ ਉਸ ਦੇ ਘਰ ਦੇ ਪਿਛਵਾੜੇ ਜਾ ਕੇ ਵੇਖਿਆ ਤਾਂ ਹੱਕੀ ਬੱਕੀ ਰਹਿ ਗਈ ।

[ਖੁ. ਸੌ.

**ਦਿਲ ਵਿਚੋਂ ਧੂੰ ਨਿਕਲਣਾ**—ਹਾਉਕਾ ਨਿਕਲਣਾ, ਦਿਲ ਸੜ ਬਲ ਜਾਣਾ ।

ਕਿਸੇ ਦੁਖੀ ਦਿਲ ਵਿਚੋਂ ਨਿਕਲਿਆ ਹੋਇਆ ਧੂੰਆਂ ਆਕਾਸ਼ ਤੀਕ ਪੁਜਦਾ ਹੈ । ਰੱਬ ਦੁੱਖ ਸੁਣ ਲੈਂਦਾ ਹੈ ਤੇ ਗਰੀਬ ਨੂੰ ਦੁਖਾਣ ਵਾਲੇ ਦਾ ਬੀਜ ਨਾਸ ਕਰ ਦਿੰਦਾ ਹੈ । [ਸੰ.

**ਦਿਲ ਵਿੰਨ੍ਹਣਾ**—ਦਿਲ ਨੂੰ ਬਹੁਤ ਦੁਖੀ ਕਰਨਾ ।

ਤੇਰੀਆਂ ਇਹਨਾਂ ਗੱਲਾਂ ਨੇ ਮੇਰਾ ਦਿਲ ਵਿੰਨ੍ਹ ਦਿਤਾ ਹੈ । ਤੂੰ ਨਿੱਤ ਨਵੀਆਂ ਤੁਹਮਤਾਂ ਤੁੰਜ ਤੇ ਲਾਈ ਜਾਂਦਾ ਹੈਂ । ਸ਼ਰਮ ਕਰ ! [ਸੰ.

**ਦਿਲਾਂ ਦੇ ਵੱਟ ਨਿਕਲਣੇ**—ਪੁਰਾਣੇ ਖੋਰ ਤੇ ਵੈਰ ਦੂਰ ਕਰ ਕੇ ਮਿੱਤਰ ਹੋ ਜਾਣਾ ।

ਮੈਂ ਕੋਈ ਲੜਨ ਦੀ ਨੀਤ ਨਾਲ ਤੇ ਇਹ ਗੱਲ ਨਹੀਂ ਸੀ ਆਖੀ । ਸਗੋਂ ਮੇਰਾ ਮਤਬਲ (ਮਤਲਬ) ਤੇ ਇਹ ਹੈ ਪਈ ਤੁਹਾਡਾ ਕੰਮ ਹੋ ਜਾਏ ਤੇ ਸਾਡੇ ਦਿਲਾਂ ਦੇ ਵੈਰ ਨਿਕਲ ਕੇ ਆਪੋ ਵਿਚ ਸਫ਼ਾਈ ਹੋ ਜਾਏ ।

[ਸ਼. ਸ਼,

**ਦੀਦੇ ਗਾਲਣਾਂ**—ਕਿਸੇ ਦੇ ਵਿਛੋੜੇ ਵਿਚ ਬਹੁਤ ਰੋਣਾ ।

ਰਹੁ ਰਹੁ ਵੇ ਜੀਆ ਝੱਲਿਆ !
ਆਖੇ ਭੀ ਲਗ ਜਾ, ਮੰਦਿਆ !
ਅੜਿਆ ਨ ਕਰ, ਲੜਿਆ ਨ ਕਰ,
ਕੁੜਿਆ ਨ ਕਰ, ਸੜਿਆ ਨ ਕਰ ।
ਵੇ ਵੈਰੀਆ ! ਕੀ ਹੋ ਗਿਆ ? ਰੌਲਾ ਨ ਪਾ,
ਡੁੱਬਦਾ ਨ ਜਾ !
ਟਲ ਜਾ ਅਮੋੜਾ, ਪਾਪੀਆ !
ਰੋ ਰੋ ਕੇ ਦੀਦੇ ਗਾਲ ਨਾ !
ਵੇ ਨਾਮੁਰਾਦਾ ! ਠਹਿਰ ਜਾ !
ਪਿਟ ਪਿਟ ਕੇ ਹੋ ਬਿਹਾਲ ਨਾ ।

[ਚੰ. ਵਾ,

**ਦੀਵਾ ਗੁਲ ਹੋ ਜਾਣਾ** - ਮਰ ਜਾਣਾ, ਖਤਮ ਹੋ ਜਾਣਾ ।

ਤੁਸੀਂ ਉਨ੍ਹਾਂ ਦੀ ਦੁਕਾਨ ਲਭਦੇ ਫਿਰਦੇ ਹੋ ਪਰ ਉਸ ਦਾ ਦੀਵਾ ਗੁਲ ਹੋਇਆਂ ਤੇ ਅਜ ਸਾਲ ਤੋਂ ਵੱਧ ਹੋ ਗਿਆ ਹੈ । [ਸਿ.

**ਦੀਵੇ ਵਿਚ ਵੱਟੀ ਨ ਹੋਣੀ**—(1) ਅਤਿ ਦਰਜੇ ਦੀ ਗ਼ਰੀਬੀ ਹੋਣੀ ਜਿੱਥੇ ਦੀਵਾ ਹੀ ਨਾ ਬਲੇ (2) ਬਹੁਤ ਉਦਾਸੀ ਜਿੱਥੇ ਦੀਵਾ ਬਾਲਣ ਦੀ ਹੋਸ਼ ਹੀ ਨ ਰਹੇ ।

ਅਨੰਤ ਰਾਮ ਦੇ ਤੇ ਭਾਂਡੇ ਟੀਂਡੇ ਤੀਕਰ ਕੁਰਕ ਹੋ ਗਏ ਨੇ, ਪਰਾਏ ਪੁਤਾਂ ਰਿਣੀ ਰੁਣੀ ਸਭ ਸਾਂਭ ਲਈ ਏ । ਉਹਦੇ ਤੇ ਕਈ ਦਿਨਾਂ ਤੋਂ ਦੀਵੇ ਵਿਚ ਵੱਟੀ ਨਹੀਂ ਪਈ ਤੇ ਚੁਲ੍ਹੇ ਅੱਗ ਨਹੀਂ ਬਲੀ, ਬੁਰਾ ਹਾਲ ਏ । [ਸ਼. ਸ਼.

**ਦੁਆਰ ਢਹਿਣਾ**—ਸ਼ਰਨੀ ਡਿਗਣਾ, ਆਸਰਾ ਲਭਣਾ ਜਾਂ ਢਹਿ ਪੈਣਾ ।

ਇਸ਼ਕ ਕੁਠਿਆਨਣਾ ਵਾਂਗਰ ਛਮ ਛਮ ਛਮ ਛਮ ਵਹਿੰਦਾ ।
ਮਾਹੀ ਨਾਲ ਮਿਲਣ ਦੀ ਖਾਤਰ ਪੁਰਜ਼ੇ ਹੋ ਹੋ ਲਹਿੰਦਾ ।
ਕਦਮ ਦੇ ਵਿਚ ਆ ਕੇ ਵਿਛਦਾ ਪਰ ਮੂੰਹੋਂ ਕੁਝ ਨਹੀਂ ਕਹਿੰਦਾ ।
ਮਾਹੀ ਨਾਲ ਮਾਹੀ ਬਣ ਬਹਿੰਦਾ (ਜਦੋਂ) ਆਣ ਦੁਆਰੇ ਢਹਿੰਦਾ ।
[ਚੰ. ਵ.

**ਦੁਆਲੇ ਹੋਣਾ**—ਖਹਿੜੇ ਪੈ ਜਾਣਾ ।

ਤੁਹਾਡਾ ਖਹਿੜਾ ਤੇ ਛੁੱਟ ਗਿਆ ਪਰ ਤੁਹਾਨੂੰ ਛੱਡ ਉਹ ਮੇਰੇ ਦੁਆਲੇ ਆਣ ਹੋਇਆ ਕਿ ਤੁਸੀਂ ਕਚਹਿਰੀ ਚਲੋ ਤੇ ਗਵਾਹੀ ਦਿਓ । ਲਾਚਾਰ ਮੈਨੂੰ ਜਾਣਾ ਪਿਆ । [ਸੰ.

**ਦੁਸ਼ਮਨ ਬੀਮਾਰ ਹੋਣੇ**—ਆਪ ਬੀਮਾਰ ਹੋਣਾ ।

ਅੱਜ ਮੇਰੇ ਕੁਝ ਦੁਸ਼ਮਨ ਬੀਮਾਰ ਹਨ ਇਸ ਲਈ ਦੁਕਾਨ ਤੇ ਨਹੀਂ ਜਾ ਸਕਾਂਗਾ । [ਸਿ.

**ਦੁਹਾਈ ਪਾਹਰਿਆ ਕਰਨਾ**—(ਕਿਸੇ ਖ਼ਤਰੇ ਸਮੇਂ) ਮਦਦ ਲਈ ਰੌਲਾ ਪਾਣਾ ; ਚੀਕ ਚਿਹਾੜਾ ।

ਤੂੰ, ਲਾਲ ਚੰਦਾ, ਜਦੋਂ ਜਸੋ (ਸ਼ਾਮੂ ਦੀ ਧੀ) ਨੂੰ ਕੱਢ ਕੇ ਨਸਿਆ ਹੋਣਾ ਏ ਤਾਂ ਉਹਨੇ ਦੁਹਾਈ ਪਾਹਰਿਆ ਤੇ ਬਥੇਰੀ ਕੀਤੀ ਹੋਣੀ ਏ ! [ਸ਼. ਬ.

**ਦੁਹਾਈਆਂ ਦੇਣਾ**—ਸ਼ੋਰ ਮਚਾਣਾ ; ਵਾਸਤੇ ਪਾਣਾ ।

ਔਖੇ ਵੇਲੇ ਉਸ ਬਹੁਤੇਰੀਆਂ ਦੁਹਾਈਆਂ ਦਿੱਤੀਆਂ ਪਰ ਮੌਕੇ ਸਿਰ ਕੋਈ ਨਾ ਬਹੁੜਿਆ । [ਸਿ.

**ਦੁਖ ਸੁਖ ਦਾ ਸਾਂਝੀਵਾਲ ਹੋਣਾ**—ਕਿਸੇ ਦੇ ਔਖ ਸੌਖ ਦੇ ਵੇਲੇ ਉਸ ਦਾ ਸਾਥੀ ਬਣਨਾ ।

ਪਤੀ ਪਤਨੀ ਦੋਵੇਂ ਇਕ ਦੂਜੇ ਦੇ ਦੁਖ ਸੁਖ ਦੇ ਸਾਂਝੀਵਾਲ ਹੁੰਦੇ ਹਨ । ਇਹ ਸਾਥ ਸਾਰਾ ਜੀਵਨ ਨਿਭਾਣਾ ਪੈਂਦਾ ਹੈ । [ਸਿ.

**ਦੁਖ ਸੁਖ ਫੋਲਣੇ**—ਆਪਣੀ ਹਾਲਤ ਦੱਸਣੀ ਤੇ ਦੂਜੇ ਦੀ ਸੁਣਨੀ ।

ਜੇ ਸਲੀਮਾਂ ਆਈ ਹੈ ਤਾਂ ਸੱਜਣਾਂ ਕੋਲ ਬਹੇ, ਦੁਖ ਸੁਖ ਫੋਲੇ, ਦਿਲਾਂ ਦੀਆਂ ਲਏ ਤੇ ਦੇਵੇ । ਇਹ ਆਵਣਾ ਕੀ ਹੋਇਆ ਜੇ ਰਾਤੀ ਆਇਆ ਤੇ ਸਵੇਰੇ ਬੋਪੜੇ ਮਾਰ ਕੇ ਉੱਠ ਦੌੜਿਆ ? [ਨ. ਖ਼.

**ਦੁਖ ਹੌਲਾ ਕਰਨਾ**—ਦੁਖ ਘੱਟਣਾ ।

ਭੈਣ, ਸੁਖ ਤਾਂ ਹੈ ? ਤੇਰੇ ਮੂੰਹ ਤੇ ਤਾਂ ਹਵਾਈਆਂ ਉੜਦੀਆਂ ਨੇ । ਦਸ, ਦੁਖ ਹੁੰਦੇ ਈ ਆਏ ਨੇ, ਪਰ ਵੰਡਿਆਂ ਹੀ ਹੌਲੇ ਹੁੰਦੇ ਨੇ । [ਹਉਕੇ

**ਦੁਖ ਕਟਣਾ** - ਦੁਖ ਦੂਰ ਕਰ ਦੇਣਾ ।

ਮੈਂ ਆਪਣੀ ਵਿਧਵਾ ਭੈਣ ਦਾ ਦੁਖ ਕੱਟ ਛੱਡਿਆ ਏ । ਉਹਦਾ ਮੁੜ ਵਿਆਹ ਕਰ ਦਿੱਤਾ ਏ । ਪਰਮਾਤਮਾ ਨੂੰ ਭਾਇਆ ਤੇ ਹੁਣ ਸੁਖ ਵਿੱਚ ਵਸੇਗੀ । [ਸੰ.

**ਦੁੱਖ ਜਾਲਣਾ**—ਦੁੱਖ ਭੋਗਣਾ ; ਕਸ਼ਟ ਸਹਾਰਨਾ ।

ਉਸ ਦਾ ਪਿਤਾ ਤੇ ਉਸ ਦੇ ਜਨਮ ਤੋਂ ਥੋੜੇ ਮਹੀਨਿਆਂ ਮਗਰੋਂ ਹੀ ਮਰ ਗਿਆ ਸੀ । ਉਸ ਦੀ ਵਿਧਵਾ ਮਾਂ ਨੇ ਉਸ ਨੂੰ ਪਾਲਣ ਲਈ ਬਹੁਤ ਦੁੱਖ ਤੇ ਕਸ਼ਟ ਜਾਲਿਆ । [ਬੂੰ.

**ਦੁੱਖ ਨੂੰ ਪੀ ਜਾਣਾ**—ਦੁੱਖ ਨੂੰ ਅੰਦਰੋ ਅੰਦਰ ਸਹਾਰ ਲੈਣਾ ।

ਮਧੂਬਾਲਾ ਦੇ ਮਾਪਿਆਂ ਨੂੰ ਛੇਤੀ ਹੀ ਆਪਣੇ ਜੁਆਈ ਦੀ ਕੀਤੀ ਹੋਈ ਚਾਰ ਸੌ ਵੀਹ ਦਾ ਪਤਾ ਲੱਗ ਗਿਆ, ਜਿਸ ਕਰ ਕੇ ਉਨ੍ਹਾਂ ਦੇ ਦਿਲ ਨੂੰ ਕਾਫ਼ੀ ਸਦਮਾ ਪਹੁੰਚਿਆ, ਪਰ ਕੀ ਹੋ ਸਕਦਾ ਸੀ ? ਵਿਚਾਰੇ ਜ਼ਹਿਰ ਦੇ ਘੁੱਟ ਵਾਂਗ ਇਸ ਦੁੱਖ ਨੂੰ ਪੀ ਗਏ । [ਚਿੱਤ੍ਰਕਾਰ

**ਦੁੱਖ ਰੋਣਾ**—ਤਕਲੀਫ਼ਾਂ ਦੱਸਣੀਆਂ ।

ਇਸ ਤੋਂ ਬਾਹਦ ਉਸ ਨੇ ਨੌਕਰੀ ਲਈ ਕਈ ਬੂਹੇ ਖੜਕਾਏ, ਕਈਆਂ ਸਿੱਖ ਸਰਦਾਰਾਂ ਅੱਗੇ ਜਾ ਕੇ ਦੁੱਖ ਰੋਇਆ, ਪਰ ਤ੍ਰਿਸਕਾਰ ਤੇ ਨਿਰਾਸਤਾ ਤੋਂ ਬਿਨਾਂ ਉਸ ਨੂੰ ਕੁਝ ਵੀ ਪ੍ਰਾਪਤ ਨ ਹੋ ਸਕਿਆ ।

[ਫ਼. ਫ਼.

**ਦੁੱਖ ਰੋਣੀਆਂ ਕਰਨਾ**—ਆਪਣੇ ਦੁੱਖ ਫੋਲਣਾ ।

ਉਹ ਕਿਸੇ ਦੀ ਤੇ ਗੱਲ ਸੁਣਦੀ ਨਹੀਂ, ਹਰ ਵੇਲੇ ਆਪਣੀਆਂ ਹੀ ਦੁੱਖ ਰੋਣੀਆਂ ਕਰਦੀ ਰਹਿੰਦੀ ਹੈ ।

[ਸਿ.

**ਦੁੱਖ ਲੱਗਣਾ**—ਗੁੱਸਾ ਆਉਣਾ ।

ਮੈਂ ਤਾਂ ਸਾਧਾਰਨ ਗੱਲ ਕੀਤੀ ਹੈ ਪਰ ਤੁਹਾਨੂੰ ਇਨਾ ਦੁਖ ਲੱਗਾ ਹੈ । ਮੈਂ ਕਾਹਨੂੰ ਇਹ ਕਹਿਣਾ ਸੀ । [ਸਿ.

**ਦੁੱਖ ਵੰਡਣਾ**—ਹਮਦਰਦੀ ਕਰਨੀ ।

(ਅੱਜ) ਕਿਸੇ ਦੁਖੀ ਨਾਲ ਦੁਖ ਵੰਡਣਾ,
ਜਾਂ ਗੱਲ ਕਰਨਾ ਵੀ ਗੁਸਤਾਖੀ ਹੈ ।

[ਗੁਸਤਾਖੀਆਂ

**ਦੁੱਖਾਂ ਦੇ ਮੂੰਹ ਸੁੱਕ ਜਾਣਾ**—ਦੁੱਖਾਂ ਵਿੱਚ ਨਪੀੜਿਆ ਜਾਣਾ, ਨਿਰਬਲ ਕਮਜ਼ੋਰ ਹੋ ਜਾਣਾ ।

ਭਰਾ, ਨ ਮੈਂ ਜੀਉਂਦਿਆਂ ਵਿੱਚ ਨ ਮੋਇਆਂ ਵਿੱਚ । ਏਦੂੰ ਵਧ ਕੇ ਨਰਕ ਕਿੱਥੇ ਹੋਣਾ ਏ ? ਗੋਲੇ ਕੱਥੇ ਤਾਨ੍ਹਾ ਤੇ ਢੋਲੀ, ਵਿਚੋ ਦੁੱਖਾਂ ਦੇ ਮੂੰਹ ਸੁੱਕ ਗਈ ਆਂ । ਹੋਰ ਜੇ ਜ਼ਰਾ ਪੱਜ ਲੱਭ ਜਾਏ ਤੇ ਮਾਰ ਵੀ ਵਰ੍ਹ ਜਾਂਦੀ ਏ । [ਸੁ.

**ਦੁਗਾੜਾ ਮਾਰਨਾ**—ਦੁਨਾਲੀ ਬੰਦੂਕ ਨਾਲ ਮਾਰਨਾ ।

ਇਨ੍ਹਾਂ ਜ਼ਾਲਮਾਂ ਨੇ ਦੁਗਾੜਾ ਮਾਰਿਆ ਤੇ ਉਸ ਨੂੰ ਭੁੰਞੇ ਸੁੱਟ ਦਿੱਤਾ । ਗੋਲੀ ਲੱਗਦਿਆਂ ਹੀ ਉਹ ਚਿੱਤ ਹੋ ਗਿਆ । [ਸਿ.

**ਦੁੱਧ ਉੱਤਰ ਆਉਣਾ**—ਥਣਾਂ ਵਿੱਚ ਦੁੱਧ ਭਰ ਆਉਣਾ ।

ਕੁਦਰਤ ਦਾ ਕਾਨੂੰਨ ਹੈ; ਜਦੋਂ ਬੱਚੇ ਦੀ ਪੈਦਾਇਸ਼ ਹੋਣ ਵਾਲੀ ਹੁੰਦੀ ਹੈ, ਆਪਣੇ ਆਪ ਹੀ ਦੁੱਧ ਉੱਤਰ ਆਉਂਦਾ ਹੈ । [ਸਿ.

**ਦੁੱਧ ਦਾ ਉਬਾਲ**—ਥੋੜ੍ਹੇ ਚਿਰ ਦਾ ਜੋਸ਼ ।

ਮਜ਼ਦੂਰਾਂ ਦਾ ਸਾਰਾ ਜੋਸ਼ ਦੁੱਧ ਦਾ ਉਬਾਲ ਹੀ ਸੀ । ਦੋ ਦਿਨ ਭੁੱਖੇ ਨਾ ਕੱਟ ਸਕੇ ਤੇ ਕੰਮਾਂ ਤੇ ਵਾਪਸ ਆਣੇ ਸ਼ੁਰੂ ਹੋ ਗਏ । [ਸਿ.

**ਦੁੱਧ ਧੋਤੇ (ਨੇਕ ਪਾਕ)**,—ਬੜੇ ਹੀ ਪਵਿਤਰ ।

ਅਸੀਂ ਤੇ ਦੋਸ਼ੀ ਠਹਿਰੇ ਪਰ ਤੁਸੀਂ ਵੀ ਕਿਥੋਂ ਦੇ ਦੁੱਧ ਧੋਤੇ ਨੇਕ ਪਾਕ ਹੋ । ਤੁਹਾਨੂੰ ਆਪਣੀਆਂ ਕਰਤੂਤਾਂ ਦਾ ਪਤਾ ਹੋਣਾ ਚਾਹੀਦਾ ਹੈ । [ਸਿ.

**ਦੁੱਧ ਪਾਣੀ ਹੋ ਕੇ ਲੱਗਣਾ**—ਖ਼ੁਰਾਕ ਦਾ ਅਸਰ ਨ ਹੋਣਾ ।

ਪਤਾ ਨਹੀਂ ਕੀ ਹੋ ਗਿਆ ਹੈ, ਉਹ ਦਿਨ ਬਦਿਨ ਖਾਂਦਾ ਪੀਂਦਾ ਨਿਘਰਦਾ ਜਾਂਦਾ ਹੈ, ਦੁੱਧ ਪਾਣੀ ਹੋ ਕੇ ਲੱਗ ਰਿਹਾ ਹੈ । [ਸਿ.

**ਦੁੱਧ ਪਾਣੀ ਹੋਣਾ**—ਇਕ ਮਿਕ ਹੋਣਾ।

ਉਹ ਦੋਵੇਂ ਅੱਜ ਕਲ੍ਹ ਦੁੱਧ ਪਾਣੀ ਹੋਏ ਹੋਏ ਹਨ ਪਰ ਛੇਤੀ ਹੀ ਉਨ੍ਹਾਂ ਪਾਟ ਜਾਣਾ ਹੈ। [ਸਿੰ.

**ਦੁੱਧ ਪਾਣੀ ਵੱਖ ਕਰਨਾ**—ਪੂਰਾ ਪੂਰਾ ਨਿਆਂ ਕਰਨਾ।

ਹੁਣ ਤੇ ਮੁਆਮਲਾ ਅਦਾਲਤ ਵਿਚ ਚਲਾ ਹੀ ਗਿਆ ਹੈ। ਆਪੇ ਦੁੱਧ ਪਾਣੀ ਵਖ ਵਖ ਹੋ ਜਾਏਗਾ ਕਿ ਤੁਸੀਂ ਸੱਚੇ ਹੋ ਜਾਂ ਉਹ। [ਸਿੰ.

**ਦੁੱਧ ਪੈਣਾ**—ਫ਼ਸਲ ਦੇ ਦਾਣਿਆਂ ਵਿਚ ਪੱਕਣ ਤੋਂ ਪਹਿਲੇ ਰਸ ਪੈਣਾ।

ਇਸ ਵਾਰੀ ਆਪਣੀ ਫ਼ਸਲ ਵਾਹ ਵਾਹ ਸੋਹਣੀ ਜੰਮੀ ਹੈ; ਹੁਣ ਤੇ ਦੁੱਧ ਵੀ ਪਿਆ ਖਲਾ ਹੈ। ਭਗਵਾਨ ਇਸ ਨੂੰ ਤੋੜ ਚਾੜ੍ਹੇ। [ਸਿੰ.

**ਦੁੱਧ ਵਿੱਚ ਨ੍ਹਾਤਾ ਹੋਣਾ**—ਬਿਲਕੁਲ ਬੇਗੁਨਾਹ ਤੇ ਪਵਿੱਤਰ ਹੋਣਾ।

ਅੱਜ ਕਲ੍ਹ ਨਿਪਟ ਦੁੱਧ ਵਿੱਚ ਨ੍ਹਾਤਾ ਕੋਈ ਵੀ ਨਹੀਂ। ਬਸ ਉੱਨੀ ਇੱਕੀ ਦਾ ਹੀ ਫ਼ਰਕ ਹੈ। ਕਿਸੇ ਨੂੰ ਮੌਕਾ ਮਿਲ ਗਿਆ ਉਸ ਨੇ ਦਾ ਲਾ ਲਿਆ, ਕੋਈ ਮੌਕੇ ਦੀ ਉਡੀਕ ਵਿੱਚ ਹੀ ਸਮਾਂ ਟਪਾ ਜਾਂਦੇ ਹਨ। [ਸਿੰ.

**ਦੁੱਧ ਵਿੱਚ ਮੇਂਗਣਾ ਪਾਉਣਾ**—ਕੰਮ ਕਰਨਾ ਵੀ ਤੇ ਬੇਸੁਆਦੀ ਤਰ੍ਹਾਂ, ਦਿਲੋਂ ਨ ਕਰਨਾ।

ਜੋ ਹੋਣਾ ਸੀ ਸੋ ਹੋ ਗਿਆ ਜੀ, ਹੁਣ ਤੇ ਦੁੱਧ ਵਿੱਚ ਮੇਂਗਣਾ ਪਾਉਣ ਵਾਲੀ ਗੱਲ ਏ; ਹੁਣ ਚੁਪ ਕਰ ਰਹੋ; ਇਸੇ ਵਿੱਚ ਹੀ ਹੁਣ ਤੁਹਾਡਾ ਲਾਭ ਹੈ, ਬੋਲ ਕੇ ਹੋਰ ਭੰਡੀ ਪਾਉਗੇ। [ਸੁ.

**ਦੂੰਨ ਵੱਟਾ ਬਣਨਾ**—ਦਿਲ ਦੀ ਗੱਲ ਨ ਕਰਨੀ, ਉੱਕਾ ਹੀ ਜੀਭ ਨਾਹ ਹਿਲਾਉਣੀ ਜਿਵੇਂ ਪੱਥਰ ਹੀ ਪਿਆ ਹੈ।

"ਤੈਨੂੰ ਨਹੀਂ ਤੇ ਹੋਰ ਕਿਸ ਨੂੰ (ਕੁਝ ਹੁੰਦਾ ਜਾਂਦਾ ਹੈ)? ਤੂੰ ਤੇ ਬਿਲਕੁਲ ਹੀ ਦੂੰਨ ਵੱਟਾ ਬਣਦਾ ਜਾਂਦਾ ਏਂ ਦਿਨੋ ਦਿਨ। ਗੱਲ ਕੀਹ ਏ?" [ਮ. ਪ.

**ਦੁਨੀਆਂ ਰੱਖਣੀ**—ਸਾਰਿਆਂ ਨੂੰ ਖ਼ੁਸ਼ ਕਰਨਾ।

ਤੁਸੀਂ ਠੀਕ ਫ਼ਰਮਾਂਦੇ ਹੋ ਕਿ ਖ਼ਰਚ ਘੱਟ ਕਰੋ, ਪਰ ਦੁਨੀਆਂ ਰੱਖਣੀ ਰੱਬ ਨੂੰ ਰਾਜ਼ੀ ਕਰਨ ਨਾਲੋਂ ਵੀ ਔਖੀ ਏ। [ਨ. ਖ਼.

**ਦੁਪਹਿਰੇ ਦੀਵਾ ਬਾਲਣਾ**—(1) ਝੂਠ ਨੂੰ ਸੱਚ ਤੇ ਸੱਚ ਨੂੰ ਝੂਠ ਕਰ ਦੱਸਣਾ (2) ਦੀਵਾਲੀਆ ਹੋ ਜਾਣਾ।

ਸੁਭਦ੍ਰਾਂ ਨੇ ਆਪਣੀ ਸੱਸ ਦੀ ਬਦਸਲੂਕੀ ਦੀ ਸ਼ਕੈਤ ਸਹੁਰੇ ਪਾਸ ਕਰਦਿਆਂ ਕਿਹਾ—ਭਾਈਆ ਜੀ! (ਸੱਸ ਵਲੋਂ) ਮੇਰੇ ਮਾਪਿਆਂ ਨੂੰ ਗਾਲ੍ਹਾਂ, ਰਾਤ ਦਿਨੇ, ਤੇ ਮੇਰੇ ਭਰਾ ਨੂੰ ਵੀ ਗਾਲ੍ਹਾਂ।

ਸੱਸ ਨੇ ਕਿਹਾ—ਨੀ ਝੂਠੀਏ, ਛਟਾਲਣੇ! ਦੁਪਹਿਰੇ ਦੀਵਾ ਬਾਲਨੀ ਏਂ! ਨੀ ਤੈਨੂੰ ਕਦੋਂ ਗਾਲ੍ਹ ਕਢੀ ਏ, ਨੀ ਤੇਰੇ ਤੇ ਸਬਰ ਪੈ ਜਾਏ, ਨਿਹੱਕ ਬੋਲਨੀ; ਅੱਜਗੈਬ ਤੋਲਨੀ ਏ ਮੇਰੇ ਤੇ। [ਸੁ.

**ਦੁਫੇੜ ਪਾਉਣਾ**—ਪਾੜੇ ਪੈਦਾ ਕਰ ਦੇਣਾ; ਆਪੋ ਵਿੱਚ ਵੈਰ ਪੈਦਾ ਕਰ ਦੇਣਾ; ਵਿਰੋਧ ਹੋ ਜਾਣਾ; ਦੋ ਪਾਰਟੀਆਂ ਬਣ ਜਾਣੀਆਂ।

ਪਿੰਡਾਂ ਦੇ ਸਿੱਖਾਂ ਨੇ ਲੰਗਰ ਕੀਤਾ ਪਰ ਉਥੋਂ ਦੇ ਮੁਸਲਮਾਨ ਉਨ੍ਹਾਂ ਦਾ ਲੰਗਰ ਛਕਣ ਨ ਆਏ, ਜੇਹੜਾ ਅੱਗੇ ਹਮੇਸ਼ਾ ਛਕਦੇ ਸਨ, ਬਾਬੇ ਨੇ ਉਨ੍ਹਾਂ ਨੂੰ ਕਈ ਸਨੇਹੇ ਘੱਲੇ ਪਰ ਓਹ ਨ ਆਏ ਅਖ਼ੀਰ ਮੁਸਲਮਾਨਾਂ ਨੇ ਇਕ ਆਦਮੀ (ਮੋਦੀ) ਨੂੰ ਭੇਜਿਆ ਤਾਂ ਉਸ ਨੇ ਜਾ ਕੇ ਕਿਹਾ ਕਿ ਅਗੋਂ ਤੋਂ ਅਸੀਂ ਤੁਹਾਡੇ ਨਾਲ ਨਹੀਂ ਖਾਇਆ ਕਰਾਂਗੇ ਕਿਉਂਕਿ ਸਾਡੇ ਮੌਲਵੀ (ਜੋ ਬਾਹਰੋਂ ਆਇਆ ਹੈ) ਨੇ ਇਹ ਗੱਲ ਇਸਲਾਮ ਦੇ ਉਲਟ ਦੱਸੀ ਹੈ, ਤਾਂ ਬਾਬਾ ਉਸ ਨਾਲ ਮੌਲਵੀ ਪਾਸ ਚਲਾ ਗਿਆ ਤੇ ਉਸ ਨੂੰ ਕਹਿਣ ਲੱਗਾ, ਭਰਾ ਪਿੰਡ ਸੁਖੀ ਪਿਆ ਵਸਦਾ ਸੀ ਭਰਾਵਾਂ ਵਿੱਚ ਦੁਫੇੜ ਪਾ ਚਲਿਆ ਹੈਂ? [ਬਾਬਾ ਨੌਧ ਸਿੰਘ

**ਦੁੰਮ ਦਬਾ ਕੇ ਦੌੜਨਾ**—ਭਾਂਜ ਖਾ ਕੇ ਨੱਸਣਾ; ਜਿਵੇਂ ਕੁੱਤਾ ਹਾਰ ਖਾ ਕੇ, ਦੁੰਮ ਦਬਾ ਕੇ ਭਜਦਾ ਏ।

ਉਸ ਨੇ ਬਤੇਰੇ ਮਾਹੌਲੇ ਸੁਣਾਏ, ਪਰ ਅਸੀਂ ਜ਼ਰਾ ਨਾ ਕੁਸਕੇ; ਕਸੂਰ ਜੋ ਸਾਡਾ ਸੀ; ਬਸ ਅਸੀਂ ਦੁੰਮ ਦਬਾ ਕੇ ਉਥੋਂ ਦੌੜੇ। [ਸਿੰ.

**ਦੁਰੇ ਦੁਰੇ ਕਰਨਾ,**—ਧੌਤਕਾਰ ਕਰਨਾ, ਬਹੁਤ ਮਾੜਾ ਸਲੂਕ ਕਰਨਾ, ਪਰੇ ਪਰੇ ਹਟਾਣਾ, ਘ੍ਰਿਣਾ ਕਰਨਾ।

ਵਿਧਵਾ ਨੂੰ ਘਰ ਵਿੱਚ ਹਰ ਕੋਈ ਦੁਰੇ ਦੁਰੇ ਤੇ ਧੌਤਕਾਰ ਕਰਦਾ ਹੈ, ਇਸ ਤਰ੍ਹਾਂ ਉਸ ਦਾ ਜੀਵਨ ਪੋਟਾ ਪੋਟਾ ਦੁਖੀ ਕਰ ਦਿੱਤਾ ਜਾਂਦਾ ਹੈ। [ਸਿੰ.

**ਦੁਲੱਤੇ ਮਾਰਨੇ**—ਬੱਦੀ ਕਰਨਾ, ਵਧੀਕੀ ਕਰਨੀ।

ਅੱਗੇ ਉਨ੍ਹਾਂ ਨੂੰ ਮੈਂ ਰਾ ਲੈ ਲਿਟਾਇਆ ਸੀ, ਹੁਣ ਉਨ੍ਹਾਂ ਮੈਨੂੰ ਪਿੰਡੋਂ ਇਉਂ ਕੱਢ ਛੋੜਿਆ ਏ ਜਿਵੇਂ ਚੂਹੜਾ ਠੱਟੀਓਂ ਕੱਢ ਘਤੀਦਾ ਏ। ਹੁਣ ਉਨ੍ਹਾਂ ਜਿਹੜੇ ਦੁਲੱਤੇ ਮਾਰਨੇ ਨੇ, ਉਹ ਮੈਥੋਂ ਝਲੇ ਨਹੀਂ ਜਾਣੇ। [ਨ. ਖ.

**ਦੂ-ਬ-ਦੂ ਹੋਣਾ**—ਦਲੇਰ ਹੋ ਕੇ ਆਮ੍ਹੋ ਸਾਹਮਣੇ ਹੋਣਾ।

ਅੰਗਰੇਜ਼ੀ ਰਾਜ ਵੇਲੇ ਅਸੀਂ ਇਕ ਪਰਾਈ ਹਕੂਮਤ ਦੇ ਗ਼ੁਲਾਮ ਸਾਂ। ਮਤਰੇਈ ਮਾਂ ਦੀਆਂ ਜ਼ਬਰਦਸਤੀਆਂ ਤੇ ਵਿਤਕਰੇ ਸਾਨੂੰ ਹਰ ਵੇਲੇ ਉਸ ਦੇ ਵਿਰੁੱਧ ਬਗ਼ਾਵਤ ਲਈ ਉਕਸਾਂਦੇ ਰਹਿੰਦੇ ਸਨ, ਤੇ ਹਰ ਇਹੋ ਜਿਹੇ ਮੌਕੇ ਸਿੱਖ ਕੌਮ ਦੇ ਜਰਨੈਲ ਨੇ ਅੰਗਰੇਜ਼ ਨਾਲ ਦੂ-ਬ-ਦੂ ਮੱਥਾ ਡਾਹਿਆ, ਤੇ ਹਰ ਅਜਿਹੇ ਮੋਰਚੇ ਤੇ ਫ਼ਤਹ ਪ੍ਰਾਪਤ ਕੀਤੀ। [ਲੋਕ ਸਾਹਿੱਤ

**ਦੂਜੀ ਤਰ੍ਹਾਂ (ਕੁਝ ਕਰਨਾ)**—ਜਦੋਂ ਕੋਈ ਸਿੱਧੀ ਤਰ੍ਹਾਂ ਨਾਲ ਗੱਲ ਨਾ ਮੰਨੇ ਤਾਂ ਜ਼ਬਰਦਸਤੀ ਕੰਮ ਕਰਾਉਣਾ, ਕਰਨਾ।

ਮੈਂ ਜਸੇ ਨੂੰ ਸਮਝਾਇਆ, ਪਈ ਜੇ ਰਾਜ਼ੀ ਖ਼ੁਸ਼ੀ ਤੁਰ ਪਏਂ ਤੇ ਵਾਹ ਵਾ, ਨਹੀਂ ਤੇ ਅਸੀਂ ਦੂਜੀ ਤਰ੍ਹਾਂ ਵੀ ਲੈ ਜ਼ਰੂਰ ਜਾਣਾ ਈ। [ਸ਼. ਸ਼.

**ਦੂਰ ਦੀ ਸੁਝਣੀ**—ਕੋਈ ਡੂੰਘੀ ਵਿਚਾਰ ਦੀ ਗੱਲ ਫੁਰਨੀ।

ਇਹ ਮੁਸੀਬਤ ਖੜੀ ਹੋਈ ਵੇਖ ਕੇ ਮੈਂ ਤੇ ਬਿਲਕੁਲ ਘਬਰਾ ਗਿਆ ਸਾਂ। ਪਰ ਆਪਣੇ ਕਾਕੇ ਨੂੰ ਬੜੀ ਦੂਰ ਦੀ ਸੁਝੀ। ਉਹ ਝਟ ਵਜ਼ੀਰ ਨੂੰ ਜਾ ਮਿਲਿਆ ਤੇ ਕੰਮ ਹੋ ਗਿਆ। [ਸ੍ਰੀ.

**(ਕਿਸੇ ਗੱਲੋਂ) ਦੂਰ ਨੱਸਣਾ**—ਕਰਨ ਲਈ ਤਿਆਰ ਨਾ ਹੋਣਾ।

ਅਸੀਂ ਤੇ ਜੀ ਇਹੋ ਜਿਹੇ ਆਦਮੀ ਤੋਂ ਦੂਰ ਹੀ ਨਸਦੇ ਹਾਂ। ਸਾਡਾ ਵਾਹ ਪਿਆ ਹੈ ਨਾ, ਡਾਢੇ ਹੱਥ ਲੱਗੇ ਹਨ। [ਸ੍ਰੀ.

**ਦੂਰੋਂ ਮੱਥਾ ਟੇਕਣਾ**—ਕਿਸੇ ਨੂੰ ਭੈੜਾ ਜਾਣ ਕੇ ਉਸ ਤੋਂ ਦੂਰ ਰਹਿਣਾ।

ਜਿਸ ਦਿਨ ਦੀ ਉਸ ਨਾਲ ਮੇਰੀ ਝੜਪ ਹੋਈ ਹੈ, ਮੈਂ ਉਸ ਨੂੰ ਦੂਰੋਂ ਹੀ ਮੱਥਾ ਟੇਕਦਾ ਹਾਂ। ਨੇੜੇ ਲੰਘਣ ਤੇ ਰੂਹ ਨਹੀਂ ਕਰਦਾ, ਉਸ ਦੁਸ਼ਟ ਦੇ। [ਸ੍ਰੀ.

**ਦੇਹੀ ਨੂੰ ਰੋਗ ਲਾਉਣਾ**—ਚਿੰਤਾ ਸਹੇੜ ਲੈਣੀ; ਮੁਸੀਬਤ ਗੱਲ ਪਾ ਲੈਣੀ।

ਉਧੋ! ਕੋਰਨੂ ਮੋਠ ਵਿੱਚ ਮੋਹ ਪਾ ਕੇ,
ਅਸਾਂ ਆਪਣਾ ਆਪ ਗੁਆ ਲਿਆ ਹੈ,
ਦੁਖਾਂ ਪੀ ਲਿਆ ਗ਼ਮਾਂ ਖਾ ਲਿਆ ਹੈ,
ਕੁੰਦਨ ਦੇਹੀ ਨੂੰ ਰੋਗ ਜਿਹਾ ਲਾ ਲਿਆ ਹੈ।
[ਰੋ. ਵਾ.

**ਦੇਖਦੇ ਰਹਿ ਜਾਣਾ**—ਹੱਥੋਂ ਮੌਕਾ ਗਵਾ ਕੇ ਹੱਥ ਮਲਣਾ।

ਮੇਰੇ ਸਾਹਮਣੇ ਉਹ ਗੱਡੀ ਚੜ੍ਹ ਗਿਆ ਤੇ ਮੈਂ ਦੇਖਦੇ ਹੀ ਰਹਿ ਗਿਆ। ਉਸ ਨੂੰ ਆਪਣੇ ਨਾਲ ਨਾ ਲਿਆ ਸਕਿਆ। [ਸ੍ਰੀ.

**ਦੇਖਾ ਦੇਖੀ**—ਇਕ ਦੂਜੇ ਵੱਲ ਵੇਖ ਕੇ, ਰੀਸੋ ਰੀਸੀ।

ਤੁਹਾਡੀ ਦੇਖਾ ਦੇਖੀ ਕਈ ਹੋਰ ਲਿਖਾਰੀ ਭੀ ਦੂਜੀਆਂ ਬੋਲੀਆਂ ਦੇ ਲਫ਼ਜ਼ ਆਮ ਵਰਤਣ ਲੱਗ ਪਏ ਹਨ। [ਲੋਕ ਸਾਹਿੱਤ

**ਦੇਵ ਲੋਕ ਨੂੰ ਜਾਣਾ**—ਮਰ ਜਾਣਾ।

ਉਸ ਵਿਚਾਰੇ ਨੂੰ ਤੇ ਦੇਵਲੋਕ ਨੂੰ ਗਿਆਂ ਵੀ ਦੋ ਸਾਲ ਹੋ ਗਏ ਹਨ। ਪਰ ਤੁਸੀਂ ਵੀ ਬਾਹਰ ਰਹੇ ਹੋ, ਤੁਹਾਨੂੰ ਕੀ ਪਤਾ ਹੋ ਸਕਦਾ ਸੀ। [ਮ੍ਰਿ.

**ਦੋ ਹੱਥ ਕਰਨੇ**—ਟਾਕਰਾ ਕਰਨਾ, ਵਾਹ ਪੈਣਾ।

ਸਿਰਫ਼ ਏਹੋ ਹੀ ਨਹੀਂ ਕਿ ਤੂੰ ਪਿਛਲੇ ਗੁਨਾਹਾਂ ਤੋਂ ਤੋਬਾ ਕੀਤੀ ਹੈ, ਤੂੰ ਇੱਕ ਨਵੀਂ ਜ਼ਿੰਦਗੀ ਵਿੱਚ ਦਾਖ਼ਲ ਹੋ ਰਿਹਾ ਹੈਂ, ਜਿੱਥੇ ਪਤਾ ਨਹੀਂ ਕਿਸ ਵੇਲੇ ਤੈਨੂੰ ਮੌਤ ਨਾਲ ਦੋ ਹੱਥ ਕਰਨੇ ਪੈਣ। [ਗੀ. ਸ਼.

**ਦੋ ਹੱਥੀਂ ਤੌੜੀ ਵੱਜਣੀ**—ਦੋਹਾਂ ਪਾਸੋਂ ਵਧੀਕੀ ਹੋਣੀ।

ਕਸੂਰ ਦੋਹਾਂ ਧਿਰਾਂ ਦਾ ਹੈ; ਸਦਾ ਦੋ ਹੱਥੀਂ ਤੌੜੀ ਵੱਜ ਸਕਦੀ ਹੈ। ਕਿਸੇ ਧਿਰ ਦਾ ਕਸੂਰ ਵੱਧ ਹੋਵੇਗਾ ਕਿਸੇ ਦਾ ਘੱਟ, ਪਰ ਹੋਵੇਗਾ ਦੋਹਾਂ ਦਾ ਹੀ। [ਸ੍ਰੀ.

**ਦੋ ਚਾਰ ਹੋਣਾ**—ਵਾਹ ਪੈਣਾ।

ਸਿੱਖ ਕੌਮ ਨੂੰ ਆਪਣੇ ਬਚਪਨ ਵਿਚ ਭਾਵੇਂ ਬੜੇ ਬੜੇ ਘੱਲੂਘਾਰਿਆਂ ਨਾਲ ਦੋ ਚਾਰ ਹੋਣਾ ਪਿਆ,

ਪਰ ਅੱਜ ਵਰਗਾ ਖ਼ਤਰਨਾਕ ਸਮਾਂ ਇਸ ਉੱਤੇ ਪਹਿਲਾਂ ਕਦੇ ਨਹੀਂ ਸੀ ਬਣਿਆ, ਜਦੋਂ ਕਿ ਆਰਥਿਕ, ਸਮਾਜਿਕ, ਰਾਜਸੀ ਤੇ ਵਿਉਹਾਰਕ ਤੌਰ ਤੇ ਇਹ ਉੱਕਾ ਹੀ ਖ਼ਾਤਮੇ ਦੇ ਨੇੜੇ ਪਹੁੰਚੀ ਹੋਈ ਹੈ। [ਲੋਕ ਸਾਹਿੱਤ

**ਦੋ ਟੁਕ ਗੱਲ**—ਸਾਫ਼ ਸਾਫ਼ ਗੱਲ ਕਰਨੀ, ਹੇਰ ਫੇਰ ਨਾ ਕਰਨਾ।

ਮੈਨੂੰ ਦੋ ਟੁਕ ਗੱਲ ਦਸੋ, ਐਵੇਂ ਲਲੀਆਂ ਨਾ ਲਉ। ਮੈਨੂੰ ਨਿਆਂ ਮਿਲੂ ਕਿ ਨਾ? [ਸ਼. ਸ਼.

**ਦੋ ਟੁਕ ਜੁਆਬ ਦੇਣਾ**—ਝੱਟ ਪੱਟ ਹਾਂ ਜਾਂ ਨਾਹ ਕਰ ਦੇਣੀ।

ਦੋ ਟੁਕ ਜੁਆਬ ਦੇਣ ਨੂੰ ਉਹ ਸ਼ੇਰ ਹੈ। ਜਦੋਂ ਉਸ ਨੇ ਕੰਮ ਕਰਾ ਦੇਣਾ ਹੋਵੇ, ਝੱਟ ਕਹਿ ਦਿੰਦਾ ਹੈ ਕਿ ਕੰਮ ਹੋ ਜਾਏਗਾ, ਜਦੋਂ ਉਸ ਦੀ ਮਰਜ਼ੀ ਨਾ ਹੋਵੇ ਤੇ ਖੜੇ ਖੜੋਤੇ ਹੀ ਕਹਿ ਦਿੰਦਾ ਹੈ ਕਿ ਇਹ ਨਹੀਂ ਹੋਣਾ। [ਸ੍ਰੀ.

**ਦੋ ਦਿਨ ਦੇ ਪ੍ਰਾਹੁਣੇ ਹੋਣੇ**—ਮੌਤ ਸਮਾਂ ਨੇੜੇ ਹੋਣਾ।

ਮਗਰ ਬਿਸਤਰ ਤੇ ਪਏ ਬੁੱਢੇ ਪਿਤਾ ਨੇ ਪੁਤਾਂ ਨੂੰ ਕਿਹਾ—ਬਚਿਓ, ਮੈਂ ਤੇ ਹੁਣ ਦੋ ਇਕ ਦਿਨ ਦਾ ਪ੍ਰਾਹੁਣਾ ਹਾਂ; ਮੇਰੇ ਪਿਛੋਂ ਖੇਤ ਨੂੰ ਡੂੰਘਾ ਖੋਦਣਾ, ਉਸ ਵਿੱਚ ਇਕ ਕੀਮਤੀ ਖ਼ਜ਼ਾਨਾ ਦੱਬਿਆ ਹੋਇਆ ਹੈ। [ਸ੍ਰੀ.

**ਦੋ ਦੋ ਹੱਥ ਹੋਣੇ**—ਟਾਕਰਾ ਹੋਣਾ।

ਇਤਿਹਾਸ ਨੇ ਨਾਦਰਸ਼ਾਹ ਨੂੰ ਇਕ ਬਹੁਤ ਵੱਡਾ ਜੇਤੂ ਮੰਨਿਆ ਹੈ। ਸਿੱਖਾਂ ਨਾਲ ਭੀ ਇਸ ਦੇ ਦੋ ਦੋ ਹੱਥ ਹੋਏ। ਇਸ ਨੇ ਜੋ ਰਾਇ ਸਿੰਘਾਂ ਬਾਰੇ ਕਾਇਮ ਕੀਤੀ ਹੈ ਉਹ ਸੁਨਣ ਵਾਲੀ ਹੈ। [ਸੰਤ ਸਿਪਾਹੀ

**ਦੋ ਬੇੜੀਆਂ ਵਿੱਚ ਲੱਤ ਹੋਣੀ**—ਦੋ ਪਾਸੇ ਹੋਣਾ।

ਦੋ ਬੇੜੀਆਂ ਵਿੱਚ ਲੱਤ ਨ ਰੱਖੋ, ਇਸ ਤਰ੍ਹਾਂ ਤੁਸੀਂ ਧੋਖਾ ਖਾਓਗੇ। ਇਕ ਤੇ ਵਿਸ਼ਵਾਸ਼ ਰੱਖੋ, ਤੁਸੀਂ ਜ਼ਰੂਰ ਸਫ਼ਲ ਹੋ ਜਾਉਗੇ। [ਸ੍ਰੀ.

**ਦੋ ਮੂੰਹੀ ਤਲਵਾਰ ਹੋਣਾ**—ਦੋਹਾਂ ਪਾਸਿਆਂ ਤੋਂ ਚੋਟ ਕਰਨੀ।

ਸ਼ਾਬਾਸ਼, ਮੈਨੂੰ ਤੇਰੇ ਪਾਸੋਂ ਇਹੋ ਉਮੀਦ ਹੈ। ਬੇਟਾ ਦੁਨੀਆਂ ਦੋ ਮੂੰਹੀ ਤਲਵਾਰ ਹੈ, ਸੋ ਆਪਣੇ ਮਤਲਬ ਨਾਲ ਮਤਲਬ ਰੱਖ। ਜਿੰਨਾ ਪੱਕਾ ਰਹੇਂਗਾ ਉਨਾ ਹੀ ਫ਼ਾਇਦਾ ਉਠਾਏਂਗਾ। [ਮ. ਪ.

**ਦੋ ਰੰਗੀ ਚਲਾਣੀ**—ਕਿਸੇ ਨੂੰ ਕੁਝ ਹੋਰ ਕਹਿਣਾ, ਕਿਸੇ ਨੂੰ ਕੁਝ ਹੋਰ ਕਹਿਣਾ; ਬੇਇਨਸਾਫ਼ੀ।

ਹਰ ਤਕੜੀ ਉਲਰੀ ਦਿਸਦੀ ਹੈ,
ਹਰ ਪਾਲੀਸੀ ਦੋ ਰੰਗੀ ਹੈ।
ਹੈ ਪਾਪ ਇਕ ਦੀ ਮਾਸੂਮੀਅਤ,
ਇਕ ਦੀ ਨਿਰਲਜਤਾ ਚੰਗੀ ਹੈ।
[ਗੁਸਤਾਖੀਆਂ

**ਦੋਹਾਂ ਹੱਥਾਂ ਨਾਲ**—ਪੂਰਾ ਜ਼ੋਰ ਲਾ ਕੇ।

ਫ਼ੀਲਡ ਮਾਰਸ਼ਲ ਮਿੰਟਗੁਮਰੀ ਨੇ ਮੇਰੇ ਕੋਲੋਂ ਪੁੱਛਿਆ ਕਿ ਮੈਨੂੰ ਕਿਵੇਂ ਗਿਆਨ ਹੋਇਆ ਜੁ ਸੋਵੀਅਤ ਯੂਨੀਅਨ ਵਿੱਚ ਵਿਤਨਾ ਬੋਲ ਹੈ। ਮੈਂ ਉੱਤਰ ਦਿੱਤਾ, 'ਸਾਇੰਸ ਨੂੰ ਲੋਕ-ਕਾਰਖਾਨਿਆਂ ਤੇ ਲੋਕ-ਖੁਸ਼ਹਾਲੀ ਲਈ ਦੋਹਾਂ ਹੱਥਾਂ ਨਾਲ ਸਤਕਾਰਨ ਵਾਲਾ ਦੇਸ ਕਦੇ ਹਾਰ ਨਹੀਂ ਸਕਦਾ'। [ਨਵੀਆਂ ਕੀਮਤਾਂ

**ਦੋਹੀਂ ਹੱਥੀਂ ਲਡੂ ਹੋਣੇ**—ਹਰ ਪਾਸੇ ਮੌਜ ਹੋਣੀ।

ਤੁਹਾਡੇ ਤੇ ਦੋਹੀਂ ਹੱਥੀਂ ਲੱਡੂ ਹਨ। ਪੁੱਤੇਤੇ ਵੀ ਤੁਹਾਡੇ ਆਪਣੇ ਤੇ ਧੋਤੇ ਤੇ ਖੁਦ ਹਨ ਹੀ। ਸ਼ਾਤਰਾਂ ਹੀ ਸ਼ਾਤਰਾਂ ਹਨ। [ਸ੍ਰੀ.

**ਦੋਹੀਂ ਦੋਹੀਂ ਹੱਥੀ ਲੱਗਣਾ**—ਪੂਰਾ ਯਤਨ ਕਰਨਾ; ਦਿਲ ਲਾਣਾ।

ਨੀ ਕੁੜੀਓ, ਸੁੱਤੀਆਂ ਪਈਆਂ ਜੇ? ਲਾੜਾ ਦੋਹੀਂ ਦੋਹੀਂ ਹੱਥੀਂ ਲੱਗ ਪਿਆ ਜੇ, ਕੁੜੀ ਦੀ ਮੁਠ ਖੋਲਣ। [ਬੂਹੇ ਬੈਠੀ ਧੀ

**ਦੋਜ਼ਖ ਦੀ ਅੱਗ ਵਿਚ ਸੜਨਾ**—ਬਹੁਤ ਦੁਖੀ ਹੋਣਾ।

ਜਿੰਨਾਂ ਚਿਰ ਇਹ ਸਾਧੂ ਤੇ ਇਹ ਨੀਰ ਜੀਉਂਦੇ ਹਨ ਤੇ ਆਪੋਂ ਵਿਚ ਕਲੋਲ ਕਰਦੇ ਹਨ, ਤੂੰ ਇਹ ਸਮਝ ਕਿ ਮੈਂ ਉਨਾਂ ਚਿਰ ਦੋਜ਼ਖ ਦੀ ਅੱਗ ਵਿਚ ਹੀ ਸੜ ਰਿਹਾ ਹਾਂ। [ਪ੍ਰੇਮ ਕਣੀ

**ਦੋਜ਼ਖ ਭੋਗਣਾ**—ਮੁਸੀਬਤ ਤੇ ਦੁਖ ਵਿਚ ਦਿਨ-ਕਟੀ ਕਰਨਾ।

ਉਹ ਕਾਲਜ ਵਿਚ ਕਿਸੇ ਤੇ ਮਰਦਾ ਫਿਰਦਾ ਏ ਤੇ ਉਧਰ ਕੁੜੀ ਵਿਚਾਰੀ ਸੱਸ ਦੇ ਕਾਬੂ ਆ ਦੋਜ਼ਖ ਭੋਗਦੀ ਏ। ਉਹਦੀ ਖਾਣ ਤੇ ਪਹਿਨਣ ਦੀ ਵਰੇਸ ਏ; ਸੱਸ ਢਿੱਡ ਭਰਨ ਨੂੰ ਨਹੀਂ ਦਿੰਦੀ। [ਹਉਕੇ

**ਦੰਦ ਕੱਢਣੇ**—ਹੱਸਣਾ।

ਬੁੱਢਾ ਬਾਜ਼ਾਰ ਵਿਚ ਕੇਲੇ ਦੇ ਛਿਲੜ ਤੋਂ ਤਿਲਕ ਕੇ ਡਿਗ ਪਿਆ। ਆਸ ਪਾਸ ਖੜ੍ਹੇ ਲੋਕਾਂ, ਉਸ ਦੀ ਸਹਾਇਤਾ ਕਰਨ ਦੀ ਥਾਂ, ਦੰਦ ਕਢਣੇ ਸ਼ੁਰੂ ਕਰ ਦਿੱਤੇ। ਇਹ ਸਾਡੀ ਸਭਿਅਤਾ ਹੈ। [ਸੰ.

**ਦੰਦ ਕਥਾ ਸੁਨਾਣਾ**—ਲੋਕਾਂ ਵਿਚ ਚਲੀ ਹੋਈ ਗੱਲ; ਅਫ਼ਵਾਹ।

ਜੱਸੇ ਨੂੰ ਚੀਰ ਪੜਾਂ ਦੀ ਵਾਰਤਾ ਤੇ ਕਦੀ ਵਿਸ਼ਵਾਸ ਨ ਆਉਂਦਾ। ਕਈ ਵਾਰ ਉਸ ਨੇ ਇਹ ਕਹਾਣੀ ਰਵੇਲ ਤੋਂ ਸੁਣੀ ਸੀ। ਹੋਰ ਲੋਕਾਂ ਨੇ ਵੀ ਉਸ ਨੂੰ ਇਹ ਦੰਦ ਕਥਾ ਸੁਣਾਈ ਸੀ, ਪਰ ਉਹਦਾ ਦਿਲ ਕਦੀ ਨਾ ਮੰਨਦਾ ਕਿ ਓਥੇ ਕੋਈ ਚੁੜੇਲ ਰਹਿੰਦੀ ਹੈ। [ਆਂਦਰਾਂ

**ਦੰਦ ਕਥਾ ਕਰਨੀ**—ਨਿੰਦਾ ਕਰਨੀ; ਕਿਸੇ ਦੇ ਪਿਠ ਪਿੱਛੇ ਗੱਲਾਂ ਕਰਨੀਆਂ, ਆਮ ਚਰਚਾ ਹੋਣੀ।

ਹਰਦਵਾਰ ਵਿਚ ਅੱਜ ਦੁਹੰਰੇ ਘੁਸਰ ਮੁਸਰ ਹੋ ਰਹੀ ਹੈ। ਜ਼ਨਾਨੀਆਂ ਤੇ ਮਰਦ, ਪਾਂਡੇ ਤੇ ਸਾਧੂ ਸਭ ਢਾਣੀਆਂ ਵਿਚ ਕੁਝ ਦੰਦ ਕਥਾ ਕਰ ਰਹੇ ਹਨ। [ਪ੍ਰੇਮ ਕਣੀ

**ਦੰਦ ਕਰੀਚਣਾ**—ਕਚੀਚੀ ਵੱਟਣੀ, ਗੁੱਸੇ ਵਿਚ ਆਣਾ; ਮਾਰਨ ਨੂੰ ਤਿਆਰ ਹੋਣਾ।

ਉਹ ਗੁਸੇ ਵਿਚ ਦੰਦ ਕਰੀਚ ਰਿਹਾ ਸੀ। ਮੈਂ ਉਸ ਨੂੰ ਕਿਹਾ ਕਿ ਜੋ ਹੋਣਾ ਸੀ ਹੋ ਗਿਆ, ਹੁਣ ਸਬਰ ਕਰੋ। [ਸੰ.

**ਦੰਦਕੀੜਾ ਵਟਣਾਂ**—ਮਨ ਵਿਚ ਗੁੱਸਾ ਕਰਨਾ ਪਰ ਕੁਝ ਵਿਗਾੜ ਨ ਸਕਣਾ।

ਜ਼ਿਮੀਂਦਾਰ ਆਪਣੇ ਇਲਾਕੇ ਤੇ ਬੜਾ ਜ਼ੁਲਮ ਕਰਦਾ ਸੀ ਇਸ ਲਈ ਫ਼ੁਰਮਾਨ ਲੋੜਦਾ ਸੀ ਕਦੀ ਉਸਦੀਆਂ ਉਚੀਆਂ ਗੁਮਟੀਆਂ ਵਾਲੀ ਹਵੇਲੀ ਢਹ ਢੂਹ ਕੇ ਢੇਰੀ ਕਰ ਸੁਟੇ। ਫ਼ੁਰਮਾਨ ਜ਼ਿਮੀਂਦਾਰ ਦੇ ਘੋੜੇ ਬਾਜ਼ ਕੁੱਤੇ ਵੇਖ ਕੇ ਦੰਦ ਕੀੜਾਂ ਵਟਦਾ ਸੀ! [ਆਂਦਰਾਂ

**ਦੰਦ ਖੱਟੇ ਕਰਨੇ**—ਹਰਾ ਦੇਣਾ।

ਸਿੱਖਾਂ ਨੇ ਲੜਾਈ ਵਿਚ ਅੰਗ੍ਰੇਜ਼ਾਂ ਦੇ ਐਸੇ ਦੰਦ ਖੱਟੇ ਕੀਤੇ ਕਿ ਉਨ੍ਹਾਂ ਨੂੰ ਕੋਈ ਥਾਂ ਲਭਦੀ ਨਹੀਂ ਸੀ। [ਸੰ.

**ਦੰਦ ਜੁੜ ਜਾਣੇ**—ਹੈਰਾਨ ਹੋ ਜਾਣਾ; ਚੁਪ ਕਰ ਜਾਣਾ।

ਜਦੋਂ ਪਿਆਦਾ ਵਰੰਟ ਲੈ ਕੇ ਬੂਹੇ ਤੇ ਆ ਬੈਠਾ, ਉਨ੍ਹਾਂ ਦੇ ਦੰਦ ਜੁੜ ਗਏ ਤੇ ਪਤਾ ਤਦ ਲਗਾ ਕਿ ਉਨ੍ਹਾਂ ਤੇ ਮੁਕੱਦਮਾ ਹੋ ਗਿਆ ਹੈ। [ਸੰ.

**ਦੰਦ ਪੀਹਣੇ**—ਗੁੱਸੇ ਨਾਲ ਅੰਦਰੋ ਅੰਦਰ ਕਚੀਚੀਆਂ ਵੱਟਣੀਆਂ।

ਰੁੱਖਾਂ ਦੇ ਉਹਲਿਓਂ ਉਹ ਪਤੰਗ ਆਉਂਦੀ ਤੇ ਗੁਲਨਾਰ ਦੀ ਪਤੰਗ ਨੂੰ ਕੱਟ ਕੇ ਵਾਪਸ ਚਲੀ ਜਾਂਦੀ, ਜਿਵੇਂ ਕਿ ਉਹ ਸਿਰਫ਼ ਗੁਲਨਾਰ ਦੀ ਪਤੰਗ ਨੂੰ ਕੱਟਣ ਹੀ ਆਉਂਦੀ ਸੀ। ਗੁਲਨਾਰ ਫੱਟ-ਖਾਧੀ ਸਪਣੀ ਵਾਂਗ ਚੋਟ ਕਰਨ ਦੀ ਹਰ ਵਾਹ ਕੋਸ਼ਿਸ਼ ਕਰਦੀ, ਪਰ ਅਸਫ਼ਲ ਹੋ ਕੇ ਦੰਦ ਪੀਹ ਕੇ ਹੀ ਰਹਿ ਜਾਂਦੀ। [ਕੰਵਲ

**ਦੰਦ ਬਾਹਰ ਪਏ ਹੋਣੇ**—ਸਖ਼ਤ ਮਾਰ ਪੈਣੀ, ਮੂੰਹ ਤੇ।

ਵੇਖ! ਇਕ ਵਾਰੀ ਤੇ ਤੂੰ ਇਹ ਲਫ਼ਜ਼ ਕਹਿ ਲਏ ਹਨ। ਹੁਣ ਜੀਭ ਸੰਭਾਲ ਕੇ ਰੱਖੀਂ, ਫਿਰ ਜੇ ਕਿਤੇ ਇਹ ਗੱਲ ਕਹੀ ਤਾਂ ਤੇਰੇ ਦੰਦ ਬਾਹਰ ਪਏ ਹੋਣਗੇ। [ਸੰ.

**ਦੰਦ ਮਾਰਨਾ**—ਚੱਕ ਮਾਰਨਾ।

ਕੁੱਤਾ ਦੰਦ ਮਾਰ ਗਿਆ ਹੈ; ਭਾਵੇਂ ਹਲਕਾ ਸੀ ਜਾਂ ਨਹੀਂ, ਟੀਕੇ ਜ਼ਰੂਰ ਕਰਾ ਲੈਣੇ ਚਾਹੀਦੇ ਹਨ। [ਸੰ.

**ਦੰਦ ਵਖਾਣੇ**—ਹੱਸਣਾ ਤੇ ਕਿਸੇ ਨੂੰ ਝੂਠਾ ਕਰ ਛੱਡਣਾ।

ਤੁਸੀਂ ਇਸ ਦੋਸ਼ ਨੂੰ ਸਾਬਤ ਕਰਨ ਲਈ ਕੋਈ ਦਲੀਲ ਦਿਓ। ਨਿਰੇ ਦੰਦ ਵਖਾਣ ਨਾਲ ਤੇ ਫ਼ੈਸਲਾ ਤੁਹਾਡੇ ਹੱਕ ਵਿਚ ਨਹੀਂ ਹੋ ਜਾਣਾ। [ਸੰ.

**ਦੰਦ ਵੱਜਣੇ (ਜਾਂ) ਦੰਦੋੜਿਕਾ ਵੱਜਣਾ**—ਸਰਦੀ ਨਾਲ ਕੰਬਣਾ ਤੇ ਦੰਦ ਵੱਜਣੇ।

ਅੱਜ ਤੇ ਸਵੇਰੇ ਅਤਿ ਦਰਜੇ ਦੀ ਸਰਦੀ ਸੀ। ਦਸ ਵਜੇ ਤੀਕ ਤੇ ਦੰਦੋੜਿਕਾ ਹੀ ਵੱਜਦਾ ਰਿਹਾ ਹੈ। [ਸੰ.

**ਦੰਦਾਂ ਹੇਠ ਜੀਭ ਦੇਣਾ**—ਚੁਪ ਕਰ ਕੇ ਦੁਖ ਸਹਾਰਨਾ, ਸਬਰ ਕਰਨਾ, ਹੌਸਲਾ ਕਰਨਾ, ਜੇਰਾ ਰੱਖਣਾ।

ਬੱਚੀ ਨੂੰ ਜਦ ਵਿਧਵਾ ਨੇ ਉਥੋਂ ਕਢਣ ਲਈ ਕਿਹਾ ਤਾਂ ਉਸ ਨੇ ਜਵਾਬ ਦਿੱਤਾ—ਬੇਟੀ! ਤੇਰੇ ਤੋਂ ਸਦਕੇ ਜਾਵਾਂ ਤੂੰ ਉਦਾਸ ਨਾ ਹੋ, ਮੈਂ ਤੇਰੀ ਬੰਦ ਖਲਾਸ ਕਰਾਂਵਾਂਗੀ, ਜ਼ਰਾ ਧੀਰਜ ਕਰ: ਏਥੇ ਮੇਰੀ ਪਤ ਅਬਰੋ ਦੀ ਨੌਕਰੀ ਬਣੀ ਹੋਈ ਹੈ ਕਿਸੇ ਢੰਗ ਸਿਰ ਤੈਨੂੰ ਕੱਢਾਂਗੀ, ਹਾਲੇ ਜ਼ਰਾ ਦੰਦਾਂ ਹੇਠ ਜੀਭ ਦੇਹ। [ਬਾਬਾ ਨੌਧ ਸਿੰਘ

**ਦੰਦਾਂ ਦੀ ਮੈਲ ਲਾਹੁਣੀ**—ਕਿਸੇ ਵਿਰੁੱਧ ਗੱਲਾਂ ਕਰਨੀਆਂ, ਨਿੰਦਾ ਕਰਨੀ।

ਰੁੱਕੋ ਬੇ ਔਲਾਦ ਸੀ ਤੇ ਟੂਣੇ ਕਰਦੀ ਹੁੰਦੀ ਸੀ। ਇਕ ਦਿਨ ਉਸ ਤਲਾਬ ਵਿੱਚ, ਜਿਥੇ ਸਭ ਨ੍ਹਾਉਣ ਜਾਂਦੇ ਸਨ, ਇਕ ਵੜੀ ਪੇਠਾ ਤਰ ਰਿਹਾ ਸੀ। ਪੇਠੇ ਦੇ ਇਸ ਟੁਕੜੇ ਵਿੱਚ ਕੁਝ ਅਨਾਜ ਵੀ ਪਏ ਸਨ। 'ਰੁੱਕੋ ਰੰਡੀ ਦੀ ਹੀ ਕਰਤੂਤ ਹੈ' ਸਾਰੀਆਂ ਜ਼ਨਾਨੀਆਂ ਕਹਿਣ। ਆਪਸ ਵਿੱਚ ਜ਼ਨਾਨੀਆਂ ਖੂਬ ਦੰਦਾਂ ਦੀ ਮੈਲ ਲਾਹੁੰਦੀਆਂ, ਪਰ ਰੁੱਕੋ ਨਾਲ ਮੂੰਹ ਲਾਣ ਨੂੰ ਕਿਸੇ ਦਾ ਹੌਸਲਾ ਨ ਪੈਂਦਾ। [ਜਿਲ ਵੱਟੇ

**ਦੰਦਾਂ ਦੀਆਂ ਖਾਣੀਆਂ**—ਰੱਜ ਕੇ ਔਖੇ ਹੋਣਾ।

ਰੱਬ ਦੀ ਦਿੱਤੀ ਸਿਰ ਤੇ ਸਹਾਰ ਕੇ ਰੁੱਟੇ ਲੋਕ ਲੋਤਾਂ ਧੂੰਹਦੇ, ਰੋਂਦੇ ਵੜਿਆਂ ਦੇ ਪਿੱਛੋਂ ਨਿਕਲੇ ਤੇ ਥੜਿਆਂ ਦੇ ਵਖੜਾਂ ਨਾਲ ਦੰਦਾਂ ਦੀ ਖਾ ਕੇ ਛਾਹ ਵੇਲੇ ਨੂੰ ਨੂਰ ਪੁਰ ਅੱਪੜੇ। [ਨ. ਖ.

**ਦੰਦਾਂ ਵਿੱਚ ਉਂਗਲੀ ਦੇਣੀ**—ਹੈਰਾਨ ਹੋਣਾ; ਪਛਤਾਵਾ ਕਰਨਾ।

ਇਹ ਖ਼ਬਰ ਸੁਣ ਕੇ ਉਸ ਨੇ ਉਂਗਲ ਦੰਦਾਂ ਵਿੱਚ ਦੇ ਲਈ ਤੇ ਮੈਨੂੰ ਕਿਹਾ, "ਮੈਨੂੰ ਤੇ ਇਸ ਤਰ੍ਹਾਂ ਦੀ ਕੁਈ ਆਸ ਨਹੀਂ ਸੀ; ਇਹ ਤੇ ਮੂਲੋਂ ਹੀ ਅਨੋਖੀ ਹੋਈ ਹੈ।" [ਸੈਂ.

**ਦੰਦੀਆਂ ਅੱਡ ਦੇਣੀਆਂ**—ਮਰਨਾ।

ਤੈਨੂੰ ਤਰਸਦੀ ਦੰਦੀਆਂ ਅੱਡ ਜਾਸਾਂ,
ਐਡੀ ਕੌਣ ਮੁਸੀਬਤਾਂ ਸੈਹਣਗੇ ਵੇ।
[ਹੀਰ—ਕੁਸ਼ਤਾ

**ਦੰਦੀਆਂ ਚਿੜਾਨਾ**—ਖਿਝਾਣਾ, ਤੰਗ ਕਰਨਾ।

ਉਸ ਨੂੰ ਯਾਦ ਨਹੀਂ ਸੀ, ਕਿ ਮੋਹਨ ਨੇ ਉਸ ਨਾਲ ਕਦੇ ਪਿਆਰ ਕੀਤਾ ਸੀ ਜਾਂ ਨਹੀਂ, ਸਗੋਂ ਮੋਹਨ ਉਸ ਨੂੰ ਸਦਾ ਹੀ ਮਾਰਦਾ ਤੇ ਦੰਦੀਆਂ ਚਿੜ੍ਹਾਂਦਾ ਰਹਿੰਦਾ ਸੀ। [ਫ਼. ਫ਼.

**ਦੰਦੀਆਂ ਪੀਹਣਾ**—ਗੁੱਸੇ ਨੂੰ ਅੰਦਰ ਹੀ ਅੰਦਰ ਜਰਨ ਦਾ ਜਤਨ ਕਰਨਾ।

ਸ: ਤ੍ਰਲੋਕ ਸਿੰਘ, ਦਰਸ਼ਕਾਂ ਵਿੱਚ ਬੈਠਾ ਇਹ ਸਭ ਕੁਝ ਵੇਖ ਕੇ ਦੰਦੀਆਂ ਪੀਹ ਰਿਹਾ ਸੀ। ਜੇ ਪ੍ਰਾਹੁਣਿਆਂ ਦਾ ਡਰ ਨ ਹੁੰਦਾ ਤਾਂ ਉਹ ਜ਼ਰੂਰ ਹੀ ਡਾਇਰੈਕਟਰ ਨੂੰ ਇਸ ਮਦਾਖਲਤ ਦਾ ਮਜ਼ਾ ਚਖਾਉਂਦਾ। [ਫ਼. ਫ਼.

**ਦੰਦੀਆਂ ਮੂੰਹ ਵਿੱਚ ਨਾ ਵੜਨੀਆਂ**—ਬਹੁਤ ਖੁਸ਼ ਹੋਣਾ; ਹਾਸਾ ਨਾ ਬੰਦ ਹੋਣਾ।

ਹੁਣ ਖੁਸ਼ੀ ਦੇ ਨਾਲ ਸ਼ਾਹ ਨੂੰ ਕੁਤ ਕੁਤਾੜੀਆਂ ਨਿਕਲਦੀਆਂ ਸਨ ਤੇ ਦੰਦੀਆਂ ਮੂੰਹ ਵਿੱਚ ਵੜਨ ਦਾ ਨਾਂ ਨਹੀਂ ਸਨ ਲੈਂਦੀਆਂ। [ਗੀ. ਸ਼.

**ਦੰਮ ਤੋੜਨਾ**—ਮਰਨਾ, ਖ਼ਤਮ ਹੋ ਜਾਣਾ।

ਮਨੁੱਖਾਂ ਵਾਂਗ ਮੌਸਮ ਉੱਤੇ ਵੀ ਉਹ ਸਮਾਂ ਆਇਆ ਕਰਦਾ ਹੈ, ਜਦ ਉਨ੍ਹਾਂ ਦੀ ਜ਼ਿੰਦਗੀ ਤੇ ਮੌਤ ਦੀਆਂ ਹੱਦਾਂ ਆਪੋ ਵਿੱਚ ਮਿਲ ਜਾਂਦੀਆਂ ਹਨ—ਜਦ ਇਕ ਮੌਸਮ ਦਾ ਬੁਢੇਪਾ ਦੰਮ ਤੋੜ ਰਿਹਾ ਹੁੰਦਾ ਹੈ, ਤੇ ਦੂਜੇ ਦਾ ਬਚਪਨ, ਜਵਾਨੀ ਦੀ ਉਡੀਕ ਵਿੱਚ ਅੰਗੜਾਈਆਂ ਲੈਂਦਾ ਹੈ। [ਗੀ. ਸ਼.

**ਦੰਮ ਦੇ ਦੇਣਾ**—ਸਰੀਰ ਛੱਡ ਦੇਣਾ, ਚੋਲਾ ਛੱਡ ਜਾਣਾ, ਮਰ ਜਾਣਾ।

ਭਰਾ ਛੋਟਿਆ! ਹੁਣ ਨਾ ਤੂੰ ਮੈਨੂੰ ਵਰਜ, ਤੇ ਨਾ ਹੀ ਮੈਂ ਵਰਜਿਆਂ ਰਹਿਣਾ ਈ। ਬਾਪੂ ਨੇ ਮੇਰੇ ਪਿਉ ਨਾਲ, ਤੈਨੂੰ ਪਤਾ ਏ ਨਾ, ਉਸ ਦੇ ਮਰਦਿਆਂ ਤੱਕ ਸਾਂਝ ਨਿਬਾਹੀ ਸੀ, ਤੇ ਅਸੀਂ ਜਦੋਂ ਤੀਕ ਬਾਪੂ ਦਾ ਦੰਮ ਏ, ਇਹਨਾਂ ਨਾਲੋਂ ਨਿੱਖੜ ਨਹੀਉਂ ਸਕਦੇ। ਬਾਕੀ ਰਹੀ ਮਾਂ ਦੀ ਗੱਲ, ਉਹ ਵਿਚਾਰੀ ਤਾਂ ਹੁਣ ਕੋਈ ਦੰਮ ਦੀ ਪਰਾਹੁਣੀ ਏ। ਖ਼ਬਰੇ ਤੁਹਾਡੇ ਘਰ ਅਪੜਦਿਆਂ ਤੋੜੀ ਹੀ ਦੰਮ ਦੇ ਦੇਵੇ। [ਖੂ. ਪੋ.

**ਦੰਮ ਮਾਰਨਾ**—ਬਰਾਬਰੀ ਕਰਨੀ, ਆਕੜ ਕਰਨੀ ।

ਜੇ ਕੋ ਅਸਾਂ ਦੇ ਨਾਲਿ ਦੰਮ ਮਾਰਦਾ ਹੈ,
ਸੋਈ ਜਗ ਤੋਂ ਜਾਇਗਾ ਔਤਰਾ ਨੀ ।

[ਹੀਰ-ਵਾਰਸ

**ਦੰਮ ਲੱਗਣੇ**—ਖ਼ਰਚ ਹੋਣਾ ।

ਐਵੇਂ ਤੇ ਨਹੀਂ ਨਾ ਜੀ ਇਹ ਸ਼ਾਨ ਬਣ ਗਈ । ਦੰਮ ਲਗੇ ਹਨ । ਹਜ਼ਾਰ ਰੁਪਿਆ ਤੇ ਕੇਵਲ ਇਸ ਕਾਲੀਨ ਤੇ ਲੱਗਾ ਹੈ । [ਸ੍ਰੀ.

**ਦੰਮ ਵੇਖਣਾ**—ਕਿਸੇ ਦੀ ਤਾਕਤ ਦਾ ਅੰਤ ਲੈਣਾ ।

ਸਾਹਬ ਕੁਲੀ ਦਾ ਦਮ ਵੇਖਣ ਲਈ ਉਸ ਨੂੰ ਹਲਾ ਸ਼ੇਰੀ ਦਿੰਦਾ ਗਿਆ । ਕੁਲੀ ਵੀ ਇਨਾਮ ਦੇ ਲਾਲਚ ਵਿੱਚ ਇਨਾਂ ਬੋਝ ਚੁਕੀ ਗਿਆ । [ਸ੍ਰੇ.

## ਧ

**ਧਸ ਜਾਣਾ**—ਡੂੰਘਾ ਅਸਰ ਕਰਨਾ ।

ਆਮ ਤੌਰ ਤੇ ਪੰਜਾਬ ਦੇ ਪਿੰਡਾਂ ਵਿੱਚ ਨਨਾਣ ਭਰਜਾਈ ਦੀ ਵੰਗੀ ਨਹੀਂ ਲੰਘਦੀ, ਪਰ ਚੰਨੋ ਤੇ ਭਜਨੋ ਦੇ ਘਿਉ ਸ਼ੱਕਰ ਹੋਣ ਦਾ ਖਾਸ ਕਾਰਨ ਸੀ । ਚੰਨੋ ਮਾਂ ਅਤੇ ਭੈਣ ਪਿਆਰ ਤੋਂ ਸੱਖਣੀ ਸੀ । ਓਹਦੇ ਲਈ ਸੱਖਣੇ ਘਰ ਅਤੇ ਦਿਲ ਵਿੱਚ ਭਜਨੋ ਭਾਬੀ, ਸਹੇਲੀ, ਮਾਂ ਅਤੇ ਭੈਣ ਬਣ ਕੇ ਧਸ ਗਈ ਸੀ । ਚੰਨੋ ਦਾ ਭਜਨੋ ਨੂੰ ਫੁੱਲਾਂ ਵਾਂਗ ਸਾਂਭ ਸਾਂਭ ਰੱਖਣਾ ਭਜਨੋ ਨੂੰ ਅਸਲੋਂ ਹੀ ਮੋਹ ਕੇ ਮੁੱਲ ਖ਼ਰੀਦ ਗਿਆ ਸੀ । [ਪੂਰਨਮਾਸ਼ੀ

**ਧੱਕਾ ਕਰਨਾ**—ਜ਼ੁਲਮ ਅਨਿਆ ਕਰਨਾ ।

ਜਦੋਂ ਸੁਰੇਸ਼ ਨੇ ਹੱਥ ਜੋੜ ਕੇ ਅਦਲਾ ਨੂੰ ਕਿਹਾ ਕਿ ਭੈਣ ਮੈਨੂੰ ਜ਼ਰੂਰ ਖਿਮਾ ਦੇਹ ਤਾਂ ਉਸ ਨੇ ਜਵਾਬ ਦਿੱਤਾ ਕਿ 'ਇਹ ਧੱਕਾ ਕਰ ਰਹੇ ਹੋ ਆਪ' ! ਤੇ ਉਸ ਨੇ ਸੁਰੇਸ਼ ਦੇ ਦੋਵੇਂ ਹੱਥ ਫੜ ਲਏ ਤੇ ਫੇਰ ਉਸੇ ਵੇਲੇ ਉਨ੍ਹਾਂ ਨੂੰ ਛੱਡ ਦਿੱਤਾ । ਪਰ ਉਸ ਦਾ ਮੂੰਹ ਲਜਾ ਨਾਲ ਲਾਲ ਹੋ ਗਿਆ । [ਭਿਖਾ

**(ਕਿਸੇ ਨੂੰ) ਧੱਕਾ ਦੇ ਛੱਡਣਾ**—ਐਸੀ ਤਰ੍ਹਾਂ ਬਾਂਹ ਛੱਡਣੀ ਕਿ ਨਾ ਅੱਗੇ ਜੋਗਾ ਰਹੇ ਤੇ ਨਾ ਪਿੱਛੇ ਜੋਗਾ ; ਬੁਰੀ ਤਰ੍ਹਾਂ ਦੁਰਕਾਰਨਾ ।

ਉਨ੍ਹਾਂ ਮੇਰੀ ਬੇਦੋਸ਼ੀ, ਧੀ ਨੂੰ ਧੱਕਾ ਦੇ ਛੱਡਿਆ ਏ । ਸ਼ਾਲਾ, ਜਾਈਆਂ ਦੇ ਪੇਸ਼ ਆਵੇ ਨੇ । [ਨ. ਖ.

**ਧੱਕਾ ਲੱਗਣਾ**—ਕੋਈ ਨੁਕਸਾਨ ਹੋਣ ਤੇ ਦਿਲ ਨੂੰ ਸੱਟ ਲੱਗਣੀ ।

ਇਹ ਵਪਾਰ ਬੰਦ ਹੋ ਜਾਣ ਨਾਲ ਉਸ ਦੇ ਦਿਲ ਨੂੰ ਬੜਾ ਧੱਕਾ ਲੱਗਾ ਹੈ । ਤੇ ਉਹ ਕੁਝ ਸ਼ੁਦਾਈ ਜਿਹਾ ਹੋ ਗਿਆ ਹੈ । [ਸ੍ਰੀ.

**(ਵਿਹਾਰ ਨੂੰ) ਧੱਕਾ ਲਾਣਾ**—ਤਬਾਹ ਕਰ ਦੇਣਾ ; ਬਹੁਤ ਕਮਜ਼ੋਰ ਕਰ ਦੇਣਾ ।

ਪਹਿਲਾਂ ਇਥੇ ਮੇਰੀ ਹੀ ਸ਼ਾਹਕੀਰੀ ਸੀ । ਅਨੰਤ ਰਾਮ ਨੇ ਮੇਰੇ ਨਾਲ ਬੜੇ ਜ਼ੁਲਮ ਕੀਤੇ । ਮੇਰੇ ਵਿਹਾਰ ਨੂੰ ਧੱਕਾ ਲਾਇਆ ਏ ; ਮੇਰੇ ਸਜਣਾਂ ਨੂੰ ਨਖੇੜਿਆ ਏ ਤੇ ਵੈਰੀਆਂ ਨੂੰ ਮੇਰੇ ਨਾਲ ਭੇੜਿਆ ਏ ।

[ਬ. ਬ.

**ਧੱਕੇ ਖਾਣੇ (ਪੈਣੇ)**—ਖੁਆਰ ਹੋਣਾ ; ਮੇਲੇ ਆਦਿ ਵਿੱਚ ਧੱਕੇ ਵਜਣੇ ।

ਜੇ ਤੁਸੀਂ ਰੱਜ ਕੇ ਧੱਕੇ ਖਾਣਾ ਚਾਹੁੰਦੇ ਹੋ ਤਦ ਹੀ ਮੱਸਿਆ ਦੇ ਮੇਲੇ ਤੇ ਤਰਨਤਾਰਨ ਜਾਣਾ ; ਨਹੀਂ ਤੇ ਕਿਤੇ ਅੱਗੇ ਪਿੱਛੇ ਜਾ ਕੇ ਦਰਸ਼ਨ ਕਰ ਆਉਣਾ ।

[ਸ੍ਰੇ.

**ਧੱਕੇ ਜਾਣਾ**—ਦੁਰਕਾਰੇ ਜਾਣਾ ।

ਉਸ ਦੀ ਬੇਇਜ਼ਤੀ ਕਰ ਕੇ ਉਸ ਨੂੰ ਪਿੰਡ ਵਿਚੋਂ ਧੱਕਿਆ ਗਿਆ । ਲਾਚਾਰੀ ਵਿੱਚ ਨਾਲ ਦੇ ਪਿੰਡ ਜਾ ਵਸਿਆ ਪਰ ਉਥੇ ਵੀ ਉਸ ਨਾਲ ਉਹੋ ਹੀ ਸਲੂਕ ਹੋਇਆ । [ਸ੍ਰੇ.

**ਧੱਕੇ ਧੋੜੇ ਖਾਣੇ**—ਕਈ ਥਾਵਾਂ ਤੇ ਠੇਡੇ, ਕਈ ਮੁਸੀਬਤਾਂ।

ਬਿਪਤਾ ਮਾਰੀ ਕਿਸਮਤ ਹਾਰੀ,
ਧੱਕੇ ਧੋੜੇ ਖਾਂਦੀ।
ਮਸਾਂ ਮਸਾਂ ਮੈਂ ਅੱਜ ਤਕ ਰੱਖੀ,
ਰੋਕ ਕੇ ਜਿੰਦੜੀ ਜਾਂਦੀ।
ਆਸ਼ਾ ਸੀ ਇਹ ਕਦੇ ਤਾਂ ਤੱਕ ਕੇ,
ਮੁਖੜਾ ਸ਼ਾਂਤੀ ਪਾਊ।
ਵਿੱਚ ਵਿਛੋੜੇ ਕੂੰਜ ਦੇ ਵਾਂਗੂ,
ਰੂਹ ਮੇਰੀ ਕੁਰਲਾਂਦੀ।
[ਕੰਵਲ

**ਧੱਕੇ ਧੋੜੇ ਕਰਨਾ**—ਹਰ ਜ਼ੁਲਮ ਕਰਨਾ, ਧਨ ਖੋਹਣਾ।

ਬਾਬੇ ਨੇ ਸੈਫਦੀਨ ਨੂੰ ਕਿਹਾ ਪੀਰ, ਪੈਗੰਬਰ, ਅਵਤਾਰ, ਗੁਰੂ ਇਸ ਦੁਨਿਆ ਤੇ ਆਏ, ਇਹੋ ਉਨ੍ਹਾਂ ਦਾ ਮਤਲਬ ਸੀ ਕਿ ਪਿਆਰ ਵਿਚ ਵੱਸੋ, ਧੱਕੇ ਧੋੜੇ ਨਾ ਕਰੋ, ਹਕ ਨਾ ਮਾਰੋ, ਦਇਆ ਕਰੋ। ਮੇਰੇ ਰਸੂਲ ਨੇ ਆਖਿਆ ਹੈ ਕਿ ਪਰਾਇਆ ਹਕ ਮੁਰਦਾਰ ਹੈ, ਤੇ ਫੇਰ ਉਨ੍ਹਾਂ ਕਿਹਾ ਹੈ ਕਿ ਸੰਸਾਰ ਦਾ ਸੂਤ ਤਾਂ ਬਝਦਾ ਹੈ ਕਿ ਸਭ ਕੋਈ ਧਰਮ ਪਰ ਟੁਰੇ ਤੇ ਹਕ ਹਲਾਲ ਪਰ ਸੰਤੋਖ ਕਰੇ ਤੇ ਦੂਜਿਆਂ ਪਰ ਦਇਆ ਵਰਤੇ।
[ਬਾਬਾ ਨੌਧ ਸਿੰਘ

**ਧੱਜ ਖੜੀ ਕਰਨੀ**—ਝੰਡੀ ਲਾਣੀ, ਬੂਹੇ ਤੇ ਕੂੜ-ਪਤੀ ਹੋਣ ਦੀ ਨਿਸ਼ਾਨੀ ਖੜੀ ਕਰਨੀ।

ਸਮਾਂ ਆਉਣ ਵਾਲਾ ਹੈ ਕਿ ਜਿਨ੍ਹਾਂ ਨੇ ਬੂਹਿਆਂ ਤੇ ਧਜਾਂ ਖੜੀਆਂ ਕੀਤੀਆ ਹੋਈਆਂ ਹਨ। ਉਹ ਹੱਥੀਂ ਮਿਹਨਤ ਕਰਕੇ ਪੇਟ ਪਾਲਣਗੇ। ਕੋਈ ਨਿਕੰਮਾ ਐਸ਼ ਨਹੀਂ ਲੁਟ ਸਕੇਗਾ। [ਸੰ.

**ਧੱਜੀਆਂ ਉਡਾਉਣੀਆਂ**—ਲੀਰੋਲੀਰ ਕਰਨਾ, ਬਰਬਾਦ ਕਰਨਾ; ਬਹੁਤ ਮਾਰ ਦੇਣੀ।

ਸਾਡੀ ਟੀਮ ਨੇ ਮਾਰ ਮਾਰ ਵਿਰੋਧੀਆਂ ਦੀਆਂ ਧੱਜੀਆਂ ਉਡਾ ਦਿੱਤੀਆਂ; ਬਸ ਗੋਲ ਤੇ ਗੋਲ ਹੁੰਦਾ ਗਿਆ। [ਸੰ

**ਧਮਚੱੜ ਪਿਟ ਹੋਣਾ**—ਰੌਲਾ ਪੈ ਜਾਣਾ, ਵਾਵੇਲਾ ਮਚਣਾ।

ਮੈਨੂੰ ਪਤਾ ਨਹੀਂ ਸੀ ਕਿ ਦੁਧ ਚੋਣ ਲਗੇ ਜੇ ਰਤਾ ਚਿਰ ਹੋ ਗਿਆ, ਤਾਂ ਏਧਰ ਘਰ ਵਿਚ ਧਮਚੱੜ ਪਿਟ ਹੋ ਜਾਊ। ਮਗਰੇ ਮੁੰਡਾ ਭੇਜ ਦਿੱਤਾ, ਜਿਵੇਂ ਮੈਂ ਚੋਰ ਹੁੰਨੀ ਆਂ। [ਲੋਹਾ ਕੁਟ

**ਧਮਾਲ ਪਾਉਣਾ**—ਹੋਕਾ ਦੇਣਾ, ਨਸ਼ਰ ਕਰਨਾ, ਉਚੀ ਆਵਾਜ਼ ਵਿਚ ਦੱਸਣਾ।

ਨਾਨਕ ਸਿੰਘ, ਪੰਜਾਬੀ ਲਿਖਾਰੀ ਦਾ ਇਹ ਬੜਾ ਵਾਧਾ ਹੈ ਕਿ ਜਿੱਥੇ ਵੱਡੇ ਵੱਡੇ ਡਿਗਰੀ ਦਾਰ, ਆਪਣੇ ਜੀਵਨ ਦਾ ਹਨੇਰਾ ਪੱਖ ਦਸਣੋਂ ਕੰਨੀ ਕਤਰਾਂਦੇ ਹਨ ਉਥੇ ਸਭਿਆਚਾਰਾਂ ਦਾ ਇਹ ਮੁਰੀਦ, ਆਪਣੇ ਲਈ ਔਗੁਣਾਂ ਦਾ ਧਮਾਲ ਪਾਉਂਦਾ ਹੈ। ਔਗੁਣ ਨੂੰ ਔਗੁਣ ਦੀ ਸ਼ਕਲ ਵਿਚ ਰਖਦਾ ਹੈ। ਔਗੁਣ ਦਸ ਕੇ ਆਪਣੀ ਸਫ਼ਾਈ ਦੀ ਡੌਂਡੀ ਨਹੀਂ ਪਿਟਦਾ। [ਸਾਹਿਤ ਸਮਾਚਾਰ

**ਧਰ ਚਲਾਣਾ**—ਖਰਾਬ ਤੇ ਔਖਿਆਂ ਕਰਨਾ।

ਕਰਮ ਡਰੀ ਤੇ ਉਸ ਦੀਆਂ ਧੀਆਂ ਪ੍ਰਸਿੱਧ ਲੜਾਕੀਆਂ ਸਨ, ਹੁਣ ਬਣ ਗਈਆਂ ਸੱਸ ਨਿਨਾਣਾ ਤੇ ਉਹ ਬੀ ਬਰਕਤ ਜੇਹੀ ਭਲ ਵਲੱਲੀ ਦੀਆਂ, ਇਕ ਸੱਪ ਤੇ ਨਾਲੇ ਉਡਣਾ। ਇਨ੍ਹਾਂ ਬਰਕਤ ਨੂੰ ਧਰ ਚਲਾਇਆ। [ਨ. ਖਾ.

**ਧਰ ਦਬਣਾ**—ਕਿਸੇ ਤੇ ਦਬਾ ਪਾਕੇ ਔਰੀ ਲਾ ਲੈਣਾ।

ਪਿੰਡ ਵਿਚ ਕੋਈ ਚੋਰੀ ਹੋਇ ਸਹੀ। ਇਨ੍ਹਾਂ ਕਮੀਨਾਂ ਦੀ ਸਖ਼ਤੀ ਆ ਜਾਂਦੀ ਹੈ। ਥਾਣੇ ਵਾਲੇ ਆਂਦੇ ਹਨ ਤੇ ਇਨ੍ਹਾਂ ਨੂੰ ਔਗੇ ਧਰ ਦਬਦੇ ਹਨ, ਭਾਵੇਂ ਨਿਰਦੋਸ਼ ਹੀ ਹੋਣ। [ਸੰ -

**ਧਰਣਾ ਮਾਰ ਕੇ ਬੈਠ ਜਾਣਾ**—ਆਪਣੀ ਈਨ ਮਨਾਣ ਲਈ ਹਠ ਕਰ ਕੇ ਅੜ ਬੈਠਣਾ।

ਜੇ ਮੇਰੀ ਗੱਲ ਨਾ ਮੰਨੋਗੇ ਤਾਂ ਕਿਸੇ ਦਿਨ ਆਪਣੇ ਸਾਰੇ ਗਹਿਣੇ ਕਪੜੇ ਵੇਚ ਸੁੱਟਾਂਗੀ ਤੇ ਜੋ ਰੁਪਯਾ ਆਵੇਗਾ ਸਾਰਾ ਇਨ੍ਹਾਂ ਗਰੀਬਾਂ ਨੂੰ ਵੰਡ ਦਿਆਂਗੀ। ਆਪ ਤੁਹਾਡੀ ਦੁਕਾਨ ਤੇ ਆ ਕੇ ਧਰਣਾ ਮਾਰ ਕੇ ਬੈਠ ਜਾਵਾਂਗੀ। ਫੇਰ ਨ ਕਹਿਣਾ ਪਹਿਲੋਂ ਨਹੀਂ ਦੱਸਿਆ।
[ਬਲੀਦਾਨ

**ਧਰਤੀ ਵਿਚ ਧੱਸ ਜਾਣਾ**—ਬਹੁਤ ਸ਼ਰਮਿੰਦਾ ਹੋਣਾ।

ਸੱਚ ਜਾਨਣਾ, ਡਾਕਟਰ ਜੀ, ਮੈਂ ਉਸ ਵੇਲੇ ਸ਼ਰਮ ਨਾਲ ਧਰਤੀ ਵਿੱਚ ਧਸਣ ਲੱਗ ਜਾਂਦੀ ਹਾਂ, ਪਰ ਕੀ ਕਰ ਸਕਦੀ ਹਾਂ। ਉਸ ਦੇ ਸਵਾਲਾਂ ਦੇ ਜਵਾਬ ਵਿੱਚ ਜਿਊਂ ਤਿਊਂ ਵੀ ਹੋ ਸਕਦਾ ਹੈ ਸੱਚ ਝੂਠ ਰਲਾ ਕੇ ਉਸ ਦਾ ਘਰ ਪੂਰਾ ਕਰਦੀ ਹਾਂ। [ਮ. ਧ.

**ਧਰਮ ਕਮਾਉਣਾ**—ਭਲੇ ਕੰਮ ਕਰਨੇ ।

ਜੇ ਧਰਮ ਕਮਾਉਣਾ ਹੋਵੇ ਤਾਂ ਦੂਰ ਕਿਤੇ ਜਾਣ ਦੀ ਲੋੜ ਨਹੀਂ ਹੁੰਦੀ । ਸਾਡੇ ਆਂਢ ਗੁਆਂਢ ਹੀ ਬਥੇਰੇ ਲੋਕ ਸਾਡੀ ਮਦਦ ਦੇ ਲੋੜਵੰਦ ਬੈਠੇ ਹੁੰਦੇ ਹਨ । [ਮੀ.

**ਧਰਮ ਕਰਨਾ**—ਨੇਕੀ ਕਰਨੀ; ਬਚਨ, ਕਰਨਾ, ਇਕਰਾਰ ਕਰਨਾ ।

(੧) ਉਸ ਤੇਰੇ ਨਾਲ ਧਰਮ ਕੀਤਾ ਤੇ ਤੂੰ ਉਸ ਦਾ ਬਦਲਾ ਇਹ ਦੇ ਰਿਹਾ ਹੈਂ । ਜੇ ਨੇਕੀ ਨਹੀਂ ਕਰ ਸਕਦਾ ਤਾਂ ਬਦੀ ਕਿਉਂ ਕਰਦਾ ਹੈਂ । [ਮੀ.

(੨) ਸ਼ਾਹ ਨੇ ਕਿਹਾ—ਜਦੋਂ ਨਾਵਾਂ ਤਾਰਨ ਆਵੇਂਗਾ, ਪੰਜਾਂ ਦਸਾਂ ਦੀ ਛੋਟ ਵੀ ਕਰਦਾ ਲਈਂ, ਏਹ ਮੇਰਾ ਧਰਮ ਹੋਇਆ, (ਜ਼ਰੂਰ ਕਰਾਂਗਾ) । [ਸ਼.ਜ਼.

**ਧਰਮ ਚੁੱਕਣਾਂ**—ਧਰਮ ਦੀ ਸਹੁੰ ਖਾਣੀ ।

ਜੇ ਤੂੰ ਸੱਚ ਕਹਿੰਦਾ ਹਾਂ, ਤਾਂ ਚੁੱਕ ਧਰਮ । ਐਵੇਂ ਤੇ ਮੈਂ ਤੇਰੀ ਗੱਲ ਤੇ ਇਤਬਾਰ ਨਹੀਂ ਕਰ ਸਕਦਾ । [ਮੀ.

**(ਕਿਸੇ ਦੇ) ਧਰਮ ਤੇ ਗੱਲ ਛੱਡਣੀ**—ਉਸ ਦੇ ਨਿਆਂ ਤੇ ਦਿਆਨਤਦਾਰੀ ਤੇ ਫ਼ੈਸਲਾ ਰਹਿਣ ਦੇਣਾ ।

ਸ਼ਾਹ ਜੀ, ਤੁਹਾਡੇ ਹੱਥ ਕਲਮ ਏ, ਜਿਧਰ ਮਰਜ਼ੀ ਆਵੇ, ਵਾਹ ਦਿਓ । ਅਸਾਂ ਤੇ ਤੇਰੇ ਧਰਮ ਉੱਤੇ ਗੱਲ ਛੱਡ ਦਿੱਤੀ ਏ । [ਸ, ਸ਼.

**ਧਰਮ ਨਾਹ ਦੇਣਾ**—ਆਪਣੇ ਅਸੂਲ ਤੋਂ ਨਾਹ ਡਿਗਣਾ ।

ਛੋਟੇ ਦੋਵੇਂ ਲਾਲ ਸਰਹਿੰਦ ਵਿਚ ਕੀਕੂੰ ਸ਼ਹੀਦ ਹੋਏ ਹਨ ਤੇ ਕੀਕੂੰ ਕਸ਼ਟ ਸਹਿਕੇ ਉਨ੍ਹਾਂ ਨੇ ਪ੍ਰਾਣ ਦਿੱਤੇ ਹਨ ਪਰ ਧਰਮ ਨਹੀਂ ਦਿੱਤਾ । ਸਾਰੇ ਸਾਕੇ ਵਿਸਥਾਰ ਨਾਲ ਸੁਣ ਸੁਣ ਕੇ ਇਕ ਚੱਕਰ ਆਇਆ । [ਬਾਬਾ ਨੌਧ ਸਿੰਘ

**ਧਰੇ ਜਾਣਾ**—ਕਿਸੇ ਮੁਕੱਦਮੇ ਆਦਿ ਵਿਚ ਫ਼ਸ ਜਾਣਾ ।

ਅਸਲ ਵਿਚ ਤੇ ਵਕੂਏ ਵਾਲੀ ਰਾਤ ਨੂੰ ਉਹ ਪਿੰਡ ਹੀ ਨਹੀਂ ਸੀ । ਵਿਚਾਰਾ ਐਵੇਂ ਮੁਕੱਦਮੇਂ ਵਿਚ ਧਰਿਆ ਗਿਆ ਹੈ । ਵੱਡੀ ਗੱਲ ਨਹੀਂ ਜੇ ਸਜ਼ਾ ਵੀ ਪਾ ਜਾਵੇ । [ਮੀ.

**ਧਾਗਾ ਕਰਾਣਾ**—ਜਾਦੂ, ਟੂਣਾ, ਤਵੀਤ ਕਰਾਣਾ ।

ਅੱਜ ਪੰਦਰਾਂ ਕੁ ਵਰ੍ਹੇ ਹੋਏ ਵਿਆਹੀ ਨੂੰ ਮੈਂ ਪਤੀ ਪਰਮੇਸ਼ਰ ਨੂੰ ਪੂਜਦੀ ਰਹੀ, ਸੱਸ ਸਹੁਰੇ ਦੀ ਆਗਿਆ ਪਾਲੀ, ਪਰ ਕੁੜੀਆਂ ਨੇ ਮੇਰੀ ਹਿੱਕ ਗਾਲ ਦਿੱਤੀ, ਪੁੱਤ ਨਾ ਹੋਇਆ ਤੇ ਕੋਈ ਧਾਗਾ ਮੈਂ ਨਾ ਕਰਵਾਇਆ । [ਹਰਿਕੇ

**ਧਾਗਾ ਟੁੱਟਣਾ**—ਮਰਨ ਵੇਲੇ ਸਰੀਰ ਦਾ ਨਿਢਾਲ ਹੋਣਾ, ਆਖਰੀ ਦਮਾਂ ਤੇ ਹੋਣਾ ।

ਉਹ ਇਤਨਾ ਨਿਰਬਲ ਹੋ ਗਿਆ ਹੈ ਕਿ ਉਸ ਦਾ ਧਾਗਾ ਟੁੱਟਾ ਹੀ ਸਮਝੋ । ਉਹ ਹੁਣ ਬਚ ਨਹੀਂ ਸਕਦਾ । [ਮੀ.

**ਧਾਂਕ ਬਿਠਾਣਾ**—ਦਬਦਬਾ ਕਾਇਮ ਕਰਨਾ ।

ਇਸ ਬਲਕਾਰ ਤੇ, ਸਜਣਾ ! ਆਕੜੀਂ ਨਾ,
ਤਾਕਤ ਨਾਲ ਜੇ ਧਾਕ ਬੈਠਾ ਲਈ ਤੂੰ ।
ਦੱਸ, ਖਿਮਾਂ ਤੇ ਹੌਸਲਾ ਹਈ ਪੱਲੇ,
ਤਾਕਤ ਨਾਲ, ਇਨਸਾਫ਼ ਦਾ ਖਯਾਲ ਭੀ ਹੈ । [ਚੰ, ਵਾ.

**ਧਾਂਕ ਪੈ ਜਾਣੀ**—ਬਹੁਤ ਮਸ਼ਹੂਰੀ ਹੋ ਜਾਣੀ, ਦਬਦਬਾ ਬੈਠ ਜਾਣਾ ।

ਮਹਾਤਮਾ ਟੈਗੋਰ ਨੇ ਆਪਣੀਆਂ ਲਿਖਤਾਂ ਰਾਹੀਂ ਆਪਣਾ ਤੇ ਆਪਣੇ ਦੇਸ਼ ਦਾ ਨਾਂ ਜੱਗ ਵਿਚ ਰੌਸ਼ਨ ਕਰ ਦਿੱਤਾ ਹੈ । ਉਸ ਦੀਆਂ ਲਿਖਤਾਂ ਦੀ ਸੰਸਾਰ ਵਿਚ ਧਾਂਕ ਪੈ ਗਈ ਹੈ । [ਸੰ.

**ਧਾਂਕ ਮੰਨਣਾ**—ਆਪਣੇ ਨਾਲੋਂ ਸਿਆਣਾ ਜਾਂ ਬਲਵਾਨ ਆਦਿ ਮੰਨਣਾ । ਕਿਸੇ ਦੀ ਲਿਆਕਤ ਮੰਨਣਾ ।

ਫ਼ੁਰਮਾਨ ਖੇਡਦਾ ਤਾਂ ਸਭ ਤੋਂ ਮੋਢੀ ਹੁੰਦਾ, ਜੇ ਗਲੀ ਵਿਚ ਟੁਰਦਾ ਤਾਂ ਸਭ ਉਹਨੂੰ ਸਰਦਾਰ ਜਾਣਦੇ । ਉਮਰ ਵਿਚ ਉਸ ਤੋਂ ਪੰਜ ਸੱਤ ਸਾਲ ਵੱਡੇ ਮੁੰਡੇ ਵੀ ਉਸ ਦੀ ਸਿਆਣਪ ਤੇ ਜ਼ੋਰ ਦੀ ਧਾਂਕ ਮੰਨਦੇ ਸਨ । ਉਹ ਮੁੰਡਿਆਂ ਦੇ ਹੱਥਾਂ ਵਿਚ ਸੋਟੀਆਂ ਦੇ ਦਿੰਦਾ ਤੇ ਫੇਰ ਉਨ੍ਹਾਂ ਨੂੰ ਹੁਕਮ ਦੇ ਕੇ ਬਾਕਾਇਦਾ ਅੱਗੇ ਪਿੱਛੇ ਟੋਰਦਾ ਓਹ ਸਭ ਦੇ ਸਭ ਮੁੰਡੇ ਉਸ ਦਾ ਕਹਿਣਾ ਮੰਨਦੇ । [ਆਂਦਰਾਂ

**ਧਾਵਾ ਬੋਲ ਦੇਣਾ**—ਹੱਲਾ ਕਰ ਦੇਣਾ, ਜਾਂ ਕਰਨਾ ।

(੧) ਪੂਰਬੀ ਪੰਜਾਬ ਵਿਚ ਬਹੁਤ ਸਾਰੇ ਪ੍ਰੇਸ ਮੁਸਲਮਾਨਾਂ ਦੇ ਛੱਡੇ ਹੋਏ ਵੀ ਸਨ, ਇਨ੍ਹਾਂ ਉੱਤੇ ਇਕ ਦੰਮ ਧਾਵਾ ਬੋਲ ਦਿੱਤਾ ਗਿਆ ਤੇ ਪਹੁੰਚ ਵਾਲੇ ਲੋਕਾਂ ਨੇ ਜਿਸ ਵੀ ਢੰਗ ਨਾਲ ਹੋ ਸਕਿਆ, ਇਨ੍ਹਾਂ ਉੱਤੇ ਕਬਜ਼ੇ ਜਮਾ ਲਏ । [ਮ. ੧.

(੨) ਦਿਨ ਚੜ੍ਹਦੇ ਸਾਰ ਸਕੰਦਰ ਦੀ ਫ਼ੌਜ ਨੇ ਪੋਰਸ ਦੀ ਫ਼ੌਜ ਤੇ ਧਾਵਾ ਬੋਲ ਦਿੱਤਾ ।

**ਧਾੜ ਪੈਣੀ**—ਲੁੱਟ ਮਚਣੀ ।

ਜੇ ਸ਼ਰਾਬ ਸਾਰ ਹੈ ਤਾਂ ਸਵੇਰੇ ਉੱਠ ਕੇ ਪੇੜਿਆਂ ਦੀ ਲੱਸੀ ਨੂੰ ਕਿਉਂ ਧਾੜ ਪੈਂਦੀ ਹੈ ? [ਭ. ਵ,

**ਧ੍ਰਿਗ ਜੀਉਣਾ**—ਲੱਖ ਲਾਹਨਤ ਹੈ ਇਹੋ ਜਿਹੇ ਬੇਇਜ਼ਤ ਜੀਣ ਨੂੰ ।

ਮੈਂ ਤੁਹਾਡੀ ਗੱਲ ਵੀ ਸਮਝਨਾ ਆਂ, ਪਰ ਸਾਮ੍ਹਣੇ ਵੇਖਕੇ ਮੱਖੀ ਨਿਗਲੀ ਨਹੀਂ ਜਾਂਦੀ । ਮੈਂ ਸਾਮ੍ਹਣੇ ਜ਼ੁਲਮ ਵੇਖਕੇ, ਚੁੱਪ ਕਰ ਰਹਿਵਾਂ, ਤਾਂ ਧ੍ਰਿਗ ਮੇਰਾ ਜੀਉਣਾ । (ਇਸ ਹਾਲੋਂ ਮੌਤ ਭਲੀ) [ਸੁ.

**ਧੀਂਗਾ ਧਾਂਗੀ ਕਰਨੀ**—ਹਿੱਕ ਦਾ ਧੱਕਾ ਕਰਨਾ, ਧੀਂਗਾ ਜ਼ੋਰੀ ਕਰਨਾ ।

ਇਹ ਤੇ ਤੁਸੀਂ ਸਾਫ਼ ਧੀਂਗਾ ਧਾਂਗੀ ਕਰ ਰਹੇ ਹੋ । ਜਦ ਮੈਂ ਕਸੂਰ ਨਹੀਂ ਕੀਤਾ ਤਾਂ ਹਰਜਾਨਾ ਕਿਉਂ ਦੇਵਾਂ । [ਸ

**ਧੁਖ ਧੁਖੀ ਲਗਣੀ**—ਚਿੰਤਾ ਹੋਣੀ ।

ਕੀ ਕਰਾਂ, ਮੇਰਾ ਏਥੋਂ ਵੀ ਜਾਣ ਨੂੰ ਜੀ ਨਹੀਂ ਕਰਦਾ, ਤੇ ਓਧਰੋਂ ਵੀ ਧੁਖ ਧੁਖੀ ਲੱਗੀ ਹੋਈ ਏ । ਪਤਾ ਨਹੀਂ, ਅਨੰਤ ਰਾਮ ਦਾ ਕੀ ਹਾਲ ਏ । [ਸ਼. ਸ਼.

**ਧੁੰਨ ਵਿਚ ਮਸਤ ਹੋਣਾ ਜਾਂ ਰਹਿਣਾ**—ਆਪਣੇ ਕੰਮ ਵਿਚ ਗਲਤਾਨ ਰਹਿਣਾ ।

ਬਹਾਦਰ ਆਪਣਾ ਕੰਮ ਦਿਲ ਲਾ ਕੇ ਕਰਦਾ, ਕਦੇ ਕਿਸੇ ਨੂੰ ਸ਼ਕਾਇਤ ਦਾ ਮੌਕਾ ਨ ਦਿੰਦਾ, ਆਪਣੇ ਨਾਲ ਦੇ ਮਜ਼ਦੂਰਾਂ ਨਾਲ ਉਹਦਾ ਕੋਈ ਜ਼ਿਆਦਾ ਵਾਸਤਾ ਨਹੀਂ ਸੀ । ਜਿਸ ਤਰ੍ਹਾਂ ਘਰ ਚੁਪੀਤਾ ਪਿਆ ਰਹਿੰਦਾ, ਇੰਜ ਹੀ ਕੰਮ ਕਾਜ ਵਿਚ ਵੀ ਆਪਣੀ ਧੁੰਨ ਵਿਚ ਮਸਤ ਰਹਿੰਦਾ । ਬਹਾਦਰ ਦਾ ਕੰਮ ਹਮੇਸ਼ ਸਾਫ਼ ਸੁਥਰਾ ਤੇ ਸੁਚੱਜਾ ਹੁੰਦਾ । [ਆਂਦਰਾਂ

**ਧੁੱਪੇ ਧੌਲੇ ਆ ਜਾਣੇ**—ਬੁੱਢੇ ਹੋ ਜਾਣ ਤਕ ਜ਼ਿੰਦਗੀ ਦਾ ਕੋਈ ਤਜਰਬਾ ਨਾਹ ਹੋਣਾ, ਵਡੇਰੀ ਉਮਰ ਤਕ ਭੀ ਮੂਰਖ ਹੀ ਰਹਿਣਾ ।

ਤੈਨੂੰ ਤੇ ਕੋਈ ਸਮਝ ਹੀ ਨਹੀਂ ਇਸ ਗਲ ਦੀ, ਤੂੰ ਤੇ ਧੁਪੇ ਹੀ ਧੌਲੇ ਕਰ ਲਏ ਹਨ । [ਸ

**(ਹਰ ਪਾਸੇ) ਧੂਮ ਪਾ ਦੇਣੀ**—ਹਰ ਪਾਸੇ ਪ੍ਰਸਿੱਧ ਹੋ ਜਾਣਾ ।

ਇਸ ਵਿਆਹ ਲਈ ਕਿਸੇ ਐਸੇ ਬੈਂਡ ਦਾ ਪ੍ਰਬੰਧ ਕੀਤਾ ਜਾਏ ਕਿ ਮੁਕੰਦੀ ਮਲ ਦੀ ਧੁੰਮ ਹਰ ਪਾਸੇ ਪੈ ਜਾਵੇ । [ਦੋ ਪਾਸੇ

**ਧੁੰਮਾਂ ਪੈ ਜਾਣੀਆਂ**—ਗੱਲ ਪ੍ਰਸਿੱਧ ਹੋ ਜਾਣੀ, ਨਾਮਣਾ ਮਿਲਣਾ ।

ਬੱਲੇ ! ਬੱਲੇ ! ਚੋਧਰੀ ਹੋਰਾਂ ਬੜਾ ਧੂਜ ਕੇ ਵਿਆਹ ਕੀਤਾ ਏ । ਜਗ੍ਹਾ ਜਗ੍ਹਾ ਵਿੱਚ ਧੁੰਮਾਂ ਪੈ ਗਈਆਂ ਨੇ । ਏਡਾ ਦਲੇਰ ਪੁਤ੍ਰ ਕਿਸੇ ਮਾਂ ਨੇ ਘਟ ਹੀ ਜੰਮਣਾ ਏਂ । [ਨ. ਖ.

**ਧੁਰ ਧਜ ਨਾ ਰਹਿਣੀ**—ਲੇਖਿਓਂ ਬਾਹਰ ਹੋਣਾ, ਬਹੁਤ ਹੋਣਾ ।

ਭਾਨਾ ਮਲ ਦੀ ਵਹੁਟੀ ਸਾਕ ਲਈ ਤਰਲੇ ਪਾਉਂਦੀ ਸੀ । ਵਿੱਤ ਦਾਤ ਐਡੀ ਆਉਣੀ ਸੀ ਜੋ ਕਿਤੇ ਧੁਰ ਧਜ ਨਹੀਂ ਸੀ ਰਹਿਣੀ । [ਵ. ਘ.

**ਧੁੜਕੂ ਲੱਗ ਜਾਣ**—ਚਿੰਤਾ ਬਣੀ ਰਹਿਣੀ ।

ਪਰਮੇ ਲਈ ਇਹੋ ਇਕੱਲ ਦੀਆਂ ਘੜੀਆ ਉਸ ਦਾ ਪਾਗਲਪਨ ਵਧਾਉਣ ਦਾ ਕਾਰਨ ਬਣ ਜਾਂਦੀਆਂ ਸਨ । ਉਸ ਨੂੰ ਧੁੜਕੂ ਲੱਗ ਜਾਂਦਾ ਕਿ ਹੁਣ ਉਸ ਦੀ ਮਾਂ ਮੁੜਕੇ ਇਸ ਘਰ ਵਿੱਚ ਨਹੀਂ ਆਵੇਗੀ, ਉਸ ਨੂੰ ਜ਼ਰੂਰ ਪਾਕਿਸਤਾਨ ਵਾਲੇ ਦੋਬਾਰਾ ਫੜਕੇ ਲੈ ਗਏ ਹੋਣਗੇ । [ਮ. ਪ,

**ਧੂੰ ਕਢਣਾ**—ਕਿਸੇ ਨੂੰ ਦੱਸਣਾ, ਭੇਤ ਦੇਣਾ ।

ਤੇਰਾ ਫ਼ਾਇਦਾ ਏਸੇ ਵਿੱਚ ਏ ਕਿ ਕਿਸੇ ਬੰਦੇ ਖ਼ੁਦਾ ਦੇ ਅੱਗੇ ਧੂੰ ਨਾ ਕੱਢੀਂ, ਨਹੀਂ ਤੇ ਸਾਡੇ ਦੋਹਾਂ ਦੇ ਭਾ ਦੀ ਬਣ ਜਾਏਗੀ । [ਨ. ਖ,

**ਧੂੰ ਨਾ ਧੁੱਖਣ ਦੇਣਾ**—ਬਾਹਰ ਕਿਸੇ ਨੂੰ ਗੱਲ ਪਤਾ ਨਾ ਲੱਗਣ ਦੇਣੀ।

ਏਹੋ ਜਹੀਆਂ ਗਲ੍ਹਾਂ ਨਿਤ ਸਹੇਟੀ,
ਇਊਂ ਗੁਜ਼ਰਾਨ ਕਰੇਂਦੀ।
ਬਾਗ ਬਹਾਦਰ ਚੜ੍ਹੇ ਕਮਾਣੇ,
ਧੂੰ ਨ ਧੁੱਖਣ ਦੇਂਦੀ।

[ਹੀਰ-ਦਮੋਦਰ

**ਧੂੰਏਂ ਵਾਂਗ ਧੁੱਖਣਾ**—ਦੁਖੀ ਰਹਿਣਾ, ਅੰਦਰੋ ਅੰਦਰ ਸੜਨਾ।

ਅੱਠੇ ਪਹਿਰ ਮੌਸਮ ਧੂੰਏਂ ਵਾਂਗੂੰ,
ਧੁਖੇ ਸੰਝ ਸਬਾਹੀ।

[ਹੀਰ-ਦਮੋਦਰ

**ਧੂਣੀ ਰਮਾਣੀ**—ਡੇਰਾ ਲਾਣਾ।

ਸੋਭਾ ਸਿੰਘ ਦੇ ਹੁਨਰ-ਪ੍ਰਸੰਸਕਾਂ ਦੀ ਗਿਣਤੀ ਜਿਸ ਤੇਜ਼ੀ ਨਾਲ ਵਧ ਰਹੀ ਹੈ, ਤੇ ਜਿਸ ਤੇਜ਼ੀ ਨਾਲ ਉਸ ਦੀ ਸ਼ੋਭਾ ਭਾਰਤ ਦੀਆਂ ਹੱਦਾਂ ਟੱਪ ਕੇ ਕੌਮਾਂਤਰੀ ਦਰਜੇ ਤਕ ਪਹੁੰਚ ਰਹੀ ਹੈ। ਜੇ ਉਸ ਦੇ ਥਾਂ ਕੋਈ ਹੋਰ ਕਲਾਕਾਰ ਹੁੰਦਾ ਤਾਂ ਉਹ ਇਸ ਸ਼ੋਭਾ ਤੋਂ ਰਜਵਾਂ ਮਾਇਕ ਲਾਭ ਉਠਾ ਸਕਦਾ ਸੀ। ਪਰ ਹੁਨਰ ਦੇ ਇਸ ਪ੍ਰੇਮੀ ਨੇ ਸਭ ਝਟਾਕੇ ਛੱਡ ਕੇ, ਆਪਣੇ ਸੁਖ ਅਤੇ ਸੁਨਹਿਰੀ ਭਵਿਖ ਵਲੋਂ ਅੱਖਾਂ ਮੀਟ ਕੇ ਕਾਂਗੜਾ-ਦੂਣ ਵਿਚ ਜਾ ਧੂਣੀ ਰਮਾਈ ਹੈ। ਉਸ ਦੀ ਚਾਹ ਹੈ ਕਿ ਪੰਜਾਬੀ ਹੁਨਰ ਦੇ ਕੇਂਦਰ ਕਾਂਗੜਾ-ਵੈਲੀ ਵਿਚ ਰਹਿ ਕੇ ਉਹ ਇਕ ਵਾਰੀ ਫਿਰ ਪੰਜਾਬ ਦੀ ਪ੍ਰਾਚੀਨ ਚਿਤ੍ਰਕਲਾ ਨੂੰ ਸੁਰਜੀਤ ਕਰੇਗਾ। [ਲੋਕ ਸਾਹਿਤ

**ਧੋਣੇ ਧੋਣੇ**—ਗਿਲੇ ਦੂਰ ਕਰਨੇ; ਪਿਛਲੀਆਂ ਭੁਲਾਂ ਦੀ ਤਲਾਫੀ ਕਰਨੀ।

ਜੋ ਮੰਗਣਾ ਈ ਮੰਗ ਨਿਸੰਗ ਹੋ ਕੇ,
ਅੱਜ ਤੇਰੇ ਤੇ ਖੁਸ਼ ਅਸੀਂ ਹੋਵਨੇ ਹਾਂ।
ਚੰਗੀ ਤਰ੍ਹਾਂ ਅਜ ਤੈਨੂੰ ਰਜਾ ਕੇ ਤੇ,
ਤੇਰੇ ਭੁੱਖ ਦੇ ਧੋਵਨੇ ਧੋਂਵਦੇ ਹਾਂ।

[ਧਰਮੀ ਭਾਈਆ

**ਧੌਂ ਜਾਣਾ**—ਹੇਠਾਂ ਧੱਸ ਜਾਣਾ (ਜਿਵੇਂ ਕਿਸੇ ਖੂਹ ਦੀ ਮਣ ਜਾਂ ਮਕਾਨ ਦਾ ਫਰਸ਼)

ਸਿਲ ਕਰਕੇ ਸਾਡੇ ਕਮਰਿਆਂ ਦਾ ਫਰਸ਼ ਧੌਂ ਗਿਆ ਹੈ। [ਸੰ.

**ਧੌਂਸ ਦੇਣਾ**—ਰੋਹਬ ਪਾਣਾ, ਡਰਾਵੇ ਦੇਣੇ।

ਰੂਪ ਆਪਣੇ ਯਾਰਾਂ ਦੀ ਢਾਣੀ 'ਚ ਬੈਠਾ ਬੜਾ ਚਿਰ ਲਾ ਦੇਂਦਾ ਸੀ ਅਤੇ ਅੱਧੀ ਰਾਤ ਗਈ ਘਰ ਆਉਣ ਤੇ ਉਸ ਦੀ ਪਤਨੀ ਝਗੜਾ ਕਰਦੀ। ਉਸ ਦਾ ਕੱਲੀ ਘਰ ਜੀ ਨਹੀਂ ਸੀ ਲੱਗਦਾ। ਦਿਨੇ ਧੰਧਾ ਕਰਦਿਆਂ ਦਿਹਾੜੀ ਲੰਘ ਜਾਂਦੀ ਸੀ, ਪਰ ਰਾਤ ਨੂੰ ਅੰਨ੍ਹੇਰੇ ਵਿੱਚ ਡੁੱਬ ਡੁੱਬ ਜਾਂਦੇ ਜੀ ਨੂੰ ਕੌਣ ਧਰਵਾਸ ਦੇਂਦਾ। ਇਕ ਸਾਲ ਦੇ ਸਮੇਂ ਵਿੱਚ ਇਹ ਖਿੱਚੋਤਾਣ ਦੋਹਾਂ ਵਿਚਕਾਰ ਵਧੇਰੇ ਹੋ ਗਈ। ਰੂਪ ਏਹਨਾਂ ਦਿਨਾਂ ਵਿੱਚ ਉਸ ਤੇ ਧੌਂਸ ਵੀ ਦੇਂਦਾ ਰਿਹਾ। ਖਿੱਚੋਤਾਣ ਇਕ ਤਰ੍ਹਾਂ ਲੜਾਈ ਵਿੱਚ ਬਦਲ ਗਈ ਅਤੇ ਰੂਪ ਕਈ ਵਾਰ ਔਖਾ ਹੋਇਆ ਉਸ ਨੂੰ ਮਾਰਨ ਵੀ ਲੱਗ ਜਾਂਦਾ। [ਪੂਰਨਮਾਸ਼ੀ

**ਧੌਣ ਝੁਕਾ ਦੇਣੀ**—ਹਰਾ ਦੇਣਾ।

ਕਈ ਵਾਰੀ ਸਾਧਾਰਨ ਆਦਮੀ ਵੀ ਐਸਾ ਨੁਕਤਾ ਉਠਾ ਦਿੰਦੇ ਹਨ ਕਿ ਵਡੇ ਵਡੇ ਵਿਦਵਾਨਾਂ ਦੀ ਬਹਿਸ ਵਿਚ ਧੌਣ ਝੁਕਾ ਦਿੰਦੇ ਹਨ। [ਸੰ.

**ਧੌਲਿਆਂ ਦੀ ਲਾਜ ਰੱਖਣੀ**—ਵਿਰਧ ਜਾਣ ਕੇ ਲਿਹਾਜ਼ ਕਰਨਾ।

ਜਿਵੇਂ ਵੀ ਹੋ ਸਕਦਾ ਈ, ਇਹ ਗੱਲ ਮੰਨ ਲੈ ਤੇ ਮੇਰੇ ਧੌਲਿਆਂ ਦੀ ਲਾਜ ਰੱਖ ਲੈ। ਮੈਂ ਜੋ ਤੇਰੇ ਪਾਸ ਟੁਰ ਕੇ ਆ ਗਿਆ ਹਾਂ। [ਸੰ.

**ਧੌਲਿਆਂ ਵਿੱਚ ਸੁਆਹ (ਖੇਹ) ਪਾ ਦੇਣੀ**—ਬੁੱਢੀ ਉਮਰ ਵਿੱਚ ਬੇ-ਇੱਜ਼ਤ ਕੀਤਾ।

ਮੈਂ ਏਹੋ ਜਹੀ ਧੀ ਦਾ ਮੂੰਹ ਨਹੀਂ ਵੇਖਣਾ ਚਾਹੁੰਦਾ ਜਿਹੜੀ ਮੇਰੇ ਕਹਿਣ ਤੇ ਨਹੀਂ ਤੁਰਦੀ। ਮੈਂ ਏਹਨੂੰ ਐਸਾ ਧੱਕਾ ਦੇਣਾ ਏ ਕਿ ਮੱਥੇ ਨਹੀਂ ਲਾਉਣਾ ਮੁੜ ਕੇ। ਏਹਨੇ ਕੁੜਮਾਂ ਦੇ ਸਾਮ੍ਹਣੇ ਮੇਰੇ ਧੌਲਿਆਂ ਵਿੱਚ ਸੁਆਹ ਪਾ ਦਿੱਤੀ ਏ। [ਸੁ.

**ਧੌਲਿਆ ਵਿੱਚ ਘੱਟਾ ਪਵਾਉਣਾ**—ਪਿਛਲੀ ਉਮਰੇ ਬਦਨਾਮੀ ਕਰਾਉਣੀ।

"ਤੇਰਾ ਕੱਖ ਨ ਰਹੇ ਬੁਰਛਿਆ", ਬਾਬਾ ਓਵੇਂ ਹੀ ਕਈਆਂ ਬਾਹਾਂ ਵਿੱਚ ਜਕੜਿਆ ਹੋਇਆ ਸ਼ੇਰ ਵਾਂਗ ਭਬਕਿਆ, "ਲੱਗਾਂ ਏਂ ਬੁੱਢੇ ਵਾਰੇ ਮੇਰੇ ਧੌਲਿਆਂ ਵਿੱਚ ਘੱਟਾ ਪਾਣ! ਸੱਚ ਦੱਸ, ਕਿੱਥੇ ਲੈ ਕੇ ਗਿਆ ਸੈਂ ਵੱਡੇ ਵੇਲੇ ਉਸ ਨੂੰ?" [ਖ਼ੁ. ਸੋ.

**ਧੌਲੇ ਆ ਜਾਣੇ**—ਚਿੱਟਾ ਸਿਰ ਹੋ ਜਾਣਾ ਭਾਵ ਕੋਈ ਕੰਮ ਕਰਦਿਆਂ ਬਹੁਤ ਤਜਰਬਾ ਹੋ ਜਾਣਾ ਤੇ ਉਸ ਕੰਮ ਵਿੱਚ ਕਮਾਲ ਪਰਾਪਤ ਹੋ ਜਾਣਾ।

ਮੇਰੇ ਕੋਲ ਇਕ ਮੰਤ੍ਰ ਹੈ ਜੋ ਰੇਖ ਵਿੱਚ ਮੇਖ ਮਾਰਦਾ ਏ, ਕਿਸੇ ਦੀ ਸ਼ਕਤੀ ਨਹੀਂ ਇਹਨੂੰ ਪੁਟ ਸਕੇ। ਏਸੇ ਮੰਤ੍ਰ ਦੇ ਜ਼ੋਰ ਛਨਿਛੱਰ ਨੂੰ ਮੈਂ ਵੱਸ ਕੀਤਾ ਹੋਇਆ ਏ। ਮੈਨੂੰ ਤੇ ਧੌਲੇ ਆ ਗਏ ਇਸ ਵਿਦਿਆ ਵਿੱਚ। ਮੰਤਰ ਕਰਾਂਗਾ ਐਸਾ ਜੋ ਸਾਰੀ ਉਮਰ ਰੋਗ ਨੇੜੇ ਨਾ ਆਵੇ ਤੇ ਸੁਹਾਗ ਦਾ ਪੂਰਾ ਸੁਖ ਹੋਵੇ। [ਸੁ.

**ਧੰਦੇ ਲੱਗਣਾ**—ਕਿਸੇ ਕਾਰ ਰੁਜ਼ਗਾਰ ਵਿੱਚ ਲੱਗਣਾ।

ਲੋਕੀਂ ਉਜੜ ਗਏ ਸਨ ਪਰ ਹੁਣ ਫਿਰ ਵੀ ਸਾਰੇ ਕਿਸੇ ਨਾ ਕਿਸੇ ਧੰਦੇ ਲੱਗ ਗਏ ਨੇ, ਭਾਵੇਂ ਥੋੜਾ ਤੇ ਭਾਵੇਂ ਬਹੁਤ। [ਦੋ ਪਾਸੇ

## ਨ

**ਨ ਜੀਊਂਦਿਆਂ ਵਿੱਚ ਨ ਮੋਇਆਂ ਵਿੱਚ ਹੋਣਾ**—ਬੁਰਾ ਹਾਲ ਹੋਣਾ।

ਭਰਾ, ਤੇਰੇ ਆਉਣ ਨਾਲ ਮੈਂ ਰਾਜ਼ੀ ਵੀ ਹੋ ਗਈ ਤੇ ਖ਼ੁਸ਼ ਵੀ, ਬਾਕੀ ਤੇ ਮੈਂ ਜਾਣਾ ਜਾਂ ਮੇਰਾ ਰਾਮ ਜਾਣੇ। ਬਸ, ਨ ਜੀਊਂਦਿਆਂ ਵਿੱਚ ਨ ਮੋਇਆਂ ਵਿੱਚ। ਏਦੂੰ ਵਧ ਕੇ ਨਰਕ ਕਿੱਥੇ ਹੋਣਾ ਈ? ਗੋਲੇ ਕਥੇ ਤਾਨ੍ਹਾ ਤੇ ਬੋਲੀ। [ਸੁ.

**ਨੱਸ-ਭੱਜ ਕਰਨੀ**—ਔਖਿਆਂ ਹੋ ਕੇ ਜਤਨ ਕਰਨੇ।

ਬਖ਼ਸ਼ੀਸ਼ ਸਿੰਘ ਨੇ ਨੌਵੀਂ ਜਮਾਤ ਪਾਸ ਕਰ ਲਈ, ਤਾਂ ਸਾਡੇ ਦੇਸ ਦੇ ਚੱਲਦੇ ਰਿਵਾਜ ਅਨੁਸਾਰ ਲੱਗ ਪਿਆ ਉਸ ਦੇ ਮੰਗਣ ਦਾ ਆਹਰ ਪਾਹਰ ਹੋਣ। ਭਾਵੇਂ ਸਰਦਾਰ ਸੇਵਾ ਸਿੰਘ ਸਿਆਣੇ ਆਦਮੀ ਸਨ, ਤੇ ਨਹੀਂ ਸਨ ਚਾਹੁੰਦੇ ਕਿ ਮੁੰਡੇ ਦੀ ਪੜ੍ਹਾਈ ਰੋਕ ਕੇ ਇਸ ਨੂੰ ਮੰਗਿਆ ਜਾਂ ਵਿਹਾਇਆ ਜਾਏ; ਪਰ ਘਰ ਵਾਲੀ ਤੇ ਹੋਰ ਲਾਗੇ ਪਾਸੇ ਦੀਆਂ ਤੀਵੀਆਂ ਪੇਸ਼ ਨਹੀਂ ਸਨ ਜਾਣ ਦੇਂਦੀਆਂ। ਬਖ਼ਸ਼ੀਸ਼ ਸਿੰਘ ਦੀ ਮੰਗਣੀ ਲਈ ਬਹੁਤੀ ਨੱਸ-ਭੱਜ ਕਰਨ ਦੀ ਲੋੜ ਨਾਹ ਪਈ। ਆਪਣੇ ਸਾਕਾਂ ਵਿਚੋਂ ਹੀ ਸਾਕ ਲੱਭ ਪਿਆ। [ਕੰਵਲ

**ਨਸ਼ਤਰ ਚਲਾਣਾ**—ਕਿਸੇ ਨੂੰ ਬੋਲ ਕਬੋਲ ਸੁਣਾ ਕੇ ਦੁਖੀ ਕਰਨਾ।

ਊਧੋ! ਕਾਹਨ ਦੀ ਗੱਲ ਸੁਣਾ ਸਾਨੂੰ,
ਕਾਹਨੂੰ ਚਿਣਗ ਚੁਆਤੀਆਂ ਲਾਈਆਂ ਨੀਂ?
ਮਸਾਂ ਮਸਾਂ ਸਨ ਆਠਰਨ ਘਾਉ ਲੱਗੇ,
ਨਵੀਆਂ ਨਸ਼ਤਰਾਂ ਆਣ ਚਲਾਈਆਂ ਨੀ।
[ਚੌ. ਵਾ.

**ਨਸ਼ਾ ਪਾਣੀ ਕਰਨਾ**—ਹੁੱਕੇ ਤੁਮਾਕੂ ਜਾਂ ਫੀਮ ਸ਼ਰਾਬ ਦਾ ਨਸ਼ਾ ਕਰਨਾ।

ਮੁਸਾਫ਼ਰ ਥੋੜੀ ਨਸ਼ੇ ਪਾਣੀ ਲਈ ਇਸ ਚੌਕ ਤੇ ਬੈਠ ਗਏ। [ਸ਼ਿ.

**ਨਸੀਬ ਜਾਗਣੇ**—ਭਾਗ ਖੁਲ੍ਹ ਜਾਣੇ।

ਜਦੋਂ ਸੁੱਤੇ ਨਸੀਬ ਜਾਗਣ ਤੇ ਆਂਦੇ ਹਨ ਤਾਂ ਮਨੁੱਖ ਨੂੰ ਆਪੇ ਹੀ ਸਾਰੀਆਂ ਅਕਲਾਂ ਆ ਜਾਂਦੀਆਂ ਹਨ ਤੇ ਹਰ ਪਾਸੇ ਨੇਕ ਸਬਬ ਬਣਦਾ ਜਾਂਦਾ ਹੈ। [ਮਿ.

**ਨਸੀਬ ਫੁਟਣਾ**—ਬਦਕਿਸਮਤੀ ਆ ਜਾਣੀ, ਭੈੜੇ ਦਿਨ ਆ ਜਾਣੇ।

ਉਸ ਗ਼ਰੀਬ ਦੇ ਨਸੀਬ ਫੁਟ ਗਏ ਹਨ, ਬਦ-ਕਿਸਮਤੀ ਆ ਗਈ ਹੈ ਤੇ ਮੁਸ਼ਕਲ ਤੇ ਮੁਸ਼ਕਲ ਆ ਖੜੀ ਹੋਈ ਹੈ। [ਮਿ.

**ਨਸੀਬ ਲੜਨਾ**—ਸੰਜੋਗ ਹੋਣਾ, ਬੜੀ ਕਿਸਮਤ ਨਾਲ।

ਰੱਜਣ ਸਿੰਘ ਨੇ ਬਸੰਤ ਸਿੰਘ ਬਾਰੇ ਦਸਿਆ ਕਿ ਉਸ ਦੀ ਕੁੜਮਾਈ ਬੁਲੰਦ ਗੜ੍ਹੀਏ ਸਰਦਾਰਾਂ ਦੇ ਘਰ ਹੋ ਗਈ ਏ! ਇਕੋ ਇਕ ਧੀ ਏ ਉਨ੍ਹਾਂ ਦੀ; ਖ਼ਵਰੇ ਬਸੰਤ ਸਿੰਘ ਦਾ ਨਸੀਬ ਕਿਵੇਂ ਲੜ ਗਿਆ ਉਥੇ। ਉਨ੍ਹਾਂ ਦੇ ਤੇ ਬੜੇ ਬੜੇ, ਜਗੀਰਦਾਰ ਤੇ ਸਰਦਾਰ ਤਰਲੇ ਕਰ ਰਹੇ, ਪਰ ਤੁਸੀਂ ਜਾਣਦੇ ਓ, ਸੰਜੋਗ ਜੋਰਾਵਰ ਏ। [ਸ਼. ਬ.

**(ਕਿਸੇ ਦਾ) ਨਹਾਉਣ ਹੋਣਾ**—ਤਬਾਹੀ ਹੋਣੀ।

ਕਪਾਹ ਦਾ ਭਾ ਐਸਾ ਗਿਰਿਆ ਹੈ ਕਿ ਸਾਡਾ ਤੇ ਨਹਾਉਣ ਹੋ ਗਿਆ ਹੈ। ਇਸ ਵੇਲੇ ਨੁਕਸਾਨ ਕਰ ਕੇ, ਸਾਨੂੰ ਤੇ ਕੁਝ ਸੁਝਦਾ ਬੁਝਦਾ ਨਹੀਂ। [ਸਿ.

**ਨਹਿਸ਼ ਪੈਰੇ ਵਾਲੀ**—ਭੈੜਾ ਪੈਰ; ਬਦ-ਕਿਸਮਤ ਪੈਰ ਵਾਲੀ; ਬਦ ਸ਼ਗਨੀ।

ਸਸ ਨੇ ਵਿਧਵਾ ਹੋ ਚੁੱਕੀ ਨੂੰਹ ਨੂੰ ਕਿਹਾ—ਨੀ ਹੋਣੀਏਂ! ਨੀ ਜਣਦਿਆਂ ਖਾਣੀਏਂ। ਨੀ ਕਿੱਥੋਂ ਆਉਂਦੀਓਂ, ਕਿੱਥੋਂ ਮੇਰੀ ਨੂੰਹ ਕਹਾਉਂਦੀਓਂ, ਨੀ ਕਿੱਥੋਂ ਇਥੇ ਪੈਰ ਪਾਉਂਦੀਓਂ! ਨੀ ਮੇਰਾ ਘਰ ਉਜਾੜ ਦਿੱਤਾ ਤੂੰ ਰੰਡੀਏ; ਨਹਿਸ਼ ਪੈਰੇ ਵਾਲੀਏ! ਤੂੰ ਆਉਂਦੀ ਮੇਰੇ ਪੁੱਤ ਤੇ ਭਾਰੀ ਪਈਓਂ, ਨੀ ਤੂੰ ਤਾਂ ਹੋਣੀ ਏਂ, ਮੇਰੇ ਪੁੱਤਰ ਨੂੰ ਖਾਧਾ ਈ। [ਸੁ.

**ਨਹਿਲੇ ਉੱਤੇ ਦਹਿਲਾ ਮਾਰਨਾ**—

(੧) ਊਟ-ਪਟਾਂਗ ਸਵਾਲਾਂ ਦਾ ਊਟ-ਪਟਾਂਗ ਹੀ ਜਵਾਬ ਤੁਰਤ ਦੇਈ ਜਾਣਾ।

(੨) ਅਜਿਹੀ ਚਾਲ ਚਲਣੀ ਜੋ ਵਿਰੋਧੀ ਦੀ ਚਾਲ ਨੂੰ ਮਾਤ ਕਰ ਦੇਵੇ।

[੧) ਚਲਦੀ ਵਾਰੀ ਉਸਤਾਦ ਹੋਰਾਂ 'ਇੰਟਰਵਿਊ' ਦਾ ਆਖ਼ਰੀ ਹੱਥ ਦਸਦਿਆਂ ਕਿਹਾ, ਕਈ ਵਾਰੀ ਉਹ ਅਜੀਬ ਜਿਹੇ ਊਟ-ਪਟਾਂਗ ਸਵਾਲ ਕਰਨਗੇ। ਘਬਰਾਣਾ ਨਹੀਂ। ਉਸੇ ਤਰ੍ਹਾਂ ਨਹਿਲੇ ਉਤੇ ਦਹਿਲਾ ਮਾਰਦੇ ਚਲੇ ਜਾਣਾ।

(੨) ਤੂੰ ਬੜਾ ਚਾਲਾਕ ਹੈਂ, ਪਰ ਤੈਨੂੰ ਕੀ ਪਤਾ ਕਿ ਉਹ ਨਹਿਲੇ ਉੱਤੇ ਦਹਿਲਾ ਮਾਰਨ ਵਾਲਾ ਸੀ। ਤੇਰੀਆਂ ਸਾਰੀਆਂ ਤਰਤੀਬਾਂ ਉਸ ਨੇ ਮਿੱਟੀ ਵਿਚ ਮਿਲਾ ਦਿੱਤੀਆਂ। [ਸਿ,

**ਨਹੁੰ ਅੜ ਜਾਣਾ**—ਸਫਲਤਾ ਦਾ ਛੋਟਾ ਮੋਟਾ ਸਬਬ ਬਣ ਜਾਣਾ, ਜ਼ਰਾ ਸਹਾਰਾ ਮਿਲ ਜਾਣਾ।

ਚੰਗਾ ਮੈਂ ਕੋਸ਼ਸ਼ ਕਰਾਂਗਾ ਵੇਖੋ ਸ਼ਾਇਦ ਕਿਤੇ ਨਹੁੰ ਅੜ ਹੀ ਜਾਵੇ। [ਫ਼. ਫ਼.

**ਨਹੁੰ ਤੱਤਾ ਹੋਣਾ**—ਕੋਈ ਰਤਾ ਭਰ ਸਰੀਰਕ ਤਕਲੀਫ਼ ਹੋਣੀ।

ਵਿਚਾਰੀ ਰੁਕਮਣ ਭੈਣ ਅੱਧੀ ਅੱਧੀ ਰਾਤ ਪਾਲੇ ਜਾਂਦੀ ਹੈ ਰੋਜ਼। ਰਤਾ ਕੁ ਨਹੁੰ ਤੱਤਾ ਹੋਵੇ ਤੇ ਸਿਰ ਤੇ ਹੁੰਦੀ ਏ ਖੜੋਤੀ ਹੋਈ। [ਖੂ. ਸ.

**ਨਹੁੰ ਨਹੁੰ ਖੁੱਭਣਾ**—ਸਿਰੋਂ ਪੈਰ ਤੀਕ ਫਸਿਆ ਹੋਣਾ।

ਸਾਰੇ ਦੁਨਿਆਵੀ ਫ਼ਿਕਰਾਂ ਤੋਂ ਅਚਿੰਤੇ ਹੋ ਕੇ ਤਾਰਿਆਂ ਭਰੀ ਸੁਹਾਣੀ ਰਾਤ ਵਿਚ ਲੰਮੀਆਂ ਤਾਣ ਕੇ ਸੌਣਾ ਇਕ ਸੁਰਗੀ ਹੁਲਾਰੇ ਤੋਂ ਕਿਸੇ ਤਰ੍ਹਾਂ ਘੱਟ ਨਹੀਂ। ਇਹੋ ਜਿਹੀ ਰੁਮਾਂਚਿਕ ਜ਼ਿੰਦਗੀ, ਭਾਵੇਂ ਗ਼ਰੀਬੀ ਵਿਚ ਨਹੁੰ ਨਹੁੰ ਖੁੱਭੀ ਹੋਈ ਕਿਉਂ ਨ ਹੋਵੇ ਸੁਆਦੀ ਜ਼ਰੂਰ ਹੁੰਦੀ ਹੈ।
ਸ਼ਾਇਦ ਤਰਸ ਉਪਜਾਊ ਨਹੀਂ। [ਸਾਹਿਤ ਸਮਾਚਾਰ

**ਨਹੁੰ ਨਹੁੰ ਖੋਟਾ ਹੋਣਾ**—ਬਹੁਤ ਧੋਖੇ ਬਾਜ਼ ਹੋਣਾ।

ਬਹਿ ਨਾ ਐਵੇਂ ਬਣ ਬਣ ਵਹੁਟੀ,
ਤੂੰ ਤਾਂ ਕੁੜੀਏ ਨਹੁੰ ਨਹੁੰ ਖੋਟੀ।
ਤੇਰੀਆਂ 'ਲੂਣਾਂ' ਵਰਗੀਆਂ ਅੱਖਾਂ।

[ਸਾਵੇ-ਪੱਤਰ

**ਨਹੁੰ ਮਾਸ ਦਾ ਰਿਸ਼ਤਾ ਹੋਣਾ**—ਅਜੇਹਾ ਸੰਬੰਧ ਹੋਣਾ ਜੋ ਟੁੱਟਣ ਜੋਗ ਨ ਹੋਵੇ।

ਹਿੰਦੂ-ਸਿੱਖ ਦਾ ਰਿਸ਼ਤਾ ਨਹੁੰ ਮਾਸ ਦਾ ਰਿਸ਼ਤਾ ਹੈ, ਇਨ੍ਹਾਂ ਵਿਚ ਨਾ ਫੁਟ ਪੈ ਸਕਦੀ ਹੈ, ਨਾ ਪਾਈ ਜਾ ਸਕਦੀ ਹੈ। [ਸਿ.

**ਨਹੁੰ ਲੈਣਾ**—ਘੋੜੇ ਆਦਿ ਦਾ ਠੇਡਾ ਖਾਣਾ।

ਘੋੜੇ ਨੇ ਐਸਾ ਨਹੁੰ ਲਿਆ ਕਿ ਆਪ ਵੀ ਡਿਗਾ ਤੇ ਸਵਾਰ ਦੀ ਗਿੱਚੀ ਵੀ ਤੋੜ ਦਿੱਤੀ। [ਸਿ.

**ਨਹੁੰਆਂ ਤੀਕਰ ਜ਼ੋਰ ਲਾਣਾ**—ਸਾਰਾ ਜ਼ੋਰ ਲਾਣਾ।

ਚਲੋ ਕੰਮ ਨਹੀਂ ਹੋਇਆ ਤੇ ਨਾ ਸਹੀ। ਸਾਨੂੰ ਅਰਮਾਨ ਨਹੀਂ ਰਹਿ ਗਿਆ। ਪੂਰਾ ਨਹੁੰਆਂ ਤੀਕਰ ਅਸਾਂ ਜ਼ੋਰ ਲਾ ਲਿਆ ਹੈ। ਅੱਗੋਂ ਕਿਸਮਤ ਦੇ ਵੱਸ ਸੀ। [ਸਿ.

**ਨੱਕ ਉਤੇ ਮੱਖੀ ਨਾ ਬਹਿਣ ਦੇਣਾ**—ਆਕੜ ਵਿਚ ਰਤਾ ਭੀ ਪਰਵਾਹ ਨਾ ਕਰਨੀ।

ਉਸ ਦੀ ਕੀ ਗੱਲ ਪੁੱਛਦੇ ਹੋ, ਨੱਕ ਉਤੇ ਮੱਖੀ ਨਹੀਂ ਬਹਿਣ ਦਿੰਦਾ, ਇੰਨਾ ਧਨ ਦਾ ਉਸ ਨੂੰ ਗੁਮਾਨ ਹੈ। [ਸਿ.

**ਨੱਕ ਹੇਠ ਨਾ ਲਿਆਉਣਾ**—ਪਰਵਾਹ ਨ ਕਰਨਾ।

ਜਿੰਨਾਂ ਚਿਰ ਇਹ ਲੜਕੀ ਬੰਦੀ ਖ਼ਾਨੇ ਵਿਚ ਰਹੀ, ਸਰਕਾਰ ਫਰਾਂਸ ਦਾ ਸਾਰਾ ਧਿਆਨ ਇਸ ਵੱਲ ਰਿਹਾ ਪਰ ਉਹ ਕਿਸੇ ਨੂੰ ਨੱਕ ਹੇਠ ਹੀ ਨਹੀਂ ਸੀ ਲਿਆਉਂਦੀ। [ਮਿੱਤ੍ਰ ਦਾਨੀ ਦਾ ਪੁੱਤ੍ਰ

**ਨੱਕ ਹੋਣਾ**—ਇੱਜ਼ਤ, ਆਬਰੋ, ਸ਼ਰੋਮਣੀ।

ਖਾਲਸਾ ਕਾਲਜ ਨਮੂਨਾ ਸ਼ਾਨ ਦਾ,
ਕਾਲਜਾਂ ਦਾ ਨੱਕ ਹਿੰਦੁਸਤਾਨ ਦਾ। [ਚੌ, ਵਾ.

**ਨੱਕ ਚਾੜ੍ਹਨਾ**—ਘ੍ਰਿਣਾ ਕਰਨਾ, ਕਿਸੇ ਚੀਜ਼ ਨੂੰ ਪਸਿੰਦ ਨਾ ਕਰਨਾ।

ਆਂਹਦੇ ਹਨ ਕਿ ਜੇ ਵਿਆਹਾਂ ਤੇ ਖ਼ਰਚ ਨਾ ਕਰੀਏ ਤਾਂ ਦੁਨੀਆਂ ਨਹੀਂ ਛੱਡਦੀ। ਪਰ ਦੁਨੀਆਂ ਕੀ ਹੈ? ਇਹ ਸਾਡੇ ਨਾਲ ਹੀ ਭਰੀ ਪਈ ਹੈ। ਤੂੰ ਮੇਰੀ ਦੁਨੀਆਂ ਮੈਂ ਤੇਰੀ ਦੁਨੀਆਂ। ਤੂੰ ਕਰਨ ਲੱਗੇ ਤੇ ਮੈਂ ਨੱਕ ਚਾੜ੍ਹਦਾ ਹਾਂ, ਮੈਂ ਕਰਾਂ ਤਾਂ ਤੂੰ ਥੁੱਕਾਂ ਸੁਟਦਾ ਹਾਂ। [ਨ. ਖ.

**ਨੱਕ ਜਾਨ ਛਿੰਦ ਆ ਜਾਣੀ**—ਮਨ ਨੂੰ ਬਹੁਤ ਦੁੱਖ ਹੋਣਾ, ਬਹੁਤ ਔਖਾ ਹੋਣਾ।

ਵਿਚਾਰੀ ਨਿਹਾਲੋ ਦੀ ਇਸ ਦੇ ਕੁਕਰਮਾ ਨੂੰ ਵੇਖਦੀ ਵੇਖਦੀ ਨੱਕ ਜਾਨ ਆ ਗਈ ਹੈ, ਇਸੇ ਕਰਕੇ ਉਸ ਨੂੰ ਇਹ ਫੁੱਟੀ ਅੱਖ ਨਹੀਂ ਭਾਉਂਦਾ। [ਮ. ਪ.

**ਨਕ ਥੱਲੇ ਨ ਲਿਆਉਣਾ**—ਬਿਲਕੁਲ ਪਸੰਦ ਨ ਕਰਨਾ; ਧਿਆਨ ਹੀ ਨ ਦੇਣਾ।

ਜੈ ਕਿਸ਼ਨ ਨੇ ਜਦੋਂ ਮਾਈ ਬੁਧਾਂ ਪਾਸੋਂ ਪੁੱਛਿਆ ਕਿ ਕਦੀ ਕੰਵਲ ਦਾ ਰਿਸ਼ਤਾ ਮੋਹੇ ਕਰਨ ਬਾਰੇ ਗਲ ਬਾਤ ਹੋਈ ਹੈ? ਤਾਂ ਉਸ ਨੇ ਜਵਾਬ ਦਿੱਤਾ, 'ਗੱਲ ਤਾਂ ਰੋਜ਼ ਹੁੰਦੀ, ਰਾਇ ਸਾਹਿਬ ਬਥੇਰਾ ਜ਼ੋਰ ਲਾਉਂਦੇ ਹੈਨ, ਮਨਾਉਂਦੇ ਹੈਨ, ਤੁਹਾਨੂੰ ਸਲਾਹੁੰਦੇ ਹੈਨ, ਪਰ ਔਗੋਂ ਨ 'ਸਾਹਬ' ਮੰਨਦਾ ਏ ਨਾ ਬੁਢੜੀ। ਬੁਢੜੀ ਤੇ ਉੱਕੀ ਨੱਕ ਥੱਲੇ ਹੀ ਨਹੀਂ ਲਿਆਉਂਦੀ [ਵ. ਘ.

**ਨੱਕ ਦਮ ਕਰਨਾ**—ਬਹੁਤ ਤੰਗ ਕਰਨਾ।

ਡੇਰੇ ਦੇ ਦੁਆਲੇ ਛੱਪੜ ਦਾ ਪਾਣੀ ਅਸਲੋਂ ਥੋੜਾ ਰਹਿ ਗਿਆ ਸੀ। ਉਸ ਵਿੱਚ ਜਾਲਾ ਅਤੇ ਜੀ ਪੈਦਾ ਹੋ ਚੁੱਕੇ ਸਨ। ਕੁਝ ਪਸ਼ੂਆਂ ਦੇ ਮਲ ਮੂਤਰ ਨਾਲ ਸੜਾਂਦ ਨਕ ਦਮ ਕਰ ਰਹੀ ਸੀ। ਪਾਣੀ ਸੁੱਕ ਰਿਹਾ ਸੀ ਅਤੇ ਸੜਾਂਦ ਵਧ ਰਹੀ ਸੀ। [ਪੂਰਨਮਾਸ਼ੀ

**ਨੱਕ ਦੀ ਸੇਧੇ ਜਾਣਾ**—ਭਲਾਮਾਨਸੀ ਨਾਲ ਸੋਚ ਸਮਝ ਕੇ ਨਿਰਬਾਹ ਕਰੀ ਜਾਣਾ, ਬਜ਼ੁਰਗਾਂ ਦੇ ਪੂਰਨਿਆਂ ਤੇ ਤੁਰਨਾ।

ਜਿਹੜਾ ਆਦਮੀ ਦਾਲ ਰੋਟੀ ਖਾਂਦਾ ਤੇ ਨੱਕ ਦੀ ਸੇਧੇ ਜਾਂਦਾ ਹੈ ਉਹ ਕਦੇ ਜੀਵਨ ਵਿਚ ਤੰਗ ਨਹੀਂ ਹੁੰਦਾ। ਆਪ ਹੁਦਰੇ ਤੇ ਵਿਤੋਂ ਬਾਹਲਾ ਖਰਚ ਕਰਨ ਵਾਲੇ ਲੋਕ ਹੀ ਦੁਖੀ ਹੁੰਦੇ ਹਨ। [ਸੰ.

**ਨੱਕ ਦੀਆਂ ਲੀਕਾਂ ਕਢਣਾ**—ਤਰਲੇ, ਕਰਨੇ; ਮੁਆਫ਼ੀ ਮੰਗਣੀ।

ਸਾਰਿਆਂ ਕਾਮਿਆਂ ਨੇ ਹੜਤਾਲ ਕਰ ਦਿੱਤੀ ਸੀ ਤੇ ਕੋਈ ਵੀ ਜ਼ਿਮੀਂਦਾਰ ਦੀਆਂ ਪੱਕੀਆਂ ਫਸਲਾਂ ਨੂੰ ਨਹੀਂ ਸੀ ਵਢਦਾ। ਭਾਗਭਰੀ, ਜਿਸ ਦਾ ਪੁਤ੍ਰ ਲੋਕ ਪਾਰਟੀ ਦਾ ਲੀਡਰ ਸੀ, ਜਗੀਰਦਾਰ ਦੇ ਘਰ ਗਈ ਤੇ ਉਸ ਨੂੰ ਕਿਹਾ, "ਅਜੇ ਪੰਜ ਦਿਨ ਹੜਤਾਲ ਨੂੰ ਹੋਏ ਹਨ ਪਿਛਲੇ ਦੋ ਦਿਨ ਦੀ ਬਾਰਸ਼ ਵਿਚ ਖੇਤਾਂ ਦੇ ਖੇਤ ਤਬਾਹ ਹੋ ਗਏ ਹਨ। ਤੈਨੂੰ ਪਤਾ ਵੀ ਏ ਤੇਰੀ ਹਵੇਲੀ ਵਿਚ ਅੰਨ ਦਾ ਦਾਣਾ ਨਹੀਂ ਕੋਈ ਰਿਹਾ? ਹੋਰ ਤਿੰਨ ਦਿਨ ਹੋਣ ਦੇ ਤੇਰਾ ਪੁਤਰ ਨਵਾਬ ਤੇ ਉਸ ਦੇ ਮੁਸ਼ਟੰਡੇ ਨਕ ਦੀਆਂ ਲੀਕਾਂ ਕਢਣਗੇ"। [ਅੰਦਰਾਂ

**ਨੱਕ ਨੱਕ ਪਾਣੀ ਆ ਜਾਣਾ**—ਬਹੁਤ ਤਕਲੀਫ ਵਿਚ ਗ੍ਰਸਿਆ ਜਾਣਾ।

ਮੈਨੂੰ ਇਹ ਨੌਕਰੀ ਛੱਡਣੀ ਪੈਣੀ ਹੈ। ਇਸ ਅਫ਼ਸਰ ਨੇ ਮੇਰੇ ਨੱਕ ਨੱਕ ਪਾਣੀ ਲੈ ਆਂਦਾ ਹੈ। [ਮਿ.

**ਨੱਕ ਨਕੇਲ ਪੈਣੀ**—ਕਾਬੂ ਕਰਨਾ।

ਹੁਣ ਤੇ ਮੁੰਡਾ ਜੁਆਨ ਹੈ, ਇਸਦਾ ਕੋਈ ਬਾਨਣੂ ਬੰਨ੍ਹਣਾ ਚਾਹੀਦਾ ਹੈ। ਕੋਈ ਸਾਕ ਲਭੋ ਕਿਉਂਕਿ ਜਿਨੀ ਛੇਤੀ ਨਕ ਵਿਚ ਨਕੇਲ ਪੈ ਜਾਏ, ਉੱਨਾਂ ਹੀ ਚੰਗਾ ਹੈ। [ਸੰ.

**ਨੱਕ ਨਮੂਜ਼ ਰੱਖਣਾ**—ਇੱਜ਼ਤ, ਧਰਮ ਦਾ ਖ਼ਿਆਲ ਰੱਖਣਾ।

ਮਾਪਿਆਂ ਦੇ ਨੱਕ ਨਮੂਜ਼ ਨੂੰ ਲੈ ਕੇ ਬੈਠੀ ਆਂ, ਨਹੀਂ ਤੇ ਕਈ ਵਾਰੀ ਜੀ ਵਿਚ ਆਉਂਦਾ ਏ, ਪਈ ਕੁਝ ਖਾ ਕੇ ਮਰ ਜਾਵਾਂ ਤੇ ਨਿਤ ਨਿਤ ਦੇ ਦੁਖ ਤੋਂ ਖਲਾਸੀ ਪਾਵਾਂ। [ਸੁਭਦਰਾ

**ਨੱਕ ਨਾਲ ਚਨੇ ਚਬਾਉਣੇ**—ਬਹੁਤ ਤੰਗ ਕਰਨਾ।

ਹਾਂ, ਹੋਰ ਕਿਤੇ ਨੌਕਰੀ ਕਰ ਲਉ। ਨੌਕਰ ਹੋਵੇ ਉੱਤਮ ਸਿੱਖ ਦਾ, ਕਰਜ਼ਾਈ ਹੋਵੇ ਮੇਰਾ ਤੇ ਨੌਕਰੀ ਜਾ ਕਰੇ ਹੋਰ ਕਿਤੇ। ਨੱਕ ਨਾਲ ਚਣੇ ਨ ਚਬਾ ਦਿਆਂਗਾ। [ਫ਼: ਫ਼:

**ਨੱਕ ਨਾਲ ਲਕੀਰਾਂ ਕਢਾਣੀਆਂ**—ਤੋਬਾ ਕਰਾਣੀ।

ਸਕੂਲ ਦੇ ਮੁੰਡਿਆਂ ਦੀ ਕੀਹ ਗੱਲ ਹੈ। ਇਹਨਾਂ ਪਾਸੋਂ ਤਾਂ ਮੁਨਸ਼ੀ ਜੀ ਦਿਹਾੜੀ ਵਿਚ ਕਈ ਵਾਰੀ ਨੱਕ ਨਾਲ ਲਕੀਰਾਂ ਕਢਾਂਦੇ ਰਹਿੰਦੇ ਹਨ। [ਕੰਵਲ

**ਨੱਕ ਬੁਲ੍ਹ ਮਾਰਨੇ**—ਨੁਕਸ ਕਢਣਾ ਨਾ ਪਸੰਦੀ ਜ਼ਾਹਰ ਕਰਨੀ।

ਨਾਨਕ ਸਿੰਘ ਦੀ ਰਚਨਾ, ਨ ਨਕ ਸਿੰਘ ਦੀ ਕਲਾ ਦੀ ਆਲੋਚਨਾ, ਕਰਨ ਵਾਲੇ ਬਹੁਤ ਸਾਰੇ ਸਾਹਿਤਕ, ਮਹਾਰਥੀ ਆਪਣੀ ਕਲਮ ਦੀ ਭੁੰਜ ਸਵਾਰ ਰਹੇ ਹਨ। ਓਹਨਾਂ ਨੇ ਪੜਚੋਲ ਅਸਤਰ ਨਾਲ ਵਾਲ ਦੀ ਖੱਲ ਲਾਹੁਣੀ ਹੈ। ਗੁਣ ਦੋਸ਼ ਦਾ ਨਿਪਟਾਰਾ ਕਰਨਾ ਹੈ। ਖਾਸ ਕਰ ਓਹ ਜਿਹੜੇ ਪਛਮ ਨੂੰ ਹੀ ਹਰ ਗੱਲ ਦੀ ਕਸਵੱਟੀ ਤੇ ਹਰ ਚੀਜ਼ ਦਾ ਜਨਮ ਦਾਤਾ ਸਮਝਦੇ ਹਨ, ਖਾਸੇ ਨੱਕ ਬੁਲ੍ਹ ਮਾਰਨੇ ਹਨ। ਪਾਤਰ ਆਚਰਣ ਉਸਾਰੀ ਦੀ ਉਚਾਈ ਦਾ ਮਾਪ ਤੋਲ ਦਸਣਾ ਹੈ। ਹੋਰ ਪਤਾ ਨਹੀਂ ਕਿੰਨੇ ਨੁਕਸ ਛਾਂਟਣੇ ਹਨ। [ਸਾਹਿਤ ਸਮਾਚਾਰ

**ਨੱਕ ਬੰਦ ਕਰ ਦੇਣਾ**—ਕਿਸੇ ਵਧੀਕੀ ਕਰਨ ਤੋਂ ਰੋਕ ਲੈਣਾ।

ਪਿਛਲੇ ਸਾਲ ਦੀ ਐਜੀਟੇਸ਼ਨ ਨੇ ਮਾਲਕਾਂ ਦਾ ਨੱਕ ਬੰਦ ਕਰ ਦਿੱਤਾ ਸੀ। ਤਾਂ ਜਾ ਕੇ ਉਨ੍ਹਾਂ ਨੇ ਆਪਣਾ ਗ਼ਲਤ ਕਦਮ ਵਾਪਸ ਲਿਆ ਸੀ। [ਗ਼ਰੀਬ ਦੀ ਦੁਨੀਆ

**ਨੱਕ ਮੂੰਹ ਵੱਟਣਾ**—ਨਾ-ਪਸੰਦ ਕਰਨਾ, ਬੁਰਾ ਮਨਾਣਾ, ਚੰਗਾ ਨਾ ਲਗਣਾ।

ਕਿਸੇ ਗ਼ਰੀਬ ਨੂੰ ਵੇਖ ਕੇ ਨੱਕ ਮੂੰਹ ਨਹੀਂ ਵਟਣੇ ਚਾਹੀਦੇ। ਕਲ ਪਤਾ ਨਹੀਂ ਸਾਡੀ ਕੀ ਹਾਲਤ ਹੋਣੀ ਹੈ? [ਸੰ.

**ਨੱਕ ਰੱਖਣਾ ਜਾਂ ਰੱਖ ਲੈਣਾ**—ਦੁਨੀਆਂ ਦੇ ਸਾਹਮਣੇ ਇੱਜ਼ਤ ਕਾਇਮ ਰੱਖਣੀ; ਨਮੋਸ਼ੀ ਤੋਂ ਬਚਾਣਾ।

ਜਦੋਂ ਕਿਹਾ ਜਾਂਦਾ ਸੀ ਕਿ ਕਸ਼ਮੀਰ ਵਿਚ ਪਾਕਿਸਤਾਨੀ ਫ਼ੌਜਾਂ ਲੜਦੀਆਂ ਹਨ ਤਾਂ ਪਾਕਿਸਤਾਨੀ ਸਰਕਾਰ ਨੱਕ ਉਤੇ ਮੱਖੀ ਨਹੀਂ ਸੀ ਬਹਿਣ ਦੇਂਦੀ। ਹੁਣ ਸਾਰੀ ਗੱਲ ਸਾਫ਼ ਹੋ ਜਾਣ ਤੇ ਸਿਰਫ਼ ਨੱਕ ਰੱਖਣ ਲਈ ਹੀ ਉਹ ਇਤਨੀ ਬਿਪਤਾ ਸਹੇੜ ਰਹੀ ਹੈ। ਜੇ ਸਰਕਾਰ ਹਿੰਦ ਨੂੰ ਭੀ ਆਪਣੇ ਨੱਕ ਦਾ ਖ਼ਿਆਲ ਆ ਗਿਆ, ਤਾਂ ਉਹ ਜ਼ਰੂਰ ਪਾਕਿਸਤਾਨ ਸਰਕਾਰ ਦੀਆਂ ਨੱਕ ਨਾਲ ਲਕੀਰਾਂ ਕਢਾ ਕੇ ਛੱਡੇਗੀ। [ਕੰਵਲ

**ਨੱਕ ਰਗੜਨਾ**—ਤਰਲੇ ਲੈਣੇ।

ਉਂਜ ਮਿੱਲ ਵਿਚ ਭੀ ਕਈ ਆ ਕੇ ਨੱਕ ਰਗੜਦੇ, ਮੈਨੇਜਰ ਅੱਗੇ ਹੱਥ ਜੋੜਦੇ, ਤੇ ਕਿਸੇ ਕਿਸੇ ਨੂੰ ਨੌਕਰੀ ਮਿਲ ਭੀ ਜਾਂਦੀ। [ਪੰਜ ਦਰਿਆ

**ਨੱਕ ਲੱਥੇ ਹੋ ਜਾਣਾ**—ਬੇ-ਇੱਜ਼ਤ ਹੋ ਜਾਣਾ।

ਹੋਰ ਨੱਕ ਲੱਥੇ ਕੀ ਹੁੰਦੇ ਹਨ। ਜੇ ਦਿਵਾਲਾ ਕੱਢ ਦਿੱਤਾ ਤਾਂ ਇਸ ਤੋਂ ਉੱਤੇ ਬੇ-ਇੱਜ਼ਤੀ ਕੀ ਹੋ ਸਕਦੀ ਹੈ। ਨੱਕ ਲੱਥਿਆਂ ਦੇ ਕੋਈ ਸਿਰ ਸਿੰਙ ਜੰਮਦੇ ਹਨ। [ਸੰ.

**ਨੱਕ ਵੱਢ ਦੇਣਾ**—ਪਾਣ-ਪਤ ਲਾਹ ਦੇਣੀ, ਇੱਜ਼ਤ ਨੂੰ ਹੱਥ ਪਾਣਾ।

ਸੁਪ੍ਰੰਟੈਂਡੈਂਟ ਨੇ ਬੜੇ ਗੁੱਸੇ ਨਾਲ ਕਿਹਾ,'ਤੇ ਤੈਨੂੰ ਰੰਡੀਏ, ਉਸ ਮੁਸ਼ਟੰਡੇ ਤੇ ਬਹੁਤਾ ਤਰਸ ਆਇਆ ਸੀ? ਨਿਖਸਮੀਏਂ ਤੂੰ ਮੇਰਾ ਨੱਕ ਵੱਢ ਛੱਡਿਆ ਏ। ਕੀਹ ਕਹਿੰਦੇ ਹੋਣਗੇ ਵੇਖਣ ਸੁਣਨ ਵਾਲੇ?' [ਜੀਵਨ ਰੀਝਲ

**ਨੱਕ ਵਿਚੋਂ ਅਠੂੰਹੇ ਡਿੱਗਣੇ**—ਬੜੇ ਮਿਜਾਜ਼ੀ ਹੋਣਾ।

ਕਦੇ ਕੋਈ ਕੰਮ ਕਰ ਕੇ ਤੇ ਤੁਸਾਂ ਦੱਸਿਆ ਨਹੀਂ, ਦੂਜਿਆਂ ਦੇ ਨੁਕਸ ਕਢਣ ਨੂੰ ਸ਼ੇਰ ਹੋ। ਹਰ ਵੇਲੇ ਤੁਹਾਡੇ ਨੱਕ ਵਿਚੋਂ ਅਠੂੰਹੇ ਹੀ ਡਿਗਦੇ ਰਹਿੰਦੇ ਹਨ। ਕੋਈ ਕੰਮ ਕਿਸੇ ਦਾ ਕੀਤਾ ਤੁਹਾਨੂੰ ਪਸੰਦ ਹੀ ਨਹੀਂ ਆਂਦਾ। [ਸੰ.

**ਨਕਸ਼ਾ ਖਿੱਚਣਾ**—ਹੂ-ਬ-ਹੂ ਗੱਲ ਦੱਸਣੀ।

ਮਾਸਟਰ ਮਦਨ ਨੇ ਬਥੇਰੇ ਵਾਸਤੇ ਪਾਏ, ਮਾਂ ਦੀ ਹਾਲਤ ਦਾ ਨਕਸ਼ਾ ਖਿੱਚਿਆ, ਪਰ ਮੈਂ ਇਕੋ ਹੀ ਨੰਨਾ ਫੜ ਛਡਿਆ (ਕਿਉਂਕਿ ਮੈਂ ਪੱਕਾ ਫ਼ੈਸਲਾ ਕਰ ਲਿਆ ਸੀ ਕਿ ਭਾਵੇਂ ਰੱਬ ਵੀ ਰੋਲ ਕੇ ਆ ਜਾਵੇ, ਘਰ ਨਹੀਂ ਜਾਵਾਂਗਾ)। [ਗੀ. ਸ.

**ਨੱਕੋ ਨੱਕ ਭਰ ਜਾਣਾ**—ਮੂੰਹ ਤਕ ਇਤਨੇ ਭਰ ਜਾਣਾ ਕਿ ਹੋਰ ਰਤਾ ਭੀ ਗੁੰਜੈਸ਼ ਨਾ ਰਹੇ।

ਬਸ ਹੋਰ ਇਕ ਗਿਰਾਹੀ ਵੀ ਨਹੀਂ ਖਾਣੀ। ਮੈਂ ਤੇ ਨੱਕੋ ਨੱਕ ਭਰ ਗਿਆ ਹਾਂ। [ਸੰ.

**ਨਕੋਂ ਮੂਹੋਂ ਭੁੱਲਣਾ**—ਸਭ ਪਾਸਿਓਂ ਲਾਚਾਰ ਹੋਣਾ।

ਮੈਨੂੰ ਕਰਜ਼ ਲੈਣ ਵਿਚ ਕੋਈ ਸੁਵਾਦ ਤੇ ਨਹੀਂ, ਨਕੋਂ ਮੂੰਹੋਂ ਭੁੱਲ ਕੇ ਹੀ ਤੁਹਾਡੇ ਪਾਸ ਆਇਆ ਹਾਂ। ਬੜਾ ਲਾਚਾਰ ਹਾਂ। [ਸੰ.

**ਨਗਾਰੇ ਦੀ ਚੋਟ ਨਾਲ ਆਖਣਾ**—ਵੱਜ ਵਜਾ ਕੇ ਕਹਿਣਾ ।

ਹੁਣ ਸਰਕਾਰ ਨਗਾਰੇ ਦੀ ਚੋਟ ਨਾਲ ਕਹਿ ਰਹੀ ਹੈ ਕਿ ਥੋੜੇ ਸਮੇਂ ਵਿਚ ਹੀ ਸਾਰੇ ਕਾਰਖਾਨੇ ਆਦਿ ਕੌਮੀ ਮਾਲਕੀਅਤ ਬਣਾ ਦਿੱਤੇ ਜਾਣਗੇ । [ਸ੍ਰੀ.

**ਨੱਚ ਪੈਣਾ**—ਰੌਲਾ ਪਾ ਦੇਣਾ, ਨਿਝਕ ਹੋ ਕੇ ਕੁਝ ਕਰਨਾ ।

ਤੂੰ ਧਰਮੀ ਜਹੇ ਪਖੰਡਿਆਂ ਦੀ,
ਜੋ ਲੁਟ ਤਕਨੈ ਤੇ ਨੱਚ ਪੈਨੈ ।
ਕਿਰਸਾਨ ਨੂੰ ਪੀਂਰਿਆਂ ਆਪਣੀ ਰਤ ਦੇ,
ਘੁਟ ਤਕਨੈਂ ਤਾਂ ਨੱਚ ਪੈਨੈ ।
) [ਗੁਸਤਾਖੀਆਂ

**(ਰੱਬ ਦੀ) ਨਜ਼ਰ ਸਵੱਲੀ ਹੋਣੀ**—ਚੰਗੇ ਦਿਨ ਹੋਣੇ, ਖੁਸ਼ਹਾਲੀ, ਪ੍ਰਭੂ ਦੀ ਮਿਹਰ ;

ਵਾਧਾ ਘਾਟਾ ਬਪਾਰ ਦੇ ਨਾਲ ਈ ਹੁੰਦਾ ਏ । ਸ਼ਾਹੂਕਾਰਾਂ ਦੇ ਕਈ ਵਾਰ ਦਵਾਲੇ ਨਿਕਲ ਜਾਂਦੇ ਨੇ ਤੇ ਫੇਰ ਰਬ ਦੀ ਨਜ਼ਰ ਸਵੱਲੀ ਹੋਇਆਂ ਰੁਪਏ ਦਾ ਰੋਲਾ ਪੈ ਜਾਂਦਾ ਹੈ । [ਸ਼. ਸ਼.

**ਨਜ਼ਰ ਚੁਰਾਉਣੀ**—ਅੱਖ ਸਾਹਮਣੇ ਨਾ ਕਰ ਸਕਣੀ ।

ਜਿਸ ਵਿਦਿਆਰਥੀ ਨੇ ਘਰ ਦਾ ਕੰਮ ਪੂਰਾ ਨ ਕੀਤਾ ਹੋਵੇ, ਉਹ ਜਮਾਤ ਵਿਚ ਉਸਤਾਦ ਤੋਂ ਨਜ਼ਰ ਚਰਾਉਂਦਾ ਹੀ ਰਹਿੰਦਾ ਹੈ, ਕਿਉਂਕਿ ਉਸਨੂੰ ਹਰ ਵੇਲੇ ਕੰਮ ਪੁਛੇ ਜਾਣ ਦਾ ਤੌਖਲਾ ਰਹਿੰਦਾ ਹੈ । [ਸ੍ਰੀ.

**ਨਜ਼ਰ ਟਿਕਣੀ**—(1) ਆਸਰਾ ਦਿੱਸਣਾ, (2) ਕੋਈ ਚੀਜ਼ ਪਸੰਦ ਆਣੀ ।

ਜਿਹੜਾ ਅੱਗੇ ਕੋਈ ਛੱਲਾ ਮੁਰਕੀ ਸੀ, ਉਹ ਅੱਗੇ ਹੀ ਹਟਵਾਣੀਆਂ ਪਾਸ ਸੀ, ਓੜਕ ਡੰਗਰ ਵੱਛੇ ਤੇ ਨਜ਼ਰ ਟਿਕੀ । ਉਨ੍ਹਾਂ ਦਾ ਬੀ ਕੋਈ ਗਾਹਕ ਨ ਬਣੇ । [ਨ. ਖ.

**ਨਜ਼ਰ ਤਲੇ ਨਾ ਲਿਆਉਣਾ**—ਪਰਵਾਹ ਨ ਕਰਨੀ ।

ਰਾਜੇ ਮਹਾਰਾਜੇ ਉਸ ਜੋਗੀ ਦੇ ਪੈਰਾਂ ਤੇ ਮੱਥੇ ਟੇਕਦੇ ਪਰ ਉਹ ਕਿਸੇ ਨੂੰ ਨਜ਼ਰ ਤਲੇ ਨਾ ਲਿਆਉਂਦਾ ਕਿਉਂਕਿ ਉਸ ਨੂੰ ਕੋਈ ਤ੍ਰਿਸ਼ਨਾ ਨਹੀਂ ਸੀ ਜਿਸ ਦੀ ਪੂਰਤੀ ਵਿਚ ਰਾਜੇ ਮਹਾਰਾਜੇ ਸਹਾਈ ਹੋ ਸਕਦੇ । [ਸ੍ਰੀ.

**ਨਜ਼ਰ ਪਵਾਣਾ**—ਧਿਆਨ ਦਿਵਾਣਾ ;

ਬਾਕੇ ਭਾਨੇ ਦੀ ਹਵੇਲੀ ਵਿੱਚ ਪੰਚਾਇਤ ਨੂੰ ਜਿਉਂ ਦੀ ਤਿਉਂ ਛੱਡ ਕੇ ਅਸੀਂ ਥੋੜੇ ਚਿਰ ਲਈ ਲਾਂਭ ਚਾਂਭ ਦੀਆਂ ਕੁਝ ਜ਼ਰੂਰੀ ਚੀਜ਼ਾਂ ਉਤੇ ਪਾਠਕਾਂ ਦੀ ਨਜ਼ਰ ਪਵਾਣੀ ਚਾਹੁੰਦੇ ਹਾਂ । [ਖੁ. ਸੋ.

**ਨਜ਼ਰ ਬਚਾਉਣਾ**—ਲਾਂਭੇ ਹੋ ਜਾਣਾ, ਤਿਲਕ ਜਾਣਾ ।

ਉਸ ਨੂੰ ਪਰੇ ਬਿਠਾ ਕੇ ਮੈਂ ਆਪਣੇ ਹਿਸਾਬ ਕਿਤਾਬ ਵਿਚ ਲਗ ਪਿਆ । ਤੇ ਉਹ ਨਜ਼ਰ ਬਚਾ ਕੇ ਉਥੋਂ ਐਸਾ ਨੱਸਿਆ ਕਿ ਮੁੜ ਨਜ਼ਰੀਂ ਨਹੀਂ ਪਿਆ । [ਸ੍ਰੀ.

**ਨਜ਼ਰ ਬਦਲਣੀ**—ਅੱਖਾਂ ਵਟਾ ਲੈਣੀਆਂ, ਪਿਆਰ ਛੱਡ ਦੇਣਾ ।

ਜਦੋਂ ਉਸ ਦਾ ਆਪਣਾ ਕੰਮ ਨਿਕਲ ਜਾਏ ਤਾਂ ਤੋਤੇ ਦੀ ਤਰ੍ਹਾਂ ਝਟ ਉਹ ਨਜ਼ਰ ਬਦਲ ਲੈਂਦਾ ਹੈ । ਫਿਰ ਇਉਂ ਜਾਪਦਾ ਹੈ ਜਿਵੇਂ ਕਦੇ ਵਾਕਫ ਹੀ ਨਹੀਂ ਹੁੰਦਾ । [ਸ੍ਰੀ.

**ਨਜ਼ਰ ਭਰ ਕੇ ਤੱਕਣਾ**—ਗਹੁ ਨਾਲ ਵੇਖਣਾ ।

"......ਕੀਹ ਇਤਨੇ ਸੋਹਲ ਸੀਨੇ ਵਿਚ ਪੱਥਰ ਦਾ ਦਿਲ ਹੋ ਸਕਦਾ ਹੈ ? ਕੀਹ ਜਦ ਤੋਂ ਇਸ ਨੇ ਪੜ੍ਹਨਾ ਸ਼ੁਰੂ ਕੀਤਾ ਹੈ ਇਕ ਵਾਰੀ ਵੀ ਇਸ ਨੇ ਨਜ਼ਰ ਭਰ ਕੇ ਮੇਰੇ ਵੱਲ ਤੱਕਿਆ ਹੈ ? ਆਖਰ ਕਿਉਂ ਮੇਰੇ ਸਾਮ੍ਹਣੇ ਹੁੰਦਿਆਂ ਹੀ ਇਸ ਨੂੰ ਸੱਪ ਸੁੰਘ ਜਾਂਦਾ ਹੈ ? ਕੀਹ ਮੈਂ ਇਸ ਦੀਆਂ ਨਜ਼ਰਾਂ ਵਿਚ ਇਤਨਾ ਹਕੀਰ ਹਾਂ ?......... [ਗੀ. ਸ਼.

**ਨਜ਼ਰ ਭਰਨੀ**—ਰੱਜ ਜਾਣਾ ।

ਜੇ ਬੱਚਿਆਂ ਨੂੰ ਖਾਣ ਪੀਣ ਦੀ ਘਰ ਵਿਚ ਖੁਲ੍ਹ ਹੋਵੇ ਤਾਂ ਉਨ੍ਹਾਂ ਦੀ ਨਜ਼ਰ ਭਰ ਜਾਂਦੀ ਹੈ ਤੇ ਕਿਸੇ ਦੇ ਘਰੋਂ ਉਹ ਕੁਝ ਨਹੀਂ ਖਾਂਦੇ । [ਸ੍ਰੀ.

**ਨਜ਼ਰ ਭੁੱਖੀ ਹੋਣੀ**—ਮਨ ਰੱਜਿਆ ਨਾ ਹੋਣਾ, ਘਰ ਵਿਚ ਤੰਗੀ ਹੋਣੀ ਤੇ ਖਾਣ ਪੀਣ ਤੇ ਹੋਰ ਵਰਤੋਂ ਵਿਹਾਰ ਵਿਚ ਕਮੀਨਾ ਹੋਣਾ ।

ਉਸ ਦੇ ਬੱਚਿਆਂ ਦੀ ਨਜ਼ਰ ਬੜੀ ਭੁੱਖੀ ਹੈ । ਇਵੇਂ ਜਾਪਦਾ ਹੈ ਕਿ ਉਨ੍ਹਾਂ ਕਦੇ ਕੁਝ ਡਿੱਠਾ ਹੀ ਨਹੀਂ । [ਸ੍ਰੀ.

**ਨਜ਼ਰ ਮਾਰਨੀ**—ਵੇਖਣਾ, ਵਿਚਾਰਨਾ ।

ਪੰਡਤ ਜੀ ਦੇ ਤੁੱਕੜ ਮੁੱਕੜ ਸਰੀਰ ਦੇ ਟਾਕਰੇ ਵਿਚ ਸ੍ਰੀ ਮਤੀ ਇੰਦਰਾ ਦੀ ਦੇਹ ਤਿੰਨਾਂ ਮਣਾਂ ਤੋਂ ਵੀ ਕੁਝ ਜ਼ਿਆਦਾ ਹੀ ਹੋਵੇਗੀ, ਪਰ ਜੇ ਪੰਡਤਾਣੀ ਦੇ ਗੁਣ ਕਰਮ ਸੁਭਾਉ ਵੱਲ ਨਜ਼ਰ ਮਾਰੀ ਜਾਏ ਤਾਂ ਇਹ ਅਜੇ ਨਿੱਕੀ ਜਿਹੀ ਘੁੰਨੋ ਮੁੰਨੋ ਹੀ ਮਲੂਮ ਹੁੰਦੀ ਹੈ ।
[ਮ. ਪ.

**ਨਜ਼ਰ ਲਾ ਦੇਣੀ**—ਕਿਸੇ ਵੱਲ ਇਸ ਤਰ੍ਹਾਂ ਚੰਦਰੀ ਨੀਅਤ ਨਾਲ ਤੱਕਣਾ ਕਿ ਉਸ ਨੂੰ ਕੋਈ ਰੋਗ ਆਦਿਕ ਆ ਚੰਬੜੇ ।

ਮੋਹਨ ਨੂੰ ਕੀਹ ਹੋ ਗਿਆ, ਵਿਚ ਆਪਣੇ ਆਉਣ ਵਾਲੇ ਜੀਵਨ ਦੇ ਧੁੰਦਲੇ ਚਿੱਤਰ ਦਿੱਸ ਰਹੇ ਹਨ । ਸ਼ਸ਼ੀ ! ਕਿੰਨੀ ਭੋਲੀ ਏਂ ਤੂੰ । ਮੇਰਾ ਜੀ ਕਰਦਾ ਏ ਤੇਰੇ ਮੱਥੇ ਉੱਤੇ ਕੱਜਲ ਦਾ ਟਿੱਕਾ ਲਾ ਦਿਆਂ । ਕਿਤੇ ਚੰਨ ਨਜ਼ਰ ਹੀ ਨਾ ਲਾ ਛੱਡੇ । ਸ਼ਰਮਾ ਰਿਹਾ ਹੈ ਵਿਚਾਰਾ ।
[ਪੰਜਾਬੀ ਸਾਹਿੱਤ

**ਨਜ਼ਰ ਵੱਧ ਜਾਣੀ**—ਦਲੇਰ ਹੋ ਜਾਣਾ, ਆਪ-ਹੁਦਰਾ ਹੋ ਜਾਣਾ ।

ਏਡੀ ਨਜ਼ਰ ਵੱਧ ਗਈ ਤੇਰੀ ਬੀਵਰ,
ਜੁ ਮੈਤੋਂ ਪੁਛੇਂ ਨਾਹੀ ।
ਆਹੋ ਕਵਣ ਚੜ੍ਹਾ ਏ ਐਡੀ,
ਅਦਬ ਨਹੀਂ ਤੁਧ ਤਾਂਈ । [ਹੀਰ-ਦਮੋਦਰ

**ਨਜ਼ਰਾਂ ਗੱਡਣੀਆਂ**—ਟਿਕਟਿਕੀ ਬਨ੍ਹ ਕੇ ਵੇਖਣਾ, ਨਜ਼ਰ ਨਾ ਚੁੱਕਣੀ ।

ਅਚਲਾ ਦੇ ਮੂੰਹ ਉੱਤੇ ਉਨੀਂਦਰੇ ਦੇ ਸਾਰੇ ਨਿਸ਼ਾਨ ਲਿਸ਼ਕ ਰਹੇ ਸਨ । ਸੁਰੇਸ਼ ਜਿਉਂ ਜਿਉਂ ਅਚਲਾ ਵੱਲ ਵੇਖਦਾ ਉਹਦੇ ਅੰਦਰ ਈਰਖਾ ਦੀ ਅੱਗ ਹੋਰ ਤੇਜ਼ ਹੁੰਦੀ ਜਾਂਦੀ । ਉਹਦੀਆਂ ਨਜ਼ਰਾਂ ਅਚਲਾ ਦੇ ਚਿਹਰੇ ਤੇ ਗੱਡੀਆਂ ਹੀ ਰਹਿ ਗਈਆਂ, ਇਹ ਗੱਲ ਅਚਲਾ ਨੇ ਵੀ ਤਾੜ ਲਈ । [ਰਿਖਾ

**ਨਜ਼ਰਾਂ 'ਚੋਂ ਡੇਗਣਾ**—ਦਿਲ ਵਿਚ ਫਿੱਕ ਪੈਦਾ ਕਰਾਣੀ, ਮਨੋਂ ਲਾਹ ਦੇਣਾ ।

ਕਈ ਕਾਰਨਾਂ ਕਰ ਕੇ ਧਰਮ ਚੰਦ ਚਿਰ ਤੋਂ ਕਿਸੇ ਮੌਕੇ ਦੀ ਭਾਲ ਵਿਚ ਸੀ, ਜਦ ਉਹ ਇਸ ਚੰਪਾ ਨੂੰ ਰਾਏ ਸਾਹਿਬ ਦੀਆਂ ਨਜ਼ਰਾਂ ਵਿਚੋਂ ਡੇਗ ਸਕੇ । ਸੋ ਖ਼ੁਸ਼-ਕਿਸਮਤੀ ਨੂੰ ਉਸ ਲਈ ਇਹ ਚੰਗਾ ਮੌਕਾ ਪੈਦਾ ਹੋ ਗਿਆ । [ਜੀਵਨ ਸੰਗਰਾਮ

**ਨਜ਼ਰਾਂ ਭਿੜਨੀਆਂ** (੧) ਆਹਮੋ ਸਾਹਮਣੇ ਹੋਣਾ, ਇਕ ਦੂਜੇ ਵੱਲ ਵੇਖਣਾ । (੨) ਵੇਖਦਿਆਂ ਪਿਆਰ ਹੋ ਜਾਣਾ ।

ਨੂਰੀ ਉੱਚ ਦਮਾਲੀਏ ਤੇਲੀ ਦੀ ਧੀ ਸੀ । ਕੇਵਲ ਉਸ ਨੇ ਅੱਜ ਤੀਕ ਜੁੰਮੇ ਦਾ ਸਿੱਕਾ ਨਹੀਂ ਸੀ ਮੰਨਿਆ । ਉਹ ਜੋਬਨ ਵਿਚ ਸੀ ਵੀ ਜੁੰਮੇ ਤੋਂ ਸਵਾਈ । ਕਈ ਵਾਰ ਦੋਹਾਂ ਦੀਆਂ ਨਜ਼ਰਾਂ ਭਿੜੀਆਂ, ਦੋਵੇਂ ਅਹਿਲ ਆਪਣੇ ਆਪਣੇ ਪੈਰਾਂ ਤੇ ਖੜੇ ਰਹੇ ਕਿਸੇ ਦਾ ਦਿਲ ਵੀ ਨਾ ਡੋਲਿਆ । [ਅੰਦਰਾਂ

**ਨਜ਼ਰਾਂ ਮਿਲਣੀਆਂ**—ਇਕੱਲੇ ਹੋਣਾ ਤੇ ਇਕ ਦੂਜੇ ਵੱਲ ਵੇਖਣਾ ।

ਜ਼ਿਮੀਂਦਾਰ ਨੇ ਫ਼ੁਰਮਾਨ ਦੇ ਪਿਤਾ (ਮਜ਼ਦੂਰ) ਨੂੰ ਮਰਵਾ ਦਿੱਤਾ ਸੀ ਪਰ ਹੁਣ ਫ਼ੁਰਮਾਨ ਦੀ ਸਾਰੇ ਪਿੰਡ ਵਿਚ ਲੋਕੀਂ ਬੜੀ ਇੱਜ਼ਤ ਕਰਦੇ ਸਨ । ਇਕ ਦਿਨ ਫ਼ੁਰਮਾਨ ਨਵਾਬ ਦੇ ਕਮਰੇ ਵਿਚ ਗਿਆ । ਜ਼ਿਮੀਂਦਾਰ ਖ਼ਾਮੋਸ਼ ਸੀ । ਚੁੱਪ ਹੀ ਚੁੱਪ ਦੋਵੇਂ ਇਕ ਦੂਜੇ ਨਾਲ ਸ਼ਿਕਾਇਤਾਂ ਕਰ ਰਹੇ ਸਨ, ਲੜ ਰਹੇ ਸਨ । ਅਜੇ ਤੀਕ ਉਨ੍ਹਾਂ ਦੀਆਂ ਨਜ਼ਰਾਂ ਨਹੀਂ ਸਨ ਮਿਲੀਆਂ । [ਅੰਦਰਾਂ

**ਨਜ਼ਰਾਂ ਰੱਖਣੀਆਂ**—ਤਾੜ ਰੱਖਣੀ, ਨਿਗਰਾਨੀ ਕਰਦੇ ਰਹਿਣਾ ।

ਪ੍ਰੀਤਮਾ—ਨਹੀਂ, ਤੂੰ ਆਪਣੀ ਤਨਖ਼ਾਹ ਵਿਚੋਂ ਭੀ ਕੁਝ ਨਹੀਂ ਖ਼ਰੀਦ ਸਕੇਂਗੀ । ਉਹ ਤੇਰੀ ਤਨਖ਼ਾਹ ਨੂੰ ਭੀ ਆਪਣੀ ਤਨਖ਼ਾਹ ਸਮਝਿਆ ਕਰੇਗਾ, ਤੇ ਸ਼ਿਕਾਇਤ ਕਰਿਆ ਕਰੇਗਾ ਕਿ ਤੂੰ ਉਸ ਨੂੰ ਠੀਕ ਤਰੀਕੇ ਨਾਲ ਖ਼ਰਚ ਨਹੀਂ ਕਰਦੀ । ਇਹ ਮਰਦ ਤਾਂ ਸਾਡੇ ਜੇਬ ਖ਼ਰਚ ਉੱਤੇ ਭੀ ਨਜ਼ਰਾਂ ਰੱਖਦੇ ਹਨ, ਕਿਤੇ ਅਸੀਂ ਕੋਈ ਗਲਾ ਖ਼ਰਾਬ ਕਰਨ ਵਾਲੀ ਮਠਿਆਈ ਨਾ ਲੈ ਲਈਏ, ਜਾਂ ਅੰਗ ਲੱਗ ਜਾਣ ਵਾਲੀਆਂ ਚੂੜੀਆਂ ਨਾ ਚੜ੍ਹਾ ਲਈਏ । [ਪੰਜ ਦਰਿਆ

**ਨੱਠ ਭੱਜ ਕਰਨੀ**—ਜਤਨ ਕਰਨਾ ; ਕਿਸੇ ਕੰਮ ਲਈ ਇਧਰ ਕਿਸੇ ਨੂੰ ਮਿਲਣਾ, ਉਧਰ ਕਿਸੇ ਨੂੰ ਮਿਲਣਾ, ਦੌੜ-ਧੁਪ ਕਰਨਾ ।

ਉਸ ਨੇ ਨੱਠ ਭੱਜ ਤੇ ਬਥੇਰੀ ਕੀਤੀ । ਕਦੀ ਵਕੀਲਾਂ ਪਾਸ ਗਿਆ, ਕਦੀ ਪੰਚਾਇਤ ਦਾ ਮਿੰਨਤ ਤਰਲਾ ਕੀਤਾ । ਪਰ ਮੁਕੱਦਮਾ ਉਸ ਦੇ ਹੱਕ ਵਿਚ ਨਾ ਹੋ ਸਕਿਆ । [ਸ੍ਰੰ.

**ਨੱਥ ਲੈਣਾ**—ਕਿਸੇ ਕੌਮ ਨੂੰ ਰੋਕ ਲੈਣਾ ਜਾਂ ਸਾਂਭ ਕੇ ਖ਼ੂਬ ਰਵਾਂ ਕਰ ਲੈਣਾ ; ਪਸ਼ੂ ਦੇ ਨੱਕ ਵਿੱਚ ਰੱਸੀ ਪਾਣਾ ।

ਜੋ ਭੀ ਅਫ਼ਸਰ ਆਂਦਾ ਹੈ, ਉਹ ਉਸ ਨੂੰ ਐਸਾ, ਨੱਥ ਲੈਂਦਾ ਹੈ ਕਿ ਉਸੇ ਦਾ ਹੀ ਹੋ ਕੇ ਰਹਿ ਜਾਂਦਾ ਹੈ । [ਮਿ.

**ਨਦੀ ਉਮਡਣੀ**—ਹੜ੍ਹ ਆ ਜਾਣਾ ।

ਜਦ ਅਚਾਨਕ ਹੀ ਇਸ ਦੇ ਪਿਆਰ ਦਾ ਨਵਾਂ ਮਾਤਰ ਉਸ ਦੇ ਸਾਹਮਣੇ ਆਉਂਦਾ ਹੈ ਤਾਂ ਊਸ਼ਾ 'ਪਤੀ-ਪਿਆਰ' ਦੀ ਭੁੱਖ ਨੂੰ ਮਿਟਾਣ ਲਈ 'ਵੀਰ-ਪਿਆਰ' ਨੂੰ ਅਪਨਾਉਣਾ ਸ਼ੁਰੂ ਕਰ ਦੇਂਦੀ ਹੈ ਤੇ ਜਿਉਂ ਜਿਉਂ ਪਤੀ-ਪਿਆਰ ਦਾ ਸੋਮਾ ਸੁਕਦਾ ਗਿਆ, ਤਿਉਂ ਤਿਉਂ ਵੀਰ-ਪਿਆਰ ਦੀ ਨਦੀ ਉਮਡਦੀ ਆਈ । [ਜ, ਸ.

**ਨਦੀ ਕਿਨਾਰੇ ਰੁਖੜਾ**—ਐਸੀ ਚੀਜ਼ ਜਿਹੜੀ ਅੱਜ ਵੀ ਨਹੀਂ, ਕਲ੍ਹ ਵੀ ਨਹੀਂ, ਜਿਸ ਦੀ ਬੁਨਿਆਦ ਕੋਈ ਨਹੀਂ ; ਜਿਸ ਦਾ ਟਿਕਾ ਰਹਿਣਾ ਅਸੰਭਵ ਹੋਵੇ, ਥੋੜ੍ਹੇ ਦਿਨਾਂ ਦਾ ਪ੍ਰਾਹੁਣਾ ।

ਭਈ ਵੇਖਣ ਵਾਲਿਆਂ ਨੂੰ ਤੇ ਕਦੇ ਦਾ ਲਭਦਾ ਸੀ ਪਈ ਅਨੰਤੇ ਸ਼ਾਹ ਦਾ ਵਪਾਰ ਡਾਵਾਂ ਡੋਲ ਏ । ਨਦੀ ਕਿਨਾਰੇ ਰੁਖੜਾ ਅੱਜ ਢਹੇ ਕਲ [ਸ਼, ਸ਼.

**ਨਬਜ਼ ਪਛਾਣਨਾ**—ਸੁੱਭਾ ਪਛਾਣਨਾ, ਚਾਲ ਢਾਲ ਸਮਝਣਾ ।

ਨਾਨਕ ਸਿੰਘ ਸ਼ਹਿਰੀ ਲੋਕਾਂ ਦੀ ਜ਼ਿੰਦਗੀ ਦਾ ਪ੍ਰਤੀਨਿਧ ਨਾਵਲਿਸਟ ਹੈ । ਉਹ ਉਹਨਾਂ ਦੀ ਨਬਜ਼ ਪਛਾਣਦਾ ਹੈ—ਤੇ ਉਹੀ ਲੋਕ ਉਸ ਦੀ ਕਲਾ ਦੇ ਉਪਾਸ਼ਕ ਹਨ । ਇਨ੍ਹਾਂ ਕਾਰਨਾਂ ਕਰ ਕੇ ਹੀ ਨਾਨਕ ਸਿੰਘ ਪੰਜਾਬ ਦੇ ਪਿੰਡਾਂ ਵਿੱਚ ਬਹੁਤ ਘੱਟ ਅਪਣਾਇਆ ਜਾਂਦਾ ਹੈ । [ਸਾਹਿਤ ਸਮਾਚਾਰ

**ਨਮਦਾ ਕੱਸਣਾ (ਕਿਸੇ ਦਾ)**—ਕਾਫ਼ੀਆ ਤੰਗ ਕਰਨਾ, ਬਹੁਤ ਤੰਗ ਕਰਨਾ ।

ਮੇਰੇ ਸੂਰਮੇ ਸ਼ੇਰ ਦਲੇਰ ਯੋਧੇ,  
ਫੜ ਕੇ ਦੁਸ਼ਮਨਾ ਤੂੰਬੇ ਉੱਡਾ ਦੇਂਦੇ ।  
ਖਿਚੜੀ ਟੋਟ ਕਰ ਕੇ ਨਮਦਾ ਕਸੇ ਦੇਂਦੇ,  
ਗਿਚੀ ਫੜ ਕੇ ਧੌਣ ਭਵਾ ਦੇਂਦੇ ।

[ਧਰਮੀ ਭਾਈਆ

**ਨਮਦਾ ਬੁੱਧ**—ਥੋੜ੍ਹੀ ਅਕਲ ਵਾਲਾ ; ਬੇ ਸਮਝ ।

ਉਸ ਦੀ ਐਸੀ ਨਮਦਾ ਬੁੱਧ ਹੈ ਕਿ ਸੌ ਵਾਰੀ ਗੱਲ ਸਮਝਾਉਣ ਤੇ ਉਹਨੂੰ ਸਮਝ ਨਹੀਂ ਪੈਂਦੀ । ਪਤਾ ਨਹੀਂ ਉਹ ਇਮਤਿਹਾਨ ਵਿਚੋਂ ਕਿਵੇਂ ਪਾਸ ਹੋਵੇਗਾ ।

[ਸੰ.

**ਨਰਕ ਭੋਗਣਾ**—ਦੁਖੀ ਜੀਵਨ ਬਤੀਤ ਕਰਨਾ ।

ਬੜਾ ਹਨੇਰ ਏ ਭਈ ਆਦਮੀ ਰੰਡਾ ਹੋਵੇ ਤਾਂ ਭਾਵੇਂ ਦਸ ਵਿਆਹ ਕਰੇ, ਜੇ ਕੋਈ ਗ਼ਰੀਬ ਅਞਾਣੀ ਕੁੜੀ ਕਿਸਮਤ ਦੀ ਮਾਰੀ ਵਿਧਵਾ ਹੋ ਜਾਵੇ ਤਾਂ ਸਾਰੀ ਉਮਰ ਦਾ ਨਰਕ ਭੋਗੇ । ਇਹ ਕੋਈ ਇਨਸਾਫ਼ ਨਹੀਂ, ਇਹ ਜ਼ੁਲਮ ਏ । [ਸੁ.

**ਨਰਦਾਂ ਪੁੱਠੀਆਂ ਹੋਣੀਆਂ**—ਹਾਰ ਹੋ ਜਾਣੀ ; ਤਕਦੀਰ ਉਲਟ ਜਾਣੀ ।

ਨਰਦਾਂ ਹੋਈਆਂ ਪੁੱਠੀਆਂ ਚੌਪੜ ਰੋੜ ਚੁਪੱਟ,  
ਆਸਫ਼ ਸਕੇ ਭਰਾ ਨੇ ਮਾਰੀ ਗੁਝੀ ਸੱਟ ।

[ਨੂਰ ਜਹਾਨ

**ਨਵਾਂ ਉਛੇਲ ਕੁੱਦ ਪੈਣਾ, ਨਵਾਂ ਉਬਟੰਡ ਜਾਗ ਪੈਣਾ**—ਕੋਈ ਨਵਾਂ ਕੋਝਾ ਚਾਉ ਮਨ ਵਿੱਚ ਪੈਦਾ ਹੋ ਜਾਣਾ ।

ਇਸ ਵਿੱਚ ਤੁਹਾਡਾ ਕੋਈ ਕਸੂਰ ਨਹੀਂ । ਮੇਰੇ ਹੀ ਲੇਖ ਸੜੇ ਹੋਏ ਨੇ ਨਿਕਰਮਣ ਦੇ । ਜਦੋਂ ਵੀ ਰੋਟੀ ਰੱਜ ਕੇ ਖਾਣ ਲੱਗਣੇ ਆਂ, ਤੁਹਾਨੂੰ ਕੋਈ ਨ ਕੋਈ ਨਵਾਂ ਉਛੇਲ ਕੁੱਦ ਪੈਂਦਾ ਏ । [ਚਿੱਤ੍ਰਕਾਰ

**ਨਵਾਂ ਸੰਸਾਰ**—ਨਵੇਂ ਹਾਲਾਤ, ਨਵੇਂ ਰੰਗ, ਨਵੇਂ ਮਨੁੱਖ ।

ਪ੍ਰੇਮ ਪੰਘੂੜਿਆਂ ਵਿੱਚ ਤੂੰ ਪਲੀ ਏਂ,  
ਅੱਜ ਪਰ ਹੋਰ ਪਰਵਾਰ ਵਿੱਚ ਚਲੀ ਏਂ ।  
ਪੰਧ ਹੈ ਸਾਹਮਣੇ ਨਵੇਂ ਸੰਸਾਰ ਦਾ,  
ਖੇਲ੍ਹ ਹੈ ਸ਼ੁਰੂ ਤਲਵਾਰ ਦੀ ਧਾਰ ਦਾ ।

[ਚੰ. ਵਾ.

**(ਫਲ ਆਦਿ) ਨਵਾਂ ਕਰਨਾ**—ਕਿਸੇ ਫਲ ਆਦਿ ਦਾ ਮੌਸਮ ਵਿੱਚ ਪਹਿਲੀ ਵਾਰ ਖਾਣਾ ।

ਮੈਂ ਤੇ ਹਾਲੀ ਤੀਕ ਅੰਬ ਨਵੇਂ ਕਰ ਕੇ ਹੀ ਨਹੀਂ ਵੇਖੇ । ਜਦੋਂ ਲਿਆਵਾਂਗੇ, ਪਹਿਲੇ ਗੁਰਦੁਆਰੇ ਭੇਟਾ ਕਰਾਂਗੇ ਤੇ ਫਿਰ ਆਪ ਚੱਖਾਂਗੇ । [ਸੰ.

**ਨਵਾਂ ਪੁਹਾਰੂ**—ਅੱਲ੍ਹੜ ਅੰਞਾਣ ਬੰਦਾ।

ਇਸ ਦੇ ਵਿੱਚ ਹੀ ਸਰਦਾਰ ਹੋਰਾਂ ਜਾਚ ਲਿਆ ਕਿ ਡਾਕਟਰ ਨਵਾਂ ਪੁਹਾਰੂ ਨਹੀਂ ਫੱਸਿਆ, ਸਗੋਂ ਪੁਰਾਣਾ ਪਾਪੀ ਹੈ। [ਫ਼. ਫ਼.

**ਨਵਾਂ ਪੋਚ**—ਅੱਜ ਕਲ੍ਹ ਦੇ ਨੌ-ਜੁਆਨ।

ਸਾਡਾ ਨਵਾਂ ਪੋਚ ਧਰਮ ਦੇ ਅਹਿਸਾਸ ਤੋਂ ਬਿਲਕੁਲ ਕੋਰਾ ਹੈ। ਪੁਰਾਣੇ ਲੋਕਾਂ ਦਾ ਸਹਾਰਾ ਧਰਮ ਹੀ ਸੀ। [ਸੰ.

**ਨਵਾਂ ਮੁਰਗਾ ਫਾਹ ਲੈਣਾ**—ਕਿਸੇ ਅਲ੍ਹੜ ਬੰਦੇ ਨੂੰ ਆਪਣੇ ਜਾਲ ਵਿੱਚ ਫਸਾ ਲੈਣਾ।

...ਤਦ ਅਠਵੇਂ ਸ਼ਰਾਬੀ ਨੇ ਸੋਚਿਆ ਕਿ ਬਈ ਭਰਾਵਾਂ ਨੇ ਸ਼ਰਾਬ ਦੀ ਉਪਮਾ ਦੇ ਉਹ ਪੁਲ ਬੰਨ੍ਹੇ ਹਨ ਕਿ ਭਾਈ ਸਾਹਿਬ ਅਲ੍ਹੜ ਹੋ ਕੇ ਸ਼ਰਾਬ ਪੀ ਜਾਣਗੇ, ਪਰ ਸਾਨੂੰ ਇਹ ਸਾਰੇ ਮਖ਼ੌਲ ਕਰਨਗੇ ਕਿ ਅਸਾਂ ਨਵਾਂ ਮੁਰਗਾ ਫਾਹ ਲਿਆ ਤੇ ਤੂੰ ਘੁੱਗੂ ਮੱਟ ਹੋ ਕੇ ਬੈਠਾ ਰਿਹਾ। [ਚੰ. ਵ.

**ਨਵਾਂ ਮੂੰਹ**—ਨਿਆਣਾ, ਅਲ੍ਹੜ।

ਤੂੰ ਬੇਬੇ, ਇਹਦੀ ਗੱਲ ਦਾ ਧਿਆਨ ਨ ਕਰ। ਨਵਾਂ ਮੂੰਹ ਏ, ਇਹਦੀ ਅਕਲ ਅੱਜ ਕੱਲ ਫਿਰੀ ਹੋਈ ਏ, ਇਹਨੂੰ ਵਾਧਾ ਘਾਟਾ ਕੁਝ ਨਹੀਂ ਸੁਝਦਾ। [ਸੁ.

**ਨਵਾਂ ਲਹੂ ਰਗਾਂ ਵਿੱਚ ਆਉਣਾ**—ਜੋਸ਼ ਭਰਨਾ; ਨਵੇਂ ਉਤਸ਼ਾਹ ਜਾਗਣੇ।

ਜਲੂਸ ਦੇ ਲੋਕੀਂ ਸਾਰੇ ਦੇ ਸਾਰੇ ਕਹਿੰਦੇ "ਅਸੀਂ ਭੁੱਖੇ ਹਾਂ" ਮੁੜ ਮੁੜ ਅਵਾਜ਼ ਆਂਦੀ "ਸ਼ਹਿਜ਼ਾਦਾ ਜ਼ਿੰਦਾਬਾਦ", "ਜਨਤਾ ਜ਼ਿੰਦਾਬਾਦ" ਮਰਦਾਂ ਪਿਛੇ ਔਰਤਾਂ ਸਨ, ਔਰਤਾਂ ਪਿਛੇ ਬੱਚੇ ਸਨ। ਕੰਦਲਾ ਵੇਖਦੀ ਰਹੀ ਵੇਖਦੀ ਰਹੀ, ਜਿਵੇਂ ਸਾਰੇ ਦਾ ਸਾਰਾ ਇਲਾਕਾ ਟੁੱਟ ਪਿਆ ਹੋਵੇ। ਤੇ ਕੰਦਲਾ ਨੂੰ ਇੰਜ ਲੱਗਦਾ ਜਿਵੇਂ ਨਵਾਂ ਲਹੂ ਉਹਦੀਆਂ ਰਗਾਂ ਵਿੱਚ ਆ ਰਿਹਾ ਹੋਵੇ। ਜਿਵੇਂ ਸੁੱਕੇ ਹੋਏ ਬਾਗਾਂ ਵਿੱਚ ਬਹਾਰ ਆ ਰਹੀ ਹੋਵੇ, ਸ਼ਗੂਫ਼ੇ ਖਿੜ ਰਹੇ ਹੋਣ, ਕਲੀਆਂ ਝੂਮ ਰਹੀਆਂ ਹੋਣ। [ਆਂਦਰਾਂ

**ਨਵੇਂ ਸਿਰੇ ਜਨਮ ਹੋਣਾ**—ਕਿਸੇ ਲੰਬੀ ਬੀਮਾਰੀ ਪਿੱਛੋਂ ਫਿਰ ਅਰੋਗ ਹੋਣਾ।

ਉਸ ਦੇ ਬਚਣ ਦੀ ਕੋਈ ਆਸ ਨਹੀਂ ਸੀ; ਦਸ ਮਹੀਨਿਆਂ ਮਗਰੋਂ ਉਸ ਨੇ ਪੈਰ ਮੰਜੀ ਤੋਂ ਹੇਠਾਂ ਲਾਹਿਆ ਹੈ। ਉਸ ਦਾ ਤੇ ਨਵੇਂ ਸਿਰੇ ਜਨਮ ਹੋਇਆ ਹੈ। [ਸੰ.

**ਨਵੇਂ ਸੂਰਜ**—ਹਰ ਰੋਜ਼, ਨਿਤ ਨਵੇਂ ਦਿਨ।

ਭਰਾਵੋ! ਨਵੇਂ ਸੂਰਜ ਸਾਡੇ ਪਿੰਡ ਵਿੱਚ ਕੋਈ ਨਾ ਕੋਈ ਬਲਾ ਆ ਪੈਂਦੀ ਏ। ਕਦੀਂ ਪਲੇਗ, ਕਦੀਂ ਹੈਜ਼ਾ। [ਨ. ਸ਼ਾ.

**ਨਾ ਹੀਲ ਕੀਤੀ ਨ ਦਲੀਲ**—ਸੋਚਿਆ ਸਮਝਿਆ ਨਾ।

ਇਕ ਤੇਲਣ ਕਿਸੇ ਮੁੰਡੇ ਨਾਲ ਨੱਸ ਗਈ। ਉਹਦੇ ਪਿਓ ਨੇ ਵੀ, ਪਰ, ਨਾ ਹੀਲ ਕੀਤੀ ਨਾ ਦਲੀਲ, ਸਿਰ ਤੇ ਖਫਣ ਬੰਨ੍ਹ ਕੇ ਘਰੋਂ ਨਿਕਲ ਪਿਆ। ਲੋੜਦਿਆਂ ਲੋੜਦਿਆਂ ਕੋਈ ਦੋ ਮਹੀਨੇ ਬਾਅਦ ਸੂਹ ਮਿਲੀ ਕੁੜੀ ਫਲਾਣੀ ਥਾਂ ਹੈ। ਜਾਂਦਿਆਂ ਹੀ ਉਸ ਨੇ ਕੁੜੀ ਨੂੰ ਟੁਕ ਸੁਟਿਆ ਤੇ ਟੁਕੜੇ ਬੋਰੀ ਵਿੱਚ ਪਾ ਕੇ ਘਰ ਲੈ ਆਇਆ। [ਆਂਦਰਾਂ

**ਨਾ ਘੁਣ ਲੱਗਣਾ ਨਾ ਸੀਖ**—ਕੋਈ ਰੋਗ ਜਾਂ ਕਮਜ਼ੋਰੀ ਸਰੀਰ ਵਿੱਚ ਨਾ ਆਣੀ।

ਜ਼ਿਮੀਂਦਾਰ ਸੋਚਦਾ ਹੁਣ ਉਹ ਬੁੱਢਾ ਹੋ ਗਿਆ ਸੀ, ਤਦੇ ਤੇ ਇਤਨੀ ਛੇਤੀ ਉਹਨੂੰ ਸ਼ਰਾਬ ਚੜ੍ਹ ਜਾਂਦੀ ਤੇ ਉਹਦੇ ਹੱਥ ਕੰਬਣ ਲੱਗ ਜਾਂਦੇ। ਪਰ ਉਹਨੂੰ ਆਪਣਿਆਂ ਚਾਟੜਿਆਂ ਤੇ ਸਖ਼ਤ ਗੁੱਸਾ ਆਉਂਦਾ। ਉਹ ਸਾਰੇ ਦੇ ਸਾਰੇ ਔਜੇ ਤੀਖ ਤਖਰ ਦੇ ਤਖਰ ਸਨ। ਕਿਸੇ ਨੂੰ ਨਾ ਘੁਣ ਲੱਗਾ ਸੀ ਨਾ ਸੀਖ ਨੇ ਖਾਧਾ ਸੀ। ਬਸ ਉਂਜ ਦੇ ਉਂਜ ਸਨ ਜਿਵੇਂ ਕਦੀ ਹੁੰਦੇ ਸਨ। [ਆਂਦਰਾਂ

**ਨਾ ਭਲੇ ਵਿੱਚ ਹੋਣਾ ਨਾ ਬੁਰੇ ਵਿੱਚ**—ਆਪਣੇ ਆਪ ਵਿੱਚ ਮਸਤ ਰਹਿਣਾ; ਕਿਸੇ ਦੀ ਚੰਗੀ ਮੰਦੀ ਵਿੱਚ ਸ਼ਾਮਲ ਨਾ ਹੋਣਾ।

ਉਹ ਭਲਾ ਸਾਂਈ ਲੋਕ ਹੈ। ਸਦਾ ਆਪਣੇ ਆਪ ਵਿੱਚ ਮਸਤ ਰਹਿੰਦਾ ਹੈ। ਨਾ ਕਿਸੇ ਦੇ ਭਲੇ ਵਿੱਚ ਹੈ ਨਾ ਬੁਰੇ ਵਿੱਚ। [ਸੰ.

**(ਮਾਤਾ ਪਿਤਾ ਦਾ) ਨਾਉਂ ਉਜਲਾ ਕਰਨਾ**—ਨਾਂ ਰੌਸ਼ਨ ਕਰਨਾ; ਉਨ੍ਹਾਂ ਦੀ ਇੱਜ਼ਤ ਵਿੱਚ ਵਾਧਾ ਕਰਨਾ।

ਉਜਲ ਜਾਣੇ ਕੇ ਬਾਪ ਦਾ ਨਾਉਂ ਕੀਤੋ,
ਸਾਰੇ ਜਗਤ ਤੋਂ ਚਾਕ ਸਦਾਏ ਕੇ ਜੀ।
[ਹੀਰ-ਹਾਮਦ

**ਨਵ੍ਹਾਂ ਮਾਸ ਦਾ ਸਾਕ**—ਅਟੁੱਟ ਸਬੰਧ; ਪੱਕਾ ਰਿਸ਼ਤਾ।

ਅੰਦਰ ਬੈਠ ਕੇ ਆਓ ਨਜਿਠ ਲਈਏ,
ਸ਼ਕਲ ਆਪਣੀ ਨਸ਼ਰ ਕਰਵਾਈਏ ਨਾ,
ਯਾਰੋ ਨਵ੍ਹਾਂ ਤੇ ਮਾਸ ਦਾ ਸਾਕ ਸਾਡਾ,
ਸਭਾ ਸੱਦ ਕੇ ਲੀਕਾਂ ਲੁਆਈਏ ਨਾ।
[ਚੰ. ਵ.

**ਨੁਕਸਾਨ ਹੋ ਜਾਣਾ**—ਬਹੁਤ ਨੁਕਸਾਨ ਹੋਣਾ।

ਬਸ ਜੀ ਇਸ ਮੁਕਦਮੇ ਦੀ ਹੋਰ ਪੈਰਵੀ ਕਰਨ ਦੀ ਮੇਰੇ ਵਿੱਚ ਹਿੰਮਤ ਨਹੀਂ ਰਹੀ। ਇਨੇ ਵਿੱਚ ਹੀ ਮੇਰਾ ਤੇ ਨੁਕਸਾਨ ਹੋ ਗਿਆ ਹੈ। ਬਿਲਕੁਲ ਨੰਗ ਹੋ ਗਏ ਹਾਂ। [ਸੰ.

**ਨਾਸਾਂ ਚਾੜ੍ਹਨੀਆਂ**—ਨਫ਼ਰਤ ਕਰਨਾ, ਘ੍ਰਿਣਾ ਕਰਨੀ।

ਪਾਣੀ ਲਈ ਪਿਆਲੀ, ਜੱਟ ਨੂੰ,
ਦੇ ਬੈਠੀ ਘੁਮਿਆਰੀ।
ਠਕ ਵਜਾਇਆ ਪਿੱਲੀ ਨਿਕਲੀ,
ਸੜ ਬਲ ਗਿਆ ਹੰਕਾਰੀ।
ਮੂੰਹ ਨਾਲ ਲਾਈ ਚਾੜ੍ਹ ਕੇ ਨਾਸਾਂ,
ਪਰਤ ਕੇ ਮੱਥੇ ਮਾਰੀ।
[ਨ. ਖਾ.

**ਨਾਸਾਂ ਵਿੱਚ ਧੂੰ ਦੇਣਾ**—ਬਹੁਤ ਦੁਖੀ ਕਰਨਾ।

ਨੂੰਹ ਵਿਚਾਰੀ ਕੀ ਕਰੇ; ਸੱਸ ਨੇ ਉਸ ਦੀ ਨਾਸੀਂ ਧੂੰ ਦਿੱਤਾ ਹੋਇਆ ਹੈ। [ਸੰ.

**ਨਾਹਕ ਦੀ ਕੌਡੀ ਵੱਲ ਥੁੱਕਣਾ ਵੀ ਨਾ**—ਪਰਾਇਆ ਮਾਲ ਪ੍ਰਾਪਤ ਕਰਨ ਲਈ ਰਤਾ ਭੀ ਇੱਛਾ ਪੈਦਾ ਨਾਹ ਹੋਣੀ।

ਬੜੇ ਬੜੇ ਸੰਜਮੀ ਤੇ ਸੰਤੋਖੀ ਜਿਨ੍ਹਾਂ ਨੇ ਨਾਹਕ ਦੀ ਕੌਡੀ ਵੱਲ ਕਦੀ ਥੁੱਕਿਆ ਨਹੀਂ ਸੀ, ਉਨ੍ਹਾਂ ਦੇ ਮੂੰਹਾਂ ਵਿੱਚ ਵੀ ਪਾਣੀ ਭਰ ਆਇਆ ਤੇ ਉਨ੍ਹਾਂ ਨੇ ਵੀ ਕਾਜ਼ੀ ਲਈ ਮੁਫ਼ਤ ਦੀ ਸ਼ਰਾਬ ਨੂੰ ਹਲਾਲ ਸਮਝ ਲਿਆ। [ਮ. ਧ.

**ਨਾਖ਼ੁਨਾਂ ਤੇ ਲਿਖਿਆ ਪਿਆ ਹੋਣਾ**—ਚੰਗੀ ਤਰ੍ਹਾਂ ਪਤਾ ਹੋਣਾ।

ਤੁਸੀਂ ਫ਼ਿਕਰ ਨਾ ਕਰੋ। ਸਾਰੀਆਂ ਗੱਲਾਂ ਮੇਰੇ ਨਾਖ਼ੁਨਾਂ ਤੇ ਲਿਖੀਆਂ ਪਈਆਂ ਹਨ। ਜੋ ਉਹ ਪੁਛੇਗਾ ਮੈਂ ਝੱਟ ਦੱਸਾਂਗਾ। [ਸੰ.

**(ਕਿਸੇ ਨੂੰ) ਨਾਚ ਨਚਾਣਾ**—ਆਪਣੇ ਇਸ਼ਾਰੇ ਤੇ ਤੋਰਨਾ, ਤੰਗ ਕਰਨਾ।

'ਕਾਮ ਦੀਆਂ ਪਰਬਲ ਲਹਿਰਾਂ ਜਦ ਆਵਨ, ਗਿਆਨੀ ਨੂੰ ਵੀ ਨਾਚ ਨਚਾਵਨ' ਬੜੇ ਬੜੇ ਰਿਸ਼ੀ ਮੁਨੀ ਇਸ ਕਾਮ ਨੇ ਜ਼ੇਰ ਕੀਤੇ। [ਪ੍ਰੇਮ ਕਣੀ

**ਨਾਢੂ ਖਾਂ**—ਵੱਡਾ ਚੌਧਰੀ ਬਣਨਾ, ਹੈਂਕੜੀ।

ਕਹੀ ਜ਼ਮਾਨੇ ਨੂੰ ਅੱਗ ਲੱਗ ਗਈ ਜੇ! ਜਿਦੀ ਵੱਲ ਵੇਖੋ, ਨਾਢੂ ਖਾਂ ਹੀ ਬਣਿਆਂ ਫ਼ਿਰਦਾ ਏ। ਇਸ ਨੌਕਰ ਨੂੰ, ਭੁੱਖੇ ਮਰਦੇ ਨੂੰ ਰਜਵਾਂ ਟੁੱਕ ਦਿੱਤਾ ਸੀ ਤੇ ਹੁਣ ਨੱਕ ਤੇ ਮੱਖੀ ਨਹੀਂ ਬਹਿਣ ਦੇਂਦਾ। [ਸ਼. ਸ਼.

**ਨਾਤਾ ਗੰਢਣਾ**—ਸਾਥ ਬਨਾਣਾ, ਨਾਤਾ ਗੰਢਣਾ।

ਭਾਵੇਂ ਉਸ ਨੇ ਹਵਾਲਾਤ ਵਿਚ ਕਈ ਹਫ਼ਤੇ ਬਿਤਾਏ ਸਨ, ਪਰ ਉਦੋਂ ਉਸ ਨੂੰ ਕੁਝ ਵੀ ਉਪਰੇਵਾਂ ਨਹੀਂ ਸੀ ਭਾਸਿਆ, ਪਰ ਅੱਜ ਦੋ ਤਿੰਨਾਂ ਸਾਲਾਂ ਲਈ ਇਸ ਨਵੀਂ ਕੋਠੜੀ ਨਾਲ ਨਾਤਾ ਗੰਢਣ ਲੱਗਿਆਂ ਸ਼ੰਕਰ ਦਾ ਦਿਲ ਕੁਝ ਹੋਰ ਤਰ੍ਹਾਂ ਮਹਸੂਸ ਕਰ ਰਿਹਾ ਸੀ।
[ਗ਼ਰੀਬ ਦੀ ਦੁਨੀਆਂ

**ਨਾਤੇ ਲੜਾਣਾ**—ਬਿਨਾਂ ਸੋਚੇ ਸਮਝੇ ਨਾਤਾ ਕਰ ਛੱਡਣਾ।

ਬਾਲ ਅਜੇ ਜੰਮਦਾ ਹੀ ਏ ਤੇ ਮਾਵਾਂ ਨਾਤੇ ਲੜਾ ਛੱਡਦੀਆਂ ਨੇ। ਇਸ ਸਾਡੇ ਪਿੰਡ ਵਿਚ ਹੀ ਕਈ ਵਿਆਹ ਹੋਏ ਨੇ, ਦੋ ਦੋ ਚਾਰ ਚਾਰ ਵਰ੍ਹਿਆਂ ਦੀਆਂ ਕੁੜੀਆਂ ਦੇ। [ਸੁਭਦ੍ਰਾ

**ਨਾਨੀ ਚੇਤੇ (ਯਾਦ) ਕਰਾਉਣੀ**—ਨੱਕ ਦਮ ਕਰ ਦੇਣਾ, ਬਹੁਤ ਔਖਾ ਕਰ ਦੇਣਾ, (ਨਾਨੀ ਚੇਤੇ ਆਉਣੀ—ਦੁਖੀ ਹੋਣਾ)।

ਪਿਠੇ ਪਿਛੇ ਸਰਦਾਰ ਜੀ, ਜੋ ਮਰਜ਼ੀ ਏ ਕਹਿ ਲਓ। ਕਿਤੇ ਇਹ ਗੱਲ ਤੁਹਾਡੀ ਵਹੁਟੀ ਸੁਣ ਲਏ ਤਾ ਤੁਹਾਨੂੰ ਨਾਨੀ ਯਾਦ ਕਰਾ ਦੇਵੇ। (ਤੁਸੀਂ ਜੋ ਉਹਦੇ ਜੀਂਦਿਆਂ ਜਾਗਦਿਆਂ ਉਹਨੂੰ ਸੁਰਗਾਂ ਵਿਚ ਪੁਚਾ ਰਹੇ ਹੋ।) [ਸ਼.ਸ਼.

**ਨਾਮ ਹੀ ਨਾ ਲੈਣਾ**—ਕੋਈ ਰਤਾ ਜਿਤਨਾ ਭੀ ਫ਼ਰਕ ਨਾ ਪੈਣਾ।

ਇੰਦਰਾ ਪਤਾ ਨਹੀਂ ਕਿਹਦਾ ਮੂੰਹ ਵੇਖ ਕੇ ਬਿਮਾਰ ਹੋਈ ਸੀ ਕਿ ਬੁਖਾਰ ਉਤਰਨ ਦਾ ਨਾਮ ਹੀ ਨਹੀਂ ਸੀ ਲੈਂਦਾ ਸਗੋਂ ਬੁਖਾਰ ਵਧਦਾ ਜਾ ਰਿਹਾ ਸੀ। [ਬਲੀਦਾਨ

**ਨਾਮ ਨੂੰ ਵੱਟਾ ਲਾਉਣਾ**—ਬਦਨਾਮੀ ਕਰਨੀ ਜਾਂ ਹੋਣ ਦੇਣੀ।

ਕਈਆਂ ਨੇ ਪੂਰੀ ਪੂਰੀ ਰਾਤ ਜਗਰਾਤਾ ਕੱਟ ਕੇ ਆਪਣੇ ਦਿਮਾਗ਼ ਦੀ ਦਰਬੀ ਨੂੰ ਅੱਖਰਾਂ ਦਾ ਰੂਪ ਦੇ ਕੇ ਕਾਗ਼ਜ਼ ਤੇ ਢਾਲਣ ਦੀ ਕੋਸ਼ਸ਼ ਕੀਤੀ। ਖਿਆਲ ਇਹੋ ਸੀ ਕਿ ਉਸਤਾਦ ਜੀ ਦੇ ਨਾਮ ਨੂੰ ਵੱਟਾ ਨਹੀਂ ਲੱਗਣ ਦੇਣਾ। [ਸੀ.

**ਨਾਮ ਪੈਦਾ ਕਰਨਾ**—ਸ਼ੋਭਾ ਖੱਟਣੀ।

ਪ੍ਰਭਾ ਦੀ ਤਿੱਖੀ ਬੁੱਧੀ, ਮਿਹਨਤੀ ਆਦਤਾਂ ਤੇ ਚੰਗੇ ਸੁਭਾ ਨੇ ਏਥੇ ਵੀ ਨਾਮ ਪੈਦਾ ਕਰ ਲਿਆ। ਕੁੜੀਆਂ ਦੀ ਪਿਆਰੀ, ਹੈਡਮਾਸਟਰ ਦੀ ਸਹਾਇਕ ਤੇ ਸਕੂਲ ਦਾ ਸ਼ਿੰਗਾਰ ਬਣ ਗਈ। [ਅ. ਮ.

**ਨਾਮ ਮਾਤਰ**—ਐਵੇਂ ਕਹਿਣ ਨੂੰ ਹੀ, ਬਹੁਤ ਹੀ ਥੋੜਾ ਜਿਹਾ।

ਸਰਮਾਇਆ ਦੇਸ ਦੇ ਅੰਦਰ ਹੀ ਮੌਜੂਦ ਹੈ। ਸਰਮਾਏਦਾਰਾਂ ਨੇ ਆਖ਼ਰ ਇਥੇ' ਹੀ ਕੱਠਾ ਕੀਤਾ ਹੈ। ਹਰ ਮੁਲਕ ਦੀ ਹਕੂਮਤ ਆਪਣੇ ਦੇਸ ਦੇ ਭਲੇ ਲਈ ਜਦੋਂ ਚਾਹੇ ਇਸ ਨੂੰ ਵਰਤ ਸਕਦੀ ਹੈ। ਬੜੀ ਗੱਲ ਹੋਵੇ ਤਾਂ ਇਸ ਸਰਮਾਏ ਉੱਤੇ ਨਾਮ ਮਾਤਰ ਸੂਦ ਇਸ ਦੇ ਮਾਲਕ ਨੂੰ ਦਿੱਤਾ ਜਾ ਸਕਦਾ ਹੈ। [ਮੈਂ.

**(ਕਿਸੇ) ਨਾਲ ਹੋਣਾ**—ਕਿਸੇ ਨੂੰ ਦੁੱਖ ਵਾਪਰਨਾ; ਜੀਵਨ ਵਿਚ ਦੁੱਖਾਂ ਦੀ ਬਹੁਲਤਾ ਹੋਣੀ।

ਸਾਡੀ ਏਸੇ ਤਰ੍ਹਾਂ ਈ ਲਿਖੀ ਸੀ, ਪਈ ਦੁੱਖਾਂ ਦਾ ਜੀਉਣਾ ਜੀਵੀਏ ਤੇ ਰੁਲ ਰੁਲ ਕੇ ਜਾਨ ਖਪਾਈਏ, ਜਿਹੜੀ ਮੇਰੇ ਨਾਲ ਹੋਈ ਏ, ਪਰਮਾਤਮਾਂ ਦੂਤੀ ਦੁਸ਼ਮਣ ਨਾਲ ਨਾ ਕਰੇ। [ਸੁਭੱਦਰਾ

**ਨਾਵਾਂ ਤਾਰਨਾ**—ਰਕਮ (ਕਰਜ਼) ਅਦਾ ਕਰਨਾ, ਦੇਣਾ।

ਸ਼ਾਹ ਨੇ ਸਾਮੀ ਨੂੰ ਕਿਹਾ—ਲੋਕਾਂ ਤੋਂ ਮੈਂ ਲੈਨਾ ਆਂ ਤਿੰਨ ਰੁਪਏ ਸੈਂਕੜਾ, ਤੇ ਤੇਰੇ ਕੋਲੋਂ ਜਾਣਾ, ਬਹੁਤ ਨ ਘੱਟਿਆ ਤੇ ਢਾਈ ਲੈ ਲਿਆ। ਹੁਣ ਤੇ ਰਾਜ਼ੀ ਏਂ ਨਾ? ਬਾਕੀ ਜਦੋਂ ਨਾਵਾਂ ਤਾਰਨ ਆਵੇਂਗਾ ਤੇ ਪੰਜਾਂ ਦਸਾਂ ਦੀ ਛੋਟ ਵੀ ਕਰਵਾ ਲਈਂ, ਏਹ ਮੇਰਾ ਧਰਮ ਹੋਇਆ। [ਸ਼. ਸ਼.

**ਨਾਂ ਸਦਾਉਣਾ**—ਸੋਭਾ ਕਰਾਉਣੀ।

ਜਿਨ੍ਹਾਂ ਨੇ ਲੋਕ ਭਲਾਈ ਲਈ ਕੰਮ ਕੀਤੇ ਹਨ, ਉਨ੍ਹਾਂ ਦੇ ਹੀ ਨਾਂ ਸੱਦੇ ਜਾਂਦੇ ਹਨ। [ਸ੍ਰੀ.

**ਨਾਂ ਕੱਢਣਾ**—ਮਸ਼ਹੂਰ ਹੋਣਾ, ਜਾਂ ਬਦਨਾਮ ਹੋਣਾ।

ਜੇ ਇਹੋ ਤੇਰੇ ਚਾਲੇ ਰਹੇ ਤਾਂ ਤੂੰ ਸਾਰੇ ਖਾਨਦਾਨ ਦਾ ਨਾਂ ਕੱਢੇਂਗਾ। ਤੂੰ ਸਾਡੀ ਇੱਜ਼ਤ ਨੂੰ ਮਿੱਟੀ ਵਿਚ ਰੋਲ ਦੇਣਾ ਹੈ। [ਸੀ.

**ਨਾਂ ਕਰਾਣਾ**—ਗਿਣਤੀ ਵਿਚ ਆਉਣਾ; ਨਾਂ ਮਾਤਰ ਕੰਮ ਕਰ ਕੇ ਗਿਣਤੀ ਵਿਚ ਆ ਜਾਣਾ।

ਸ਼ਕੁੰਤਲਾ: 'ਹੁਣ ਮੈਨੂੰ ਘਰ ਜਾ ਕੇ ਅਜਿਹਾ ਪੁਰਾਣਾ ਸੁਰਾਣਾ ਝੱਗਾ ਕੋਈ ਇਨ੍ਹਾਂ ਨੂੰ ਭੇਜਣਾ ਪਰਵੇਗਾ।'

ਮਹਿੰਦਰ: ਤੂੰ ਨਾ ਭੇਜੀਂ ਖਾਂ। ਕੋਈ ਨਾਂ ਕਰਾਣਾ ਏ। [ਦੋ ਪਾਸੇ

**ਨਾਂ ਗਾਉਣਾ**—ਜਸ ਕਰਨਾ।

ਤੁਹਾਡਾ ਨਾਂ ਸਾਰੀ ਉਮਰ ਗਾਉਂਦੇ ਰਹਾਂਗੇ ਜੀ, ਤੁਸਾਂ ਤੇ ਸਾਡੀ ਜੰਦ ਸਵਾਰ ਦਿੱਤੀ ਹੈ, ਨਹੀਂ ਤੇ ਸਾਨੂੰ ਕੌਣ ਪੁੱਛਦਾ ਸੀ? [ਸੀ.

**ਨਾਂ ਗਿਣੌਣਾ**—ਕਹਿਣ ਮਾਤ੍ਰ ਹੀ, ਬਹੁਤ ਹੀ ਥੋੜਾ ਜੋ ਨਾਂਹ ਹੋਇਆਂ ਵਰਗਾ ਸਮਝੋ।

ਉੱਥੇ ਤੇ ਵੱਡਿਆਂ ਵੱਡਿਆਂ ਦੀ ਪੁੱਛ ਹੈ। ਅਸੀਂ ਵੀ ਜਾ ਕੇ ਖੜੇ ਹੋ ਜਾਵਾਂਗੇ, ਐਵੇਂ ਨਾਂ ਗਿਣੌਣ ਜੋਗੇ। ਨਾ ਅਸਾਂ ਕੁਝ ਸਵਾਰਨਾ ਹੈ, ਨਾ ਸਾਡੀ ਕੋਈ ਪੁੱਛ ਹੋਣੀ ਹੈ। [ਸੀ.

**(ਕਿਸੇ ਦੇ) ਨਾਂ ਦੀ ਸਹੁੰ ਖਾਣਾ**—ਜਿਸ ਦੇ ਨਾਂ ਦੀ ਸਹੁੰ ਖਾਧੀ ਜਾਏ ਉਸ ਨੂੰ ਬੜਾ ਪਵਿੱਤਰ ਜਾਂ ਬੜਾ ਪਿਆਰਾ ਸਮਝਿਆ ਜਾਂਦਾ ਹੈ।

ਸ਼ਾਮੂ ਸ਼ਾਹ:—ਅਨੰਤ ਰਾਮ ਆਦਮੀ ਤੇ ਖਰਾ ਏ।

ਗਜਣ ਸਿੰਘ :—ਖਰੇ ਜਿਹਾ ਖਰਾ ! ਸ਼ਾਹ ਜੀ, ਲੋਕ ਤੇ ਉਹਦੇ ਨਾਂ ਦੀ ਸਹੁੰ ਖਾਂਦੇ ਨੇ, ਸ਼ਰੀਫਾਂ ਦਾ ਸ਼ਰੀਫ ਏ ; ਬੜਾ ਸਾਊ ਏ । [ਸ਼. ਸ਼.

**ਨਾਂ ਨਮੂਜ਼ ਡੋਬ ਦੇਣਾ**—ਪਤ-ਅਬਰੋ ਗਵਾ ਦੇਣੀ ; ਇਜ਼ਤ ਤੇ ਪੱਤ ਡਬੋ ਦੇਣੀ ।

"ਮਰਨੀਂ ਏਂ ਤੇ ਮਰ" ਰਾਇ ਸਾਹਿਬ ਤਲਮੱਲਾ ਕੇ (ਧਰਮ ਪਤਨੀ ਅੱਗੇ) ਬੋਲੇ, "ਜਾ ਚਲੀ ਜਾ ਤੂੰ ਵੀ ਉਸੇ ਪਾਸੇ ਜੇ ਤੈਨੂੰ ਬਹੁਤਾ ਦਰੇਗ ਏ ਪੁੱਤਰ ਦਾ ਤੇ । ਮੇਰਾ ਨਾਂ-ਨਮੂਜ ਉਸ ਨੇ ਡੋਬ ਦਿੱਤਾ—ਮੇਰੀ ਕੀਤੀ ਕਤਰੀ ਤੇ ਸੁਆਹ ਪਾ ਦਿੱਤੀ ਸੂ । ਕੱਲ੍ਹ ਮਰਦਾ, ਅਜ ਮਰੇ ਮੇਰੀ ਵਲੋਂ ।" [ਗ਼ਰੀਬ ਦੀ ਦੁਨੀਆਂ

**ਨਾਂ ਨਾਹ ਲੈਣਾ**—ਉੱਕਾ ਹੀ ਇਨਕਾਰ ਕਰੀ ਜਾਣਾ ।

ਉਧਰ ਮਾਲਕਣ ਸੀ ਕਿ ਅੰਗੀਠੀ ਨੂੰ ਮੁਰੰਮਤ ਕਰਾ ਦੇਣ ਦਾ ਨਾਂ ਨਹੀਂ ਸੀ ਲੈਂਦੀ । 'ਤੁਸਾਂ ਕੀਹ ਕਰਨੀ ਏ ਅੰਗੀਠੀ ਬਣਵਾ ਕੇ, ਮਾਲਕਣ ਨੇ ਅੱਜ ਉਸ ਦੇ ਜ਼ਿਦ ਕਰਨ ਤੇ ਆਖਿਆ ਸੀ । [ਲੋਕ ਸਾਹਿੱਤ

**ਨਾਂ ਪਿੱਛੇ ਮਰਨਾ**—ਵਡਿਆਈ ਪਰਾਪਤ ਕਰਨ ਲਈ ਦੁਖ ਸਹਾਰਨੇ ।

ਲੋਕੀ ਜੋ ਹਜ਼ਾਰਾਂ ਰੁਪਏ ਖਰਚ ਕਰਕੇ ਮੈਂਬਰੀਆਂ ਪਰਾਪਤ ਕਰਦੇ ਹਨ । ਕੋਈ ਸਾਰੇ ਸੇਵਾ-ਭਾਵ ਨਾਲ ਥੋੜ੍ਹੇ ਉਥੇ ਜਾਂਦੇ ਹਨ ; ਬਹੁਤੇ ਤੇ ਨਾਂ ਪਿੱਛੇ ਹੀ ਮਰੇ ਹੁੰਦੇ ਹਨ ਪਈ ਲੋਕ ਮੈਨੂੰ ਵੱਡਾ ਆਦਮੀ ਕਹਿਣਗੇ ।" [ਸੈ.

**ਨਾਂ ਰੌਸ਼ਨ ਹੋਣਾ**—ਮਸ਼ਹੂਰ ਹੋਣਾ ।

ਜਮਾਤ ਵਿਚੋਂ ਅੱਵਲ ਰਹਿ ਕੇ ਤੇ ਵਜ਼ੀਫਾ ਪ੍ਰਾਪਤ ਕਰ ਕੇ ਉਸ ਨੇ ਆਪਣਾ ਤੇ ਮਾਪਿਆਂ ਦਾ ਨਾਂ ਰੌਸ਼ਨ ਕੀਤਾ ਹੈ । ਸਾਨੂੰ ਪੂਰੀ ਆਸ ਹੈ ਕਿ ਕਿਸੇ ਦਿਨ ਉਹ ਪਿੰਡ ਦਾ ਨਾਂ ਕੱਢੇਗਾ । [ਸੈ.

**ਨਾਂ ਲੱਗਣਾ**—ਕੋਈ ਦੋਸ਼ ਕਿਸੇ ਦੇ ਮੱਥੇ ਲੱਗਣਾ ।

ਨਹੀਂ ਮਾਤਾ ਜੀ, ਕਿਤਾਬ ਵਾੜੀ ਅਮਰਜੀਤ ਨੇ ਸੀ ਪਰ ਨਾਂ ਮੇਰਾ ਲਗ ਗਿਆ । ਮੈਂ ਤੇ ਕੇਵਲ ਮੂਰਤਾਂ ਵੇਖੀਆਂ ਤੇ ਕਿਤਾਬ ਉਥੇ ਦੀ ਉਥੇ ਹੀ ਰੱਖ ਦਿੱਤੀ । [ਸੈ.

**ਨਾਂ ਵਟਾ ਛੱਡਣਾ**—ਫਿਟਕਾਰ ਪਾਣੀ ।

ਉਨ੍ਹਾਂ ਕੋਲੋਂ ਮਿਲ ਬੰਦ ਰਹਿਣ ਦਾ ਤੇ ਬਿਲਡਿੰਗ ਨੂੰ ਨੁਕਸਾਨ ਪਹੁੰਚਾਣ ਦਾ ਕੁਲ ਹਰਜਾਨਾ—ਕੌਡੀ ਕੌਡੀ ਨਾ ਵਸੂਲ ਕੀਤਾ ਤਾਂ ਮੇਰਾ ਨਾਂ ਵੱਟਾ ਛੱਡੀਂ । [ਗ਼ਰੀਬ ਦੀ ਦੁਨੀਆਂ

**ਨਾਂਹ ਨੁਕਰ ਕਰਨਾ**—ਕਿਸੇ ਗਲ ਤੋਂ ਇਨਕਾਰੀ ਹੋਣਾ ; ਕੋਈ ਕੰਮ ਕਰਨ ਲਈ ਤਿਆਰ ਨ ਹੋਣਾ (ਪਰ ਫੈਸਲੇ ਦੀ ਬਹੁਤ ਕਰੜਾਈ ਨ ਹੋਣੀ) ।

ਲਾਲ ਚੰਦ ਨੇ ਦੱਸਿਆ—ਅਸੀਂ ਸ਼ਾਮੂ ਸ਼ਾਹ ਦੇ ਘਰ ਜਾ ਵਜੇ ਜਦੋਂ ਉਹ ਘਰ ਨਹੀਂ ਸੀ ਤੇ ਉਸ ਦੀ ਜੱਸੋ ਨੂੰ ਨਾਲ ਤੁਰਨ ਲਈ ਕਿਹਾ । ਪਹਿਲਾਂ ਤੇ ਉਹ ਨਾਂਹ ਨੁਕਰ ਕਰਨ ਲੱਗੀ ਪਰ ਫਿਰ ਹਾਂ ਕਰ ਗਈ । [ਸ਼. ਬ.

**ਨਾਂਵਾਂ ਲਿਖਾਣਾ**—ਰਕਮ ਲਿਖਾਣੀ ।

ਜਦ ਸ਼ਾਹ ਹੋਰੀਂ ਲੇਖਾ ਜੋੜ ਬੈਠੇ ਤਾਂ ਹੁਣ ਨਾਵਾਂ ਲਿਖਾਣਾ ਬਾਕੀ ਸੀ । ਸੋ ਸ਼ਾਹ ਹੁਰਾਂ ਹੁਣ ਵਡਿਆਈਆਂ ਕਰ ਕੇ ਜੱਟ ਨੂੰ ਫੁਲਾਣਾ ਆਰੰਭਿਆ । [ਨ. ਸ਼ਾ.

**ਨਾਂਵਾਂ ਨੂੰ ਚਮਕਾਉਣਾ**—ਸੋਭਾ ਦੇਣੀ ।

ਬੋਧੀ ਕਲਾਕਾਰਾਂ ਦੀ ਕ੍ਰਿਤ ਅੱਜ ਹਜ਼ਾਰਾਂ ਵਰ੍ਹੇ ਬਾਅਦ ਵੀ ਸਾਡੇ ਪਹਾੜਾਂ ਦੀਆਂ ਗੁਫਾਵਾਂ ਵਿਚ ਮੌਜੂਦ ਹੈ ਜੇਹੜੀ ਉਨ੍ਹਾਂ ਦੇ ਨਾਵਾਂ ਨੂੰ ਦੁਨੀਆਂ ਦੇ ਇਕ ਸਿਰੇ ਤੋਂ ਲੈ ਕੇ ਦੂਜੇ ਤੀਕ ਚਮਕਾ ਰਹੀ ਹੈ । [ਚਿੱਤ੍ਰਕਾਰ

**ਨਿਸ਼ਤਰਾਂ ਦਾ ਹਾਰ**—(ਜਾਂ ਉਸਤਰਿਆਂ ਦੀ ਮਾਲਾ) ਤਬਾਹੀ ਦਾ ਸਾਮਾਨ; ਖ਼ਤਰਨਾਕ ਚੀਜ਼ ।

ਕਾਹਨੂੰ ਨਹੁੰਾਂ ਨਾਲੋਂ ਮਾਸ ਨੂੰ,
ਨਿਖੇੜਨ ਲੱਗਾ ਹੈ ?
ਆਪਣੀ ਮੌਤ ਦੇ ਸਾਮਾਨ,
ਆਪ ਬਣਾਣ ਲੱਗਾ ਹੈ ?
ਘੜ ਕੇ ਨਿਸ਼ਤਰਾ ਦਾ ਹਾਰ,
ਗਲ ਵਿਚ ਪਾਣ ਲੱਗਾ ਹੈਂ ?
ਵਸਦਾ ਬਾਗ਼ ਆਰੋ ਦੇਹ,
ਕਿਉਂ ਉਜਾੜਨ ਲੱਗਾ ਹੈਂ ?
[ਚੰ. ਵਾ.

**(ਕਿਸੇ ਨੂੰ) ਨਿਗਲ ਜਾਣਾ**—ਉਸ ਦਾ ਸਭ ਕੁਝ ਖਾਧੀ ਜਾਣਾ, ਉਸਦਾ ਸਿਰਾ ਖੋਜ ਮਿਟਾ ਦੇਣਾ ।

ਕਈਆਂ ਦੇ ਬੂਹੇ ਚੌੜ ਕੀਤੇ ਸ਼ਾਮੂ ਨੇ । ਜਿਸ ਕਿਸੇ ਵੀ ਉਹਦੇ ਨਾਲ ਹੱਥ ਭੇੜਿਆ ਏ, ਸੁਕਾ ਨਹੀਂ ਬਚਿਆ । ਦਾ ਲੱਗੇ ਤੇ ਸਮੂਲਦਾ ਈ ਨਿਗਲ ਜਾਂਦਾ ਏ । [ਬ. ਸ਼.

**ਨਿਗਾਹ ਅਸਮਾਨ ਚੜ੍ਹਨੀ**—ਹੈਂਕੜ ਕਰਨੀ।

ਮਾਲ ਦੌਲਤ, ਹੁਕਮ ਹਾਸਲ,
ਲਾਉ ਲਸ਼ਕਰ ਰੰਗ ਰਾਗ।
ਫਿਲਮ ਫਿਰਦੀ ਵੇਖ ਕੇ,
ਕਿਉਂ ਚਾੜ੍ਹੀ ਨਿਗਹ ਅਸਮਾਨ ਤੇ ?

[ਚੰ. ਵ.

**ਨਿੱਘ ਹੋਣਾ**—ਆਸਰਾ ਹੋਣਾ, ਖੁਸ਼ੀ ਹੋਣੀ।

ਤੁਹਾਡੇ ਪਾਸ ਲੱਖਾਂ ਰੁਪਏ ਹਨ ਪਰ ਸਾਨੂੰ ਉਨ੍ਹਾਂ ਦਾ ਕੀ ਨਿਘ ਹੈ, ਜਦੋਂ ਤੁਸਾਂ ਸਾਡੀ ਕਦੇ ਮਦਦ ਨਹੀਂ ਕੀਤੀ ? [ਸੰ.

**ਨਿਤ ਨਵਾਂ ਗੁਲ ਖਿੜਨਾ**—ਨਵਾਂ ਸ਼ੋਸ਼ਾ ਛਿੜਨਾ, ਕੋਈ ਨਾ ਕੋਈ ਸਦਾ ਬਦਨਾਮੀ ਦੀ ਗੱਲ ਉਘੜਦੀ ਰਹਿਣੀ।

ਕੀ ਪੁੱਛਦੇ ਹੋ, ਇਥੇ ਤਾਂ ਨਿਤ ਕੋਈ ਨਾ ਕੋਈ ਨਵਾਂ ਗੁਲ ਖਿੜਦਾ ਹੈ ਅਤੇ ਲੋਕਾਂ ਨੂੰ ਗੱਲਾਂ ਕਰਨ ਦਾ ਮੌਕਾ ਮਿਲਦਾ ਰਹਿੰਦਾ ਹੈ। [ਸੰ.

**ਨਿਮਕ ਹਰਾਮ ਹੋਣਾ**- ਕਿਸੇ ਦਾ ਕੀਤਾ ਨਾ ਜਾਨਣਾ।

ਇਸ ਤਰ੍ਹਾਂ ਘਾਟਾ ਪੈਣ ਲੱਗਾ ਤਾਂ ਮੈਂ ਬਰਬਾਦ ਹੋ ਜਾਵਾਂਗਾ। ਕੌਣ ਹੈ ਜੇਹੜਾ ਇਤਨਾ ਘਾਟਾ ਬਰਦਾਸ਼ਤ ਕਰ ਸਕਦਾ ਹੈ। ਤੁਸੀਂ ਨਿਮਕ-ਹਰਾਮ ਹੋ, ਮਤਲਬ ਦੇ ਯਾਰ, ਖੁਦਗਰਜ਼, ਪਾਜੀ। [ਸੰ.

**ਨਿਮਕ ਖਾਣਾ**—ਕਿਸੇ ਦੇ ਆਸਰੇ ਪਲਣਾ।

ਬਿਲਕੁਲ ਗ਼ਲਤ ਹੈ ਕਿ ਅਸੀਂ ਕਿਸੇ ਦਾ ਨਿਮਕ ਖਾਂਦੇ ਹਾਂ। ਅਸੀਂ ਨਾ ਕਿਸੇ ਦਾ ਨਿਮਕ ਖਾਂਦੇ ਹਾਂ ਨਾ ਦਾਨ। ਅਸੀਂ ਆਪਣੇ ਹੱਡ ਭੰਨ ਕੇ, ਲਹੂ ਸਾੜ ਕੇ ਕਮਾਈ ਕਰਦੇ ਹਾਂ। [ਗ਼ਰੀਬ ਦੀ ਦੁਨੀਆਂ

**ਨਿਰਾ ਗਊ**—ਗ਼ਰੀਬੀ ਤੇ ਨਿਮਰਤਾ ਦਾ ਸੁਭਾ।

ਏਹੋ ਕਾਕਾ ਐਡਾ ਭੋਲਾ ਤੇ ਗ਼ਰੀਬ ਹੁੰਦਾ ਸੀ, ਪਈ ਸਲਾਹੁੰਦਿਆਂ ਦਾ ਮੂੰਹ ਸੁੱਕਦਾ ਸੀ। ਨਿਰਾ ਗਊ, ਕਹੀਦੇ ਪਈ ਮੂੰਹ ਵਿੱਚ ਦੰਦ ਨਹੀਂ; ਕੰਨੀ ਪਾਇਆ ਨਹੀਂ ਸੀ ਦੁਖਦਾ। ਹੁਣ ਦਿਨੋਂ ਦਿਨ ਹੱਥਾਂ 'ਚੋਂ ਨਿਕਲਦਾ ਜਾਂਦਾ ਏ। [ਸੁ.

**ਨਿਵਾਲੀਆਂ ਖੋਹਣੀਆਂ**—ਕੁਝ ਸਰ ਬਣ ਆਉਣਾ।

ਉਨ੍ਹਾਂ ਕੀ ਕਰ ਸਕਣਾ ਸੀ, ਉਨ੍ਹਾਂ ਕੀ ਨਿਵਾਲੀਆਂ ਖੋਹਣੀਆਂ ਸਨ। ਤੁਸਾਂ ਐਵੇਂ ਹੀ ਉਨ੍ਹਾਂ ਦੇ ਜ਼ਿੰਮੇ ਇਹ ਕੰਮ ਲਾਇਆ। [ਸੰ.

**ਨਿੰਮੋ ਝੂਣਾ ਹੋਣਾ**—ਉਦਾਸ ਤੇ ਭੋਲੀ ਹੋਈ; ਹਾਣਹੋ ਜਾਣ ਮਗਰੋਂ ਉਦਾਸ ਬੈਠਣਾ, ਬੇਵਸੀ ਵਿੱਚ ਹੋਣਾ, ਤੇ ਚੁਪ ਸੋਚਾਂ ਸੋਚਣਾ।

ਜਦੋਂ ਫ਼ਾਤਮਾ (ਹਿੰਦੂ ਵਿਧਵਾ) ਨੇ ਮੌਲਵੀ ਪਾਸੋਂ ਸੁਣਿਆ ਕਿ ਓਹ ਉਸ ਨਾਲ ਵਿਆਹ ਕਰਨਾ ਲੋਚਦਾ ਹੈ ਤਾਂ ਉਸ ਨੂੰ ਸੋਚਾਂ ਸੋਚਦੀ ਨੂੰ ਯਾਦ ਆਇਆ ਕਿ ਇਕ ਦਿਨ ਉਸ ਨੇ ਆਪਣੀ ਇਕ ਸਹੇਲੀ ਨੂੰ ਗਲੀ ਵਿੱਚ ਤੁਰੀ ਜਾਂਦੀ ਨੂੰ ਪਛਾਣ ਲਿਆ ਸੀ, ਅੱਜ ਇਹ ਨਿੰਮੋਝੂਣੀ ਹੋਈ ਥੜ੍ਹੇ ਤੇ ਬੈਠ ਗਈ, ਦੂਰੋਂ ਹੀ ਪੁਰਾਣੀ ਸਹੇਲੀ ਆਉਂਦੀ ਨਜ਼ਰੇ ਪਈ। ਫ਼ਾਤਮਾ ਅਗਲਵਾਂਢੀ ਹੋ ਕੇ ਖੜ੍ਹੀ ਗਈ ਤੇ ਪੁਛਣ ਲੱਗੀ ਤੂੰ ਗੰਗਾ ਬਾਈ ਹੈਂ ਤਾਂ ਉਸ ਦੇ ਦੱਸਣ ਤੇ ਆਪਣੀ ਸਾਰੀ ਕਹਾਣੀ ਕਹਿ ਸੁਣਾਈ। [ਬਾਬਾ ਨੌਧ ਸਿੰਘ

**ਨੀਅਤ ਵਿੱਚ ਫ਼ਰਕ ਹੋਣਾ**—ਬੇਈਮਾਨ ਹੋਣਾ; ਦਿਲ ਵਿੱਚ ਧੋਖਾ ਹੋਣਾ।

ਉਨ੍ਹਾਂ ਦੀਆਂ ਗੱਲਾਂ ਤੋਂ ਇਹੋ ਜਾਪਦਾ ਹੈ ਕਿ ਉਨ੍ਹਾਂ ਦੀ ਨੀਅਤ ਵਿੱਚ ਫ਼ਰਕ ਹੈ; ਨਹੀਂ ਤੇ ਕਾਗ਼ਜ਼ ਲਿਖ ਕੇ ਦੇਣ ਵਿੱਚ ਉਨ੍ਹਾਂ ਨੂੰ ਕੀ ਇਤਰਾਜ਼ ਹੋਣਾ ਚਾਹੀਦਾ ਹੈ। [ਸੰ.

**ਨੀਂਹ ਉੱਤੇ ਜੀਵਨ ਦੇ ਰੱਦੇ ਉਸਾਰਨੇ**—ਇਸੇ ਨੀਂਹ ਤੇ ਜੀਵਨ ਦੀਆਂ ਆਸਾਂ ਬੱਝੀਆਂ ਸਨ।

ਮੱਕਾਰੀ ਤੇ ਦੁਬਾਜਰਾ ਪਨ ਦੀ ਜੀਉਂਦੀ ਤਸਵੀਰ ਹੈ ਬਖ਼ਸ਼ੀ ਧਰਮ ਚੰਦ, ਜਿਹੜਾ ਸਾਰੀ ਉਮਰ ਹਿਰਸ ਹਵਾ ਦੇ ਘੋੜੇ ਤੇ ਸਵਾਰ ਰਿਹਾ ਤੇ ਜਿਸ ਨੇ 'ਪਾੜੋ ਤੇ ਰਾਜ ਕਰੋ' ਦੀ ਨੀਂਹ ਉੱਤੇ ਹੀ ਆਪਣੇ ਜੀਵਨ ਦੇ ਸਾਰੇ ਰੱਦੇ ਉਸਾਰੇ ਸਨ।

[ਜੀਵਨ ਸੰਗਰਾਮ

**ਨੀਂਹ ਰੱਖਣੀ**—ਪਹਿਲੀ ਉਸਾਰੀ ਵੇਲੇ ਪਹਿਲੀ ਇੱਟ ਲਾਣੀ; ਸ਼ੁਰੂ ਕਰਨਾ।

ਤੁਸੀਂ ਕੰਮ ਦੀ ਨੀਂਹ ਤੇ ਰੱਖੋ। ਰੱਬ ਆਪੇ ਬਰਕਤ ਪਾਏਗਾ ਤੇ ਕੰਮ ਤੁਰ ਪਏਗਾ। [ਸੰ.

**ਨੀਹਰੀਆਂ ਪਾ ਕੇ ਵੇਖਣਾ**—ਮੱਥੇ ਤੀਉੜੀਆਂ ਪਾ ਕੇ ਵੇਖਣਾ ।

ਗ਼ਲਤੀ ਮਨੁੱਖ ਤੋਂ ਹੋ ਹੀ ਜਾਂਦੀ ਹੈ । ਤੁਸੀਂ ਐਵੇਂ ਨੀਹਰੀਆਂ ਪਾ ਕੇ ਵੇਖ ਰਹੇ ਹੋ । ਮੈਂ ਕੋਈ ਚੋਰੀ ਤੇ ਨਹੀਂ ਕੀਤੀ । [ਸੰ.

**ਨੀਤ ਭਰਨੀ**—ਰੱਜ ਜਾਣਾ ; ਮਨ ਦੀ ਤ੍ਰਿਸਨਾ ਮੁੱਕ ਜਾਣੀ ।

ਅਫ਼ਸਰੀ ਜਾਂ ਅਮੀਰੀ ਨਾਲ ਇਹੋ ਜਹੇ ਲੋਕਾਂ ਦੀ ਨੀਤ ਥੋੜੀ ਭਰ ਜਾਂਦੀ ਏ । ਕਮੀਨੇ ਕਮੀਨੇ ਹੀ ਰਹਿੰਦੇ ਹਨ । [ਹਉਕੇ

**ਨੀਤ ਵਿੱਚ ਕਿਰਕ**—ਨੀਤ ਵਿੱਚ ਬਦੀ (ਫ਼ਰਕ) ।

ਵਕੀਲ—ਕਿਉਂ ਭਈ ਅਨੰਤ ਰਾਮ, ਤੂੰ ਇਹਦਾ (ਸ਼ਾਮੂ ਸ਼ਾਹ) ਨਾਵਾਂ ਨਹੀਂ ਤਾਰ ਸਕਦਾ ?

ਬਸੰਤ ਸਿੰਘ—ਜਨਾਬ ! (ਸ਼ਾਮੂ ਸ਼ਾਹ) ਇਕ ਵਾਰੀ ਮੂੰਹੋਂ ਫੁਟੇ ਸਹੀ, ਮੈਂ ਦੂਣੇਂ ਝੋਲੀ ਪਾਉਣਾ ਹਾਂ । ਜੇ ਏਨੇ ਨਾਲ ਇਦ੍ਹਾਂ ਢਿਡ ਨਹੀਂ ਭਰਦਾ, ਤੇ ਫੇਰ ਭਾਵੇਂ ਮੇਰੀ ਜਾਨ ਵਿਕ ਜਾਏ, ਦਸ ਗੁਣਾਂ ਰਕਮ ਇਦ੍ਹੇ ਕਦਮਾਂ ਵਿੱਚ ਢੇਰੀ ਕਰਨਾ ਆਂ । ਤੇ ਜਨਾਬ ਜੇ ਅੱਜੇ ਵੀ ਇਦ੍ਹਾ ਮਨ ਨਹੀਂ ਪਤੀਜਦਾ, ਤਾਂ ਇਦੀ ਨੀਤ ਵਿੱਚ ਕਿਰਕ ਹੈ । ਟੋਬੂ ਦੇ ਪਜ ਨਾਲ ਇਹ ਅਨੰਤ ਰਾਮ ਦਾ ਇਹ ਖ਼ੂਨ ਕਰਨਾ ਚਾਹੁੰਦਾ ਹੈ ।

[ਬ. ਬ.

**ਨੀਂਦ ਹਰਾਮ ਹੋਣਾ**—ਨੀਂਦ ਨਾ ਆਉਣੀ ।

ਕੇਦਾਰ ਬਾਬੂ ਨੇ ਮਹਿੰਦਰ ਨੂੰ ਕਿਹਾ, 'ਕਿ ਸਾਡੇ ਏਥੇ ਜਦ ਲੜਕੀ ਜਵਾਨ ਹੋ ਜਾਂਦੀ ਏ, ਤਾਂ ਮਾਤਾ ਪਿਤਾ ਦੀ ਨੀਂਦ ਵੀ ਹਰਾਮ ਹੋ ਜਾਂਦੀ ਹੈ । ਉਨ੍ਹਾਂ ਦੇ ਅੰਦਰ ਗਰਾਹੀ ਤੀਕ ਵੀ ਨਹੀਂ ਜਾ ਸਕਦੀ । [ਵਿਖਾ

**(ਹੱਥ ਪੈਰ) ਨੀਲੇ ਹੋ ਜਾਣਾ**—ਠੰਡ ਨਾਲ ਰਗਾਂ ਵਿੱਚ ਲਹੂ ਜੰਮ ਜਾਣਾ ।

ਕੱਕਰੀ ਰਾਤ ਸਿਆਲ ਦੀ,
ਵਰਤੀ ਸੁੰਞ ਮਸਾਣ,
ਖਲਕਤ ਸੁੱਤੀ ਅੰਦਰੀਂ,
ਲਿਖੀਆਂ ਬੁੱਕਲਾਂ ਤਾਣ ।
ਜਦ ਇਕ ਕਿਸਮਤ ਦਾ ਬਲੀ,
ਜਾਗ ਰਿਹਾ ਕਿਰਸਾਣ,
ਪਾਣੀ ਲੌਂਦਿਆਂ ਪੈਰ ਹੱਥ,
(ਜਿਦ੍ਹੇ) ਨੀਲ ਹੁੰਦੇ ਜਾਣ ।

[ਚੰਦਨਵਾੜੀ

**ਨੁਸਖਾ ਲੜਨਾ**—ਦਵਾਈ ਦਾ ਅਸਰ ਹੋਣਾ ।

ਮੈਂ ਇਸ ਬਾਹਰਲੇ ਮਤਰੇ ਦਾ ਛੁਟਕਾਰਾ ਮਹਿਸੂਸ ਕਰ ਕੇ ਬਲਦਾਂ ਦੀ ਡਾਕਟਰੀ ਆਰੰਭੀ ਕਿ ਮਤਾਂ ਕੋਈ ਡਾਕਟਰੀ ਨੁਸਖਾ ਲੜ ਜਾਵੇ । ਕੌਣ ਵੇਖੇ ਮਤਾਂ ਤੱਤੇ ਰੋਗ ਦਾ ਪਤਾ ਨ ਲੱਗੇ । [ਸੰ.

**ਨੁੱਕਰੇ ਮੂੰਹ ਦੇ ਕੇ ਰੋਣਾ**—ਆਪਣੇ ਦੁਖ ਤੇ ਲੁੱਕ ਕੇ ਰੋਣਾ ।

ਜਦੋਂ ਸੁਭਦਰਾਂ ਨੂੰ ਪਤੀ ਦੀ ਯਾਦ ਆਂਦੀ, ਉਹ ਨੁਕਰੇ ਮੂੰਹ ਦੇ ਕੇ ਰੋ ਲੈਂਦੀ ; ਉਸ ਘਰ ਵਿੱਚ ਉਸ ਦਾ ਹੋਰ ਕੋਈ ਸਨੇਹੀ ਤੇ ਹਮਦਰਦ ਨਹੀਂ ਸੀ । [ਸੰ.

**ਨੇਰ੍ਹੀ ਵਗਾ ਦੇਣੀ**—ਬਹੁਤ ਰੌਲੀ ਪਾ ਦੇਣੀ ; ਆਵਾਜ਼ ਉਠਾਣੀ ।

ਪੁਤ੍ਰ ਨਾ ਹੋਣ ਕਰ ਕੇ ਮੇਰੇ ਪਤੀ ਨੇ ਹੋਰ ਵਿਆਹ ਕਰਾਣ ਦੀ ਤਿਆਰੀ ਕਰ ਲਈ ਹੈ । ਮੈਂ ਮਰਨ ਆਈ ਸਾਂ ਇਸ ਦੁਖੋਂ ; ਪਰ ਨਹੀਂ ਮਰਾਂਗੀ, ਤੇ ਨ੍ਹੇਰੀ ਵਗਾ ਦਿਆਂਗੀ, ਸਭ ਇਸਤ੍ਰੀਆਂ ਨੂੰ ਜਗਾ ਦਿਆਂਗੀ । [ਹਉਕੇ

**ਨੇਕ ਸਤਾਰਾ**—ਚੰਗੇ ਦਿਨ, ਚੰਗੀ ਕਿਸਮਤ ।

ਸਤਾਰਾ ਤੇਰਾ ਨੇਕ ਏ ; ਤੂੰ ਜ਼ਰੂਰ ਸੁਖ ਪਾਵੇਂਗਾ; ਤੇਰੀ ਕਿਸਮਤ ਚਮਕੇਗੀ, ਮੈਂ ਜੋਤਸ਼ ਲਾ ਕੇ ਪਿਆ ਦਸਦਾ ਹਾਂ ਤੂੰ ਜ਼ਰੂਰ ਕੋਈ ਵੱਡਾ ਆਦਮੀ ਬਣੇਗਾ ਜਾਂ ਧਨੀ ਪੁਰਸ਼ ਹੋਵੇਂਗਾ । [ਸੁ.

**ਨੇਤ੍ਰ ਭਰ ਆਉਣੇ**—ਅੱਖਾਂ ਵਿੱਚ ਅਥਰੂ ਆ ਜਾਣੇ ।

ਅਚਲਾ ਸੋਚਦੀ ਕਿ ਜੇ ਕਰ ਮਹਿੰਦਰ, ਜਿਸ ਨੂੰ ਕਿ ਅੱਜ ਤੀਕ ਪੂਜਦੀ ਚਲੀ ਆ ਰਹੀ ਏ, ਨੂੰ ਓਹ ਕਹਿ ਦੇਵੇ ਚਲੇ ਜਾਓ, ਤਾਂ ਕਿੰਨੀਆਂ ਆਸਾਂ ਤੇ ਰੀਝਾਂ ਨੇ ਉਹਦੇ ਅੰਦਰ, ਉਹਨਾਂ ਦਾ ਖ਼ੂਨ ਹੋ ਜਾਵੇਗਾ । ਇਹ ਖ਼ਿਆਲ ਕਰ ਕੇ ਹੀ ਅਚਲਾ ਦੇ ਨੇਤ੍ਰ ਭਰ ਆਏ । [ਵਿਖਾ

**ਨੇਪਰੇ ਚਾੜ੍ਹਨਾ**—ਸਿਰੇ ਚਾੜ੍ਹਨਾ, ਕੰਮ ਵਿੱਚ ਕਾਮਯਾਬੀ ਹਾਸਲ ਕਰਨੀ ।

ਔਰਤ ਬਿਨਾਂ ਵਾਹੀ ਨਹੀਂ ਚੱਲ ਸਕਦੀ । ਕਿਸਾਨ ਦਾ ਜਿੰਨਾ ਕੰਮ ਖੇਤਾਂ ਵਿੱਚ ਹੁੰਦਾ ਹੈ, ਓਨਾ ਹੀ ਘਰ ਵਿਗੁਚਦਾ ਹੈ । ਹਲ ਵਾਹੁੰਦਿਆਂ, ਖੂਹ ਚਲਾਉਂਦਿਆਂ, ਗੋਡੀ ਕਰਦਿਆਂ ਅਤੇ ਵਾਢੀ ਕਰਦਿਆਂ ਜੇ ਵੇਲੇ ਸਿਰ ਰੋਟੀ ਹੀ ਨਾ ਪੁੱਜੇ ਤਾਂ ਕਿਸਾਨ ਕੰਮ ਕਿਸ ਤਰ੍ਹਾਂ ਨੇਪਰੇ ਚਾੜ੍ਹ ਸਕਦਾ ਹੈ ।
[ਪੂਰਨਮਾਸ਼ੀ

**ਨੇਫੇ ਵਿਚੋਂ ਜੂੰ ਕੱਢ ਮਾਰਨੀ**—ਬਹੁਤ ਥੋੜ੍ਹੀ ਕੁਰਬਾਨੀ ਕਰਨ ਨੂੰ ਤਿਆਰ ਹੋਣਾ ।

ਤੂੰ ਤਾਂ ਨੇਫੇ ਵਿਚੋਂ ਜੂੰ ਕੱਢ ਮਾਰੀ ਏ । ਦੋ ਸੌ ਰੁਪਈਆ ਛੋਟ, ਉਹ ਭੀ ਵਿਆਜ ਵਿੱਚੋਂ । ਸ਼ਾਹ ਜੀ, ਕਦੀ ਚੁੱਕੀਂ ਭੀ ਵਤੇ ਤਲੀਂਦੇ ਨੇ । [ਨ. ਮ.

**ਨੇੜੇ ਨਾ ਆਉਣ ਦੇਣਾ**—ਪਰਵਾਹ ਨ ਕਰਨਾ ।

ਬੰਦਾ ਕੇਡਾ ਹੀ ਗੁਣੀ ਗਿਆਨੀ ਹੋਵੇ, ਟਕਿਆਂ ਬਿਨਾਂ ਦੁਨੀਆਂ ਵਿੱਚ ਕੋਈ ਬਾਤ ਨਹੀਂ ਪੁੱਛਦਾ । ਬਿਗਾਨੇ ਤਾਂ ਇਕ ਪਾਸੇ ਰਹੇ, ਸੱਕੇ ਭੈਣਾਂ ਭਰਾ ਤੇ ਮਾਪੇ ਤੀਕ ਇਸ ਨੂੰ ਨੇੜੇ ਨਹੀਂ ਆਉਣ ਦੇਂਦੇ ।
[ਨ. ਮ.

**ਨੈਨ ਉਲਝਣੇ**—ਪਿਆਰ ਪੈਣਾ ।

ਆਪਣੇ ਆਪ ਨੂੰ ਧੋਖਾ ਨਾ ਦੇ । ਇਕ ਸੁਸ਼ੀਲ ਯੁਵ ਅਵਸਥਾ ਦੀ ਔਰਤ ਦੀਆਂ ਅੱਖੀਆਂ ਤੇ ਮਸਤ ਹੋ ਜਾਣਾ ਅਰ ਫਿਰ ਆਪਣੇ ਆਪ ਨੂੰ ਧੋਖਾ ਦੇਣ ਲਈ ਕੁਝ ਗੱਲਾਂ ਘੜਨੀਆਂ ! ਇਹ ਠੀਕ ਨਹੀਂ । ਲੋਕੀਂ ਸੱਚ ਕਹਿੰਦੇ ਹਨ 'ਰਾਮ ਕਰੇ, ਕਹੀਂ ਨੈਨ ਨਾ ਉਲਝੇਂ । [ਪ੍ਰੇਮ ਕਣੀ

**(ਕਿਸੇ ਦੀ) ਨੌਂਹ (ਨੂੰਹ) ਧੀ ਨਾਲੋਂ ਘੱਟ ਨਾ ਹੋਣਾ**—ਕਿਸੇ ਨਾਲੋਂ ਭੀ ਮਾੜਾ ਨਾਹ ਹੋਣਾ ।

ਇਨ੍ਹਾਂ ਨਿਤ ਦੇ ਬਖੇੜਿਆਂ ਤੋਂ ਖਿੱਝ ਕੇ ਕਈ ਵਾਰੀ ਸਰਦਾਰ ਹੋਰਾਂ ਏਹ ਸਲਾਹ ਕੀਤੀ ਕਿ ਅਸੀਂ ਆਪ ਕਿਸੇ ਦੀ ਨੌਂਹ ਧੀ ਨਾਲੋਂ ਘੱਟ ਹਾਂ, ਕਿਉਂ ਨ ਆਪ ਹੀ ਲਿਖਣ ਦਾ ਅਭਿਆਸ ਕੀਤਾ ਜਾਏ, ਪਰ ਸ਼ੋਕ, ਹਜ਼ਾਰ ਕਸ਼ੋਸ਼ਾਂ ਕਰਨ ਤੇ ਵੀ ਕੰਨੇ ਨੂੰ ਲਟ ਪਟ ਪੈਂਤੀ ਨਾ ਆ ਸਕੀ । [ਫ਼. ਫ਼.

**ਨੌਂ ਨਿੱਧਾਂ ਤੇ ਬਾਰਾਂ ਸਿੱਧਾਂ ਹੋਣੀਆਂ**—ਹਰ ਤਰ੍ਹਾਂ ਸੁਖ ਤੇ ਖੁਸਹਾਲੀ ਹੋਣੀ ।

ਜਦੋਂ ਦਾ ਵਹੁਟੀ ਦਾ ਭਾਗੋ ਭਰਿਆ ਪੈਰ ਇਸ ਘਰ ਵਿੱਚ ਪਿਆ ਹੈ, ਨੌਂ ਨਿੱਧਾਂ ਤੇ ਬਾਰਾਂ ਸਿੱਧਾਂ ਹੋ ਗਈਆਂ ਹਨ । ਕਿਸੇ ਚੀਜ਼ ਦੀ ਧੁਰ ਧਜ ਨਹੀਂ ਰਹੀ ।
[ਸ੍ਰੀ.

**ਨੌਂ-ਬਰ ਨੌਂ ਹੋਣਾ**—ਅਰੋਗ ਹੋਣਾ ; ਬੀਮਾਰੀ ਆਦਿ ਤੋਂ ਰਾਜ਼ੀ ਹੋਣਾ ।

ਜਦੋਂ ਮਹਿੰਦਰ ਸੁਰੇਸ਼ ਦੇ ਘਰ ਬੀਮਾਰ ਪਿਆ ਸੀ ਤਾਂ ਸੁਰੇਸ਼ ਦੀ ਭੂਆ ਮਹਿੰਦਰ ਦੀ ਵਹੁਟੀ ਅਚਲਾ ਨੂੰ ਉਸ ਦੇ ਪੇਕੇ ਘਰੋਂ ਬੁਲਾਣ ਗਈ ਜਿਸ ਨੂੰ ਹਾਲੇ ਤਕ ਮਹਿੰਦਰ ਦੀ ਬੀਮਾਰੀ ਦਾ ਕੋਈ ਪਤਾ ਨਹੀਂ ਸੀ । ਭੂਆ ਨੇ ਜਦੋਂ ਮਹਿੰਦਰ ਦੀ ਬੀਮਾਰੀ ਬਾਰੇ ਦੱਸਿਆ ਤਾਂ ਅਚਲਾ ਘਬਰਾ ਗਈ ਉਸ ਨੂੰ ਘਬਰਾਹਟ ਵਿੱਚ ਵੇਖ ਕੇ ਭੂਆ ਨੇ ਕਿਹਾ, 'ਡਰਨ ਵਾਲੀ, ਕੋਈ ਗੱਲ ਨਹੀਂ ਬੀਬੀ, ਦੋ ਚਾਰ ਦਿਨਾਂ ਵਿੱਚ ਮਹਿੰਦਰ ਨੌਂ ਬਰ ਨੌਂ ਹੋ ਜਾਵੇਗਾ । [ਰਿਖਾ

**ਨੌਂਹਾਂ ਦੀਆਂ ਛਿਲਤਾਂ**—ਇਲਮ ਜਾਂ ਮੁਆਮਲਾ ਜਿਸ ਦੀ ਪੂਰੀ ਸਮਝ ਹੋਵੇ ।

ਸ਼ਾਮੂ ਸ਼ਾਹ ਨੇ ਕਿਹਾ, "ਜਨਾਬ, ਕਾਨੂੰਨ ਮੁਜਬ ਚਲੋ ; ਤੁਸੀਂ ਐਡੇ ਵਿਦਵਾਨ ਓ, ਪੜ੍ਹੇ ਗੁੜ੍ਹੇ ਓ, ਕਨੂੰਨ ਤੁਹਾਡੇ ਨੌਂਹਾਂ ਦੀਆਂ ਛਿਲਤਾਂ ਹਨ । [ਸ਼. ਸ਼.

**ਨੌਕਰੀ ਵਜਾਉਣੀ**—ਆਪਣਾ ਫ਼ਰਜ਼ ਨਿਭਾਣਾ ।

ਇਹ ਮੇਰੇ ਭਾਂਜੇ ਵਿੱਚ ਕੀ ਆ ਗਿਆ ਏ, ਇਸ ਨੇ ਆਪਣੀ ਨੌਕਰੀ ਨਹੀਂ ਵਜਾਉਣੀ ? ਮੇਰੇ ਤੇ ਇਸ ਨੇ ਕੋਈ ਅਹਿਸਾਨ ਨਹੀਂ ਕਰਨਾ । [ਸੈ.

**ਨੌਲ ਘੱਤਣੇ**—ਮੰਦੀਆਂ ਗਾਲਾਂ ਕੱਢਣੀਆਂ ।

(ਸ਼ਰਾਬ) ਜੋ ਬਕਵਾਸ ਕਰਨ ਲੱਗੇ ਤਾਂ ਆਪਣੇ ਬਿਗਾਨੇ, ਰਾਜਾ ਪਰਜਾ ਸਭ ਨੌਲ ਘੱਤੇ, ਜੇ ਦਲੇਰੀ ਕੀਤੀ ਤਾਂ ਮਾਰ ਕੇ ਹੀ ਛੱਡਿਆ । [ਵੈ. ਵ.

**ਨੰਗ ਹੋਣਾ**—ਬੇਸ਼ਰਮ ਹੋਣਾ ; ਗ਼ਰੀਬ ਹੋਣਾ ।

ਸ਼ਾਹੂਕਾਰਾਂ ਨੇ ਜੱਟਾਂ ਨੂੰ ਸੂਦੀ ਰੁਪਿਆ ਦੇ ਦੇ ਕੇ ਉਨ੍ਹਾਂ ਦੀ ਐਸੀ ਉੱਨ ਲਾਹੀ ਕਿ ਉਹ ਬਿਲਕੁਲ ਨੰਗ ਹੋ ਬੈਠੇ । [ਸੈ.

**ਨੰਗਾ ਹੋਣਾ**—ਭੇਤ ਖੁਲ੍ਹਣਾ ।

ਕਰਤੂਤ ਤੇਰੀ ਦੇ ਜਦੋਂ
ਤੱਪੇ ਉਧੇੜੇ ਜਾਣਗੇ ।
ਨੀਅਤ ਤੇਰੀ ਤੋਂ ਓਪਰੇ
ਪੋਚੇ ਉਚੇੜੇ ਜਾਣਗੇ ।
ਹੋਵਣਗੀਆਂ ਤਦ ਨੰਗੀਆਂ
ਏਹ ਸਾਰੀਆਂ ਅੱਯਾਰੀਆਂ,
ਸ਼ੀਸ਼ੇ ਅਮਲ ਦੇ ਸਾਹਮਣੇ
ਹੋ ਝਾਤੀਆਂ ਜਦ ਮਾਰੀਆਂ ।

[ਚੰ. ਵਾ.

**ਨੰਗੇ ਧੜ ਲੜਨਾ**—ਇਕੱਲਿਆਂ ਔਖ ਸੌਖ ਸਹਿ ਕੇ ਸਿਰੜ ਪਾਲੀ ਜਾਣਾ ।

ਤੁਸੀਂ ਫ਼ਿਕਰ ਨਾ ਕਰੋ ਜੀ, ਮੈਂ ਨੰਗੇ ਧੜ ਵੀ ਲੜੀ ਜਾਵਾਂਗਾ, ਜਦ ਤੀਕ ਮੇਰੇ ਜੁੱਸੇ ਵਿੱਚ ਰੱਤ ਹੈ ਪਰ ਤੁਹਾਨੂੰ ਤੱਤੀ ਵਾ ਨਹੀਂ ਲੱਗਣ ਦਿਆਂਗਾ । [ਸੰ.

**ਨੰਨਾ ਫੜ ਛੱਡਣਾ**—ਨਾਹ ਕਰੀ ਜਾਣਾ, ਨਾਹ ਮੰਨਣਾ ।

ਮਾਸਟਰ ਮਦਨ ਨੇ ਬਥੇਰੇ ਵਾਸਤੇ ਪਾਏ, ਮਾਂ ਦੀ ਹਾਲਤ ਦਾ ਨਕਸ਼ਾ ਖਿੱਚਿਆ, ਪਰ ਮੈਂ ਇਕੋ ਹੀ ਨੰਨਾ ਫੜ ਛੱਡਿਆ (ਕਿਉਂਕਿ ਮੈਂ ਪੱਕਾ ਫ਼ੈਸਲਾ ਕਰ ਲਿਆ ਸੀ ਕਿ ਭਾਵੇਂ ਰੱਬ ਵੀ ਚੱਲ ਕੇ ਆ ਜਾਵੇ, ਘਰ ਨਹੀਂ ਜਾਵਾਂਗਾ) । [ਰੰ. ਬ.

**ਨੰਨੇ ਦੀ ਪੱਟੀ ਪੜ੍ਹਨੀ**—ਹਰ ਗੱਲੇ 'ਨਾਹ ਨਾਹ' ਕਰੀ ਜਾਣਾ ।

ਗੱਲ ਕੀਹ ਜਿੰਨੇ ਫ਼ਰਜ਼ ਮੈਂਬਰ ਦੇ ਹੋ ਸਕਦੇ ਸਨ, ਸਾਰਿਆਂ ਬਾਬਤ ਇਸ ਤਰ੍ਹਾਂ ਭੋਲੇ ਭ੍ਰਾ ਉਸ ਤੋਂ ਪੁੱਛੇ ਗਏ ਤੇ ਉਹ ਅੱਗੋਂ ਨੰਨੇ ਦੀ ਪੱਟੀ ਪੜ੍ਹੀ ਗਿਆ । ਪਰਤਖ ਸੀ ਕਿ ਉਹ ਮੈਂਬਰ ਚੁਣੇ ਜਾਣ ਦੇ ਯੋਗ ਨਹੀਂ ਸੀ । [ਬਾਬਾ ਨੌਧ ਸਿੰਘ

# ਪ

**ਪਸਲੇਟੇ ਮਾਰਨਾ**—ਨੀਂਦ ਨ ਆਵਣ ਕਰ ਕੇ ਪਾਸੇ ਪਰਤਦੇ ਰਹਿਣਾ ।

ਸੁਫ਼ਨੇ ਵਿੱਚ ਜ਼ਿਮੀਂਦਾਰ ਨੇ ਵੇਖਿਆ ਰੇਸ਼ਮਾਂ ਦੀ ਮਾਂ ਆਪਣੀ ਕਬਰ ਵਿਚੋਂ ਉਭਰ ਕੇ ਇਕ ਕਲੀ ਵਾਂਗਰਾਂ ਫੁਟ ਪਈ ਹੈ ਤੇ ਇਹ ਦੋਵੇਂ ਦੂਰ ਕਿਤੇ ਜਾ ਰਹੇ ਹਨ । ਪਸੀਨਾ ਪਸੀਨਾ ਹੋਏ ਜ਼ਿਮੀਂਦਾਰ ਦੀ ਅੱਖ ਖੁਲ੍ਹ ਗਈ । ਉਹ ਸਾਰੀ ਦੀ ਸਾਰੀ ਰਾਤ, ਪਲਸੇਟੇ ਮਾਰਦਾ ਰਿਹਾ । ਇਸ ਤੋਂ ਬਾਹਦ ਉਹਨੂੰ ਨੀਂਦ ਨਾ ਆਈ । [ਅੰਦਰਾਂ

**ਪਸੀਨਾ ਆਉਣਾ**—ਘਬਰਾਣਾ ; ਡਰਨਾ ।

ਇਕ—ਮੈਨੂੰ ਤਾਂ ਭਗਵਾਨ ਸਿੰਘ ਬੜਾ ਅਣਖੀ ਜਾਪਦਾ ਏ ।

ਦੂਜਾ—ਤੈਨੂੰ ਤਾਂ ਐਵੇਂ ਪਸੀਨਾ ਆਉਂਦਾ ਰਹਿੰਦਾ । ਅਣਖੀ ਏ ਤਾਂ ਸਾਨੂੰ ਢਾਹ ਲਊ !

[ਬੋਲਦੀ ਲਾਟ

**ਪਸੀਨਾ ਪਸੀਨਾ ਹੋਣਾ**—ਘਬਰਾਇਆ ਹੋਇਆ ਹੋਣਾ ।

ਇਕ ਦਿਨ ਗੁਲਾਬ ਆਪਣੀ ਸੱਜ ਵਿਆਹੀ ਵਹੁਟੀ ਨੂੰ ਦੁਪਹਿਰ ਵੇਲੇ ਕਪੜੇ ਧੋਣ ਲਈ ਢੱਨ ਤੇ ਛੋੜ ਆਇਆ ਤੇ ਆਪ ਨਾਲ ਦੇ ਖੇਤਾਂ ਵਿੱਚ ਹੱਲ ਵਾਹੁੰਦਾ ਰਿਹਾ । ਫੇਰ ਜਦ ਉਸ ਨੂੰ ਲੈਣ ਗਿਆ ਨਾ ਡੇਮਣੀ ਸੀ ਨਾ ਕਪੜੇ ਸਨ ਨਾ ਕਪੜੇ ਧੋਣ ਵਾਲੀ ਸੀ । ਇਹ ਵੇਖ ਕੇ ਪਸੀਨੋ ਪਸੀਨਾ ਹੋਇਆ ਜਟ ਨਸਦਾ ਨਸਦਾ ਉੱਤੇ ਫ਼ਸਲਾਂ ਵਿੱਚ ਆ ਪਹੁੰਚਿਆ । ਲੋਕੀ ਉਸ ਨੂੰ ਕਹਿੰਦੇ ਕਿ ਉਸ ਨੇ ਸੱਜ ਵਿਆਹੀ ਕੁੜੀ ਨੂੰ ਕਸੀ ਤੇ ਕਿਉਂ ਭੇਜਿਆ ।

[ਅੰਦਰਾਂ

**ਪਸੀਨੇ ਦੀ ਥਾਂ ਲਹੂ ਡੋਲ੍ਹਣਾ**—ਥੋੜੀ ਤਕਲੀਫ਼ ਵਿੱਚ ਵੀ ਬਹੁਤੀ ਕੁਰਬਾਨੀ ਕਰਨ ਨੂੰ ਤਿਆਰ ਹੋਣਾ।

ਸਰਦਾਰ ਜੀ! ਅਸੀਂ ਤੁਹਾਡੇ ਪੁਰਾਣੇ ਸੇਵਕ ਹਾਂ। ਸਮਾ ਬਣੇ ਤੇ ਪਿੱਛੇ ਨਹੀਂ ਹਟਾਂਗੇ। ਜਿਥੇ ਤੁਹਾਡਾ ਪਸੀਨਾ ਡਿਗੇਗਾ ਅਸੀਂ ਆਪਣਾ ਲਹੂ ਡੋਲ੍ਹਾਂਗੇ। [ਸਿੰ.

**ਪਹਾੜ ਜਿੱਡੀ ਉਮਰ**—ਲੰਮੀ ਉਮਰ।

ਦਿੱਸੇ ਸਾਹਮਣੇ ਉਮਰ ਪਹਾੜ ਜੇਡੀ,
ਸਿਰ ਲੁਕਾਣ ਨੂੰ ਸੁਝਦੀ ਜਾਹ ਕੋਈ ਨਹੀਂ।
[ਚੰ, ਵਾ.

**ਪਹਾੜ ਨਾਲ ਟੱਕਰ ਲਾਉਣੀ**—ਕਿਸੇ ਬਹੁਤ ਤਕੜੇ ਮਨੁੱਖ ਨਾਲ ਵੈਰ ਪਾ ਲੈਣਾ।

ਉਸ ਤੇ ਸਾਰਾ ਪਿੰਡ ਜਾਨ ਦਿੰਦਾ ਹੈ। ਇਸ ਲਈ ਉਸ ਨਾਲ ਟੱਕਰ ਲਾਉਣੀ ਤੇ ਪਹਾੜ ਨਾਲ ਟੱਕਰ ਲਾਉਣ ਦੇ ਬਰਾਬਰ ਹੈ। ਇਕੱਲੇ ਦੀ ਪਿੰਡ ਅੱਗੇ ਕੀ ਪੇਸ਼ ਜਾਂਦੀ ਹੈ। [ਸਿੰ.

**ਪਹਾੜੇ (ਭਾੜੇ) ਦੇ ਟੱਟੂ**—ਤਨਖ਼ਾਹ ਦੇ ਨੌਕਰ।

ਨੈਣ ਭਰ ਆਏ ਸਤਿਗੁਰ ਕਹਿਨ ਲੱਗੇ,
ਮੇਰੇ ਸਿੱਖਾਂ ਦਾ ਵੇਖ ਪਿਆਰ ਡਲਿਆ।
ਮੈਨੂੰ ਟੱਟੂ ਪਹਾੜੇ ਦੇ ਚਾਹੀਦੇ ਨਹੀਂ,
ਮੈਨੂੰ ਇਹੋ ਜਿਹੇ ਸਿਖ ਦਰਕਾਰ ਡਲਿਆ।
[ਪਰਮੀ ਭਾਈਆ

**ਪਹਿਰਾ ਹੋਣਾ ਜਾਂ ਛਾਣਾ**—ਸਮਾ ਹੋਣਾ; ਇਹ ਦੱਸਣ ਲਈ ਵਰਤਦੇ ਹਨ ਕਿ ਅੱਜ ਕਲ੍ਹ ਕਲਜੁਗ ਦਾ ਪਹਿਰਾ ਹੈ ਭਾਵ ਕਲਜੁਗ ਦਾ ਸਮਾ ਹੈ।

ਹੁਣ ਸੰਝ ਦਾ ਪਹਿਰਾ ਛਾ ਰਿਹਾ,
ਤੇ ਹਨੇਰਾ ਵਧ ਵਧ ਆ ਰਿਹਾ;
ਦਿਲ ਹੁੰਦਾ ਏ ਡਾਵਾਂ ਡੋਲ ਵੇ,
ਰਹੁ ਸਾਈਆਂ ਮੇਰੇ ਕੋਲ ਵੇ। [ਚੰ. ਵਾ.

**(ਆਪਣੇ ਆਪ ਤੇ) ਪਕੜ ਢਿਲਕਣੀ**—ਸ੍ਵੈ-ਕਾਬੂ ਘਟਾਣਾ।

ਸ਼ਰਾਬ ਪੀਂਦਾ ਗਿਆ ਪੀਂਦਾ ਗਿਆ। ਜਹਾਨਾਂ ਜਦ ਬਹੁਤ ਹੀ ਜਾਂਦਾ ਤਾਂ ਜਿਸ ਤਰ੍ਹਾਂ ਉਹਦੀ ਆਪਣੇ ਆਪ ਤੇ ਪਕੜ ਢਿਲਕ ਜਾਂਦੀ। ਜਿਹੜੀ ਗੱਲ ਨਾ ਵੀ ਕਰਨ ਵਾਲੀ ਹੁੰਦੀ ਉਹਦੇ ਮੂੰਹ ਵਿਚੋਂ ਅਜੇਹੇ ਵੇਲੇ ਨਿਕਲ ਟੁਰਦੀ। ਤੇ ਇੰਜ ਅੱਜ ਉਹ ਬਕਣ ਲੱਗ ਪਿਆ। ਇਕ ਗੱਲ ਕਦੋਂ ਦੀ ਉਹਦੇ ਅੰਦਰ ਖਟਕ ਰਹੀ ਸੀ ਅੱਜ ਉਸ ਤੋਂ ਰਿਹਾ ਨ ਗਿਆ। [ਅੰਦਰਾਂ

**ਪੱਕੀ ਕਰਨਾ**—ਮੁੜ ਮੁੜ ਚਿਤਾਵਨੀ ਕਰਾਣੀ; ਭੁਲਣਾ ਨਾਂ।

ਜਸੋ, ਵੇਖੀਂ ਕਿਸੇ ਦੀ ਕੰਨੀ (ਇਸ ਗੱਲ ਦੀ) ਭਿਣਖ ਨਾ ਪਏ। ਲਾਲ ਚੰਦ ਨੂੰ ਵੀ ਪੱਕੀ ਕਰ ਦੇਈਂ। ਸਾਡੇ ਪਿਛੋਂ ਕੋਈ ਪੁਛੇ ਵੀ ਤੇ ਕਹਿ ਦਿਓ ਪਈ ਸਾਰੇ ਜਣੇ ਵਾਂਢੇ ਗਏ ਹੋਏ ਹਨ। [ਸ਼. ਸ਼.

**ਪੱਕੀ ਗੱਲ ਕਰਨਾ**—ਸਿਆਣੀ ਗੱਲ ਕਰਨੀ।

ਇਹ ਛੋਟੀ ਜਿਹੀ ਕੁੜੀ ਬੜੀਆਂ ਪੱਕੀਆਂ ਗੱਲਾਂ ਕਰਦੀ ਹੈ; ਇਹੋ ਜਿਹੀਆਂ ਤੇ ਵੱਡੇ ਦਾਨੇ ਵੀ ਨਹੀਂ ਕਰ ਸਕਦੇ। [ਸਿੰ.

**ਪੱਕੀ ਪਕਾਉਣੀ**—ਪੱਕੀ ਸਲਾਹ ਠਹਿਰਾਣੀ।

ਅੰਤ ਤੇ ਇਹ ਪੱਕੀ ਪਕਾਈ ਗਈ ਕਿ ਸਾਰੇ ਕਲ ਕਚਿਹਰੀ ਜਾਈਏ ਤੇ ਦਰਖਾਸਤ ਦੇ ਦੇਈਏ।
[ਸਿੰ.

**ਪੱਕੇ ਪੈਰਾਂ ਤੇ ਖਲੋਣਾ**—ਕਿਸੇ ਰੁਜ਼ਗਾਰ ਦਾ ਚੰਗਾ ਚਲ ਪੈਣਾ।

ਸਾਡੀ ਸਾਖ ਨੂੰ ਹੁਣ ਕੋਈ ਡਰ ਨਹੀਂ। ਸਾਡਾ ਵਿਹਾਰ ਮੁੜ ਪਕੇ ਪੈਰਾਂ ਤੇ ਖਲੋ ਗਿਆ ਹੈ। ਪਰਮਾਤਮਾ ਦੀ ਬੜੀ ਕਿਰਪਾ ਹੋਈ ਹੈ। [ਸਿੰ.

**ਪੱਕੇ ਭਾਂਡੇ ਪੈਣਾ**—ਪੇਟ ਵਿੱਚ ਪੈਣਾ; ਖਾਧਾ ਜਾਣਾ।

ਮਿਠਾਈ ਐਵੇਂ ਸਾਂਭਦੇ ਫਿਰੋਗੇ! ਲਿਆਉ ਪੱਕੇ ਭਾਂਡੇ ਪਾ ਛੱਡੀਏ ਤੇ ਸਾਰੇ ਫਿਕਰ ਮੁੱਕ ਜਾਣ [ਸਿੰ.

**ਪੱਖ ਨਾ ਬਦਲਨਾ**—ਥੋੜੇ ਦਿਨਾਂ ਵਿੱਚ ਹੀ; ਚੰਨ ਦੇ ਦੋ ਪੱਖ ਹਨ, ਹਨੇਰਾ ਤੇ ਚਾਨਣਾ; ਹਰ ਪੱਖ ੧੫ ਦਿਨਾਂ ਦਾ ਹੁੰਦਾ ਹੈ; ਸੋ ੧੫ ਦਿਨਾਂ ਤੋਂ ਘੱਟ ਸਮਾਂ।

ਛੇਰੋ ਜਦੋਂ ਚੱਕੀ ਚਲਾਂਦੀ ਉਹਦੀਆਂ ਅੱਖਾਂ ਦੇ ਸਾਹਮਣੇ ਉਹਦਾ ਜੀਵਨ ਇਕ ਫ਼ਿਲਮ ਦੀ ਤਰ੍ਹਾਂ ਘੁੰਮ ਜਾਂਦਾ। ਉਸ ਪਹਿਲਾ ਵਿਆਹ ਕੀਤਾ, ਉਹਦਾ ਪਤੀ

ਉਸ ਦੀ ਵੱਡੀ ਭੈਣ ਨੂੰ ਲੈ ਕੇ ਤੁਰ ਗਿਆ । ਉਹਨੇ ਦੂਜਾ ਵਿਆਹ ਕੀਤਾ, ਅਜੇ ਪੱਖ ਨਹੀਂ ਸੀ ਬਦਲਿਆ ਤੇ ਉਹ ਖਾਵੰਦ ਵੀ ਇਕ ਗੁਆਂਢਣ ਨੇ ਸਾਂਭ ਲਿਆ । ਵੇਰੋ ਕਲ ਮੁਕਲੀ ਦੁਨੀਆਂ ਵਿੱਚ ਰਹਿ ਗਈ । ਕਿਤਨਾ ਚਿਰ ਅਠੇ ਪਹਿਰੇ ਰੋਂਦੀ ਰਹਿੰਦੀ । [ਅੰਦਰਾਂ

**ਪੱਖ ਵਿੱਚ ਹੋਣਾ**—ਸਹਿਮਤ ਹੋਣਾ, ਸਹਾਈ ਹੋਣਾ ।

ਉਹ ਲਾਜਵੰਤੀ ਉੱਤੇ ਵੀ ਆਪਣਾ ਇਹੋ ਜਿਹਾ ਅਸਰ ਬਣਾਈ ਰੱਖਦਾ ਸੀ, ਜਿਸ ਤੋਂ ਲਾਜਵੰਤੀ ਨੂੰ ਨਿਸਚਾ ਹੋ ਗਿਆ ਸੀ ਕਿ ਉਹ ਇਸ ਘਰ ਵਿੱਚੋਂ ਤਾਂ ਹੀ ਕੁਝ ਵਸੂਲ ਕਰ ਸਕਦੀ ਹੈ ਜੇ ਬਖਸ਼ੀ ਧਰਮ ਚੰਦ ਉਸ ਦੇ ਪੱਖ ਵਿੱਚ ਹੋਵੇ । [ਜੀਵਨ ਸੰਗਰਾਮ

**ਪਖੰਡ ਖੜਾ ਕਰਨਾ**—ਬਹਾਨਾ ਬਨਾਣਾ ।

ਉਹ ਬੀਮਾਰ ਨਹੀਂ ਸੀ ; ਕੇਵਲ ਛੁੱਟੀ ਲੈਣ ਲਈ ਉਸ ਨੇ ਇਹ ਪਖੰਡ ਖੜਾ ਕੀਤਾ ਸੀ । [ਸ਼ਿ.

**ਪੱਗ ਉਤਾਰਨੀ**—ਬੇ-ਇੱਜ਼ਤੀ ਕਰਨੀ ।

ਇਸ ਤੋਂ ਛੁੱਟ ਉਨ੍ਹਾਂ ਦੀ ਆਮਦਨ ਦੀ ਇਕ ਮੱਦ ਹੋਰ ਵੀ ਹੈ, ਗ਼ਰੀਬਾਂ ਨੂੰ ਧਮਕਾਣਾ, ਤੇ ਕੁਪੱਤਿਆਂ ਦੀ ਮਦਦ ਕਰਨੀ । ਮਤਲਬ ਏਹ ਕਿ ਕਿਸੇ ਪੱਗ ਵਾਲੇ ਦੀ ਪੱਗ ਜੇ ਉਤਾਰਨ ਨੂੰ ਤਿਆਰ ਹੋ ਗਏ ਤਾਂ ਵੀ ਕੁਝ ਨ ਕੁਝ ਲੈ ਮਰਨਗੇ, ਤੇ ਜੇ ਕਿਸੇ ਪੱਗਲੱਥੇ ਦੇ ਸਿਰ ਤੇ ਛਾਂ ਕਰਨ ਦਾ ਵੱਹਮ ਭਰਨਗੇ, ਫਿਰ ਵੀ ਕੁਝ ਨ ਕੁਝ ਵਸੂਲ ਹੋ ਜਾਏਗਾ । [ਮ. ਧ.

**ਪੱਗ ਨੂੰ ਹੱਥ ਪਾਉਣਾ**—ਇੱਜ਼ਤ ਲਾਹੁਣ ਦਾ ਜਤਨ ਕਰਨਾ ।

ਉਸ ਦਾ ਪਤਾ ਨਹੀਂ ਮੇਰੇ ਨਾਲ ਕੀ ਵੈਰ ਪੈ ਗਿਆ ਹੈ ਜਿਥੇ ਵੀ ਮੇਰੀ ਬਾਬਤ ਗੱਲ ਕਰੇਗਾ, ਖੋਟੀ ਹੀ ਕਰੇਗੀ ਤੇ ਮੇਰੀ ਪੱਗ ਨੂੰ ਹੱਥ ਪਾਉਣ ਦਾ ਜਤਨ ਕਰੇਗਾ । [ਸ਼ਿ.

**ਪੱਗ ਬੰਨ੍ਹਣੀ**—ਪਿਓ ਦੇ ਮਰ ਜਾਣ ਪਿਛੋਂ ਪੁੱਤਰ ਨੂੰ ਬਰਾਦਰੀ ਵਲੋਂ ਪੱਗ ਬਨ੍ਹਾ ਕੇ ਪਿਉ ਦੀ ਥਾਂ ਥਾਪਣਾ ; ਦਸਤਾਰ ਬੰਦੀ ।

ਸਾਧੂ ਸਿੰਘ ਦੀ ਕਿਰਿਆ ਤੋਂ ਮਗਰੋਂ ਉਸ ਦੇ ਪੁੱਤਰ ਨੂੰ ਪੱਗ ਬੰਨ੍ਹਾਈ ਗਈ । ਪਰ ਸਿਰਾਂ ਨਾਲ ਹੀ ਸਤਾਰੇ ਹੁੰਦੇ ਹਨ । ਇਸ ਵਿਚਾਰੇ ਨੂੰ ਕਿਸ ਪੁੱਛਣਾ ਹੈ । [ਸ਼ਿ.

**ਪੱਗ ਲਾਹ ਲੈਣੀ**—ਪਤ-ਪਤ ਲਾਹ ਦੇਣੀ, ਬੇ-ਇੱਜ਼ਤ ਕਰਨਾ ।

ਕੁਝ ਸਮਝ ਕੇ ਗੱਲ ਕਰਿਆ ਕਰ ; ਹਰ ਇਕ ਦੀ ਪੱਗ ਨਾ ਲਾਹ ਲਇਆ ਕਰ । ਨਹੀਂ ਤੇ ਕਿਤੇ ਧੋਖਾ ਖਾਏਂਗਾ । [ਸ਼ਿ.

**ਪੱਗ ਵੱਟੀ ਹੋਣਾ, ਪੱਗ ਵਟਾਉਣਾ**—ਧਰਮ-ਭਰਾ ਬਣਨਾ ।

"ਸੀਮਾ ! ਤੈਨੂੰ ਥੋਰੇ ਪਤਾ ਨਹੀਂ, ਯੂਸਫ ਨਾਲ ਮੇਰੀ ਪੱਗ ਵੱਟੀ ਹੋਈ ਏ ।"

"ਸੀਮਾ ! ਮੇਰੇ ਦੋਸਤ ਦੀ ਜਾਨ ਬਚਾਣੀ ਇਸ ਵੇਲੇ ਸਿਰਫ਼ ਤੇਰੇ ਹੱਥ ਏ ।" [ਖ਼ੂ. ਮੋ.

**ਪੱਗੋ ਹੱਥੀਂ ਤੋਰਨਾ**—ਲੜ ਪੈਣਾ, ਇਕ ਦੂਜੇ ਦੀ ਪੱਗ ਲਾਹ ਦੇਣੀ ।

ਆਪਣੇ ਵਲੋਂ ਉਹ ਸਮਝੌਤਾ ਕਰਵਾ ਕੇ ਤੇ ਦੁਹਾਂ ਧੜਿਆਂ ਦੇ ਲੀਡਰਾਂ ਦੀਆਂ ਆਪੋ ਵਿੱਚ ਜੱਫੀਆਂ ਤੱਕ ਪਵਾ ਕੇ ਜਾਂਦੇ ਸਨ, ਪਰ ਉਨ੍ਹਾਂ ਦੇ ਪਿੱਠ ਮੋੜਨ ਦੀ ਢਿੱਲ ਹੁੰਦੀ ਕਿ ਸਾਡੇ ਸੂਬੇ ਦੇ ਬੇੜੇ ਦੇ ਮਲਾਹ ਫੇਰ ਆਪੋ ਵਿੱਚ ਪੱਗੋ ਹੱਥੀ ਹੋਣ ਲੱਗ ਪੈਂਦੇ । [ਮ. ਧ.

**ਪੱਚ ਪੱਚ ਮਰਨਾ**—ਔਖੇ ਹੋ ਹੋ ਕੇ ਮਰਨਾ; ਦੁਖ ਭੋਗ ਭੋਗ ਕੇ ਮਰਨਾ ।

ਬੁੱਢਾ ਵਿਚਾਰਾ ਪੱਚ ਪੱਚ ਮੋਇਆ ; ਘਰ ਦਿਆਂ ਨੇ ਪਾਣੀ ਤਕ ਨਾ ਪੁੱਛਿਆ । [ਸ਼ਿ.

**ਪਚਾਨਵੇਂ ਦਾ ਘਾਟਾ ਹੋਣਾ**—ਨਿਰਾ ਘਾਟਾ ਹੀ ਘਾਟਾ ਹੋਣਾ (ਸੌ ਵਿਚੋਂ ਪਚਾਨਵੇਂ ਦਾ ਘਾਟਾ, ਨਿਰਾ ਹੀ ਘਾਟਾ) ।

ਰਹਿਣ ਦੇ ਆਪਣੀ ਵੰਡ ਕਥਾ ਨੂੰ । ਤੇਰੇ ਨਾਲ ਤਾਂ ਗੱਲ ਕਰਨੀ ਵੀ ਪਚਾਨਵੇਂ ਦਾ ਘਾਟਾ ਏ । ਤੇਰੇ ਨਾਲ ਗੱਲ ਕਰ ਕੇ ਕਿਸੇ ਨੇ ਆਪਣੀ ਪੱਗ ਲੁਹਾਣੀ ਏ । [ਸ਼ਿ.

**ਪਛੀ ਲਾਉਣੀ**—ਸਾੜਨਾ, ਲੜਾਈ ਵਧਾਉਣੀ ।

ਗੱਲ ਤੇ ਕੁਝ ਵੀ ਨਹੀਂ ਸੀ, ਪਰ ਲਾਣ ਚਾਣ ਵਾਲੀਆਂ ਨੇ ਪੱਛੀ ਲਾ ਕੇ ਵਧਾਨ ਵਧਾ ਦਿੱਤਾ ਤੇ ਅੰਤ ਪਾਟੋ ਧਾੜ ਕਰਾ ਦਿੱਤੀ । [ਸ਼ਿ.

**ਪੱਛਾਂ ਤੇ ਲੂਣ ਛਿੜਕਣਾ**—ਦੁਖੀ ਨੂੰ ਹੋਰ ਦੁਖਾਉਣਾ।

ਮੈਂ ਤੇ ਪਹਿਲਾਂ ਹੀ ਇੰਨਾ ਦੁਖੀ ਹਾਂ ਤੇ ਤੁਸੀਂ ਇਹ ਕਸੂਰ ਮੇਰੇ ਮੱਥੇ ਮੜ੍ਹ ਕੇ ਮਰੇ ਪੱਛਾਂ ਤੇ ਲੂਣ ਛਿੜਕਣ ਲੱਗੇ ਪਏ ਹੋ। ਦੁਖੀ ਨੂੰ ਹੋਰ ਦੁਖੀ ਕਰ ਰਹੇ ਹੋ। [ਸ੍ਰੀ.

**ਪੱਜ ਪਾਉਣਾ**—ਬਹਾਨਾ ਕਰਨਾ; ਪਖੰਡ ਕਰਨਾ।

ਅਚਲਾ ਮੰਜੀ ਉੱਤੇ ਜਾ ਲੇਟੀ, ਪਰ ਉਹ ਕਿਸੇ ਤਰ੍ਹਾਂ ਵੀ ਸਉਂ ਨ ਸਕੀ। ਉਹਦੇ ਮਨ ਵਿੱਚ ਜਿਹੜੇ ਭਾਵ ਉਪਰ-ਥਲੀ ਇਕੱਠੇ ਹੋ ਰਹੇ ਸਨ ਜੇ ਉਹ ਕੋਈ ਸਾਧਾਰਣ ਜਿਹਾ ਪਜ ਪਾ ਕੇ ਕਲੇਸ਼ ਕਰਨ ਲੱਗ ਪੈਂਦੀ ਉਹਦਾ ਗੁਬਾਰ ਨਿਕਲ ਜਾਂਦਾ। ਪਰ ਐਉਂ ਉਹਦਾ ਮੂੰਹ ਬੰਦ ਕਰ ਦੇਣ ਨਾਲ ਉਹ ਵਿਰੋ ਵਿੱਚ ਲੁਸਲੀਆਂ ਲੈਂਦੀ ਰਹੀ। [ਰਿਖਾ

**ਪੱਟ ਦੇ ਪੰਘੂੜੇ ਝੁਟਾਣੇ**—ਐਸ਼ ਬਹਾਰਾਂ ਵਿਖਾਣੀਆਂ।

"ਸ਼ਿਆਮਾਂ! ਤੂੰ ਵੇਖੀਂ ਤੇ ਸਹੀ, ਇਕ ਵਾਰੀ ਮੈਨੂੰ ਕਾਰੋਬਾਰ ਸ਼ੁਰੂ ਕਰ ਲੈਣ ਦੇ, ਜੇ ਤੈਨੂੰ ਪੱਟ ਦੇ ਪੰਘੂੜੇ ਨਾ ਝੁਟਾਏ ਤਾਂ ਮੇਰਾ ਨਾਂ ਵਟਾ ਛੱਡੀਂ। ਤੈਨੂੰ ਕੀਹ ਪਤਾ ਦੁਨੀਆਂ ਆਰਟਿਸਟਾਂ ਦੀ ਕਿੰਨੀ ਕਦਰ ਤੇ ਮਾਨਤਾ ਕਰਦੀ ਹੈ।" [ਚਿੱਤ੍ਰਕਾਰ

**(ਗੱਲ) ਪਟ ਮਾਰਨੀ**—ਪਿਛਲੀ ਭੁਲੀ ਹੋਈ ਗੱਲ ਯਾਦ ਕਰਾਉਣੀ।

ਜਦੋਂ ਉਸ ਪਾਸ ਜਾ ਕੇ ਬੈਠੀਏ, ਉਹ ਪਿਛਲੀਆਂ ਗੱਲਾਂ ਪਟ ਮਾਰਦਾ ਹੈ ਤੇ ਦਿਲ ਖਟਾ ਹੋ ਜਾਂਦਾ। [ਸ੍ਰੀ.

**ਪਟਾਖ ਪਟਾਖ ਜਵਾਬ ਕਰਨਾ ਜਾਂ ਲੈਣਾ**—ਤੱਤ ਖੜਤ ਉੱਤਰ ਮਿਲਣਾ, ਸੁਆਲ ਕਰਦਿਆਂ ਹੀ ਉੱਤਰ ਮਿਲ ਜਾਣਾ।

ਭਾਗ ਭਰੀ ਦਾ ਪੁਤ੍ਰ ਬਹੁਤ ਸਿਆਣਾ ਤੇ ਹੁਸ਼ਿਆਰ ਸੀ। ਇਕ ਦਿਨ ਓਹ ਬੀਮਾਰ ਹੋ ਗਿਆ ਤਾਂ ਜਹਾਜ਼ੇ ਅਹਿਲਕਾਰ ਦੀ ਤ੍ਰੀਮਤ (ਫਜੋ) ਭਾਗ ਭਰੀ ਦੇ ਘਰ ਆਈ। ਭਾਗ ਭਰੀ ਹੈਰਾਨ ਸੀ ਕਿ ਇਹ ਚੰਨ ਕਿਧਰੋਂ ਚੜ੍ਹਿਆ। ਉਹ ਮੁੰਡੇ ਨਾਲ ਨਿਕੀਆਂ ਨਿਕੀਆਂ ਗੱਲਾਂ ਕਰਦੀ ਰਹੀ ਤੇ ਹਰ ਗੱਲ ਦਾ ਪਟਾਖ ਪਟਾਖ ਜੁਆਬ ਲੈ ਕੇ ਹੈਰਾਨ ਹੁੰਦੀ ਰਹੀ। [ਆਂਦਰਾ

**ਪਟੀ ਪੜ੍ਹਾਣੀ**—ਸਲਾਹ ਦੇਣੀ।

ਦਿਲ ਮੇਰਾ ਤੜਫੇ, ਅਖ ਸ਼ਰਮਾਵੇ,
ਮਾਂ ਬਿਰਹ ਲਿਹੁ ਪਟੀਆਂ ਪੜ੍ਹਾਵੇ,
ਛੁਟ ਨਹੀਂ ਕਿਸੇ ਗਲੇ। ਦੁਹਾਈ ਲੋਕੋ
ਇਸ਼ਕ ਦੇ ਪੇਚ ਕੁਵਲੇ।
[ਲੋਕ ਗੀਤ

**ਪੱਟੂ ਪਾਣੇ**—ਵੱਸ ਵਿੱਚ ਲੈਣਾ, ਫਸਾ ਲੈਣਾ।

ਉਹ ਲੋਕ ਹਮੇਸ਼ਾ ਇਸੇ ਤੱਕ ਵਿੱਚ ਰਹਿੰਦੇ ਸਨ ਕਿ ਕਦੋਂ ਕੋਈ ਭਾਰਤੀ ਨਰੇਂਦ੍ਰ ਉਨ੍ਹਾਂ ਦੇ ਮੁਲਕ ਵਿੱਚ ਆਉਂਦਾ ਹੈ ਤੇ ਜਦੋਂ ਵੀ ਉਨ੍ਹਾਂ ਨੂੰ ਅਜਿਹੇ ਕਿਸੇ ਅਕਲੋਂ ਅੰਨ੍ਹੇ ਤੇ ਗੀਭੋਂ ਪੂਰੇ ਦੀ ਆਮਦ ਦੀ ਸੂਹ ਮਿਲਦੀ ਤਾਂ ਅਨੇਕਾਂ ਢੰਗਾਂ ਦੇ ਨਾਲ ਉਸ ਉੱਤੇ ਪੱਟੂ ਪਾਣੇ ਸ਼ੁਰੂ ਕਰ ਦੇਂਦੇ। [ਚਿੱਤ੍ਰਕਾਰ

**ਪੱਤ ਚੜ੍ਹ ਜਾਣੀ**—ਸ਼ਰਬਤ ਆਦਿਕ ਬਹੁਤ ਕੜ੍ਹ ਜਾਣਾ।

ਕੁਝ ਪਤ ਚੜ੍ਹ ਗਈ ਸੀ ਇਸ ਲਈ ਸ਼ਰਬਤ ਵਿੱਚ ਕੁੜਤਣ ਜਾਪਦੀ ਹੈ। [ਸ੍ਰੀ.

**ਪੱਤ ਪੱਤ ਢੂੰਢਣਾ**—ਹਰ ਥਾਂ ਢੂੰਡ ਭਾਲ ਕਰਨਾ।

ਮੈਂ ਤੇ ਪੱਤ ਪੱਤ ਢੂੰਡ ਆਇਆ ਹਾਂ; ਹੁਣ ਨ ਮਿਲੇ ਤੇ ਕੀ ਕਰਾਂ। ਕਲ ਜੋ ਉਸ ਨੂੰ ਨਿਉਂਦਾ ਦੇ ਆਏ ਸਨ, ਉਸ ਦਾ ਫਰਜ ਸੀ ਆਪੇ ਆ ਜਾਣਾ।
[ਸ੍ਰੀ.

**ਪਤਰਾ ਵਾਚ ਜਾਣਾ**—ਖਿਸਕ ਜਾਣਾ।

ਇਕ ਦਿਨ ਜਦ ਉਸ ਨੂੰ ਸੈਕੰਡ ਮਾਸਟਰ ਪਾਸੋਂ ਝਾੜਕੀਆਂ ਤਾਂ ਘਰ ਜਾ ਕੇ ਬੁਸਕਿਆ, ਤੇ ਮਾਂ ਨੇ ਅਗੋਂ ਹੋਰ ਸੇਕ ਚਾੜ੍ਹਿਆ। ਬ੍ਰਿਜ ਹੋਰਾਂ ਨੂੰ ਤੈਸ਼ ਆ ਗਿਆ, ਤੇ ਰਾਤੋ ਰਾਤ ਘਰ ਚੋਂ ਜੋ ਲੱਭਿਆ ਲੈ ਕੇ ਪਤਰਾ ਵਾਚ ਗਿਆ। [ਗੀ. ਸ਼.

**ਪਤੇ ਦੀਆਂ ਗੱਲਾਂ**—ਬੜੀਆਂ ਪੱਕੀਆਂ ਤੇ ਸਿਆਣੀਆਂ ਗੱਲਾਂ।

ਉਹ ਬਾਬੇ ਵਲੋਂ ਕੁਝ ਕੋਰਾਪਨ ਭੀ ਸਮਝਦਾ ਸੀ, ਪਰ ਬਾਬੇ ਦਾ ਖਹੁਰਾਪਨ ਤੇ ਪਤੇ ਦੀਆਂ ਗੱਲਾਂ ਉਸ ਨੂੰ ਵਧੀਕ ਤੋਂ ਵਧੀਕ ਸੋਚੀਂ ਪਾ ਦੇਂਦੀਆਂ।
[ਬਾਬਾ ਨੌਧ ਸਿੰਘ

**ਪੱਥਰ ਉਤੇ ਲਕੀਰ**—ਪੂਰਨ ਤੌਰ ਤੇ ਇਤਬਾਰ-ਯੋਗ, ਜਿਸ ਉੱਤੇ ਪੂਰਾ ਇਤਬਾਰ ਬੱਝ ਸਕੇ ।

ਉਸ ਵਿੱਚ ਕਈ ਗੁਣ ਭੀ ਸਨ । ਉਸ ਨੇ ਆਪਣੀ ਉਮਰ ਵਿੱਚ ਕਿਸੇ ਗ਼ਰੀਬ ਨੂੰ ਨਹੀਂ ਲੁੱਟਿਆ ਸੀ ਕਿਸੇ ਨਿਰਬਲ ਨਿਮਾਣੇ ਜਾਂ ਕਮਜ਼ੋਰ ਉਤੇ ਕਦੇ ਹੱਥ ਨਹੀਂ ਚੁੱਕਿਆ ਸੀ । ਉਹ ਜੀਵਨ ਭਰ ਨਾਰੀ ਦੀ, ਚਾਹੇ ਉਹ ਕਿਸੇ ਭੀ ਜ਼ਾਤ ਦੀ ਹੋਵੇ, ਇੱਜ਼ਤ ਕਰਦਾ ਰਿਹਾ । ਲੋਕ ਉਸ ਦੀ ਜ਼ਬਾਨ ਨੂੰ ਪੱਥਰ ਉਤੇ ਅਮਿਟ ਲਕੀਰ ਸਮਝਦੇ ਸਨ । [ਕੰਵਲ

**ਪੱਥਰ ਹੋਣਾ ਜਾਂ ਪੱਥਰ ਨਾ ਹੋਣਾ**—ਭਾਵ ਮਹਿਸੂਸ ਕਰਨ ਦੀ ਸ਼ਕਤੀ ਰੱਖਣ ਵਾਲਾ ; ਮਨੁਖ—ਪੱਥਰ ਨਹੀਂ ।

ਹੁਣ ਤੁਸੀਂ ਅਨੰਤੇ ਦੇ ਖੈਰਖਾਹ ਬਣ ਬੈਠੇ ਓ, ਓਦੋਂ ਕਿਥੇ ਸੀਗੇ ਜਦੋਂ ਏਹੋ ਅਨੰਤਾ ਮੇਰੇ ਕਾਲਜੇ ਛੁਰੀਆਂ ਮਾਰਦਾ ਸੀ ? ਓੜਕ ਮੈਂ ਵੀ ਕੋਈ ਪੱਥਰ ਤੇ ਨਹੀਂ ਸਾਂ, ਮੇਰਾ ਵੀ ਦਿਲ ਹੈ ਸੀ । [ਸ਼. ਸ਼.

**ਪੱਥਰ ਕਾਲਜਾ ਜਾਂ ਪੱਥਰ ਦਿਲ**—ਕਠੋਰ ਮਨ ਜਿਸ ਵਿੱਚ ਦਇਆ ਤੇ ਹੋਰ ਕੋਮਲ ਭਾਵ ਨਾ ਹੋਣ ।

ਡਾਕਦਾਰਨੀ ਨਾਮ ਦੀ ਦਸੋਆ ਸੀ, ਪਰ ਮਨੁਖ ਦਾ ਕਾਲਜਾ ਪੱਥਰ ਦਾ ਨਹੀਂ, ਇਸ ਕੋਮਲ ਨੂੰ ਸੱਟ ਭੀ ਕਿਸੇ ਵੇਲੇ ਕਰਾਰੀ ਲੱਗ ਜਾਂਦੀ ਹੈ। ਡਾਕਦਾਰਨੀ ਬੜਾ ਜ਼ੋਰ ਲਾਉਂਦੀ, ਬਾਣੀ ਪੜ੍ਹਦੀ ਤੇ ਸ਼ੁਕਰ ਵਲ ਪੈਂਦੀ, ਪਰ ਉਸ ਪਿਆਰੇ ਵੀਰ ਦਾ ਚਿਹਰਾ ਚੇਤੇ ਕਰ ਕੇ ਉਹ ਦੁਖੀ ਹੁੰਦੀ । [ਬਾਬਾ ਨੌਧ ਸਿੰਘ

**ਪੱਥਰ ਚੱਟ ਕੇ ਮੁੜਨਾ**—ਕਿਸੇ ਗੱਲ ਦਾ ਅੰਤ ਵੇਖ ਕੇ ਜਾਂ ਠੋਕਰ ਖਾ ਕੇ ਮੁੜਨਾ ।

ਜਵਾਨੀ ਮਸਤਾਨੀ ਹੁੰਦੀ ਹੈ । ਹੁਣ ਇਸ ਨੂੰ ਸੋ ਸਮਝਾਂਦੇ ਹਾਂ ਪਰ ਇਸ ਨੂੰ ਕੱਖ ਪਰਵਾਹ ਨਹੀਂ ਹੁੰਦੀ । ਅੰਤ ਇਹ ਆਪੇ ਪੱਥਰ ਚੱਟ ਕੇ ਮੁੜੇਗਾ ਤੇ ਇਹ ਗੱਲਾਂ ਇਸ ਨੂੰ ਯਾਦ ਆਣਗੀਆਂ ਕਿ ਆਪ-ਹੁਦਰੇ ਪਿਆਰ ਵਿਚੋਂ ਕਿਸੇ ਕੁਝ ਨਹੀਂ ਖੱਟਿਆ । [ਸੰ.

**ਪੱਥਰ ਚੋਂ ਪਾਣੀ ਕੱਢਣਾ**—ਅਣਹੋਣੀ ਗੱਲ ਕਰ ਕੇ ਦਸ ਦੇਣੀ ।

ਤਲਵਾਰ ਜੋ ਵਾਹੀ ਅਸਾਂ
ਪੱਥਰ ਚੋਂ ਪਾਣੀ ਕੱਢਿਆ ।
ਇਕ ਇਕ ਨੇ ਸੌ ਸੌ ਵੈਰੀਆਂ
ਨੂੰ ਵਾਂਗ ਗਾਜਰ ਵੱਢਿਆ ।
[ਧਰਮੀ ਭਾਈਆ

**ਪੱਥਰ ਤਰ ਜਾਣੇ**—ਨਕਾਰਿਆਂ ਦਾ ਭੀ ਬੇੜਾ ਪਾਰ ਹੋ ਜਾਣਾ ।

ਜੇ ਤੁਹਾਡੀ ਕਿਰਪਾ ਦਾ ਹੱਥ ਸਿਰ ਤੇ ਰਿਹਾ ਤਾਂ ਭਾਵੇਂ ਮੇਰੇ ਵਰਗੇ ਪੱਥਰ ਵੀ ਤਰ ਜਾਣ । [ਫ. ਫ.

**ਪੱਥਰ ਦਾ ਜੇਰਾ ਕਰਨਾ**—ਦਿਲ ਕਰੜਾ ਕਰਨਾ ।

ਕੁੜੀ ਦੀ ਮਾਂ ਵਿਚਾਰੀ ਜਦ ਇਸ ਰੱਬ ਦੇ ਜੀ ਨੂੰ ਭੁੱਖ ਦੇ ਪੰਜੇ ਤੋਂ ਨ ਬਚਾ ਸਕੀ ਤਾਂ ਉਸ ਨੇ ਇਕ ਦਿਨ ਪੱਥਰ ਦਾ ਜੇਰਾ ਕੀਤਾ, ਉਹ ਕੁੜੀ ਨੂੰ ਇਸ ਸੁਆਰਥੀ ਦੁਨੀਆਂ ਦੇ ਹਵਾਲੇ ਕਰ ਕੇ ਆਪ ਦਰਿਆ ਦੀਆਂ ਲਹਿਰਾਂ ਵਿੱਚ ਜਾ ਲੁਕੀ ਸੀ ।
[ਫ. ਫ.

**ਪੱਥਰਾਂ ਨੂੰ ਰੁਆ ਦੇਣਾ**—ਕਠੋਰ-ਦਿਲ ਨੂੰ ਭੀ ਨਰਮ ਕਰ ਦੇਣਾ ।

ਮਜ਼ਦੂਰਾਂ ਦੇ ਦੁਖੜਿਆਂ ਤੇ ਮਾਲਕਾਂ ਦੇ ਜ਼ੁਲਮਾਂ ਨੂੰ ਬਿਆਨ ਕਰਨ ਲੱਗਾ । ਉਹ ਪੱਥਰਾਂ ਨੂੰ ਵੀ ਇਕ ਵਾਰੀ ਰੁਆ ਦੇਂਦਾ ਸੀ, ਪਰ ਨਿੱਕੀਆਂ ਗਰਜ਼ਾਂ ਦੀ ਬੱਧੀ ਹੋਈ ਦੁਨੀਆਂ ਉਸ ਦੇ ਵੱਡੇ ਭਾਵਾਂ ਨੂੰ ਬੇ-ਦਰਦੀ ਦੇ ਠੁਡਿਆਂ ਨਾਲ ਠੁਕਰਾ ਸੁੱਟਦੀ ਸੀ ।
[ਗ਼ਰੀਬ ਦੀ ਦੁਨੀਆਂ

**ਪਥਾੜਾ ਪਾਣਾ**—ਝਗੜਾ ਕਰਨਾ ।

ਤੂੰ ਸ਼ਾਮੂ ਸ਼ਾਹ ਨੂੰ ਪੀਰ ਹੋ ਕੇ ਟਕਰਿਆ ਏਂ, ਲਾਲ ਚੰਦਾ, ਪਰ ਜੇ ਹੁਣ ਉਹ ਆਣ ਪਥਾੜਾ ਪਾਵੇ ਤੇ ? (ਤੂੰ ਜੋ ਉਹਦੀ ਧੀ ਕੱਢ ਲਿਆਇਆਂ ਏਂ) ।
[ਸ਼. ਸ਼.

**ਪੱਬਾਂ ਭਾਰ ਨਸਣਾ**—ਤੇਜ਼ ਦੌੜਨਾ ।

ਇੰਨਾਂ ਸੁਣਿਆਂ ਤੇ ਪੱਬਾਂ ਦੇ ਭਾਰ ਨੱਸ ਕੇ,
ਜਾ ਕੇ ਭਾਈਏ ਨੂੰ ਵਿਦਿਆ ਸੁਣਾਉਣ ਲਗਾ ।
[ਧਰਮੀ ਭਾਈਆ

**(ਕਿਸੇ ਦੇ) ਪਰ ਝਾੜ ਸੁੱਟਣਾ** – ਕਿਸੇ ਦੀ ਆਕੜ ਭੰਨ ਦੇਣੀ ; ਕਿਸੇ ਦੀ ਆਕੜ ਦਾ ਕਾਰਨ ਮੁਕਾ ਦੇਣਾ ।

ਪੁਰਾਣੇ ਲਿਖਾਰੀ ਬੜੇ ਅਣਖੀ ਹੁੰਦੇ ਸਨ । ਪਰ ਹੁਣ ਅਣਖ ਉਣਖ ਕਿਥੇ ? ਇਸ ਸਮਾਜ ਨੇ ਸਭ ਅਣਖ ਦੇ ਪਰ ਝਾੜ ਸੁਟੇ ਨੇ । ਹੁਣ ਤਾਂ ਪੈਸਾ ਹੀ ਗੁਰ ਪੀਰ ਹੈ । [ਡੋਲਦੀ ਲਾਟ

**ਪਰ ਨਾ ਫੜਕ ਸਕਣਾ**—ਜਰਾ ਵੀ ਸ਼ੋਰ ਤੇ ਹਿੱਲ ਜੁਲ ਨ ਹੋਣਾ ।

ਦਰਿਆ ਸੂਹਾਂ ਦੀਆਂ ਕੂਲ ਮੱਛੀਆਂ ਸਿਵਾਏ ਉਥੋਂ ਦੇ ਜ਼ਿਮੀਦਾਰ ਦੇ ਹੋਰ ਕੋਈ ਨ ਫੜ ਸਕਦਾ। ਜਦੋਂ ਕਦੀ ਓਹਦਾ ਦਿਲ ਕਰਦਾ ਤੇ ਸ਼ਿਕਾਰ ਕਰਨ ਆਉਂਦਾ । ਸਾਰੇ ਦੇ ਸਾਰੇ ਇਲਾਕੇ ਵਿੱਚ ਇਹੋ ਜਿਹੇ ਦਿਨ ਚਿੜੀ ਦਾ ਪਰ ਨਾ ਫੜਕ ਸਕਦਾ । ਪੋਠੋਹਾਰੀਆਂ ਦੇ ਬੋਲ ਬਾਹਰ ਨਾ ਨਿਕਲ ਸਕਦੇ । ਡੰਗਰ ਤੇਜ਼ ਨ ਦੌੜ ਸਕਦੇ, ਖੇਹ ਨਾ ਪਾ ਸਕਦੇ । [ਆਂਦਰਾਂ

**ਪਰ ਮਾਰਨਾ** – ਕਿਸੇ ਕੰਮ ਨੂੰ ਸਿਰੇ ਚਾੜ੍ਹਨ ਲਈ ਕੋਸ਼ਸ਼ ਕਰਨੀ ; ਖੰਭ ਹਿਲਾ ਕੇ ਉਡਣ ਦਾ ਜਤਨ ਕਰਨਾ ।

ਤੂੰ ਜਿਨੇ ਮਰਜ਼ੀ ਹਾ ਪਰ ਮਾਰ ਲੈ, ਉਸ ਦੀ ਸਫਾਰਸ਼ ਬਿਨਾ ਇਹ ਕੰਮ ਨਹੀਂ ਹੋਣਾ । [ਸੰ.

**ਪਰ ਲਗਣੇ**—ਹੌਂਸ਼ ਆ ਜਾਣੀ, ਹੋਰ ਸੁਆਦ ਪੈ ਜਾਣੇ ।

ਪਰ ਲੱਗਣ ਤੇ ਬੋਟ ਆਲ੍ਹਣਿਆਂ ਵਿੱਚ ਨਹੀਂ ਰਿਹਾ ਕਰਦੇ (ਤੁਹਾਡੇ ਪੁਤਰ ਨੂੰ ਵੀ ਹੁਣ ਪਰ ਲੱਗ ਗਏ ਹਨ, ਉਹ ਕਿਵੇਂ ਤੁਹਾਡੇ ਪਿਆਰ ਲਈ ਘਰ ਟਿਕ ਕੇ ਬੈਠ ਸਕਦਾ ਹੈ) । [ਡੋਲਦੀ ਲਾਟ

**ਪ੍ਰਸ਼ਨ ਲਵਾਣਾ** – ਜੋਤਸ਼ ਲਵਾਣਾ ; ਹੱਥ ਵਿਖਾਣਾ ।

ਕੁੜੀਓ ! ਮਾਈਓ ! ਭੈਣੋ ! ਕੋਈ ਹੱਥ ਵਖਾ ਲਓ, ਪ੍ਰਸ਼ਨ ਲਵਾ ਲਓ, ਅੱਗੇ ਪਿੱਛੇ ਦਾ ਹਾਲ ਪੁਛਾ ਲਓ । [ਸੁ.

**ਪ੍ਰਸ਼ਾਦ ਵੰਡਣਾ**--ਖ਼ੁਸ਼ੀ ਮੰਨਾਣੀ ਤੇ ਕਿਸੇ ਮੁਰਾਦ ਦੀ ਪੂਰਤੀ ਦੀ ਖ਼ੁਸ਼ੀ ਵਿੱਚ ਲੋਕਾਂ ਵਿੱਚ ਕੁਝ ਵੰਡਣਾ ।

ਸ਼ੁਕਰ ਏ, ਜੇ ਮੇਰੀ ਇਹ ਬੀਮਾਰੀ—ਸਿਰ ਤੋਂ ਸੀਕਰੀ—ਚਲੀ ਜਾਵੇ ਤਾਂ ਮੈਂ ਪ੍ਰਸ਼ਾਦ ਵੰਡਾਂਗੀ । [ਦੋ ਪਾਸੇ

**ਪਰਛਾਵੇਂ ਤੋਂ ਡਰਨਾ** – ਨੇੜੇ ਭੀ ਨਾਹ ਢੁਕਣਾ ।

ਉਹ ਸੋਚਣ ਲੱਗਾ—ਸਰਲਾ ਜਿਸ ਫ਼ਰਜ਼ ਦੇ ਰੱਸੇ ਨਾਲ ਬੱਧੀ ਹੋਈ ਹੈ, ਜਦ ਤੀਕ ਮੈਂ ਉਸੇ ਰੱਸੇ ਨੂੰ ਨ ਕੱਟਾਂ ਮੈਨੂੰ ਸਫਲਤਾ ਨਹੀਂ ਹੋ ਸਕਦੀ । ਰੱਸਾ ਸੀ ਸਰਲਾ ਦੇ ਪਤੀ ਬ੍ਰਤ ਫ਼ਰਜ਼ ਦਾ । ਬੱਸ ਇਹ ਤਾਂ ਹੀ ਟੁੱਟ ਸਕਦਾ ਹੈ, ਜੇ ਸਰਲਾ ਆਪਣੇ ਬੁੱਢੇ ਪਤੀ ਤੋਂ ਪੂਰੀ ਤਰ੍ਹਾਂ ਘ੍ਰਿਣਾ ਕਰਨ ਲੱਗ ਪਵੇ—ਉਹਦੇ ਪਰਛਾਵੇਂ ਤੋਂ ਵੀ ਡਰਨ ਲੱਗ ਪਵੇ । [ਫ. ਫ.

**ਪਰਛਾਵੇਂ ਤੋਂ ਬਚਾਉਣਾ**—ਅਸਰ ਨਾਹ ਪੈਣ ਦੇਣਾ ।

ਇਸ ਤੋਂ ਛੁੱਟ ਹਿੰਦੂਆਂ ਨਾਲੋਂ ਰੋਟੀ ਬੇਟੀ ਦੀ ਸਾਂਝ ਤੋੜਨ, ਤੇ ਮੁਸਲਮਾਨਾਂ ਦੇ ਪਰਛਾਵੇਂ ਤੋਂ ਬਚਾਣ ਲਈ ਵੀ ਆਪ ਨੇ ਆਪਣੇ ਮਜ਼ਹਬ ਦੀ ਕੋਈ ਘੱਟ ਸੇਵਾ ਨਹੀਂ ਕੀਤੀ । [ਫ. ਫ.

**ਪਰਛਾਵੇਂ ਨੂੰ ਭੀ ਨਾਹ ਪੁਜ ਸਕਣਾ**— ਬਰਾਬਰੀ ਬਿਲਕੁਲ ਨਾ ਕਰ ਸਕਣਾ ।

ਸਾਡੇ ਸਾਹਿੱਤ ਨੇ ਛੋਟਾ ਖੰਦੀ ਦੀ ਦਲਗਣ ਵਿਚੋਂ ਨਿਕਲ ਕੇ 'ਖੁਲ੍ਹੇ ਮੈਦਾਨ' ਦੀ ਦੌੜਨੀ ਸ਼ੁਰੂ ਕਰ ਦਿੱਤੀ । ਕੁਝ ਪਛਮੀਅਤ ਦੇ ਮਤਵਾਲਿਆਂ ਨੇ ਚਾਹਿਆ ਸੀ ਕਿ ਉਹ ਛੇਤੀ ਹੀ ਪ੍ਰੋਫੈੱਸਰ ਪੂਰਨ ਸਿੰਘ ਦਾ ਦਰਜਾ ਹਾਸਲ ਕਰ ਲੈਣਗੇ । ਪਰ ਦੁੱਖ ਵਾਲੀ ਗੱਲ ਇਹ ਹੈ ਕਿ ਪੂਰਨ ਸਿੰਘ ਦੇ ਪਰਛਾਵੇਂ ਨੂੰ ਭੀ ਕੋਈ ਨ ਪੁਜ ਸਕਿਆ । [ਲੋਕ ਸਾਹਿਤ

**ਪਰਨਾਲਾ ਉਥੇ ਹੀ ਰਹਿਣਾ**—ਆਪਣੀ ਜ਼ਿਦ ਤੋਂ ਨਾ ਹਟਣਾ ।

ਇਹ ਤੇ ਇਹ ਗੱਲ ਹੋਈ ਕਿ ਪੰਚਾਂ ਦਾ ਕਿਹਾ ਸਿਰ ਮੱਥੇ ਪਰ ਪਰਨਾਲਾ ਉਥੇ ਹੀ ਰਹੇਗਾ । ਅਸੀਂ ਇਸ ਨੂੰ ਕਹਿੰਦੇ ਹਾਂ ਇੰਚ ਥਾਂ ਦੇ ਦੇਹ ਤੇ ਝਗੜਾ ਮਿਟ ਜਾਏਗਾ । ਇਹ ਕਹਿੰਦਾ ਹੈ 'ਸਤਿ ਬਚਨ' ਪਰ ਥਾਂ ਨਹੀਂ ਦਿੰਦਾ । [ਸੰ.

**ਪਰਬਤ ਚੀਰ ਸੁੱਟਣਾ**—ਅਤਿ ਕਠਨ ਕੰਮ ਕਰ ਵਿਖਾਣਾ ।

ਕਿਸਮਤ ਕਿਸਮਤ ਆਖ ਕੇ ਦਿਲੜ ਚਿਰਲਾਂਦੇ,
ਹਿੰਮਤ ਵਾਲੇ ਪਰਬਤਾਂ ਨੂੰ ਚੀਰ ਲਿਜਾਂਦੇ ।
[ਚਿ. ਵਾ.

**ਪਰਲੋ ਆ ਜਾਣੀ**—ਆਫ਼ਤ ; ਸੰਸਾਰ ਦਾ ਅੰਤ ਦਾ ਸਮਾਂ ।

ਇਸ ਜੁਆਨੀ ਦੀ ਕੈਹਰ ਮੌਤ ਨੇ ਸਾਰੇ ਪਿੰਡ ਵਿਚ ਪਰਲੋ ਲੈ ਆਂਦੀ । ਹਰ ਪਾਸੇ ਰੋਣੇ ਦੀ ਆਵਾਜ਼ ਸੁਣਦੀ ਸੀ । [ਸੈਂ.

**ਪਰਾਏ ਹੱਥੀਂ ਪੱਗ ਦੇਣੀ**—ਆਪਣੀ ਇੱਜ਼ਤ ਕਿਸੇ ਦੇ ਵਸ ਕਰ ਦੇਣੀ ; ਗ਼ੈਰਤ ਛੱਡ ਦੇਣੀ ।

ਕਰ ਕਰ ਘੋਲ ਜੁਰਾਹੇ ਦੇ ਵਿਚ
ਹਾਂਡੀ ਤੇਰੀ ਭਜਦੀ ਏ
ਦੇ ਦੇ ਪੱਗ ਪਰਾਏ ਹੱਥੀਂ ;
ਅਹਿਮਕ ਨ ਅਖਵਾਇਆ ਕਰ !
[ਕੇ. ਕਿ.

**(ਕਿਸੇ ਨੂੰ) ਪ੍ਰਾਣ ਸਮਝਣਾ**—ਬਹੁਤ ਪਿਆਰਾ ਸਮਝਣਾ ।

ਬੇਬੇ ! ਇਕ ਗੱਲ ਮੇਰੀ ਸੁਣ ਲੈ ਮੇਰੀ ਧੀ ਨੂੰ ਮਾਰੀਂ ਨਾ, ਤੇ ਨਾ, ਮੰਦਾ ਬੋਲੀਂ । ਉਹ ਬੜੀ ਸੋਹਲ ਏ, ਓਹਨੂੰ ਝਿੜਕ ਦਿਓ ਤੇ ਮੂੰਹ ਸੁੱਕ ਕੇ ਸਿੱਪੀ ਹੋ ਜਾਂਦਾ ਏ । ਓਹਨੂੰ ਆਪਣੀ ਦੇਹ, ਪ੍ਰਾਣ, ਜਿੰਦ ਜਾਨ ਸਮਝ ਕੇ ਰੱਖੀਂ । [ਸੁ.

**ਪ੍ਰਾਣ ਦੇਣੇ**—ਸਰੀਰ ਤਿਆਗਣਾ ।

ਛੋਟੇ ਛੋਟੇ ਲਾਲ ਸਰਹਿੰਦ ਵਿੱਚ ਕੀਕੂੰ ਸ਼ਹੀਦ ਹੋਏ ਤੇ ਕੀਕੂੰ ਕਸ਼ਟ ਸਹਿ ਕੇ ਉਹਨਾਂ ਨੇ ਪ੍ਰਾਣ ਦਿੱਤੇ ਹਨ ਪਰ ਧਰਮ ਨਹੀਂ ਦਿੱਤਾ । ਸਾਰੇ ਸਾਕੇ ਵਿਸਥਾਰ ਨਾਲ ਸੁਣ ਸੁਣ ਕੇ ਇਕ ਚੱਕਰ ਆਇਆ ।
[ਬਾਬਾ ਨੌਧ ਸਿੰਘ

**ਪ੍ਰਾਰਥਨਾ ਠੁਕਰਾ ਦਿੱਤੀ ਜਾਣੀ**—ਬੇਨਤੀ ਪਰਵਾਨ ਨਾਹ ਕਰਨੀ (ਨਿਰਦਾਇਤਾ ਨਾਲ) ।

ਸਭ ਕੁਝ ਪ੍ਰਵਾਨ ਕਰਦਿਆਂ ਹੋਇਆਂ, ਪਾਰਵਤੀ ਨੇ ਕੇਵਲ ਇਕੋ ਵਾਰੀ ਪੁੱਤਰ ਨੂੰ ਮਿਲਣ ਦੀ ਪ੍ਰਾਰਥਨਾ ਕੀਤੀ, ਪਰ ਇਹ ਵੀ ਠੁਕਰਾ ਦਿੱਤੀ ਗਈ ।
[ਗ਼ਰੀਬ ਦੀ ਦੁਨੀਆਂ

**(ਦੁਨੀਆਂ) ਪਰੇ ਤੋਂ ਪਰੇ ਹੋਣਾ**—ਦੁਨੀਆਂ ਵਿੱਚ ਕਈ ਅਸਚਰਜ ਘਟਨਾ ਵਾਪਰਦੀਆਂ ਹਨ ; ਵੱਡੇ ਤੋਂ ਵੱਡੇ ਲੋਕ ਹਨ ।

ਕਈ ਲੋਕ ਮੰਤਰ ਪੜ੍ਹ ਕੇ ਸੱਪ ਦੇ ਕੱਟੇ ਦਾ ਜ਼ਹਿਰ ਦੂਰ ਕਰ ਦਿੰਦੇ ਹਨ । ਸਾਡਾ ਤੇ ਵਿਸ਼ਵਾਸ਼ ਇਨ੍ਹਾਂ ਗੱਲਾਂ ਤੇ ਨਹੀਂ ਬੱਝਦਾ ਪਰ ਇਹ ਮੰਨਣੋਂ ਕੋਈ ਇਨਕਾਰ ਨਹੀਂ ਕਿ ਦੁਨੀਆਂ ਪਰੇ ਤੋਂ ਪਰੇ ਪਈ ਹੈ । [ਸੈਂ.

**ਪਲ ਪਲ ਗਿਣ ਕੇ ਕਟਣਾ**—(1) ਉਡੀਕ ਦੀਆਂ ਘੜੀਆਂ (2) ਦੁਖ ਦੀਆਂ ਘੜੀਆਂ ਮੁਸ਼ਕਲ ਨਾਲ ਗੁਜ਼ਾਰਨਾ ।

ਉਡੀਕ ਬੜੀ ਦੁਖਦਾਈ ਹੁੰਦੀ ਹੈ । ਮੈਂ ਪਿਛਲੇ ਅੱਠ ਮਹੀਨੇ ਪਲ ਪਲ ਗਿਣ ਕੇ ਕੱਟੇ ਨੇ, ਮੇਰਾ ਤੇ ਜਿਸ ਘੜੀ ਵੀਰ ਆ ਗਿਆ, ਦੂਜੀ ਘੜੀ ਤੁਰ ਜਾਣਾ ਹੈ, ਕੋਈ ਰਾਜ਼ੀ ਮੰਨੇ, ਕੋਈ ਗੁੱਸਾ ਮੰਨੇ । [ਸੁ.

**ਪਲਕਾਂ ਨਾ ਲਾਣੀਆਂ**—ਅੱਖਾਂ ਨਾ ਲਾਣੀਆਂ, ਲਾਪਰਵਾਹੀ ਨਾ ਕਰਨੀ ; ਸੌਣਾ ਨਾ ।

ਜੇ ਚੜ੍ਹੇ ਧੀਦੋ ਘੋੜੇ ਉਤੇ
ਬਾਹਰ ਪੰਖੀ ਨਾ ਠਹਿਰਾਇਨ,
ਮਿਹਰ ਪਹਿੰਦੇ ਮੋਨੀ ਸਹੀਅੜਿ
ਪੈਰ ਨ ਮੂਲੇ ਚਾਇਨ,
ਨਰ ਨਾਰੀ ਜੋ ਕੋਈ ਵੇਖੇ
ਪਲ ਨਾ ਪਲਕਾਂ ਲਾਇਨ ।
[ਹੀਰ-ਦਮੋਦਰ

**ਪਲੜਾ ਹੌਲਾ ਨ ਕਰਨਾ**—ਨਾਹ ਖੁੰਝਣਾ, ਸੰਕੋਚ ਨਾਹ ਕਰਨਾ ।

ਬੁੱਢੇ ਬਦਸੂਰਤ ਤੇ ਐਬੀ ਪਤੀ ਦਾ ਸੰਜੋਗ ਹੋਣ ਤੇ ਭੀ ਸਰਲਾ ਆਪਣੇ ਫਰਜ਼ ਦਾ ਪਲੜਾ ਹੌਲਾ ਨਹੀਂ ਕਰ ਸਕੀ—ਪਤੀ ਨਾਲ ਉਸ ਦਾ ਪ੍ਰੇਮ ਹੋਣਾ ਹੈ ਭੀ ਅਸੰਭਵ ਜੇਹੀ ਗੱਲ ਸੀ । [ਫ. ਫ.

**ਪੱਲਾ ਗਲ ਵਿੱਚ ਪਾਣਾ**—ਬੇਨਤੀ ਕਰਨੀ ।

ਉਸ ਨੇ ਭੁਲ ਬਖਸ਼ਾਣ ਲਈ ਗਲ ਵਿੱਚ ਪੱਲਾ ਪਾ ਕੇ ਸਾਧ ਸੰਗਤ ਦੇ ਸਾਹਮਣੇ ਬੇਨਤੀ ਕੀਤੀ । ਉਸ ਦੀ ਭੁਲ ਬਖਸ਼ੀ ਗਈ ਤੇ ਉਸ ਨੂੰ ਬਰਾਦਰੀ ਵਿੱਚ ਸ਼ਾਮਲ ਕੀਤਾ ਗਿਆ । [ਸੈਂ.

**ਪੱਲਾ ਛੁਡਾਉਣਾ**—ਖਲਾਸੀ ਕਰਾਣੀ ।

ਪੰਥ-ਦਰਦੀਆਂ ਨੂੰ ਰਾਜਸੀ ਝਮੇਲਿਆਂ ਤੋਂ ਪੱਲਾ ਛੁਡਾਣਾ ਚਾਹੀਦਾ ਹੈ, ਅਤੇ ਆਪਣਾ ਤਨ ਮਨ ਧਨ ਗੁਰੂ ਦੇ ਅਰਪਣ ਕਰ ਕੇ ਸਿੱਖੀ-ਜੀਵਨ ਦੀ ਲਹਿਰ ਚਲਾਣੀ ਚਾਹੀਦੀ ਹੈ, ਅਤੇ ਸੁੱਕ ਰਹੀ ਗੁਰੂ ਦੀ ਕਿਆਰੀ ਨੂੰ ਆਪਣੇ ਖੂਨ ਨਾਲ ਸਿੰਜ ਕੇ ਫਿਰ ਸੁਰਜੀਤ ਕਰਨਾ ਚਾਹੀਦਾ ਹੈ । [ਨਵੀਆਂ ਕੀਮਤਾਂ

**ਪੱਲਾ ਝਾੜਨਾ**—ਸਭ ਕੁਝ ਹਾਰ ਦੇਣਾ ।

ਜੂਏ ਦੀ ਇਹ ਹੀ ਤੇ ਸਿਫ਼ਤ ਹੈ ਕਿ ਜੋ ਵੀ ਬਾਜ਼ੀ ਤੋਂ ਉੱਠਦਾ ਹੈ, ਪੱਲਾ ਝਾੜ ਕੇ ਉੱਠਦਾ ਹੈ ; ਨਹੀਂ ਤੇ ਹਾਰ ਹਾਰ ਕੇ ਵੀ ਜਿੱਤਣ ਦੀ ਆਸ ਬਰਾਬਰ ਬਣੀ ਰਹਿੰਦੀ ਹੈ । [ਸਿੰ.

**ਪੱਲਾ ਨੀਵਾਂ ਕਰਨਾ**—ਘੁੰਡ ਕੱਢਣਾ ।

ਖੱਬੇ ਦਰਵਾਜ਼ੇ ਵਿਚੋਂ ਅਮਰ ਸਿੰਘ ਅੰਦਰ ਆਇਆ । ਰਾਜ ਕੌਰ ਤੇ ਆਤਮਾ ਦੇਵੀ ਨੇ ਪੱਲਾ ਨੀਵਾਂ ਕਰ ਲਿਆ । [ਬੂਹੇ ਬੈਠੀ ਧੀ

**ਪੱਲਾ ਪਾਉਣਾ**—ਕਿਸੇ ਦੇ ਮਰਨ ਤੇ ਤੀਵੀਆਂ ਦਾ ਰਲ ਕੇ ਰੋਣਾ ।

ਹਾਏ ਹਾਏ ਇਹ ਤੇ ਕਹਿਰਾਂ ਦੀ ਮੌਤ ਹੋਈ ਹੈ; ਇਹੋ ਜਿਹੀ ਕਿਸੇ ਨਾਲ ਨਹੀਂ ਹੋਣੀ ; ਮਾਪਿਆਂ ਨੂੰ ਅੰਨ੍ਹਾ ਕਰ ਗਿਆ ਹੈ । ਵਿਚਾਰੇ ਸਾਰੀ ਉਮਰ ਹੀ ਪੱਲਾ ਪਾਈ ਰੱਖਣਗੇ । [ਸਿੰ.

**ਪੱਲਾ ਫੜਨਾ ਜਾਂ ਪਕੜਨਾ**—ਓਟ ਲੈਣੀ ; ਕਿਸੇ ਦਾ ਆਸਰਾ ਲੈਣਾ, ਲੜ ਲੱਗਣਾ ।

ਤੇਰੇ ਬਿਨਾ ਕੌਣ ਸੁਣੇ ?
ਲਾਡ ਤੇ ਰੋਸੇ ਅੜਿਆ !
ਤੂੰ ਹੇ ਤੂੰ ਜਾਪਨਾ ਏ,
ਪੱਲਾ ਤੇਰਾ ਆ ਫੜਿਆ !
[ਚੰ. ਵਾ.

**ਪਲਾਹ ਸੋਟਾ ਮਾਰਨਾ**—ਬੇ ਸਮਝੇ ਸੋਚੇ ਬੋਲ ਪੈਣਾ ।

ਤੂੰ ਕੁਝ ਸੋਚ ਕੇ ਗੱਲ ਕਰਿਆ ਕਰ; ਹਰ ਗੱਲੇ ਪਲਾਹ ਸੋਟਾ ਮਾਰਨ ਦੀ ਨਾ ਕਰਿਆ ਕਰ । [ਸਿੰ.

**ਪੱਲੇ ਸੱਚ ਹੋਣਾ**—ਸਚਾਈ ਦੇ ਰਸਤੇ ਤੇ ਹੋਣ ਕਰਕੇ ਨਿਡਰ ਹੋਣਾ ।

ਲੋਕੀ ਜੋ ਮਰਜ਼ੀ ਕਹਿਣ, 'ਪੱਲੇ ਹੋਵੇ ਸੱਚ ਭਾਵੇਂ ਨੰਗਾ ਹੋ ਕੇ ਨੱਚ' । [ਪ੍ਰੇਮ ਕਣੀ

**ਪੱਲੇ ਕੁਝ ਨ ਪੈਣਾ**—ਕੋਈ ਸਮਝ ਨਾ ਆਉਣੀ ।

ਮੈਂ ਇਵੇਂ ਹੀ ਡਰਦੇ ਡਰਦੇ ਨੇ ਦੀਪੋ ਦੀਆਂ ਅੱਖਾਂ ਵੱਲ ਤੱਕਿਆ, ਪਰ ਉਥੇ ਭੋਲੇ-ਪਨ ਤੋਂ ਛੁੱਟ ਹੋਰ ਕੁਝ ਭੀ ਨਹੀਂ ਸੀ । ਫਿਰ ਭੀ ਮੈਨੂੰ ਯਕੀਨ ਕਿੱਥੇ ? ਦੀਪੋ ਗੱਲਾਂ ਜ਼ਰੂਰ ਕਰ ਰਹੀ ਸੀ, ਪਰ ਮੇਰੇ ਪੱਲੇ ਕੁਝ ਭੀ ਨਹੀਂ ਸੀ ਪੈ ਰਿਹਾ । [ਕੰਵਲ

**(ਕਿਸੇ ਦੇ) ਪੱਲੇ ਕੁਝ ਪਾਣਾ**—ਕਿਸੇ ਹੋਰ ਨੂੰ ਕੁਝ ਸਮਝਾਉਣਾ ।

ਅੱਜ ਫਿਰ ਗੁਜਰੀ ਨੇ ਚੁਬਾਰੇ ਵਾਲੇ ਚੌਂਕੇ ਦੀ ਕੰਧ ਤੋਂ ਧਿਆਨ ਮਾਰਿਆ । ਮੰਜੀ ਤੇ ਬੈਠਾ ਉਹ ਮੁੰਡਾ ਕੁਝ ਪੜ੍ਹ ਰਿਹਾ ਸੀ । ਉਹ ਭੀ ਪੌੜੀਆਂ ਉੱਤਰ ਕੇ ਉਸ ਦੇ ਕੋਲ ਜਾ ਪਹੁੰਚੀ । 'ਤੂੰ ਹਰ ਵੇਲੇ ਕਿਤਾਬਾਂ ਪੜ੍ਹਦਾ ਰਹਿਨਾ ਏਂ । ਕਦੀਂ ਸਾਡੇ ਪੱਲੇ ਭੀ ਕੁਝ ਪਾਇਆ ਕਰ' । ਗੁਜਰੀ ਨੇ ਜ਼ੋਰ ਨਾਲ ਉਸ ਦੇ ਮੰਜੇ ਤੇ ਡਿੱਗ ਕੇ ਆਖਿਆ । [ਪੰਜ ਦਰਿਆ

**ਪੱਲੇ ਬੰਨ੍ਹ ਲੈਣਾ**—ਕਿਸੇ ਗੱਲ ਨੂੰ ਠੀਕ ਪੱਕੀ ਤਰ੍ਹਾਂ ਚੇਤੇ ਰੱਖਣਾ, ਕਦੇ ਨਾਹ ਭੁਲਾਣੀ ਤੇ ਲੋੜ ਪਿਆਂ ਤੁਰਤ ਚੇਤੇ ਕਰਾ ਦੇਣਾ ।

ਉਹ ਥੋੜ੍ਹਾ ਜਿਹਾ ਮੁਸਕਰਾਈ ਤੇ ਕਹਿਣ ਲੱਗੀ, 'ਤੁਸੀਂ ਪਿਛਲੀਆਂ ਗੱਲਾਂ ਨੂੰ ਬੜਾ ਚੇਤੇ ਰੱਖਦੇ ਹੋ । ਮੈਂ ਤਾਂ ਹਾਸੇ ਭਾਣੇ ਕਿਹਾ ਸੀ, ਪਰ ਤੁਸਾਂ ਪੱਲੇ ਹੀ ਬੰਨ੍ਹ ਲਿਆ । ਜ਼ੰਮ ਜ਼ੰਮ ਵੇਖੋ । ਅੱਖਾਂ ਕਾਹਦੇ ਲਈ ਹਨ ? ਮੈਂ ਇਤਨਾ ਚਿਰ ਕਿਉਂ ਨਹੀਂ ਆਈ—ਇਸ ਦਾ ਕੋਈ ਖਾਸ ਕਾਰਨ ਨਹੀਂ । ਤੁਸੀਂ ਤਾਂ ਪੜ੍ਹੇ-ਲਿਖੇ ਬਣੀ ਹੋ, ਸਭ ਕੁਝ ਜਾਣਦੇ ਹੋਵੋਗੇ । ਪਰ ਮੈਂ ਕੀਹ ਸਮਝਾਂ ?' [ਕੰਵਲ

**ਪਵਾਰ ਜਾਣਾ**—ਘੂਕ ਸੌਂ ਜਾਣਾ [ਇਹ ਗੱਲ ਮਸ਼ਹੂਰ ਹੈ ਕਿ ਕਈ ਵਾਰੀ ਕਿਸੇ ਹੋਰ ਦੇ ਭੁਲੇਖੇ ਜਮ ਕਿਸੇ ਹੋਰ ਨੂੰ ਲੈ ਜਾਂਦੇ ਹਨ, ਪਰ ਧਰਮ ਰਾਜ ਉਸ ਨੂੰ ਦੇਖ ਕੇ ਮੋੜ ਦਿੰਦਾ ਹੈ । ਪੰਜਾਬੀ ਵਿਚ ਇਸ ਨੂੰ ਪਵਾਰ ਗਿਆ ਆਖਦੇ ਹਨ—ਸ਼ਬਦਾਰਥ] ।

ਚਉਥੈ ਆਈ ਊਂਘ, ਅਖੀ ਮੀਟਿ ਪਵਾਰਿ ਗਇਆ,
ਭੀ ਉਠਿ ਰਚਿਓਨੁ ਵਾਦੁ, ਸੈ ਵਰ੍ਹਿਆਂ ਕੀ ਪਿੜ ਬੱਧੀ ।
[ਸ੍ਰੀ ਗੁਰੂ ਗ੍ਰੰਥ ਸਾਹਿਬ

**ਪੜ ਜਾਣਾ**—ਕੱਪੜਾ ਘਸ ਘਸ ਕੇ ਕਮਜ਼ੋਰ ਹੋਣਾ।

ਰੱਖ ਰੱਖ ਕੇ ਇਹ ਕੱਪੜਾ ਪਹਿਲਾਂ ਹੀ ਪੜ ਚੁਕਿਆ ਸੀ; ਇਕ ਧੋ ਦੀ ਵੀ ਮਾਰ ਨ ਸਹਿ ਸਕਿਆ। [ਸ਼ਿ.

**ਪੜਛੇ ਲਾਹ ਸਿੱਟਣੇ**—ਬਹੁਤ ਮਾਰਨਾ।

ਸ਼ਾਮ ਸਿੰਘ ਥੋੜ੍ਹਾ ਕੀਤਿਆਂ ਤੇ ਕਦੀ ਪੁੱਤ ਨੂੰ ਮਾਰਦਾ ਨਹੀਂ ਪਰ ਜਦੋਂ ਮਾਰਨ ਤੇ ਆ ਜਾਏ ਤਾਂ ਪੜਛੇ ਲਾਹ ਸਿੱਟਦਾ ਹੈ ਤੇ ਫਿਰ ਕਈ ਮਹੀਨੇ ਮਾਰਨ ਦੀ ਲੋੜ ਨਹੀਂ ਪੈਂਦੀ। [ਸ਼ਿ.

**ਪੜਦਾ ਢੱਕਣਾ**—ਕਿਸੇ ਦੀਆਂ ਬੁਰਾਈਆਂ ਲੁਕਾਉਣਾ।

ਦੂਜੇ ਦਾ ਪਰਦਾ ਜਿੱਥੋਂ ਤੀਕ ਹੋ ਸਕੇ, ਢੱਕਣਾ ਚਾਹੀਦਾ ਹੈ। ਐਬ ਹਰ ਇਕ ਵਿਚ ਹਨ; ਫਰਕ ਇੰਨਾ ਹੈ ਕਿ ਕਿਸੇ ਦੇ ਬਾਹਰ ਹੋ ਗਏ, ਕਿਸੇ ਦੇ ਲੁੱਕੇ ਰਹੇ। [ਸ਼ਿ.

**ਪੜਦਾ ਫਾਸ਼ ਕਰਨਾ**—ਕਿਸੇ ਦੀ ਬੁਰਾਈ ਜਾਂ ਭੇਤ ਪ੍ਰਗਟ ਕਰਨਾ।

ਪਾਪ ਸਦਾ ਲਈ ਲੁੱਕ ਨਹੀਂ ਸਕਦਾ; ਇਕ ਨਾ ਇਕ ਦਿਨ ਤਾਂ ਪੜਦਾ ਫਾਸ਼ ਹੋ ਹੀ ਜਾਂਦਾ ਹੈ ਤੇ ਅਗਲੀਆਂ ਪਿਛਲੀਆਂ ਕਸਰਾਂ ਨਿਕਲ ਜਾਂਦੀਆਂ ਹਨ। [ਸ਼ਿ.

**ਪੜਦਾ ਬਣਿਆ ਰਹੇ**—ਇਜ਼ਤ ਆਬਰੂ ਬਣੀ ਰਹੇ; ਐਸੀ ਗੱਲ ਕਰੀਏ ਜਿਹੜੀ ਸ਼ਾਨ ਦੀ ਸ਼ਾਇਆਂ ਹੋਵੇ।

ਸ਼ਾਹ ਜੀ! ਤੁਹਾਨੂੰ ਪਤਾ ਏ ਪਈ ਸਰਦਾਰ ਹੋਰਾਂ ਦੇ ਖਾਨਦਾਨ ਦਾ ਬਾਹਰੋ ਵਿਚ ਵੱਜ ਬੜਾ ਏ; ਭਾਵੇਂ ਅਸਲੋਂ ਇਨ੍ਹਾਂ ਢੇਰੀ ਖਾ ਮੁਕਾ ਛੱਡੀ ਏ; ਇਨ੍ਹਾਂ ਦੀ ਮਰਜ਼ੀ ਏ ਕਿ ਇਹ ਵਿਆਹ, ਭਾਵੇਂ ਔਖਾ ਹੋਵੇ ਭਾਵੇਂ ਸੌਖਾ, ਗੱਜ ਵੱਜ ਕੇ ਹੋਵੇ। ਕਿਸੇ ਗੱਲੋਂ ਫ਼ਿਕ ਨ ਪਏ ਤੇ ਪੜਦਾ ਬਣਿਆ ਰਹੇ। [ਸ਼. ਬ.

**ਪੜਦਾ ਰੱਖਣਾ**—ਭੇਤ ਲੁਕਾਉਣਾ।

ਐਬ ਹਰ ਇਕ ਵਿਚ ਹਨ; ਜਿਥੋਂ ਤੀਕ ਹੋ ਸਕੇ ਦੂਜੇ ਦਾ ਪੜਦਾ ਰੱਖਣਾ ਚਾਹੀਦਾ ਹੈ। [ਸ਼ਿ.

**ਪਾ ਪਾਸੰਗ ਨਾ ਹੋਣਾ**—ਕੋਈ ਮੁਕਾਬਲਾ ਨਾ ਹੋਣਾ; ਇਕ ਬਹੁਤ ਵਧੀਆ ਹੋਵੇ ਤੇ ਦੂਜਾ ਬਹੁਤ ਘਟੀਆ।

ਤੁਸਾਂ ਮੁੰਡਾ ਤੇ ਲੱਭ ਲਿਆ ਏ ਪਰ ਸੱਚੀ ਗੱਲ ਇਹ ਏ ਪਈ ਮੁੰਡਾ ਜੈ ਕਿਸ਼ਨ ਦੇ ਪਾ-ਪਾਸੰਗ ਭੀ ਨਹੀਂ। ਬੜੀ ਗ਼ਲਤੀ ਕਰਦੇ ਓ ਜੈ ਕਿਸ਼ਨ ਵਰਗਾ ਮੁੰਡਾ ਨਹੀਂ ਮਿਲਣਾ। [ਵ. ਘ.

**ਪਾ ਲਾ ਕੇ**—ਸਭ ਕੁਝ ਗਿਣ-ਗੁੱਣ ਕੇ, ਹੋਰ ਸਭ ਕੁਝ ਨਿਬੇੜ ਕੇ।

ਪਾ ਲਾ ਕੇ ਮੇਰੇ ਪਾਸ ਤੇ ਸਾਰੇ ਵੀਹ ਰੁਪਏ ਹਨ। ਇਹਨਾਂ ਨਾਲ ਕੀ ਬਣੇਗਾ। [ਸ਼ਿ.

**(ਕਿਸੇ) ਪਾਈਏ ਨੂੰ ਪੁੱਜਣਾ**—ਕਿਸੇ ਬਿਪਤਾ ਵਿਚ ਫਸ ਜਾਣਾ।

ਮੈਨੂੰ ਚੰਗੇ ਘਰ ਦਾ ਸਮਝ ਕੇ, ਪਰ ਟੋਕਰੀ ਢੋਂਦਿਆਂ ਵੇਖ ਕੇ ਉਸ ਨੇ ਮੈਨੂੰ ਪੁੱਛਿਆ ਕਿ ਤੁਸੀਂ ਇਸ ਪਾਈਏ ਨੂੰ ਕਿਵੇਂ ਪੁੱਜੇ। [ਸ਼ਿ.

**ਪਾਸ ਪੈਣਾ**—ਟਾਂਗੇ ਜਾਂ ਗੱਡੇ ਦਾ ਉਲਟ ਜਾਣਾ; ਉਲਾਰ ਹੋਣਾ।

ਟਾਂਗਾ ਪਾਸ ਪੈ ਗਿਆ ਹੈ; ਤੁਸੀਂ ਥੋੜ੍ਹਾ ਇਧਰ ਹੋ ਕੇ ਬੈਠੋ ਤਾਂ ਜੋ ਭਾਰ ਬਰਾਬਰ ਹੋ ਜਾਏ। [ਸ਼ਿ.

**ਪਾਸਕੂ ਹੋਣਾ (ਹਿਰਦੇ ਵਿਚ)**—ਧੋਖਾ ਹੋਣਾ।

ਏਸ ਮਰਦ ਵਿਚ ਪਾਸਕੂ ਸਦਾ ਹੁੰਦਾ,
ਇਹਨੂੰ ਨਾਲ ਕਿਉਂ ਕੰਡੇ ਤੇ ਤੁੱਲੀ ਏਂ ਨੀ?
ਇਕ ਮਰਦ, ਦੂਜਾ ਬਾਦਸ਼ਾਹ ਹੈਸੀ,
ਤੀਜਾ ਸੀ ਉਹ ਅਕਬਰ ਦਾ ਪੁੱਤ ਮੋਈਏ।
[ਸਾਵੇ ਪੱਤਰ

**ਪਾਸਾ ਪਰਤਣਾ**—ਚੰਗੇ ਦਿਨ ਆਉਣੇ;

ਕੀ ਜਾਣੀਏ ਰੱਬ ਦੀ ਨਜ਼ਰ ਸਵੱਲੀ ਹੋਵੇ ਤੇ ਸਾਡਾ ਪਾਸਾ ਜਾ ਪਰਤੇ ਤੇ ਫਿਰ ਆਪਣੇ ਪਿੰਡ ਦੇ ਘਰ ਬਾਰ ਵੱਸ ਜਾਣ। ਹਾਲੀ ਤੇ ਪਿੰਡੋਂ ਧੱਕੇ ਗਏ ਹਾਂ। [ਨ. ਖ.

**ਪਾਸਾ ਪੈਣਾ**—ਭਾਗ ਚੰਗੇ ਹੋਣੇ।

ਜੇ ਪਾਸਾ ਪੈ ਗਿਆ ਤਾਂ ਇੰਨੀ ਖੱਟੀ ਹੋਣੀ ਹੈ ਕਿ ਸਾਰੇ ਜੀਵਨ ਦੀਆਂ ਰੋਟੀਆਂ ਨਿਕਲ ਆਉਣੀਆਂ ਹਨ। [ਸ਼ਿ.

**ਪਾਸੇ ਦਾ ਸੋਨਾ**—ਬਹੁਤ ਹੀ ਖਰਾ।

ਜੇਹੜੇ ਮੁਖ਼ਾਲਿਫ਼ ਧੜੇ ਦੇ ਲੋਕ ਮਾਸਟਰ ਜੀ ਉੱਤੇ ਇਹ ਦੋਸ਼ ਲਾ ਰਹੇ ਹਨ ਕਿ ਉਹ ਮੁਲਕੀ ਅਮਨ ਦੇ ਵੈਰੀ ਹਨ, ਉਹ ਲੋਕ, ਮੈਂ ਸਮਝਦੀ ਹਾਂ, ਭੁੱਲਦੇ ਹਨ। ਨੀਅਤਨ ਮਾਸਟਰ ਜੀ ਅਜੇ ਭੀ ਪਾਸੇ ਦਾ ਸੋਨਾ ਹਨ। [ਲੋਕ ਸਾਹਿੱਤ

**(ਸਾਰੇ) ਪਾਸੇ ਰੱਖਣੇ**—ਸਭਨਾਂ ਨਾਲ ਮੇਲ-ਜੋਲ ਰੱਖਣਾ।

ਬੰਦੇ ਨੂੰ ਚਾਹੀਦਾ ਏ ਪਈ ਸਾਰੇ ਪਾਸੇ ਰੱਖੇ। ਇਹ ਵੀ ਕੀਹ ਹੋਇਆ ਸੂ ਕਿਸੇ ਦੇ ਰਾਹੋਂ ਨ ਲੰਘੇ, ਤੇ ਕਿਸੇ ਦੇ ਉੱਤੋਂ ਈ ਡਿੱਗਦਾ ਫਿਰੇ ਰੀਹਾ। [ਮ. ਧ.

**ਪਾਜ ਖੁਲ੍ਹ ਜਾਣਾ**—ਭੇਤ ਨਿਕਲ ਜਾਣਾ।

ਪਹਿਲਾਂ ਨਵਾਬ ਕਹਿੰਦਾ ਸੀ ਕਿ ਫ਼ੁਰਮਾਨ ਨੇ ਕੰਦਲਾ ਨੂੰ ਗੋਲੀ ਨਾਲ ਮਾਰਿਆ ਹੈ। ਪਰ ਜਦੋਂ ਜਹਾਨਾ ਚੀਖਦਾ ਹੋਇਆ ਆਇਆ ਤੇ ਉਸਨੇ ਕਿਹਾ ਕਿ "ਤੱਕੋ ਨਵਾਬੋ ਨੀ ਫ਼ੀਮਤ ਮੰਘੀ ਆ ਕੇ ਪਕੜ ਖਿਧਾ ਸੂ। ਮੈਂ ਆਖਣਾ ਇਆਂ ਹੁਸਕੀ ਮੰਝੀ ਗੋਲੀ ਲੱਗੀ ਤੇ ਹਿਹ ਸਾਰੇ ਬਾਣੇ ਨੂ ਹਿਨਾਂ ਨੀ ਗੋਲੀ ਲੱਗੀ। ਹੁਣ ਦੱਸੋ ਗਾਰਦਨ ਕੁਸਨੀ ਆ ਕੇ ਪਕੜੀ ਸੂ। ਇਹ ਸੁਣਕੇ ਨਵਾਬ ਤੇ ਉਸ ਦੇ ਸਾਰੇ ਮੁਸ਼ਟੰਡੇ ਹੈਰਾਨ ਹੋ ਗਏ। ਸਾਰਾ ਉਨ੍ਹਾਂ ਦਾ ਪਾਜ ਖੁਲ੍ਹ ਗਿਆ। [ਆਂਦਰਾਂ

**ਪਾਟੇ ਪੇਟ ਪੱਟੀ ਬੰਨ੍ਹਣੀ**—ਹੱਥੋਂ ਨਿਕਲ ਚੁਕੀ ਗੱਲ ਦਾ ਕੋਈ ਇਲਾਜ ਨਾ ਹੋਣਾ।

ਪਾਟਾ ਪੇਟ ਕਿ ਪੱਟੀ ਬੰਨ੍ਹੇ,
ਸੁਣਿਆਂ ਆਲਮ ਸਾਰੇ,
ਆਖ ਦਮੋਦਰ ਖਾਨ ਹੋਇਆ ਕਾਹਲਾ,
ਮੱਥਾ ਠੋਕੇ ਤੇ ਹੱਥ ਉੱਲਾਰੇ।
[ਹੀਰ-ਦਮੋਦਰ

**ਪਾਣ-ਪੱਤ ਲਾਹਣੀ**—ਬੇਪਤੀ ਕਰਨੀ।

ਸ਼ਾਮੂਸ਼ਾਹ ਨੇ ਅਨੰਤ ਰਾਮ ਨੂੰ ਗਿਲਾ ਕੀਤਾ—ਤੁਸਾਂ ਰੁਜ਼ਗਾਰ ਮੇਰਾ ਭੰਨਿਆ ਏ, ਕਈ ਵਾਰ ਲੋਕਾਂ ਦੇ ਰੂਬਰੂ, ਮੇਰੀਆਂ ਸਾਮੀਆਂ ਦੇ ਰੂਬਰੂ, ਮੇਰੀ ਪਾਣ-ਪੱਤ ਲਾਹੀ ਜੇ। ਮੈਨੂੰ ਕਿਤੇ ਖਲੋਣ ਜੋਗਾ ਨਹੀਂ ਛੱਡਿਆ ਜੇ, ਤੇ ਮੈਂ ਸਭੋ ਕੁਝ ਸਬਰ ਨਾਲ ਜਰਿਆ ਏ। [ਸ਼ਾ, ਸ਼.

**ਪਾਣੀ ਉਤਰਨਾ (ਅੱਖਾਂ ਵਿਚ)**—ਮੋਤੀਆ ਬਿੰਦ ਹੋਣਾ।

ਉਸ ਦੀਆਂ ਅੱਖਾਂ ਵਿਚ ਕਈ ਮਹੀਨਿਆਂ ਤੋਂ ਪਾਣੀ ਉਤਰਨ ਲੱਗਾ ਹੋਇਆ ਹੈ। ਜਦੋਂ ਇਹ ਪੱਕ ਗਿਆ, ਉਦੋਂ ਹੀ ਅਪ੍ਰੇਸ਼ਨ ਹੋ ਸਕੇਗਾ। [ਮਿ.

**ਪਾਣੀ ਸਿਰੋਂ ਲੰਘਣਾ**—ਅਤਿ ਹੋ ਜਾਣੀ; ਮੁਆਮਲਾ ਹੱਦੋਂ ਵਧ ਜਾਣਾ; 'ਨਾ-ਕਾਬਲੇ-ਬਰਦਾਸ਼ਤ'।

ਤੂੰ ਬਿਰਾਦਰੀ ਕਿਸੇ ਨੂੰ ਆਖ ਜਾ ਕੇ,
ਪਾਣੀ ਸਿਰੋਂ ਹੁਣ ਲੰਘਦਾ ਜਾ ਰਿਹਾ ਹੈ।
ਦੁਖੀਆਂ ਵਾਸਤੇ ਦਰਦ ਹੁਣ ਰਿਹਾ ਕੋਈ ਨਹੀਂ;
ਜਗ ਮੁੱਖਾਂ ਲਈ ਵਾੜੀਆਂ ਲਾ ਰਿਹਾ ਹੈ।
[ਚੰ. ਵਾ.

**ਪਾਣੀ ਹਰਾਮ ਹੋਣਾ**—ਕੋਈ ਕੰਮ ਪੂਰਾ ਕੀਤੇ ਬਿਨਾਂ, ਨਾ ਖਾਣ ਨਾ ਪੀਣ ਦਾ ਪ੍ਰਣ ਕਰਨਾ।

ਭਿਰਾ ਨੇ ਭੈਣ ਦੀ ਦੁਰਦਸ਼ਾ ਸੁਣ ਕੇ ਕਿਹਾ—ਮੇਰੇ ਵਾਸਤੇ ਏਥੋਂ ਦਾ ਪਾਣੀ ਪੀਣਾ ਵੀ ਹਰਾਮ ਏ। ਚੱਲ ਤੂੰ ਤਯਾਰ ਹੋ, ਮੈਂ ਤੇ ਰਾਤ ਏਥੇ ਨਹੀਂ ਅਟਕਣਾ...ਹੋ ਹੋ...ਹੋ ਹੋ...ਹੋ ਹੋ (ਤੇਰੇ ਨਾਲ ਇਥੇ-ਸਹੁਰੇ ਘਰ—ਇੰਨਾ ਜ਼ੁਲਮ ਹੁੰਦਾ ਏ। [ਸ੍ਰ.

**ਪਾਣੀ ਗਲ ਗਲ ਤੋੜੀ ਆ ਜਾਣਾ**—ਚਿੰਤਾ ਅਸਹਿ ਹੋ ਜਾਣੀ, ਬਹੁਤ ਦੁੱਖ ਵਿਚ ਘਿਰ ਜਾਣਾ।

ਜਦੋਂ ਪਾਣੀ ਗਲ ਗਲ ਤੋੜੀ ਆ ਜਾਏ ਤਾਂ ਹਰ ਹੀਲਾ ਕਰਨਾ ਹੀ ਪੈਂਦਾ ਹੈ। [ਸ੍ਰਿ.

**ਪਾਣੀ ਦਾ ਬੁਲਬੁਲਾ**—ਛੇਤੀ ਨਾਸ ਹੋਣ ਵਾਲਾ।

ਇਸ ਜ਼ਿੰਦਗੀ ਦਾ ਕੀ ਭਰੋਸਾ ਹੈ; ਇਹ ਪਾਣੀ ਦੇ ਬੁਲਬੁਲੇ ਤੋਂ ਵਧ ਕੁਝ ਨਹੀਂ ਜਾਪਦੀ। ਜਿਵੇਂ ਬੁਲਬੁਲੇ ਨੂੰ ਟੁੱਟਦਿਆਂ ਦੇਰ ਨਹੀਂ ਲੱਗਦੀ ਤਿਵੇਂ ਮੌਤ ਦਾ ਵੀ ਕੁਝ ਪਤਾ ਨਹੀਂ ਲੱਗਦਾ। [ਸ੍ਰਿ.

**ਪਾਣੀ ਦੀ ਅੱਗ**—ਸ਼ਰਾਬ, ਵੇਖਣ ਨੂੰ ਸੁੰਦਰ ਪਰ ਨਿਰੀ ਬਰਬਾਦੀ ਦਾ ਮੂਲ।

ਸੈਂਕੜੇ ਗੱਭਰੂ ਤੇ ਰੰਗੀਲੇ ਜਵਾਨ ਇਸ (ਸ਼ਰਾਬ) ਦੀ ਬਦੌਲਤ ਨਿੱਤ ਦੇ ਰੋਗੀ ਤੇ ਦੁਖੀ ਹੁੰਦੇ ਡਿੱਠੇ ਹੋਣਗੇ ਤੇ ਹਜ਼ਾਰਾਂ ਮਾਵਾਂ ਦੇ ਲਾਲ ਇਸ ਪਾਣੀ ਦੀ ਅੱਗ ਨੇ ਜੋਬਨ ਦੇ ਪੰਘੂੜੇ ਵਿੱਚੋਂ ਚਿਖਾ ਵਿੱਚ ਉਤਾਰੇ ਹੋਣਗੇ। [ਚੰ. ਵ.

**ਪਾਣੀ ਦੇਣਾ**—ਪਿੱਤਰਾਂ ਦੇ ਨਾਉਂ ਚੁਲੀਆਂ ਦੇਣੀਆਂ; ਸਿੰਜਣਾ।

ਹਜ਼ਾਰਾਂ ਲੋਕ ਪਿੱਤਰਾਂ ਨਮਿਤ ਸੂਰਜ ਨੂੰ ਪਾਣੀ ਦੇ ਰਹੇ ਸਨ। ਗੁਰੂ ਨਾਨਕ ਸਾਹਿਬ ਜੀ ਨੇ ਉਨ੍ਹਾਂ ਤੋਂ ਉਲਟ ਲਹਿੰਦੇ ਪਾਸੇ ਪਾਣੀ ਦੇਣਾ ਸ਼ੁਰੂ ਕਰ ਦਿੱਤਾ' [ਸ.

**ਪਾਣੀ ਨਾ ਚੜ੍ਹਨਾ**—ਅਸਰ ਨਾ ਪੈ ਸਕਣਾ ।

ਭਾਵੇਂ ਕਈ ਮੱਤ ਇਸ (ਸ਼ਰਾਬ) ਦੇ ਵਿਰੋਧੀ ਹਨ, ਪਰ ਇਸ ਦਾ ਤੇਜ ਤੇ ਕਾਲ੍ਹੀ ਉਹ ਮਨਮੋਹਨੀ ਝਲਕ ਵਿਖਾਉਂਦ ਹਨ ਕਿ ਨਿਜ ਮੱਤਾਂ ਤੋਂ ਬੇਪਰਵਾਹ ਹੋ ਕੇ ਇਸ ਦੀ ਈਨ ਵਿੱਚ ਆਉਂਦੇ ਜਾਂਦੇ ਹਨ । ਇਸ ਕਰਕੇ ਵਿਰੋਧੀਆਂ ਦਾ ਪਾਣੀ ਨਹੀਂ ਚੜ੍ਹਦਾ । [ਚੀ. ਵ.

**ਪਾਣੀ ਪਾਣ ਵਾਲਾ ਨਾ ਰਹਿਣਾ**—ਘਰ ਦਾ ਕੋਈ ਜੀਅ ਨਾ ਬਚਣਾ ।

ਉਸ ਦੇ ਘਰ ਤੇ ਬੀਮਾਰੀ ਨੇ ਐਸੀ ਮਾਰ ਕੀਤੀ ਹੈ ਕਿ ਵਿਚਾਰੇ ਦਾ ਪਾਣੀ ਪਾਣ ਵਾਲਾ ਵੀ ਕੋਈ ਨਹੀਂ ਰਿਹਾ । [ਸੋ.

**ਪਾਣੀ ਪਾਣੀ ਹੋਣਾ**—ਬਹੁਤ ਸ਼ਰਮਿੰਦਾ ਹੋਣਾ ।

ਇਸ ਤਰ੍ਹਾਂ ਓਹਦੀਆਂ ਬਦਜ਼ਾਤੀਆਂ ਜਤਾ ਕੇ ਚੰਗੀ ਤਰ੍ਹਾਂ ਓਹਦੀ ਭੁਗਤ ਸੁਆਰਾਂਗਾ । ਦੱਬ ਸ਼ਰਮਿੰਦਾ ਕਰਾਂਗਾ ਤੇ ਜਿਸ ਵੇਲੇ ਪਾਣੀ ਪਾਣੀ ਹੋ ਜਾਏਗਾ ਤਾਂ ਕਹਾਂਗਾ, "ਮੈਂ ਤੇਰਾ ਮੂੰਹ ਨਹੀਂ ਵੇਖਣਾ ਚਾਂਹਦਾ । ਮੇਰੇ ਘਰੋਂ ਨਿਕਲ ਜਾ ।" [ਬੂਹੇ ਬੈਠੀ ਧੀ

**ਪਾਣੀ ਪੀ ਕੇ ਜ਼ਾਤੀ ਪੁੱਛਣੀ**—ਲਾ-ਪ੍ਰਵਾਹੀ ਨਾਲ ਕੋਈ ਕੰਮ ਕਰਨ ਪਿੱਛੋਂ ਵਿਚਾਰਨਾ ਕਿ ਇਹ ਮਾੜਾ ਸੀ ਕਿ ਚੰਗਾ ।

ਹੁਣ ਬਚਨ ਦੇ ਚੁੱਕਣ ਤੋਂ ਮਗਰੋਂ ਇਨ੍ਹਾਂ ਗੱਲਾਂ ਦੇ ਵਿਚਾਰਨ ਦਾ ਕੀ ਲਾਭ ਹੈ ; ਇਹ ਤੇ ਪਾਣੀ ਪੀ ਕੇ ਜ਼ਾਤੀ ਪੁੱਛਣ ਵਾਲੀ ਗੱਲ ਹੈ ; ਪਹਿਲੋਂ ਵਿਚਾਰਨਾ ਸੀ ਕਿ ਇਸ ਕੰਮ ਦਾ ਫਲ ਕੀ ਹੋਵੇਗਾ । [ਸੋ.

**ਪਾਣੀ ਪੀ ਪੀ ਕੋਸਣਾ**—ਬਹੁਤ ਬੁਰੀ ਤਰ੍ਹਾਂ ਲਾਹਨਤ ਪਾਣੀ ।

ਮੈਨੂੰ ਕਿਉਂ ਪਾਣੀ ਪੀ ਪੀ ਕੋਸਣ ਲੱਗਾ ਹੋਇਆ ਹੈਂ, ਮੇਰਾ ਤੇ ਕੋਈ ਕਸੂਰ ਨਹੀਂ ; ਗ਼ਲਤੀ ਤੇ ਤੇਰੇ ਆਪਣੇ ਪਾਸੋਂ ਹੋਈ ਹੈ । [ਸੋ.

**(ਕਾਸੇ ਉਤੇ) ਪਾਣੀ ਪੈ ਜਾਣਾ**—ਜ਼ਾਇਆ ਹੋ ਜਾਣੀ ।

ਸਾਰਾ ਸਾਲ ਮਿਹਨਤ ਕੀਤੀ ਪਰ ਆਖਰੀ ਮਹੀਨੇ ਦਫ਼ਤਰ ਵੱਲੋਂ ਇਮਤਿਹਾਨ 'ਚ ਬੈਠਣ ਦੀ ਆਗਿਆ ਨਾ ਮਿਲੀ । ਸਾਰੀ ਮਿਹਨਤ ਤੇ ਪਾਣੀ ਪੈ ਗਿਆ । [ਸੋ.

**ਪਾਣੀ ਫਿਰਨਾ**—ਸੱਤਿਆਨਾਸ ਹੋ ਜਾਣਾ ਨਿਰਾਸਤਾ ਹੋ ਜਾਣੀ ।

ਜਦ ਉਨ੍ਹਾਂ ਨੇ ਪ੍ਰੀਤਮ ਸਿੰਘ ਦਾ ਇਨਕਾਰ ਸੁਣਿਆ ਤਾਂ ਮਾਨੋ ਉਨ੍ਹਾਂ ਦੀਆਂ ਸੁਨਹਿਰੀ ਆਸਾਂ ਤੇ ਪਾਣੀ ਫਿਰਨ ਲੱਗਾ । ਉਹ ਸੋਚਦੇ ਰਹੇ ਸਨ ਕਿ ਕਿ ਪੁੱਤਰ ਦੀ ਥਾਣੇਦਾਰ ਬਣਨ ਦੀ ਢਿਲ ਹੈ ਕਿ ਉਨ੍ਹਾਂ ਦਾ ਅੰਦਰ ਬਾਹਰ ਦੌਲਤ ਨਾਲ ਭਰਿਆ ਜਾਵੇਗਾ ।
[ਪਿ. ਚ.

**ਪਾਣੀ ਬਦਲਣਾ**—ਸਿਹਤ ਲਈ ਕਿਸੇ ਹੋਰ ਥਾਂ ਜਾ ਰਹਿਣਾ ।

ਪਾਣੀ ਬਦਲਣ ਨਾਲ ਉਸਦੀ ਸਿਹਤ ਕਾਫ਼ੀ ਠੀਕ ਹੋ ਗਈ । [ਸੋ.

**(ਕਿਸੇ ਦਾ) ਪਾਣੀ ਭਰਨਾ**—ਸੇਵਾ ਕਰਨੀ ।

ਸਭੇ ਬਰਕਤਾਂ ਉਨ੍ਹਾਂ ਦਾ ਭਰਨ ਪਾਣੀ,
ਜਿਨ੍ਹਾਂ ਵਿਦਿਆ ਦੇਵੀ ਰੀਝਾਈ ਹੋਈ ਏ ।
[ਚੈ. ਵ.

**ਪਾਣੀ ਭਰਨਾ**—ਈਨ ਮਨਾ ਲੈਣੀ, ਹੱਥਾਂ ਤੇ ਨਚਾ ਸਕਣਾ ।

ਤੂੰ ਸਮਝਿਆ ਕੀ ਹੈ ? ਮੈਂ ਤੇਰੇ ਕੋਲੋਂ ਪਾਣੀ ਭਰਾ ਕੇ ਨਾ ਛੱਡਿਆ, ਤਦ ਕਹੀਂ । ਤੂੰ ਮਖੌਲ ਕੀਤਾ ਕਿਉਂ ? ਤੈਨੂੰ ਇਸ ਦਾ ਫਲ ਭੁਗਤਣਾ ਪਵੇਗਾ । [ਸੋ.

**ਪਾਣੀ ਮਾਰ ਹੋ ਜਾਣੀ**—ਬਹੁਤੇ ਪਾਣੀ ਨਾਲ ਫ਼ਸਲ ਸੜ ਜਾਣੀ ।

ਇਸ ਵਾਰੀ ਫ਼ਸਲਾਂ ਬੜੀਆਂ ਚੰਗੀਆਂ ਸਨ ਪਰ ਕੁਵੇਲੇ ਹੀ ਇੰਨੀਆਂ ਸਖ਼ਤ ਬਾਰਸ਼ਾਂ ਸ਼ੁਰੂ ਹੋ ਗਈਆਂ ਤੇ ਹਰ ਥਾਂ ਪਾਣੀ ਮਾਰ ਹੋ ਗਈ । [ਸੋ.

**ਪਾਣੀ ਰਿੜਕਣਾ**—ਵਿਅਰਥ ਮਿਹਨਤ ਕਰਨਾ, ਲਾਭ ਨ ਹੋਣਾ ।

ਓ ਰਾਮ ਪਿਆਰੇ ! ਓ ਅੱਲਾ ਵਾਲੇ !
ਓ ਸਾਈਂ ਲੋਕਾ ! ਓ ਭੋਲੇ ਭਾਲੇ !
ਤੂੰ ਵਿਚ ਹਨੇਰੇ, ਕੀ ਧੂੰਜਾਂ ਫੋਲੇਂ ?
ਕੀ ਪਾਣੀ ਰਿੜਕੇਂ, ਤੇ ਮੱਖਣ ਟੋਲੇਂ ?
ਕੀ ਰਗੜ ਚਨਾਠੀ, ਪਿਆ ਤਿਲਕ ਲਗਾਵੇਂ ?
ਕਿਸ਼ ਰਬ ਦੇ ਕੰਨਾਂ ਵਿਚ ਸੰਖ ਵਜਾਵੇਂ ?
ਪਾਣੀ ਰਿੜਕਣ ਵਾਲੀ ਗਲ ਹੀ ਜਾਪਦੀ ਹੈ ।
ਵੋਟਾਂ ਮਿਲਣ ਦੀ ਆਸ ਇਥੋਂ ਕੁਝ ਘੱਟ ਹੀ ਹੈ ।
[ਕੋ. ਕਿ.

**ਪਾਣੀ ਲਾਗ ਹੋ ਜਾਣੀ**—ਕਿਸੇ ਥਾਂ ਦਾ ਪਾਣੀ ਸੁਖਾਉਣਾ ਨਾਂ ਤੇ ਬੀਮਾਰ ਹੋ ਜਾਣਾ ।

ਸ਼ਿਮਲੇ ਮੈਂ ਚੰਗਾ ਭਲਾ ਸਾਂ, ਇਥੇ ਆ ਕੇ ਕਦੇ ਰਾਜ਼ੀ ਨਹੀਂ ਰਿਹਾ । ਪਾਣੀ ਲਾਗ ਹੀ ਹੋ ਗਈ ਜਾਪਦੀ ਹੈ । ਇਥੋਂ ਦਾ ਪਾਣੀ ਬੜਾ ਨਾਕਸ ਹੈ । [ਸਿ.

**ਪਾਣੀ ਵਾਰ ਕੇ ਪੀਣਾ**—ਸ਼ਗਨ ਮਨਾਣੇ, ਖ਼ੁਸ਼ੀ ਕਰਨੀ; ਸੁਖ ਦਾ ਜਾਚਕ ਹੋਣਾ ।

ਜਦੋਂ ਨੂੰਹ ਪਹਿਲਾਂ ਆਂਦੀ ਹੈ ਤਾਂ ਸੱਸਾਂ ਪਾਣੀ ਵਾਰ ਕੇ ਪੀਂਦੀਆਂ ਹਨ ਪਰ ਮਗਰੋਂ ਉਨ੍ਹਾਂ ਵਿਚ, ਆਮ ਘਰਾਂ ਵਿਚ, ਘੜੇ ਵੱਟੇ ਦਾ ਵੈਰ ਹੋ ਜਾਂਦਾ ਹੈ । [ਸਿ.

**ਪਾਣੀ ਵਿਚ ਹੋਣਾ**—ਆਪਣੇ ਵਕਾਰ ਦਾ ਪਤਾ ਲਗਣਾ ।

ਹੁਣ ਵਾਈਆਂ-ਵਰ੍ਹਿਆਂ ਵਿਚ ਇਹਨਾਂ ਨੂੰ ਭੀ ਮਲੂਮ ਹੋ ਗਿਆ ਏ ਕਿ ਅਸੀਂ ਕਿਤਨੇ ਪਾਣੀ ਵਿਚ ਹਾਂ । ਟੱਕਰਾਂ ਮਾਰ ਰਹੇ ਹਨ ਤੇ ਕਿਸੇ ਸਾਕ ਨਹੀਂ ਦਿੱਤਾ । [ਨ. ਖ.

**ਪਾਣੀਓਂ ਪਤਲੇ ਕਰਨਾ**—ਬੇਪਤੀ ਕਰਨੀ ।

ਪੁੱਤਰਾ ! ਜਿਵੇਂ ਹਟ ਜਾਹ ! ਅਸੀਂ ਤੇਰਾ ਕੀ ਵਗਾੜਿਆ ਏ, ਕਿ ਤੂੰ ਸਾਨੂੰ ਜਿਊਂਦਿਆਂ ਜੀ ਮਾਰਨ ਲੱਗੋਂ । ਥੋੜੀ ਮਿੱਟੀ ਬਾਲੀ ਊ ਅੱਗੇ ਸਾੜੀ । ਕਥੋਂ ਹੋਲੇ ਪਾਣੀਓਂ ਪਤਲੇ ਕਰ ਛੱਡਿਆ ਈ । [ਸੁਭੂਦਾ

**ਪਾਣੀਓਂ ਪਾਣੀ ਹੋ ਜਾਣਾ**—ਤ੍ਰੇਲੀਆਂ ਆ ਜਾਣੀਆਂ, ਬਹੁਤ ਹੀ ਹੌਲਾ ਪੈ ਜਾਣਾ ।

ਮਦਨ ਸ਼ਰਮ ਨਾਲ ਪਾਣੀਓ ਪਾਣੀ ਹੋ ਗਿਆ, ਜਦ ਉਸ ਨੂੰ ਪਤਾ ਲੱਗਾ ਕਿ ਉਸ ਨੇ ਸੱਜਾ ਬੂਟ ਖੱਬੇ ਪੈਰ ਵਿਚ, ਤੇ ਖੱਬਾ ਸੱਜੇ ਪੈਰ ਵਿਚ ਪਾਇਆ ਹੋਇਆ ਹੈ । [ਗੀ. ਸ.

**ਪਾਂਧਾ ਨਾ ਪੁੱਛਣਾ**—ਕੋਈ ਸਲਾਹ ਤੇ ਹੀਲ ਦਲੀਲ ਨ ਕਰਨੀ ; ਸਗਣ ਅਪਸਗਣ ਨਾ ਵਿਚਾਰਨਾ, ਝਟ ਕੰਮ ਲਈ ਤਿਆਰ ਹੋ ਜਾਣਾ ।

ਸਰਦਾਰਨੀ ਹੋਰਾਂ ਕਿਹਾ ਕਿ ਇਹ ਕੁੜੀ ਹਰ ਪਾਸਿਊਂ ਗੁਣਾਂ ਦੀ ਗੁਥਲੀ ਏ ਤੇ ਬੜੀ ਚੰਗੀ ਗਲ ਏ, ਜੇ ਤੂੰ ਇਸ ਨਾਲ ਵਿਆਹ ਕਰ ਲਏਂ । ਬਸ ਅਸਾਂ ਫੇਰ ਪਾਂਧਾ ਨਹੀਂ ਪੁਛਿਆ ਤੇ ਝਟ ਮੰਗੀ ਮੰਗਣੀ ਤੇ ਪੱਟ ਮੇਰਾ ਵਿਆਹ ਵਾਲੀ ਗਲ ਕੀਤੀ । [ਬ. ਬ.

**ਪਾਪ ਨੂੰ ਪਾਣੀ ਮਿਲਣਾ**—ਪਾਪ ਦੀ ਰਾਖੀ ਹੋਣੀ ।

ਜਿਹੜੇ ਧਰਮ ਵਿਚ ਪਾਪ ਨੂੰ ਮਿਲੇ ਪਾਣੀ,
ਚੋਂਦੀ ਛਤ ਹੇਠਾਂ ਉਸ ਨੂੰ ਧਰੇ ਕੋਈ ?
[ਰੰ. ਵ.

**ਪਾਪੜ ਵੇਲਣੇ**—ਕਈ ਕੰਮ-ਰੁਜ਼ਗਾਰ ਅਰੰਭਣੇ ਤੇ ਛਡਣੇ । ਕਈ ਯਤਨ ਕਰਨੇ, ਵਾਹ ਲਾਉਣਾ ; ਚਲਾਕੀਆਂ ਕਰਨੀਆਂ ।

ਬੇਰੁਜ਼ਗਾਰੀ ਸ਼ੇਰਾਂ ਵਰਗੇ ਗਭਰੂ ਚਾਕੂ ਕੀਤੇ,
ਇਕ ਇਕ ਟੁਕੜੇ ਖਾਤਰ 'ਚਾਤ੍ਰਿਕ' ਸੌ ਸੌ ਪਾਪੜ ਵੇਲੇ ।
[ਚੰ. ਵ.

**ਪਾਰਾ ਚੜ੍ਹ ਜਾਣਾ**—ਬਹੁਤ ਕ੍ਰੋਧ ਆ ਜਾਣਾ ।

ਜਿਉਂ ਜਿਉਂ ਮੈਂ ਨਰਮ ਹੁੰਦਾ ਜਾਂਦਾ, ਉਸ ਦਾ ਪਾਰਾ ਹੋਰ ਚੜ੍ਹਦਾ ਜਾਂਦਾ । ਮੈਨੂੰ ਉਸ ਦੀ ਅਕਲ ਤੇ ਤਰਸ ਆ ਰਿਹਾ ਸੀ । [ਸ੍ਰੀ.

**ਪਾਲਾ ਮਾਰ ਰਿਹਾ ਹੋਣਾ**—ਫ਼ਿਕਰ ਨੇ ਅੰਦਰੋਂ ਅੰਦਰ ਖਾ ਜਾਣਾ ।

ਰਾਇ ਸਾਹਿਬ ਨੂੰ ਇਕ ਹੋਰ ਵੀ ਪਾਲਾ ਮਾਰ ਰਿਹਾ ਸੀ । ਮਜ਼ਦੂਰਾਂ ਨੂੰ ਪਿਛਲੇ ਤਿੰਨਾਂ ਮਹੀਨਿਆਂ ਤੋਂ ਤਨਖਾਹ ਨਹੀਂ ਸੀ ਦਿੱਤੀ ਗਈ ਤੇ ਉਨ੍ਹਾਂ ਨੂੰ ਖਤਰਾ ਸੀ ਮਤਾਂ ਸ਼ੰਕਰ ਦੀ ਚੁੱਕ ਨਾਲ ਇਹ ਲੋਕ ਫੇਰ ਨ ਭੜਕ ਪੈਣ । [ਗ. ਦ.

**ਪਾੜ ਨ ਸਕਣਾ**—ਵਿੱਥ ਨ ਪਾ ਸਕਣਾ, ਅੱਡ ਨ ਕਰ ਸਕਣਾ ।

ਬਦਨੋ ਆਪਣੀ ਕਿਸੇ ਵੀ ਉਸਤਾਦੀ ਵਿੱਚ ਸਫਲ ਨ ਹੋ ਸਕੀ । ਰੂਪ ਨੇ ਉਸ ਨੂੰ ਬੁਲਾਉਣ ਤੱਕ ਤਿਆਗ ਦਿੱਤਾ ਸੀ ਅਤੇ ਪ੍ਰਸਿੰਨੀ ਨੂੰ ਉਹ ਉਸ ਤੋਂ ਪਾੜ ਵੀ ਨਾ ਸਕੀ । [ਪੂਰਨਮਾਸ਼ੀ

**ਪਾੜੇ ਬੈਠਣਾ**—ਹੁਕੜੀ ਆਦਿ ਦਾ ਅੰਡਿਆਂ ਤੇ ਬੈਠਣਾ ।

ਤੂੰ ਹੀ ਉਨ ਕੇ ਕਿਤਾਬ ਫੜ ਲਿਆ, ਉਸ ਦੀਆਂ ਕਿਉਂ ਮਿੰਨਤਾਂ ਕਰਦਾ ਫਿਰਦਾ ਹੈਂ । ਤੂੰ ਕੋਈ ਪਾੜੇ ਬੈਠਾ ਹੋਇਆ ਹੈਂ । [ਸਿ.

**(ਸਬਰ ਦਾ) ਪਿਆਲਾ ਛਲਕ ਪੈਣਾ**—ਬੇ-ਵਸ ਹੋ ਜਾਣਾ, ਆਪਣੇ ਆਪ ਉੱਤੇ ਕਾਬੂ ਨਾ ਰਹਿਣਾ।

ਕਦੇ ਕਦੇ ਪਾਰਵਤੀ ਦੇ ਸਬਰ ਦਾ ਪਿਆਲਾ ਛਲਕ ਪੈਂਦਾ ਹੈ, ਜਦ ਉਹ ਆਪਣੇ ਪਤੀ ਦੇ ਹੱਥੋਂ ਨੌਕਰਾਂ ਦੀ ਬੇਇੱਜ਼ਤੀ ਹੁੰਦੀ ਵੇਖਦੀ ਹੈ। [ਗ਼ਰੀਬ ਦੀ ਦੁਨੀਆਂ

**ਪਿੱਸੂ ਪਾ ਦੇਣੇ**—ਚਿੰਤਾ ਲਾ ਦੇਣੀ।

ਹੁਣ ਕਮਿਊਨਿਜ਼ਮ ਦੇ ਵਧਦੇ ਖ਼ਤਰੇ ਦੇ ਡਰ ਨਾਲ ਪੱਛਮੀ ਯੌਰਪ ਦੀ ਸਾਂਝੀ ਪੋਲੀਸ ਤਾਂ ਇਕ ਪਾਸੇ ਰਹੀ, ਸਾਂਝੀ ਫ਼ੌਜ ਬਨਾਣ ਦਾ ਹੀ ਬੀੜਾ ਚੁੱਕਿਆ ਗਿਆ ਹੈ। ਕੋਰੀਆ ਵਿੱਚ ਕਮਿਊਨਿਸਟ ਫ਼ੌਜਾਂ ਦੀ ਜਿੱਤ ਨੇ ਯੌਰਪ ਦੀਆਂ ਹਕੂਮਤਾਂ ਨੂੰ ਪਿੱਸੂ ਪਾ ਦਿੱਤੇ ਹਨ। [ਪੰਜ ਦਰਿਆ

**ਪਿਹਲੀ ਦਾ ਪਹਾੜ ਬਨਾਣਾ**—ਬਾਤ ਦਾ ਬਤੰਗੜ ਬਨਾਣਾ; (Mountain of a mole Hill)

ਫੂਲਾਂ, ਸਾਹਬੋ, ਸਲੇਟੀ, ਸਤਭਰਾਈ, ਆਇਸ਼ਾ ਤੇ ਤ੍ਰਿਵਣ ਦੀ ਰੌਣਕ ਸਨ। ਇਸ ਵਿਹੜੇ ਵਿੱਚ ਸਾਰਾ ਸਾਰਾ ਦਿਨ ਇਕ ਖਚਕਿਲੀ ਮਚੀ ਰਹਿੰਦੀ, ਕੁੜੀਆਂ ਕੰਮ ਕਰਦੀਆਂ ਖੇਡਦੀਆਂ ਖਾਂਦੀਆਂ ਤੇ ਜਦੋਂ ਥਕ ਜਾਂਦੀਆਂ ਇਕ ਅਟੁੱਟ ਈਦਕਥਾ ਦੀ ਲੜੀ ਛੋਹ ਦਿੰਦੀਆਂ। ਗਲੀ ਮਹਲੇ ਇਲਾਕੇ ਦੀ ਕੋਈ ਅਜਿਹੀ ਗੱਲ ਨ ਹੁੰਦੀ ਜਿਹੜੀ ਇਨ੍ਹਾਂ ਤੀਕ ਨ ਪੁੱਜਦੀ ਤੇ ਫੇਰ ਰਲ ਕੇ ਬੈਠੀਆਂ ਪਿਹਲੀਆਂ ਦੇ ਪਹਾੜ ਚਾ ਬਣਾਂਦੀਆਂ। [ਆਂਦਰਾਂ

**ਪਿਹਲੋਂ ਡਾਹਣੇ**—ਇਧਰ ਉਧਰ ਦੇ ਟਾਲ ਮਟੋਲੇ (ਪਠੋਹਾਰੀ)।

ਇਕ ਦਿਨ ਹਾਲੀ ਮੂੰਹ ਝਾਖਰਾ ਹੀ ਸੀ ਕਿ ਰੇਸ਼ਮਾਂ ਤੇ ਨੇਕਾਂ ਜਾਗ ਪਈਆਂ। ਉਨ੍ਹਾਂ ਨੇ ਸਫੀਲ ਤੇ ਚੜ੍ਹ ਕੇ ਆਪਣੇ ਅਸਤਬਲ ਵੱਲ ਵੇਖਿਆ ਕਿ ਅਸਤਬਲ ਦੇ ਸਭ ਦੇ ਸਭ ਕਾਮੇ ਇਕੱਠੇ ਹੋ ਰਹੇ ਸਨ। ਨੇਕਾਂ ਹੇਠਾਂ ਪਤਾ ਕਰਨ ਗਈ। ਜਦੋਂ ਵਾਪਸ ਆਈ ਤਾਂ ਹੋਰ ਦੇ ਹੋਰ ਪਿਹਲੋਂ ਡਾਹਣ ਲੱਗ ਪਈ ਪਰ ਅਖ਼ੀਰ ਰੇਸ਼ਮਾਂ ਨੇ ਪੁੱਛ ਕੇ ਹੀ ਛੱਡਿਆ ਕਿ ਦੋ ਮਰਾਸਣਾਂ ਗ਼ੋਹਾ ਚੋਰੀ ਕਰਦੀਆਂ ਫੜੀਆਂ ਗਈਆਂ ਤੇ ਉਨ੍ਹਾਂ ਦੇ ਮਾਰ ਮਾਰ ਕੇ ਤੁਹਾਰੇ ਲਾਹੇ ਗਏ। [ਆਂਦਰਾਂ

**ਪਿਛਲੇ ਪੈਰੀਂ ਆਉਣਾ**—ਬਹੁਤ ਛੇਤੀ ਮੁੜ ਆਉਣਾ।

ਪੋਸਤੀ..., "ਮੇਰੇ ਆਉਂਦੇ ਤੱਕ ਤੁਹਾਨੂੰ ਪਿਰਾਸ ਰਹੇ ਤੇ ਮੈਂ ਖੱਸ ਪੀ ਕੇ ਚਲਿਆ, ਪਿਛਲੇ ਪੈਰੀ ਆਇਆ ਦੇਖ।" [ਚਿੰ. ਵ.

**ਪਿੱਛਾ ਛਡਣਾ**—ਖਹਿੜਾ ਛੱਡਣਾ, ਖਲਾਸੀ ਕਰਨੀ।

ਮਦਨ ਦਾ ਖ਼ਿਆਲ ਸੀ ਕਿ ਉਸ ਦੀ ਖਰੀ ਖਰੀ ਗੱਲ ਸੁਣ ਕੇ ਹੈਡਮਾਸਟਰ ਜ਼ਰੂਰ ਉਸ ਦਾ ਪਿੱਛਾ ਛੱਡ ਦੇਵੇਗਾ, ਪਰ ਅਸਰ ਸਗੋਂ ਉਲਟ ਹੀ ਹੋਇਆ। [ਗੀ. ਸ਼.

**ਪਿੱਛਾ ਦੇਣਾ**—ਕੰਡ ਦੇ ਜਾਣੀ; ਮਿਤ੍ਰ-ਧ੍ਰੋਹੀ ਕਰਨੀ।

ਜੋ ਤਾਂ ਅੰਤ ਮੈਨੂੰ ਪਿੱਛਾ ਦੇਵਣਾ ਸੀ,<br>
ਐਡੀਆਂ ਮਿੰਨਤਾਂ ਕਾਹਨੂੰ ਕਰਾਈਆਂ ਨੀ। [ਹੀਰ-ਵਾਰਸ

**ਪਿੱਛਾ ਭੁਲਾਉਣਾ**—ਕੁਝ ਅਮੀਰ ਹੋ ਜਾਣ ਤੇ ਪਹਿਲੀ ਗ਼ਰੀਬੀ ਭੁਲਾ ਦੇਣੀ ਤੇ ਆਕੜ ਕਰਨੀ।

ਅੱਜ ਕਲ ਉਸ ਦੀ ਕੀ ਪੁੱਛ ਹੈ। ਧੇਤਾ ਤਲਵਾਰ ਨਹੀਂ ਚੁੱਕਦਾ। ਆਪਣੇ ਆਪ ਨੂੰ ਉਹ ਨਵਾਬਾਂ ਤੇ ਸਰਦਾਰਾਂ ਤੋਂ ਘੱਟ ਨਹੀਂ ਸਮਝਦਾ। ਪਿੱਛਾ ਭੁੱਲਾ ਹੀ ਦਿੱਤਾ ਸੂ। [ਸੰ.

**ਪਿਛਾਂਹ ਹਟਣਾ**—ਸਾਂਝ ਘਟਾਈ ਜਾਣਾ।

ਭਾਵੇਂ ਬਦਨੋ ਦੀ ਜਿਉਣੇ ਨਾਲ ਮਲਾਹਜ਼ੇਦਾਰੀ ਸੀ ਪਰ ਹੁਣ ਪੈਰੋ ਪੈਰ ਉਹ ਪਿਛਾਂਹ ਹਟਦੀ ਗਈ ਸੀ। ਅਜਿਹੀਆਂ ਮਲਾਹਜ਼ੇਦਾਰੀਆਂ ਦੁੱਧ ਦਾ ਉਬਾਲ ਹੁੰਦੀਆਂ ਹਨ। ਜਿਹੜੀਆਂ ਅੱਗ ਦੇ ਮੱਠੀ ਹੁੰਦਿਆਂ ਹੀ ਠਰਨੀਆਂ ਸ਼ੁਰੂ ਹੋ ਜਾਂਦੀਆਂ ਹਨ। ਫਿਰ ਵੀ ਬਦਨੋ ਨੇ ਜਿਊਣੇ ਨੂੰ ਆਪਣੇ ਹੱਥਾਂ ਹੇਠ ਰੱਖਣਾ ਚੰਗਾ ਸਮਝਿਆ। [ਪੂਰਨਮਾਸ਼ੀ

**ਪਿੱਛੇ ਪਾਉਣਾ**—ਕੁਝ ਬਚਾਉਣਾ।

ਜੋ ਆਮਦਨ ਹੁੰਦੀ ਹੈ, ਤੁਸੀਂ ਸਾਰੀ ਆਪ ਹੀ ਖਾ ਪੀ ਛਡਦੇ ਹੋ; ਇਹ ਸਿਆਣਪ ਨਹੀਂ। ਸਿਆਣਪ ਇਹ ਹੈ ਕਿ ਕੁਝ ਨਾ ਕੁਝ ਪਿੱਛੇ ਵੀ ਪਾਇਆ ਕਰੋ। [ਸੰ.

**(ਰਕਮ) ਪਿੱਛੇ ਪਾਣਾ, (ਮੁਨਾਫ਼ਾ) ਪਿੱਛੇ ਪਾਣਾ**—ਬਚਤ ਹੋਣੀ।

ਨਹੀਂ ਜੀ ਅੱਜ ਕਲ ਤੇ ਬੜਾ ਮੰਦਾ ਹੈ, ਪਿੱਛੇ ਕੀ ਪੈਣਾ ਹੈ, ਮਸਾਂ ਪੈਸੇ ਸਾਂਵੇਂ ਹੋਣ ਤੇ ਸ਼ੁਕਰ ਹੈ। ਰੋਟੀ ਵੀ ਪਲਿਉਂ ਖਾਂਦੇ ਹਾਂ। [ਸੰ.

**ਪਿੱਛੇ ਪੈ ਜਾਣਾ**—(1) ਖਹਿੜਾ ਪੈ ਜਾਣਾ, ਹਰ ਵੇਲੇ ਆਪਣੀ ਕਿਸੇ ਗ਼ਰਜ਼ ਲਈ ਕਿਸੇ ਨੂੰ ਤੰਗ ਕਰਨਾ। (2) ਕਿਸੇ ਕੰਮ ਦੀ ਲਗਨ ਲਗ ਜਾਣੀ ਤੇ ਉਸ ਦਾ ਸਿਰਾ ਕਰਨਾ।

(1) ਜਦੋਂ ਦਾ ਉਸ ਨੂੰ ਪਤਾ ਲਗਾ ਹੈ ਕਿ ਇਹ ਨੌਕਰੀ ਦੇਣੀ ਮੇਰੇ ਵੱਸ ਹੈ, ਉਹ ਤੇ ਮੇਰੇ ਪਿੱਛੇ ਪੈ ਗਿਆ ਹੈ। [ਸੰ.

(2) ਮੈਂ ਜਦ ਹੁਣ ਇਸ ਇਮਤਿਹਾਨ ਦੇ ਪਿੱਛੇ ਪੈ ਗਿਆ ਹਾਂ, ਪਾਸ ਕਰਕੇ ਹੀ ਛੱਡਾਂਗਾ, ਐਵੇਂ ਤੇ ਮੈਂ ਵੀ ਨਹੀਂ ਛੱਡਦਾ। [ਸੰ.

**ਪਿੱਟ ਥੱਕਣਾ**—ਸਮਝਾ ਸਮਝਾ ਕੇ ਥੱਕ ਜਾਣਾ।

ਤੈਨੂੰ ਪੰਜਾਹ ਵਾਰੀ ਪਿੱਟ ਥੱਕੀ ਆਂ, ਪਈ ਇਸ ਲਿਖਸਮੀ ਦੇ ਹੱਥ ਪੀਲੇ ਕਰ ਤੇ ਧੱਕਾ ਦੇ ਕੇ ਰੋਹੜਸੁ ਚਾਬੇ, ਕਿੰਨਾ ਕੁ ਚਿਰ ਕੋਤਲ ਪਾਲਦਾ ਰਹੇਂਗਾ। ਔਂਤਰੀ ਖਾਣ ਦੀ ਚੱਟੀ, ਨਾ ਮਰਦੀ ਏ ਨਾ ਮਗਰੋਂ ਲੱਥਦੀ ਏ।" [ਫ਼. ਫ਼.

**ਪਿੱਟਣਾ ਮੁੱਕਣਾ**—ਰੋਜ਼ ਰੋਜ਼ ਦਾ ਦੁਖ, ਝਗੜਾ ਮੁੱਕ ਜਾਣਾ, ਔਖਾ ਕੰਮ ਖ਼ਤਮ ਹੋਣਾ।

ਕਿਸੇ ਨੇ ਆ ਕੇ ਸ਼ਾਹ ਨੂੰ ਦਸਿਆ—ਤੁਹਾਡੀ ਵਿਧਵਾ ਨੂੰਹ ਦਾ ਤੇ ਉਸ ਦੇ ਪੇਕਿਆਂ ਨੇ ਹੋਰ ਥਾਂ ਵਿਆਹ ਕਰ ਦਿੱਤਾ ਏ।

ਸ਼ਾਹ—ਚੰਗਾ ਹੋਇਆ, ਏਹ ਵੀ ਗੰਗਾ ਨ੍ਹਾਤੇ। ਰੋਜ਼ ਰੋਜ਼ ਦਾ ਪਿੱਟਣਾ ਮੁੱਕਾ (ਵਿਚੋ ਮਾੜੇ ਘਰ ਦੀ ਤੇ ਉਸ ਕਾਰਨ ਨਿੱਤ ਬੇਸੁਆਦੀ ਪਈ ਰਹਿੰਦੀ ਸੀ)। [ਸ੍ਰ.

**ਪਿੱਠ ਠੋਕਣੀ**—ਸ਼ਹਿ ਦੇਣੀ, ਅੰਦਰੋ ਅੰਦਰ ਹਲਾ-ਸ਼ੇਰੀ ਦੇਣੀ; ਚੁੱਕਣਾ।

ਪੁਲਸ ਤੇ ਕਈ ਅੰਗਰੇਜ਼ਾਂ ਦੀ ਮਦਦ ਨਾਲ ਮੁਸਲਿਮ ਲੀਗ ਅੰਦੋਲਨ ਕਾਮਯਾਬ ਹੋ ਗਿਆ। ਮੁਸਲਮਾਨ ਮੁੱਛਾਂ ਨੂੰ ਤਾਅ ਦੇ ਰਹੇ ਸਨ, ਤੇ ਉਹਨਾਂ ਦੀ ਪਿੱਠ ਠੋਕਣ ਵਾਲੇ ਅੰਗਰੇਜ਼ ਅਫ਼ਸਰ ਅੰਦਰ ਵੜ ਕੇ ਹੱਸਦੇ ਹੋਣਗੇ, ਕਿਉਂਕਿ ਪੰਜਾਬ ਦੇ ਇਸ ਘਰੋਗੀ ਜੰਗ ਵਿੱਚ ਉਹਨਾਂ ਨੂੰ ਆਪਣੀਆਂ ਪੰਜੇ ਉਂਗਲਾਂ ਘਿਉ ਵਿੱਚ ਦਿੱਸ ਰਹੀਆਂ ਸਨ। ਇਧਰ ਸਿੱਖਾਂ ਤੇ ਹਿੰਦੂਆਂ ਨੂੰ ਬਹੁਤ ਫ਼ਿਕਰ ਪਿਆ। [ਸੰਤ ਸਿਪਾਹੀ

**ਪਿੱਠ ਤੇ ਹੋਣਾ**—ਮਦਦਗਾਰ ਹੋਣਾ।

ਉਸ ਨੇ ਚੋਣ ਜਿਤਣੀ ਹੀ ਸੀ; ਸਰਕਾਰ ਜੋ ਉਸ ਦੀ ਪਿੱਠ ਤੇ ਸੀ। [ਸੰ.

**ਪਿੱਠ ਦੇਣਾ**—ਮੂੰਹ ਮੋੜਨਾ; ਹਾਰ ਜਾਣਾ; ਦਿਲ ਢਾਹ ਦੇਣਾ।

ਰਣ ਵਿੱਚ ਜਾ ਕੇ ਪਿੱਠ ਨ ਦੇਵੇ,
ਸੂਰਾ ਸੋ ਅਖਵਾਵੇ,
ਦੁੱਖ ਵਿੱਚ ਸਾਥ ਨਿਬਾਹੁਣ ਵਾਲਾ,
ਉਸ ਤੋਂ ਬੀਰ ਕਹਾਵੇ। [ਚੰ. ਵਾ.

**ਪਿੱਠ ਪਿੱਛੇ ਕਹਿਣਾ**—ਚੁਗ਼ਲੀ ਕਰਨੀ; ਨਿੰਦਿਆ ਕਰਨੀ।

ਪਿੱਠ ਪਿੱਛੇ ਤੇ ਬਾਦਸ਼ਾਹਾਂ ਨੂੰ ਵੀ ਲੋਕ ਮੰਦਾ ਚੰਗਾ ਕਹਿ ਲੈਂਦੇ ਹਨ। ਸੁਆਦ ਤੇ ਇਹ ਹੈ ਕਿ ਜੋ ਗੱਲ ਹੋਵੇ ਵੱਜ ਵੱਜਾ ਕੇ ਮੂੰਹ ਤੇ ਕਹਿ ਦਿੱਤੀ ਜਾਏ। [ਸੰ.

**ਪਿੱਠ ਮੋੜਨੀ**—ਲਾਂਭੇ ਹੋਣਾ, ਚਲੇ ਜਾਣਾ।

ਮਾਸਟਰ ਜੀ ਦੇ ਪਿੱਠ ਮੋੜਨ ਦੀ ਢਿਲ ਸੀ ਕਿ ਮੁੰਡਿਆਂ ਨੇ ਅਸਮਾਨ ਸਿਰ ਤੇ ਚੁੱਕ ਲਿਆ। [ਸੰ.

**ਪਿੱਠ ਲੱਗਣੀ**—ਢਹਿ ਜਾਣਾ; ਹਾਰ ਖਾ ਜਾਣੀ।

ਤੂੰ ਬਹੁਤਾ ਨਾ ਟੱਪ, ਦਸ ਨੰਬਰ ਇਸ ਵਾਰੀ ਤੇਰੇ ਵੱਧ ਹਨ ਤੇ ਆਖ਼ਰ ਕੀ ਆ ਗਈ; ਅਗਲੀ ਵਾਰੀ ਇਮਤਿਹਾਨ ਵਿੱਚ ਮੈਂ ਤੇਰੀ ਪਿੱਠ ਲਾ ਕੇ ਛੱਡਾਂਗਾ। [ਸੰ.

**ਪਿੰਡੇ ਦਾ ਪੀਡਾ ਹੋਣਾ**—ਸਖ਼ਤ ਜਿਸਮ; ਤਕੜੇ ਸਰੀਰ ਵਾਲਾ, ਮੋਟੇ ਹੱਡ।

ਭਾਈ ਨਾਨਕ ਸਿੰਘ, ਕਲਮੀ ਮਜ਼ਦੂਰ ਹੈ। ਜਿਸ ਤਰ੍ਹਾਂ ਪਿੰਡੇ ਦਾ ਪੀਡਾ ਹੈ ਏਸੇ ਤਰ੍ਹਾਂ ਦਿਲ ਦਾ ਕਰੜਾ ਹੈ। ਮਿਹਨਤੋਂ ਜੂਹ ਨਹੀਂ ਛੱਡਦਾ ਤੇ ਕਿਸੇ ਦੀ ਚੰਗੀ ਮੰਦੀ ਸੁਣਦਾ ਨਹੀਂ। [ਜ਼. ਸ.

**ਪਿੱਤਾ ਮਾਰਨਾ**—ਗੁੱਸਾ ਕਾਬੂ ਕਰਨਾ; ਹੌਸਲਾ ਕਾਇਮ ਰੱਖਣਾ; ਸਬਰ।

ਮਿੱਠਾ ਕਹਿਣਾ, ਕੌੜਾ ਜਰਨਾ,
ਹਰ ਗੱਲ ਦੇ ਵਿੱਚ ਜੀ ਜੀ ਕਰਨਾ।
ਨੀਵੀਂ ਹੋਇ ਕ੍ਰੋਧ ਨੂੰ ਹਰਨਾ,
ਪਿੱਤਾ ਮਾਰ ਵਿਖਾਈਂ ਧੀ।
[ਚੰ. ਵਾ.

**ਪਿੜ-ਪੱਲੇ ਕੁਝ ਨਾ ਪੈਣਾ**—ਕੋਈ ਸਮਝ ਨਾਹ ਆਉਣੀ ।

ਲੈਕਚਰ ਉਸ ਦਾ ਸੁਣਿਆ ਤਾਂ ਜ਼ਰੂਰ ਹੈ ਪਰ ਮੇਰੇ ਪਿੜ ਪੱਲੇ ਕੁਝ ਨਹੀਂ ਪਿਆ । [ਸਿ.

**ਪੀ ਜਾਣਾ**—ਸਹਾਰ ਲੈਣਾ ।

ਰੂਪ ਦਾ ਆਪਣੇ ਕੋਲੋਂ ਪਰ੍ਹੇ ਹੋ ਜਾਣਾ ਜਾਂ ਗੁੱਸੇ ਹੋਣਾ ਉਹ ਸੁਪਨੇ ਵਿੱਚ ਵੀ ਨਹੀਂ ਸਹਾਰ ਸਕਦੀ ਸੀ । ਰੂਪ ਬਾਰੇ ਹੋਈਆਂ ਸਾਰੀਆਂ ਗੱਲਾਂ ਉਹ ਪੀ ਗਈ । ਪਰ ਨੀਰੋ ਕੋਲ ਆਖੀ ਗੱਲ ਉਸ ਨੂੰ ਅੱਗ ਲਾ ਕੇ ਸੁੱਟ ਗਈ । [ਪੂਰਨਮਾਸ਼ੀ

**ਪੀਣਾ ਸ਼ੁਰੂ ਕਰਨਾ**—ਸੱਤਿਆ ਮੁਕਾਈ ਜਾਣਾ ।

ਇਕ ਸਾਲ ਹੋਰ ਬੀਤ ਗਿਆ । ਦਿਆਲੇ ਨੂੰ ਅੰਦਰਲੇ ਗ਼ਮਾਂ ਨੇ ਖਾਣਾ ਅਤੇ ਬਾਹਰੋਂ ਨਸ਼ਿਆਂ ਨੇ ਬੇਦਰਦੀ ਨਾਲ ਪੀਣਾ ਸ਼ੁਰੂ ਕਰ ਦਿੱਤਾ । ਭਰੇ ਸਰੀਰ ਵਾਲਾ ਦਿਆਲਾ ਸੁੱਕ ਕੇ ਤਵੀਤ ਹੋ ਗਿਆ ! [ਪੂਰਨਮਾਸ਼ੀ

**ਪੀਤੇ ਜਾਣਾ**—ਕਮਜ਼ੋਰ ਹੋ ਜਾਣਾ, ਲਹੂ ਮਾਸ ਸੁੱਕ ਜਾਣਾ ।

(ਸੀਮਾਂ ਦਾ ਰੰਗ ਢੰਗ ਵੇਖ ਤਾਂ ਰਹੀ ਹਾਂ) । ਖ਼ਬਰੇ ਕੀਹ ਹੋ ਗਿਆ ਏ ਉਸ ਨੂੰ, ਦਿਨਾਂ ਵਿੱਚ ਪੀਤੀ ਗਈ ਏ ਜਿਕਣ । ਅੱਗੇ ਆਉਂਦੀ ਸੀ ਤਾਂ ਹਸਦੀ ਹੁਟਕਦੀ ਤੇ ਖੱਪ ਪਾਂਦੀ ਕਿਤੇ ਵਾਰਾ ਨਹੀਂ ਸੀ ਲੈਣ ਦੇਂਦੀ, ਪਰ ਹੁਣ ਤਾਂ ਇਉਂ ਹੋ ਗਈ ਏ ਜਿਕਣ ਮੂੰਹ ਵਿੱਚ ਜ਼ਬਾਨ ਹੀ ਨਹੀਂ ਸੂ ਰਹੀ । [ਖ਼ੂ. ਸੋ.

**ਪੀਰ ਹੋ ਕੇ ਟਕਰਨਾ**—ਉਸਤਾਦ ਹੋ ਟਕਰਨਾ; ਬਹੁਤ ਹੁਸ਼ਿਆਰੀ, ਚਤਰਾਈ, ਚਾਲਾਕੀ ਨਾਲ ਕਿਸੇ ਨੂੰ ਕਾਬੂ ਕਰਨਾ ।

ਲਾਲ ਚੰਦਾ ! ਸਾਡਾ ਤੇ ਭਈ ਰੋਮ ਰੋਮ ਖੁਸ਼ ਹੋ ਗਿਆ ਈ, ਜੋ ਤੇਰਾ ਵੀ ਕਾਰਜ ਸਿੱਧ ਹੋ ਗਿਆ । ਤੂੰ ਸ਼ਾਮੂ ਸ਼ਾਹ ਨੂੰ ਪੀਰ ਹੋ ਕੇ ਟਕਰਿਆਂ ਏਂ (ਤੇ ਆਪਣਾ ਕੰਮ ਕਢਿਆ ਈ) ਪਿਆ ਹੋਂਦਾ ਹੋਵੇਗਾ ਜਣਦਿਆਂ ਨੂੰ । [ਸ਼. ਸ਼.

**ਪੁਆੜਾ ਪਾਉਣਾ**—ਝਗੜਾ ਖੜਾ ਕਰਨਾ ।

ਇਸ ਮੁੰਡੇ ਨੇ ਮੈਨੂੰ ਬੜਾ ਤੰਗ ਕੀਤਾ ਹੋਇਆ ਹੈ ਹਰ ਰੋਜ਼ ਕੋਈ ਨਾ ਕੋਈ ਪੁਆੜਾ ਪਾਈ ਹੀ ਰਖਦਾ ਹੈ । [ਸਿ.

**ਪੁਆੜਿਆਂ ਨੂੰ ਫੜੀ ਹੋਣਾ**—ਬਿਪਤਾ ਵਿਚ ਫਸੇ ਰਹਿਣਾ ।

ਪਹਿਲਾਂ ਅਗਲੇ ਦੀ ਗੱਲ ਵੀ ਸੁਣ ਲਈਦੀ ਏ ਨਾ, ਤੂੰ ਤੇ ਐਵੇਂ ਈ ਰੁੱਸ ਰੁੱਸ ਕੇ ਬਹਿਨੀ ਏਂ । ਮੈਂ ਖਬਰੇ ਕਿਹੜਿਆਂ ਪੁਆੜਿਆਂ ਨੂੰ ਫੜੀ ਰਹੀ ਸਾਂ । [ਫ਼. ਫ਼.

**ਪੁੱਜ ਕੇ ਦੁਖੀ ਹੋਣਾ**—ਦੁਖ ਦੀ ਹੱਦ ਹੋਣੀ, ਬਹੁਤ ਦੁਖੀ ਹੋਣਾ ; ਰਜ ਕੇ ਦੁਖੀ ਹੋਣਾ ।

ਮੈਂ ਕੁਝ ਕਹਿਵਾਂ ਤੇ ਜਾਵਾਂ ਕਿੱਥੇ ? ਜ਼ਰਾ ਕੁਸਕੀ ਨਹੀਂ ਤੇ ਡੰਡਾ ਵਰ੍ਹਿਆ ਨਹੀਂ ; ਮੈਂ ਤਾਂ ਪੁੱਜ ਕੇ ਦੁਖੀ ਹੋਈ ਆਂ (ਸਹਾਰਿਆ ਨਹੀਂ ਜਾਂਦਾ) । [ਸੁ.

ਜਾਂ

ਉਂਜ ਤਾਂ ਭਾਵੇਂ ਉਹ ਵਾਹਵਾ ਸੁਖੀ ਹੈ ਪਰ ਔਲਾਦ ਵਲੋਂ ਪੁੱਜ ਕੇ ਦੁਖੀ ਹੈ । [ਸਿ.

**ਪੁਠ ਪੈਰਾ**—ਹੋਰਾਂ ਨਾਲੋਂ ਉਲਟਾ ਤੁਰਨ ਵਾਲਾ ।

ਜੋ ਤੁਸਾਂ ਕਰਨਾ ਹੈ, ਉਹ ਉਸ ਕਦੇ ਨਹੀਂ ਕਰਨਾ । ਉਹ ਤੇ ਪੁੱਠ-ਪੈਰਾ ਹੈ । ਜ਼ਮਾਨੇ ਨਾਲੋਂ ਉਲਟੀਆਂ ਕਰਨ ਵਾਲਾ । ਪਰ ਉਸ ਦੀ ਕਰਨੀ ਵਿਚ ਅਕਲ ਜ਼ਰੂਰ ਹੁੰਦੀ ਹੈ । [ਸਿ.

**ਪੁੱਠਾ ਕਰ ਕੇ ਟੰਗਣਾ**—ਬਹੁਤ ਸਜ਼ਾ ਦੇਣੀ ।

ਸ਼ਾਹ ਨੇ ਲਹਿਣੂ (ਆਪਣੇ ਨੌਕਰ) ਦੇ ਪਿਉ ਨੂੰ ਦੱਸਿਆ—ਲਹਿਣੂ ਨੂੰ (ਸਾਡੇ ਪਾਸੋਂ) ਨਸਿਆਂ ਹੋਇਆਂ ਮੁਦਤਾਂ ਹੋ ਗਈਆਂ ਨੇਂ । ਐਡਾ ਹੱਡ ਹਰਾਮ ਕਮਕੋਸ ਸੀ ਜੋ ਬੱਸ ।

ਰੁਲਦੂ (ਲਹਿਣੂ ਦਾ ਪਿਉ)—ਬੇ ਨਸੀਬ, ਮੈਨੂੰ ਬੜਾ ਦੁਖ ਦਿੱਤਾ ਸੂ, ਮਹਾਰਾਜ, ਇਹਨੇ । ਕਿੱਥੇ ਹੈਗਾ ਜੇ, ਮੈਨੂੰ ਪਕੜਾਓ ਤੇ ਪੁੱਠਾ ਕਰ ਕੇ ਟੰਗ ਦੇਵਾਂ । [ਸ਼. ਸ਼.

**ਪੁੱਠਾ ਕਰ ਛਡਣਾ**—ਖ਼ਾਕਸ਼ਾਹ ਕਰ ਛੱਡਣਾ ।

ਸ਼ਰੀਕ ਵਿਚਾਰੇ ਸਾਡਾ ਕੀ ਵਿਗਾੜ ਸਕਦੇ ਸਨ । ਸਾਡੇ ਆਪਣੇ ਹੀ ਭਾਗਾਂ ਦੀ ਹਾਰ ਨੇ ਸਾਨੂੰ ਪੁੱਠਾ ਕਰ ਸੁਟਿਆ ਹੈ । ਮਾੜੀਆਂ ਤੋਂ ਝੁਗੀਆਂ ਵਿਚ ਆ ਗਏ ਹਾਂ । [ਸਿ.

**ਪੁੱਠੀ ਕਲਮ ਵਗਣੀ**—ਮਾੜੀ ਤਕਦੀਰ ਦਾ ਅਰੰਭ ਹੋਣਾ ; ਦਿਨ ਪੁੱਠੇ ਹੋਣੇ ।

ਕਲਮਾਂ ਵਗੀਆ ਪੁੱਠੀਆਂ ਗੁੱਸੇ ਹੋਈ ਕਜ਼ਾ,
ਮਰਜ਼ ਪੁਰਾਣੀ ਦਮੇ ਦੀ ਸ਼ਾਹ ਨੂੰ ਲਿਆ ਦਬਾ ।
[ਨੂਰ ਜਹਾਨ

**ਪੁੱਠੀ ਖਲ ਲਹਾਉਣੀ**—ਅਸਹਿ ਦੁਖ ਦੇਣਾ ।

ਮਾਂ ਸਮਝਾਵੇ ਮੁੜ ਜਾ ਹੀਰੇ,
ਕਲਾਂ ਜਗਾ ਨਾ ਸੁਤੀਆਂ ।
ਨਹੀਂ ਤਾਂ ਪੁੱਠੀ ਖਲ ਲੁਹਾ ਕੇ,
ਤੇਰਾ ਮਾਸ ਖਲਾਵਾਂ ਕੁੱਤੀਆਂ । [ਸਾਵੇ ਪੱਤਰ

**ਪੁੱਠੀਆਂ ਚੁੱਕ ਲੈਣੀਆਂ**—ਭੈੜੇ ਕੰਮਾਂ ਵਿਚ ਲੱਗ ਪੈਣਾ, ਲੁੱਚਪੁਣੇ ਦੇ ਰਾਹੇ ਪੈ ਜਾਣਾ ।

ਇਹ ਅੰਨ੍ਹਾ ਰੋਗੀ ਬੁੱਢਾ ਉਹੋ ਭਾਗ ਸਿੰਘ ਹੈ ਜਿਸ ਨੂੰ ਸਿੰਘਾਪੁਰ ਦਾ ਰਾਜਾ ਕਿਹਾ ਜਾਂਦਾ ਸੀ ਤੇ ਜਦੋਂ ਇਹ ਪਿੰਡ ਆਉਂਦਾ ਸੀ ਤਾਂ ਸਾਰਾ ਪਿੰਡ ਅਰਦਲ ਵਿਚ ਚਲਦਾ ਸੀ। ਪਰ ਜੱਟ ਨੇ ਪੁੱਠੀਆਂ ਚੁੱਕ ਲਈਆਂ । ਮੁਫਤ ਦੀ ਮਾਇਆ ਮਿਲੀ ਸੀ ਸੰਭਾਲੀ ਨਾ ਗਈ । [ਕੰਵਲ

**ਪੁੱਠੀਆਂ ਛਾਲਾਂ ਮਾਰਨਾ**—ਬਹੁਤ ਖੁਸ਼ ਹੋਣਾ ।

ਲੈ ਓਏ ਲਹਿਣੂ ! ਮਾਰ ਬੱਚੂ ਹੁਣ ਪੁਠੀਆਂ ਛਾਲਾਂ । ਤੇਰੇ ਲਈ ਵੀ ਸਾਕ ਮਿਲ ਗਿਆ ਏ । ਉਹ ਵੀ ਤੇਰੀ ਹਾਣ ਪਰਵਾਣ । [ਸ. ਸ਼.

**ਪੁੱਠੇ ਚਾਲੇ**—ਮਾੜੀਆਂ ਤੇ ਦੁਖਦਾਈ ਹਰਕਤਾਂ ।

ਉੱਚੀ ਜਾਤ ਦਾ ਹੰਕਾਰ ਕਰ ਕਰ ਆਕੜਨ ਵਾਲੇ !
ਉਤੋਂ ਤੂੰਬੜੀ ਦੇ ਵਾਂਗ, ਵਿਚੋਂ ਜ਼ਹਿਰ ਦੇ ਪਿਆਲੇ ।
ਆ ਜਾ, ਹੋਸ਼ ਕਰ ਮਗਰੂਰ ! ਪੁੱਠੇ ਛੋੜ ਦੇ ਚਾਲ ।
ਡੁੱਬੋਂ ਬਾਹਮਣਾ ਤੂੰ ਆਪ, ਤੇ ਜਜਮਾਨ ਭੀ ਗਾਲੇ ।
[ਚੰ. ਵ.

**ਪੁਣ ਛਾਣ ਕਰਨੀ**—ਘੋਖਾਂ ਕਰਨੀਆਂ, ਬਾਦ-ਵਿਵਾਦ ।

ਪੁਣ ਛਾਣਾਂ ਵਿਚ ਆਟਾ ਖਿਰ ਗਿਆ,
ਰੋ ਬਹਿ ਬਹਿ ਕੇ ਲੇਖਾਂ ਨੂੰ,
ਬਾਲ ਬੱਚੇ ਨੂੰ ਫਾਹੇ ਦੇ ਕੇ,
ਫੋਕੇ ਸੰਖ ਵਜਾਇਆ ਕਰ ।
[ਕੇ. ਕਿ.

**(ਸਭ ਨੂੰ) ਪੁੱਤਰ ਦੇਈ ਜਾਣਾ**—ਸਭ ਦੀਆਂ ਮੰਗਾਂ ਪੂਰੀਆਂ ਕਰਨ ਦੇ ਇਕਰਾਰ ਕਰੀ ਜਾਣਾ ਪਰ ਕਰਨਾ ਕੁਝ ਭੀ ਨਾ ।

ਮੇਰੇ ਕਹਿਣ ਤੇ ਇਨਸਪੈਕਟਰ ਸਾਹਿਬ ਨੇ ਸੱਦਿਆ, ਅਤੇ ਉਹਨਾਂ ਦੀਆਂ ਤਕਲੀਫ਼ਾਂ ਪੁੱਛੀਆਂ । ਇਹ ਚੀਜ਼ ਸਕੂਲ ਦੇ ਇਤਿਹਾਸ ਵਿਚ ਬਿਲਕੁਲ ਨਵੀਂ ਸੀ। ਕਿਸੇ ਨੇ ਘੱਟ ਤਨਖਾਹ ਦਾ ਰੋਣਾ ਰੋਇਆ, ਕਿਸੇ ਨੇ ਆਪਣੀ ਤਬਦੀਲੀ ਵਾਸਤੇ ਕਿਹਾ । ਉਹ ਪੰਠਾ ਭੀ ਅੱਜ ਮੌਜ ਵਿਚ ਸੀ, ਸਭ ਨੂੰ ਪੁੱਤਰ ਦੇਂਦਾ ਗਿਆ, ਕਿਸੇ ਦਾ ਦਿਲ ਨਾ ਤੋੜਿਆ, ਕਿਸੇ ਨੂੰ ਨਿਰਾਸ ਨਾ ਕੀਤਾ । [ਕੰਵਲ

**ਪੁਰ ਪੁਰ ਦੁਖੀ ਹੋਣਾ**—ਬਹੁਤ ਸਤਿਆ ਹੋਣਾ ।

ਇਸ ਘਰ ਵਿਚ ਮੈਂ ਤੇ ਪੁਰ ਪੁਰ ਦੁਖੀ ਹੋਈ ਹੋਈ ਆਂ । ਰਾਤ ਦਿਨੇ ਜਾਨ ਮਾਰੀਦੀ ਹੈ ਤੇ ਕਦਰ ਕੁੱਤਿਆਂ ਜਿੰਨੀ ਵੀ ਨਹੀਂ । [ਸੰ.

**ਪੁਰਾਣਾ ਪਾਪੀ**—ਸਭ ਕੁਝ ਸਮਝਣ ਵਾਲਾ, ਹੰਢਿਆ ਵਰਤਿਆ ਹੋਇਆ ।

ਇਸ ਦੇ ਵਿਚ ਹੀ ਸਰਦਾਰ ਹੁਰਾਂ ਜਾਣ ਲਿਆ ਕਿ ਡਾਕਟਰ ਨਵਾਂ ਪਹਾੜੂ ਨਹੀਂ ਫਸਿਆ, ਸਗੋਂ ਪੁਰਾਣਾ ਪਾਪੀ ਹੈ । [ਫ਼. ਫ਼.

**ਪੁਰਾਣੇ ਫੋਲੇ ਫੋਲਣਾ**—ਭੁਲੇ ਹੋਏ ਦੁਖ ਯਾਦ ਕਰਾਉਣਾ ; ਪੁਰਾਣੀਆਂ ਗੱਲਾਂ ਪੁਟਣੀਆਂ ।

ਤੂੰ ਮੇਰੀ ਹਾਲਤ ਏਂ ਬਚਨੀ ਤੈਥੋਂ ਕੀ ਲੁਕਾ । ਅਜ ਤੂੰ ਪੁਰਾਣੇ ਫੋਲੇ ਫੋਲਣ ਬਹਿ ਗਈ ਏਂ ਤਾਂ ਪਤਾ ਨਹੀਂ ਕਿਉਂ ਮੈਂ ਆਪੇ ਆਪ ਉਧੜ ਪਈ ਜਿਵੇਂ ਕਿਸੇ ਮੇਰੀਆਂ ਚੀਸਾਂ ਉਤੇ ਦੁਧ ਨਿਚੋੜ ਦਿੱਤਾ ਹੋਵੇ । [ਲੋ. ਕੁ.

**ਪੁਲ ਬੰਨ੍ਹਣੇ**—ਬਹੁਤ ਵਡਿਆਈ ਕਰਨੀ ।

ਉਂਜ ਪਿੱਛੋਂ ਭਾਵੇਂ ਉਹ ਉਸ ਨੂੰ ਬੁਰਾ ਭਲਾ ਹੀ ਕਹਿੰਦਾ ਹੈ ਪਰ ਸਾਹਮਣੇ ਤਾਂ ਤਾਰੀਫ਼ਾਂ ਦੇ ਪੁਲ ਬੰਨ੍ਹ ਦਿੰਦਾ ਹੈ । [ਗੀ. ਬ.

**ਪੁੜਪੁੜੀਆਂ ਗਰਮ ਹੋਣੀਆਂ**—ਬਹੁਤ ਸੋਚ ਵਿਚਾਰ ਕਰਨੀ ।

ਉਹੀ ਮਨ ਦੀ ਦੁਬਿਧਾ, ਉਹੀ ਝਗੜਾ, ਉਹੀ ਸਵਾਲ, ਉਹੀ ਜਵਾਬ । ਪੁੜਪੁੜੀਆਂ ਗਰਮ ਹੋ ਜਾਣ । ਰਾਤ ਨੂੰ ਘੰਟੇ ਘੰਟੇ ਦੇ ਬਾਅਦ ਗਰਮ ਪੁੜਪੁੜੀਆਂ ਨੂੰ ਠੰਡਾ ਕਰਨ ਲਈ ਕੰਬਲੀ ਵਾਲਾ ਮੂੰਹ ਧੋਂਦਾ ਸੀ ।
[ਪ੍ਰੇਮ ਕਣੀ

**(ਮੂੰਹ) ਪੂਣੀ ਪੈ ਜਾਣੀ**—ਮੂੰਹ ਫੱਕ ਹੋ ਜਾਣਾ, ਬਹੁਤ ਹੀ ਸਹਿਮ ਜਾਣਾ।

ਮੋਰੀਆਂ ਸੱਚੀਆਂ ਸੱਚੀਆਂ ਸੁਣ ਕੇ ਉਸ ਦਾ ਮੂੰਹ ਪੂਣੀ ਹੋ ਗਿਆ, ਉਹ ਕੁਸਕਿਆ ਤੀਕ ਨਾ ਤੇ ਉਠ ਕੇ ਚਲਾ ਗਿਆ। [ਸੈ.

**ਪੂਰਾ ਉਤਰਨਾ (ਕਿਸੇ ਕੰਮ ਵਿਚ)**—ਦੂਜੇ ਦੀ ਤਸੱਲੀ ਕਰਾ ਦੇਣੀ; ਕਰਾਰ ਪੂਰਾ ਕਰ ਦੇਣਾ; ਲਾਜ ਰੱਖਣੀ।

ਅਸੀਂ ਆਪ ਜੈਸਿਆਂ ਨੂੰ ਗੱਲਾਂ ਨਾਲ ਤਸੱਲੀ ਨਹੀਂ ਦੇ ਸਕਦੇ, ਅਸੀਂ ਚਰਚਾ ਵਿਚ ਪੂਰੇ ਨਹੀਂ ਉਤਰ ਸਕਦੇ। [ਬਾਬਾ ਨੌਧ ਸਿੰਘ

**ਪੂਰਾ ਹੋਣਾ**—ਕਾਲਵਸ ਹੋਣਾ; ਮਰਨਾ।

ਉਸ ਦੇ ਪਿਤਾ ਜੀ ਉਸ ਨੂੰ ਬਹੁਤ ਪਿਆਰ ਕਰਦੇ ਸਨ। ਹੁਣ ਉਨ੍ਹਾਂ ਨੂੰ ਪੂਰੇ ਹੋਇਆਂ ਕਈ ਸਾਲ ਹੋ ਗਏ ਹਨ ਤੇ ਉਹ ਵੀ ਜਵਾਨ ਹੋ ਗਿਆ ਹੈ ਪਰ ਹੁਣ ਵੀ ਜਦੋਂ ਕਿਸੇ ਤਰ੍ਹਾਂ ਪਿਤਾ ਜੀ ਦਾ ਜ਼ਿਕਰ ਆ ਜਾਏ, ਉਹ ਅੱਖਾਂ ਭਰ ਲੈਂਦਾ ਹੈ। [ਸੈ.

**ਪੂਰਾ ਪਟਣਾ, ਪੂਰਾ ਫਟਣਾ, ਪੂਰਾ ਨਿਕਲਣਾ**—ਸ਼ੈ ਇਤਨੀ ਕਾਫ਼ੀ ਹੋਣੀ ਜਿਸ ਨਾਲ ਕੰਮ ਸਰ ਜਾਏ।

ਇਹ ਤੇ ਕੇਵਲ ਵੀਹ ਰੁਪਏ ਹਨ; ਇਨ੍ਹਾਂ ਨਾਲ ਕੀ ਪੂਰੀ ਪਟਣੀ ਹੈ। ਇਹ ਤੇ ਦੋ ਦਿਨਾਂ ਦਾ ਖ਼ਰਚ ਹੈ। [ਸੈ.

**ਪੂਰੀ ਨਾਹ ਪੈਣੀ**—ਡੰਗ ਨਾਹ ਲੰਘਣਾ, ਗੁਜ਼ਾਰਾ ਨਾਹ ਚਲਣਾ, ਬਰਾਬਰੀ ਨਾਹ ਕਰ ਸਕਣੀ।

ਡਾਕਟਰ—ਮੀਆਂ ਜੀ, ਮੈਂ ਸਮਝਦਾ ਹਾਂ ਪਈ ਸਾਡਾ ਇਖ਼ਲਾਕ ਬੜਾ ਗਿਰ ਚੁਕਾ ਏ, ਅਤੇ ਬੇ-ਈਮਾਨੀ ਦਾ ਪਸਾਰਾ ਪਸਰਿਆ ਜਾ ਰਿਹਾ ਹੈ। ਇਹੋ ਕਾਰਨ ਹੈ ਕਿ ਸਾਡੀ ਪੂਰੀ ਨਹੀਂ ਪੈਂਦੀ। [ਜੀਵਨ ਰੀਝਲ

**ਪੂਰੀ ਪੈਣਾ**—ਰੱਜਵਾਂ ਗੁਜ਼ਾਰਾ ਹੋਣਾ; ਸਫ਼ਲਤਾ ਹੋਣੀ।

ਪੰਜਵਾਂ ਚਸਕਾ ਕਰਜ਼ ਦਾ, ਵਾਹਣ ਛੱਡੋਂ ਤੂੰ ਖਾਇ,
ਪੰਜੇ ਤ੍ਰੇੜੀਆਂ ਵਾਦੀਆਂ, ਬਰਕਤ ਖੜਨ ਉਡਾਇ।
ਜੇ ਪੰਜਾਂ ਦੇ ਪੰਜਿਓਂ, ਤਾ ਜਾਵੇਂ ਛੁਟਕਾਰ,
ਫੇਰ ਜਿ ਪੂਰੀ ਨ ਪਏ (ਤਦ) ਚਾਤ੍ਰਿਕ ਜ਼ਿੰਮੇਵਾਰ।
[ਚੰ. ਵ.

**(ਕੀਹ) ਪੂਰੀਆਂ ਪਾ ਲੈਣੀਆਂ**—ਕੁਝ ਭੀ ਨਾ ਸੁਆਰ ਸਕਣਾ (ਨੋਟ! ਟੋਕ ਦੇ ਤੌਰ ਤੇ ਆਖੀਦਾ ਹੈ।)

ਜੋ ਹੋਣਾ ਸੀ, ਹੋ ਗਿਆ। ਹੁਣ ਤੂੰ ਉਥੇ ਜਾ ਕੀ ਕੀ ਪੂਰੀਆਂ ਪਾ ਲੈਣੀਆਂ ਨੇ। ਹੁਣ ਮੈਂ ਜਾ, ਕਲ੍ਹ ਵੇਖੀ ਜਾਵੇਗੀ। [ਸੈ.

**ਪੇਸ਼ ਹੋਣਾ**—ਹਾਜ਼ਰ ਹੋਣਾ (ਕਚਹਿਰੀ ਆਦਿਕ ਵਿਚ)।

ਉਹ ਬਹੁਤ ਵਾਰੀ ਤੇ ਕਚਹਿਰੀ ਵਿਚ ਪੇਸ਼ ਹੀ ਨਹੀਂ ਹੋਇਆ। ਇਸ ਲਈ ਮੁਕੱਦਮਾ ਅੱਗੇ ਨਹੀਂ ਤੁਰ ਸਕਿਆ। [ਸੈ.

**ਪੇਸ਼ ਨ ਜਾਣੀ**—ਦਾਲ ਨ ਗਲਣੀ; ਮਨ ਦੀ ਇੱਛਾ ਪੂਰੀ ਕਰਨ ਦਾ ਹਰ ਜਤਨ ਨਿਸਫਲ ਰਹਿਣਾ।

ਫ਼ਾਰਸ ਦੀ ਨੁਠੀ ਪਰੀ ਲੱਗਾ ਸਲੀਮ ਉਡਾਣ,
ਪਰ ਅਕਬਰ ਦੀ ਤਾੜ ਨੇ ਪੇਸ਼ ਨ ਦਿੱਤੀ ਜਾਣ।
[ਨੂਰ ਜਹਾਨ

**ਪੇਸ਼ ਪੈ ਜਾਣਾ**—ਕਿਸਮਤ ਵਿਚ ਲਿਖਿਆ ਜਾਣਾ।

ਮੈਂ ਰੋਵਾਂ ਨਾ, ਰੋਣ ਮੇਰੇ ਪੇਸ਼ ਜੁ ਪੈ ਗਿਆ! ਪਤੀ ਜੀ ਦੀ ਮੌਤ ਮਗਰੋਂ ਹਿੰਦੁਸਤਾਨੀ ਇਸਤ੍ਰੀ ਦੀ ਕਿਸਮਤ ਵਿਚ ਹੋ ਹੀ ਕੀ ਸਕਦਾ ਹੈ; ਹਰ ਪਾਸਾ ਉਸ ਲਈ ਹਨੇਰਾ ਹੋ ਜਾਂਦਾ ਹੈ। [ਡੋਲਦੀ ਲਾਟ

**ਪੇਸ਼ ਪੈਣਾ**—ਟੱਕਰ ਲੱਗਣੀ (ਝਗੜਾ); ਝਗੜਾ ਕਰਨਾ।

ਬਸੰਤ ਸਿੰਘ—ਅਨੰਤ ਰਾਮ! ਮੇਰੀ ਵਹੁਟੀ ਮੈਨੂੰ ਜਿੰਦ ਤੋਂ ਵਧ ਕੇ ਪਿਆਰੀ ਏ, ਪਰ ਏਸ ਵੇਲੇ ਰਬ ਜਾਣਦਾ ਏ, ਮੈਂ ਆਪਣੀ ਵਹੁਟੀ ਛੱਡ ਆਪਣਾ ਸਰਬੰਸ ਵਾਰ ਕੇ ਸੁੱਟ ਦੇਵਾਂ, ਜੇ ਤੈਨੂੰ ਕਿਸੇ ਤਰ੍ਹਾਂ ਏਸ ਰਾਖਸ਼ ਦੇ ਹੱਥੋਂ ਛੁਟਕਾਰਾ ਮਿਲੇ।

ਵਕੀਲ—ਸ਼ੁਕਰ ਕਰੋ ਸਰਦਾਰ ਜੀ, ਉਹ ਭਾਗਾਂ ਵਾਲੀ ਨਹੀਂ ਸੁਣਦੀ ਪਈ ਕਿਤੇ, ਨਹੀਂ ਤਾਂ ਚੰਗੀ ਤੁਹਾਡੇ ਪੇਸ਼ ਪਏ। [ਸ਼. ਸ਼.

**ਪੇਚ ਤਾਪ ਖਾਣੇ**—ਵਿੱਸ ਘੋਲਣੀ ; (ਅੰਦਰੋ ਅੰਦਰ) ਗੁੱਸੇ ਵਿਚ ਉਬਲਣਾ ।

ਇਨ੍ਹਾਂ ਹੀ ਖਿਆਲਾਂ ਵਿੱਚ ਉਹ ਪੇਚ ਤਾਬ ਖਾਂਦੇ ਹੋਏ ਬਾਹਰਲੇ ਵਰਾਂਡੇ ਵਿੱਚ ਟਹਿਲ ਰਹੇ ਸਨ ਤੇ ਨਾਲ ਹੀ ਸੋਚ ਰਹੇ ਸਨ ਕਿ ਜੁਰਮ ਬਦਲੇ ਉਸ ਨਾਲਾਇਕ ਮੁੰਡੇ ਨਾਲ ਕਿਹੋ ਜੇਹਾ ਸਲੂਕ ਕਰਨਾ ਹੋਵੇਗਾ ਤੇ ਮੈਨੇਜਰ ਨੂੰ ਕੀਹ ਸਜ਼ਾ ਦੇਣੀ ਹੋਵੇਗੀ ।

[ਗਰੀਬ ਦੀ ਦੁਨੀਆਂ

**ਪੇਟ ਤੇ ਪੱਥਰ ਬੰਨ੍ਹਣਾ**—ਭੁੱਖਾਂ ਕੱਟਣੀਆਂ, ਖਾਣ ਪੀਣ ਦਾ ਸੰਕੋਚ ਕਰਨਾ ।

ਤਨਖਾਹ ਸ਼ੰਕਰ ਦੀ ਵੀ ਓਨੀ ਹੀ ਹੈ ਪਰ ਉਹ ਸਦਾ ਕਰਜ਼ਾਈ ਰਹਿੰਦਾ ਹੈ । ਉਸ ਨੇ ਚੰਗੇ ਦਿਨ ਵੇਖੇ ਹੋਏ ਹਨ । ਇਨ੍ਹਾਂ ਵੀਹਾਂ ਰੁਪਿਆਂ ਵਿਚ ਉਸ ਨੂੰ ਹਮੇਸ਼ਾ ਪੇਟ ਤੇ ਪੱਥਰ ਬੰਨ੍ਹ ਕੇ ਗੁਜ਼ਾਰਾ ਕਰਨਾ ਪੈਂਦਾ ਹੈ ।

[ਗਰੀਬ ਦੀ ਦੁਨੀਆਂ

**ਪੇਟ ਦਾ ਝੁਲਕਾ**—ਰੋਟੀ ; ਖਾਣ ਲਈ ਖ਼ੁਰਾਕ ।

ਇਹਨਾਂ ਰੁਪਿਆਂ ਵਿਚੋਂ ਕੀ ਬਚ ਸਕਦਾ ਹੈ । ਇਹ ਤੇ ਮੇਰੇ ਪੇਟ ਦਾ ਝੁਲਕਾ ਵੀ ਨਹੀਂ ਪੂਰਾ ਕਰ ਸਕਦੇ । ਮਿਹਨਤੀ ਆਦਮੀ ਨੂੰ ਖਾਣ ਲਈ ਚੰਗਾ ਚਾਹੀਦਾ ਹੈ । [ਸੰ.

**(ਰਕਮ) ਪੇਟੇ ਪਾਣੀ**—ਆਪਣੇ ਜ਼ੁੰਮੇਂ ਲੈ ਲੈਣੀ ।

ਜੇ ਕਰ ਜ਼ਮੀਨ ਵੇਚਣ ਵਾਲੇ ਨੇ ਕਿਸੇ ਸ਼ਾਹ ਦਾ ਕਰੇਜ਼ਾ ਦੇਣਾ ਏ ਤਾਂ ਸਾਰਾ ਰੁਪਈਆ ਮੈਂ ਆਪਣੇ ਪੇਟੇ ਪਾ ਕੇ ਲਿਖ ਦਿਆਂਗਾ ; ਫੇਰ ਉਹ ਜਾਣੇ ਤੇ ਮੈਂ ਜਾਣਾ ।

[ਨ. ਖਾਂ.

**ਪੇਟੇ ਵਾਲਾ ਹੋਣਾ**—ਸਰਦਾ ਪੁੱਜਦਾ ; ਵੱਡ ਪੂੰਜੀਆ ।

ਸ਼ਾਹ ! ਮੈਨੂੰ ਕੁਝ ਰੁਪਈਆਂ ਦੀ ਲੋੜ ਪੈ ਗਈ ਏ । ਹੋਰ ਸ਼ਾਹੂਕਾਰ ਮੈਨੂੰ ਐਡਾ ਪੇਟੇ ਵਾਲਾ ਕੋਈ ਨਜ਼ਰੀ ਨਹੀਂ ਪੈਂਦਾ, ਜਿਹੜਾ ਮੇਰਾ ਕੰਮ ਸਵਾਰੇ । ਮਿਹਰਬਾਨੀ ਕਰਕੇ ਮੇਰਾ ਵੇਲਾ ਧੱਕ । [ਨ. ਖਾਂ.

**(ਆਪਣੀ) ਪੈ ਜਾਣੀ**—(ਆਪਣਾ) ਫਿਕਰ ਪੈ ਜਾਣਾ ।

ਏਹਨੀਂ ਲੋਇਣੀਂ ਦੇਖਦਿਆਂ, ਕੇਤੀ ਚਲਿ ਗਈ ।
ਫਰੀਦਾ ਲੋਕਾਂ ਆਪੋ ਆਪਣੀ, ਮੈਂ ਆਪਣੀ ਪਈ ।

[ਸ਼ਲੋਕ ਸ਼ੇਖ ਫਰੀਦ ਜੀ

**ਪੈਸਾ ਗੁਰ-ਪੀਰ ਹੋਣਾ**—(੧) ਪੈਸੇ ਲਈ ਸਭ ਕੁਝ ਕਰਨਾ, ਗੁਲਾਮੀ ਕਰਨੀ ਤੇ ਬੇ-ਗ਼ੈਰਤੀ ਬਰਦਾਸ਼ਤ ਕਰਨੀ ।
(੨) ਪੈਸੇ ਨਾਲ ਸਾਰੇ ਕੰਮ ਸਿੱਧ ਕਰਾਏ ਜਾ ਸਕਦੇ ਹਨ ।

ਪੁਰਾਣੇ ਲਿਖਾਰੀ ਬੜੇ ਅਣਖੀ ਹੁੰਦੇ ਸਨ । ਪਰ ਹੁਣ ਅਣਖ ਉਣਖ ਕਿੱਥੇ ? ਇਸ ਸਮਾਜ ਨੇ ਸਭ ਅਣਖ ਦੇ ਪਰ ਝਾੜ ਸੁੱਟੇ ਨੇ । ਹੁਣ ਤਾਂ ਪੈਸਾ ਹੀ ਗੁਰ-ਪੀਰ ਹੈ । [ਡੁਲਦੀ ਲਾਟ

**ਪੈਸੇ ਦਾ ਮਿੱਤ੍ਰ**—ਮਾਇਆ ਦਾ ਪੁੱਤਰ ; ਪੈਸੇ ਦਾ ਪੁੱਤਰ ; ਪੈਸੇ ਲਈ ਸਭ ਕੁਝ ਕਰਨ ਵਾਲਾ ।

ਕਿਹੜਾ ਦਿਲ ਵਾਲਾ, ਜੀਵਨ ਵਾਲਾ ਆਪਣਾ ਜਿਗਰ ਰੋਲਦਾ ਏ ? ਉਹ ਦੋ ਤਲਵਾਰਾਂ ਇਕ ਮਿਆਨ 'ਚਿ ਨਹੀਂ ਪਾਉਂਦਾ । ਉਹ ਧੀ ਨੂੰ ਖੂਹ 'ਚਿ ਸਿੱਟ ਦੇਊ, ਪਰ ਕਿਸੇ ਦੀ ਸੌਂਕਣ ਨਾ ਬਣਾਊ । ਕੋਈ ਪੈਸੇ ਦਾ ਮਿੱਤ੍ਰ, ਕੋਈ ਮਾਇਆ ਦਾ ਸੇਵਕ, ਕੋਈ ਗਿਰਾ ਹੋਇਆ ਹੀ ਇਹ ਕਮੀਨਗੀ ਕਰੇਗਾ । [ਹਉਕੇ

**ਪੈਸੇ ਦੀ ਖੇਡ**—ਪੈਸੇ ਦੇ ਸਿਰ ਤੇ ਸਾਰੀ ਮੌਜ ਹੈ, ਇਜ਼ਤ ਹੈ ; ਪੈਸਾ ਸਭ ਕੁਝ ਕਰ ਸਕਦਾ ਹੈ ।

ਪੈਸੇ ਹੋ ਗਏ ਤਾਂ ਆਪੇ ਜ਼ਨਾਨੀ ਆਵੇਗੀ ਤੇ ਰਿਸ਼ਤੇਦਾਰ ਵੀ ਇੱਜ਼ਤ ਕਰਨਗੇ ਤੇ ਲੋਕ ਵੀ ਵਾਹ ਵਾਹ ਆਖਣਗੇ । ਖੇਡ ਤਾਂ ਸਾਰੀ ਪੈਸੇ ਦੀ ਹੈ । ਭਾਵੇਂ ਡਾਕੇ ਮਾਰ, ਭਾਵੇਂ ਕਤਲ ਕਰ, ਪਰ ਜੇ ਸੁਖ ਚਾਹੁੰਦਾ ਹੈਂ ਤਾਂ ਪੈਸਾ ਦੱਬ ਕੇ ਇਕੱਠਾ ਕਰ । [ਪ੍ਰੇਮ ਕਣੀ

**ਪੈਂਤੜਾ ਪੈਣਾ**—ਲੀਹ ਤੁਰ ਪੈਣੀ ; ਮਿਸਾਲ ਕਾਇਮ ਹੋ ਜਾਣੀ ।

ਕਦੀ ਨਹੀਂ, ਕਾਨੂੰਨ ਨੂੰ ਅਸੀਂ ਨਹੀਂ ਛੇੜ ਸਕਦੇ । ਜੇ ਇਕ ਵਾਰੀ ਇਹੋ ਜਿਹਾ ਪੈਂਤੜਾ ਪੈ ਗਿਆ ਤਾਂ ਫੇਰ ਅਨ੍ਹੇਰ ਨਗਰੀ ਬੇਦਾਦ ਰਾਜਾ ਵਾਲੀ ਗੱਲ ਹੋ ਜਾਏਗੀ । ਸਭ ਅਦਾਲਤੀ ਕਾਰਵਾਈ ਹੇਠ ਉੱਤੇ ਹੋ ਜਾਵੇਗੀ । [ਸ਼. ਸ਼.

**ਪੈਂਤੜਾ ਬਦਲਣਾ**—ਹੋਰ ਚਲਾਕੀ ਖੇਡਣੀ ; ਨਵੀਂ ਚਾਲ ਚਲਾਣੀ ।

ਹੁਣ ਤੀਕ ਤੇ ਉਹ ਹੋਰ ਸਬਕ ਪੜ੍ਹਦਾ ਰਹਿਆ ਹੈ । ਹੁਣ ਉਸਨੇ ਪੈਂਤੜਾ ਬਦਲ ਲਿਆ ਹੈ । ਅੱਗੋਂ ਪਤਾ ਨਹੀਂ ਉਸਨੇ ਕੀ ਕੁਝ ਮਨਾਣਾ ਹੈ । [ਸੰ.

**ਪੈਂਤੜਿਉਂ ਉਖੜਨਾ**—ਡੋਲ ਜਾਣਾ ।

ਜ੍ਰਧਿ ਸਿਦਕ ਅਤੇ ਭਰੋਸੇ ਵਾਲੀ ਦੇਵੀ ਵੀ ਆਪਣੇ ਪੈਂਤੜਿਉਂ ਥੋੜ੍ਹੀ ਜਿਹੀ ਉਖੜ ਗਈ । ਰਾਤ ਨੂੰ ਘਰ ਵਿਚ ਨਾ ਰੋਟੀ ਪੱਕੀ ਤੇ ਨਾ ਕਿਸੇ ਖਾਧੀ । [ਪ੍ਰੇਮ ਕਣੀ

**ਪੈਂਤੜੇ ਜਮਾਣੇ**—ਲੜਾਈ ਵਾਸਤੇ ਤਿਆਰੀ ਕਰਨੀ ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਦੁਨੀਆਂ ਇਸ ਵੇਲੇ ਦ ਧੜਿਆਂ ਵਿਚ ਵੰਡੀ ਗਈ ਹੈ । ਇਕ ਪਾਸੇ ਰੂਸ, ਚੀਨ, ਪੂਰਬੀ ਯੋਰਪ, ਤੇ ਸਰਮਾਏਦਾਰ ਦੇਸਾਂ ਵਿਚ ਰਹਿਣ ਵਾਲੇ ਕਿਰਤੀ-ਕਿਸਾਨ ਹਨ । ਦੂਜੇ ਪਾਸੇ ਦੁਨੀਆਂ ਦੇ ਅਖੌਤੀ ਗਣ-ਰਾਜ, ਜੋ ਅਮਰੀਕਾ ਦੀ ਕਮਾਨ ਹੇਠ ਪੈਂਤੜੇ ਜਮਾ ਰਹੇ ਹਨ ।

[ਪੰਜ ਦਰਿਆ

**ਪੈਰ ਉਖੜਨਾ**—ਟਿਕ ਨਾ ਸਕਣਾ ; ਹਾਰ ਕੇ ਨੱਸ ਪੈਣਾ ।

ਜਦ ਇਕ ਵਾਰੀ ਟੀਮ ਦੇ ਪੈਰ ਉਖੜ ਗਏ ਤਾਂ ਫਿਰ ਲੱਖ ਹਲਾ-ਸ਼ੇਰੀ ਦਿਓ, ਉਸ ਦਾ ਕਾਇਮ ਹੋ ਕੇ ਮੁਕਾਬਲਾ ਕਰਨਾ ਅਸੰਭਵ ਹੈ । [ਸੈ.

**ਪੈਰ ਅੜਾਉਣਾ**—ਦਖਲ ਦੇਣਾ ।

ਇਹ ਸਾਡਾ ਬਿਲਕੁਲ ਜ਼ਾਤੀ ਮੁਆਮਲਾ ਹੈ । ਤੁਸੀਂ ਵਿਚ ਪੈਰ ਨਾ ਅੜਾਓ ; ਅਸੀਂ ਆਪੇ ਨਜਿੱਠ ਲਵਾਂਗੇ । [ਸੈ.

**ਪੈਰ ਸੁੱਟਣਾ**—ਅੱਗੇ ਤੁਰਨਾ ।

ਹਵਾਲੇਦਾਰ ! ਤੂੰ ਐਥੇ ਈ ਖੜੇ ਖੜੇ ਰਾਤ ਪਾ ਦੇਣੀ ਏ ! ਹਵਾਲਾਤੀ ਨੂੰ ਰਾਹ ਵਿਚ ਖੁਲਾਰਨ ਤੇ ਗੱਲਾਂ ਕਰਾਉਣ ਦਾ ਕਿਹੜਾ ਕਨੂੰਨ ਏ ? ਹੌਲੇ ਨਾਲ ਪੈਰ ਸੁੱਟ । [ਸ਼. ਸ਼.

**ਪੈਰ ਕੱਢਣਾ**—ਆਪਣਾ ਦਖਲ ਹਟਾ ਲੈਣਾ ।

ਅੱਗੇ ਸਾਰਾ ਕੰਮ ਬੜੀ ਚੰਗੀ ਤਰ੍ਹਾਂ ਤੁਰ ਰਿਹਾ ਸੀ ; ਜਦੋਂ ਦਾ ਰਾਮ ਸਿੰਘ ਨੇ ਆਪਣਾ ਪੈਰ ਵਿਚੋਂ ਕੱਢ ਲਿਆ ਹੈ, ਕੰਮ ਡਾਵਾਂ ਡੋਲ ਹੋ ਰਿਹਾ ਹੈ । ਕੋਈ ਪੀੜ ਵਾਲਾ ਹੈ ਨਹੀਂ । [ਸੈ.

**ਪੈਰ ਚੁੰਮਣੇ (ਇਕਬਾਲ ਆਦਿ)**—ਨਿਮਰਤਾ ਨਾਲ ਕਿਸੇ ਪਾਸ ਆਉਣਾ ; ਸਤਿਕਾਰ ਕਰਨਾ ।

ਉਨਾ ਕੁੰਜੀ ਖਜ਼ਾਨੇ ਦੀ ਪਾ ਲਈ ਹੈ,
ਕਿਸਮਤ ਆਪਣੀ ਉਨ੍ਹਾਂ ਪਲਟਾ ਲਈ ਹੈ,
ਪੈਰ ਉਨ੍ਹਾਂ ਦੇ ਅੱਜ ਇਕਬਾਲ ਚੁੰਮੇ,
ਘਰ ਵਿਚ ਸੋਨੇ ਦੀ ਲੰਕਾ ਬਣਾ ਲਈ ਹੈ ।

[ਚਿ. ਵ.

ਜਾਂ

ਅੰਤ ਸਫਲਤਾ ਨੇ ਉਨ੍ਹਾਂ ਦੇ ਪੈਰ ਚੁੰਮਣੇ ਹਨ । ਇਹ ਮੇਰਾ ਵਿਸ਼ਵਾਸ਼ ਹੈ । [ਸੈ.

**ਪੈਰ ਜੰਮਣੇ**—ਕਿਸੇ ਥਾਂ ਟਿਕ ਜਾਣਾ ।

ਪਹਿਲਾਂ ਪਹਿਲ ਉਹ ਇਥੋਂ ਦੁਕਾਨ ਚੁਕ ਜਾਂਦਾ ਤੇ ਬਾਵੇਂ ਚੁਕ ਜਾਂਦਾ । ਹੁਣ ਤੇ ਉਸਨੂੰ ਕੱਢ ਸਕਣਾ ਅਸੰਭਵ ਹੈ । ਉਸ ਦੇ ਪੈਰ ਬੜੇ ਪੱਕੇ ਜੰਮ ਗਏ ਹਨ ।

[ਸੈ.

**ਪੈਰ ਜ਼ਮੀਨ ਤੇ ਨ ਲੱਗਣੇ**—ਬਹੁਤ ਖ਼ੁਸ਼ ਹੋਣਾ ;

ਆਪਣੇ ਪਾਸ ਹੋਣ ਦੀ ਖ਼ਬਰ ਪੜ੍ਹ ਕੇ ਉਹ ਇੰਨਾਂ ਖ਼ੁਸ਼ ਹੋਇਆ ਕਿ ਉਸਦੇ ਪੈਰ ਜ਼ਮੀਨ ਤੇ ਨਹੀਂ ਸਨ ਲੱਗਦੇ ਤੇ ਭੁੜਕ ਭੁੜਕ ਕੇ ਇਹ ਖ਼ਬਰ ਹਰ ਕਿਸੇ ਨੂੰ ਸੁਣਾ ਰਿਹਾ ਸੀ । [ਸੈ.

**ਪੈਰ ਦੀ ਜੁੱਤੀ**—ਇਸਤ੍ਰੀ ।

ਇਸਤ੍ਰੀ ਜਾਤ ਦੀ ਬਦਖੋਈ ਕਰਨੀ ਹੋਵੇ ਤਾਂ ਪੰਜਾਬ ਦੇ ਮੂਰ੍ਹ ਆਖਿਆ ਕਰਦੇ ਹਨ ਤੀਵੀਂ ਤਾਂ ਪੈਰ ਦੀ ਜੁੱਤੀ ਹੈ । [ਜੀਵਨ ਨੀਤੀ

**(ਕਿਸੇ ਦੇ) ਪੈਰ ਧੋ ਧੋ ਪੀਣਾ**—ਬਹੁਤ ਸਤਿਕਾਰ ਕਰਨਾ ; ਗੁਰੂ ਸਮਝਣਾ ।

ਮੇਰੀ ਧੀ ਨੂੰ ਆਪਣੀ ਦੇਹ, ਪ੍ਰਾਣ, ਜਿੰਦ ਜਾਨ ਸਮਝ ਕੇ ਰੱਖੀਂ ਤੇ ਓਹ ਵੀ ਤੇਰੇ ਪੈਰ ਧੋ ਧੋ ਪੀਊ ।

[ਸੁਭਦ੍ਰਾ

**ਪੈਰ ਪਿਛਾਂਹ ਰਹਿਣਾ**—ਦਿਨ ਬਦਿਨ ਘਾਟੇ ਨੁਕਸਾਨ ਵਿਚ ਹੋਣਾ ।

ਜਦੋਂ ਦੀ ਏਹ ਭੋਰੀ ਵਾਲੀ ਜੰਮੀ ਏ, ਮਾਪਿਆਂ ਸੁਖ ਨਹੀਂ ਪਾਇਆ । ਇਨ੍ਹਾਂ ਦਾ ਪੈਰ ਪਿਛਾਂਹ ਹੀ ਪਿਛਾਂਹ ਰਿਹਾ ਏ, ਹੁਣ ਇਸ ਖੁਰਤੱਤੀ ਦੇ ਗਿਆਂ ਸਹੁਰਿਆਂ ਕਿਥੋਂ ਸੁਖ ਵੇਖਣਾ ਏ । [ਨਵਾਬ ਖਾਨ

**ਪੈਰ ਪਸਾਰਨਾ**—ਕਬਜ਼ਾ ਕਰਨ ਦਾ ਯਤਨ ਕਰਨਾ, ਬਹੁਤ ਥਾਂ ਮਲਣਾ।

ਸਾਰੇ ਪਿੰਡ ਦੀ ਭੋਂ ਤੇ ਉਹ ਹੀ ਪੈਰ ਪਸਾਰੀ ਬੈਠਾ ਹੈ; ਫਿਰ ਵੀ ਰੱਜਦਾ ਨਹੀਂ, ਹੋਰ ਖ਼ਰੀਦਣ ਨੂੰ ਫਿਰਦਾ ਹੈ। [ਸਿ.

**ਪੈਰ ਫੂਕ ਫੂਕ ਕੇ ਧਰਨਾ**—ਬੜਾ ਸੁਚੇਤ ਹੋ ਕੇ ਕੰਮ ਕਰਨਾ।

ਜੀਊਣਾ ਈ ਤਾਂ ਪੈਰ ਆਪਣੇ,
ਫੂਕ ਫੂਕ ਕੇ ਧਰਿਆ ਕਰ।
ਤੈਨੂੰ ਕਿਹੈ, ਅਵਾਰਾ,
ਏਨੀ ਗੁਸਤਾਖ਼ੀ ਨਾ ਕਰਿਆ ਕਰ।
[ਗੁਸਤਾਖ਼ੀਆਂ

ਜਾਂ

ਪੈਰ ਫੂਕ ਫੂਕ ਕੇ ਧਰਨ ਵਾਲੇ ਭੀ ਕਦੇ ਨਾ ਕਦੇ ਜ਼ਿੰਦਗੀ ਵਿਚ ਧੋਖਾ ਖਾ ਜਾਂਦੇ ਹਨ। [ਸਿ.

**ਪੈਰ ਭਾਰੇ ਹੋਣੇ**—ਇਸਤ੍ਰੀ ਦਾ ਗਰਭ-ਵਤੀ ਹੋਣਾ।

ਪਰਮਾਤਮਾ ਦੀ ਮਿਹਰ ਨਾਲ ਹੁਣ ਉਨ੍ਹਾਂ ਦੀ ਨੂੰਹ ਦੇ ਪੈਰ ਭਾਰੇ ਹੋਏ ਹਨ। ਸਿਦਕ ਦੇ ਬੇੜੇ ਪਾਰ ਹਨ।
[ਸੰ.

**ਪੈਰਾਂ ਹੇਠ ਹੱਥ ਰੱਖਣੇ**—ਸਤਿਕਾਰ ਕਰਨਾ।

ਉਹ ਸ਼ਰੀਕ ਜਿਹੜੇ ਡਿਗਦੇ ਨੂੰ ਧੱਕੇ ਦੇਂਦੇ ਸਨ, ਅਜ ਪੈਰਾਂ ਹੇਠ ਹੱਥ ਰੱਖਦੇ ਹਨ। [ਨ. ਖ਼ਾ.

**ਪੈਰਾਂ ਹੇਠੋਂ ਜ਼ਮੀਨ ਖਿਸਕਣਾ**—ਘਬਰਾ ਜਾਣਾ; ਸੁਧ ਬੁਧ ਭੁਲ ਜਾਣੀ।

ਸੁਰੇਸ਼ ਅਚਲਾ ਦੇ ਸਾਹਮਣੇ ਬੋਲਿਆ, 'ਤੁਸੀਂ ਮੇਰੇ ਨਹੀਂ ਹੋਰ ਦੇ ਹੋ' ਮੈਂ ਇਹ ਗੱਲ ਸੋਚ ਨਹੀਂ ਸਕਦਾ। ਤੁਹਾਨੂੰ ਪ੍ਰਾਪਤ ਨਹੀਂ ਕਰ ਸਕਾਂਗਾ, ਇਸ ਖ਼ਿਆਲ ਨਾਲ ਹੀ ਮੇਰੇ ਹੇਠੋਂ ਜ਼ਮੀਨ ਖਿਸਕਣ ਲਗ ਜਾਂਦੀ ਏ। [ਚਿਖ਼ਾ

**ਪੈਰਾਂ ਤਲੇ ਤਲੀਆਂ ਰੱਖਣਾ** — ਬਹੁਤ ਆਦਰ ਸਤਿਕਾਰ ਕਰਨਾ।

ਫ਼ੁਰਮਾਨ ਬੜਾ ਮਿਹਨਤੀ ਤੇ ਲੋਕ ਸੇਵਾ ਕਰਨ ਵਾਲਾ ਨੌਜਵਾਨ ਸੀ। ਜ਼ਿਮੀਂਦਾਰ ਤੋਂ ਬਿਨਾਂ ਸਾਰੇ ਦੇ ਸਾਰੇ ਇਲਾਕੇ ਵਿਚ ਲੋਕੀ ਉਹਦੇ ਪੈਰਾਂ ਤਲੇ ਤਲੀਆਂ ਰੱਖਦੇ ਸਨ। 'ਸ਼ਹਿਜ਼ਾਦਾ' 'ਸ਼ਹਿਜ਼ਾਦਾ ਕਰਦਿਆਂ ਉਨ੍ਹਾਂ ਦੇ ਮੂੰਹ ਨਹੀਂ ਸਨ ਸੁਕਦੇ। [ਆਂਦਰਾਂ

**ਪੈਰਾਂ ਤੇ ਪਾਣੀ ਨ ਪੈਣ ਦੇਣਾ**—ਨਾਲੇ ਕਸੂਰਵਾਰ ਹੋਣਾ, ਨਾਲੇ ਸੱਚਾ ਬਣਨਾ; ਕਸੂਰ ਬਿਲਕੁਲ ਮੰਨਣਾ ਹੀ ਨਾ; ਮੁਕਰ ਜਾਣਾ।

ਨਾਲੇ ਚੋਰ ਨਾਲੇ ਚੱਤਰ; ਨਾਲੇ ਮਾਰਿਆ ਈ; ਤੇ ਨਾਲੇ ਸੱਚੀ ਬਣਦੀ ਏਂ; ਪੈਰਾਂ ਤੇ ਪਾਣੀ ਨਹੀਂ ਪੈਣ ਦਿੰਦੀ। [ਮੁ.

**ਪੈਰਾਂ ਤੋਂ ਮਹਿੰਦੀ ਲੱਥਣੀ** - ਨਖ਼ਰਾ ਕਰਨਾ, ਆਕੜ ਵਿਖਾਣੀ ਤੇ ਕਿਸੇ ਦੇ ਸੱਦਿਆਂ ਨਾ ਆਉਣਾ।

ਕਿਡੀ ਮਿਜ਼ਾਜ਼ ਹੋ ਗਈ ਏ ਏਹਦੀ, ਕਿੰਨੇ ਸੁਨੇਹੇ ਭੇਜੇ—ਰਾਤੀਂ ਦੱਸ ਵਜੇ ਤਕ ਉਡੀਕਦੀ ਰਹੀ, ਬੀਬੀ ਰਾਣੀ ਦੇ ਪੈਰਾਂ ਤੋਂ ਮਹਿੰਦੀ ਲੱਥਦੀ ਸੀ ਜਿਵੇਂ।
[ਫ਼. ਫ਼.

**ਪੈਰਾਂ ਦੀ ਬਲਦੀ ਬੁਝਾਣੀ** - ਸਭ ਤੋਂ ਵਧ ਦੁਖਦਾਈ ਚੀਜ਼ ਨੂੰ ਖ਼ਤਮ ਕਰਨਾ।

ਆਉ ਵੀਰ ਜੀ! ਜੇਤਰਾ ਲਾ ਸਾਂਝਾ,
ਇਸ ਤਾਣੀ ਨੂੰ ਪਹਿਲੇ ਸੁਲਝਾ ਲਈਏ।
ਗੱਲਾਂ ਸਾਰੀਆਂ ਪਿੱਛੋਂ ਨਜਿਠ ਲਾਂਗੇ,
ਹਾਲੀ ਪੈਰਾਂ ਦੀ ਬਲਦੀ ਬੁਝਾ ਲਈਏ।
[ਚੰ. ਵਾ.

**ਪੈਰਾਂ ਦੇ ਲੌ ਉਡਣੇ**—ਬਹੁਤ ਨੱਠ ਭਜ ਕਰਨੀ।

ਇਸ ਵਿਆਹ ਵਾਸਤੇ ਚੀਜ਼ਾਂ ਵਸਤਾਂ ਲਿਆਉਣ ਵਿਚ ਦੌੜ ਦੌੜ ਕੇ ਪੈਰਾਂ ਦੇ ਲੌ ਉਡ ਗਏ ਨੇ, ਪਰ ਇਹ ਸਭ ਕੁਝ ਬਰਕਤ ਦੇ ਭਾਗਾਂ ਨੂੰ ਹੋਂਦਾ ਰਿਹਾ ਏ।
[ਨ. ਖ.

**ਪੈਰਾਂ ਨਾਲ ਧਨ ਲਿਆਉਣਾ**—ਕਿਸੇ ਧੀ ਨੂੰਹ ਦੇ ਘਰ ਵਿਚ ਪਰਵੇਸ਼ ਕਰਨ ਨਾਲ ਧਨ ਦਬਾ ਦਬ ਆਉਣਾ।

ਦੌਲਤ ਕਿਸੇ ਦੇ ਪਿਉ ਦੀ ਏ? ਅਜ ਮੇਰੀ ਕਲ ਤੇਰੀ। ਕੀ ਪਤਾ ਕੁੜੀ ਦੇ ਭਾਗਾਂ ਨੂੰ ਕੀ ਕੁਝ ਬਣ ਜਾਣਾ ਏ। ਧੀਆਂ ਲਛਮੀ ਹੋ ਕੇ ਆਣ ਵੜਦੀਆਂ ਨੇ; ਪੈਰਾਂ ਨਾਲ ਧਨ ਲੈ ਆਉਂਦੀਆਂ ਨੇ। [ਸ਼. ਸ਼.

**ਪੈਰੋਂ ਕੱਢ ਦੇਣਾ**—ਆਕੜ ਭੰਨ ਦੇਣੀ, ਹਠ ਤੋੜ ਦੇਣਾ ।

ਬੁਕਲ ਜੀ ਦੀ ਸਲਾਹ ਸੀ ਕਿ ਖੁਸ਼ਖਬਰੀ ਸੁਨਾਉਣ ਤੋਂ ਪਹਿਲਾਂ ਉਹ ਬਿਰੀ ਮਤੀ ਪਾਸੋਂ ਕਾਫ਼ੀ ਮਿਨਤਾਂ ਖੁਸ਼ਾਮਦਾਂ ਕਰਵਾਨਗੇ, ਪਰ ਇਸ "ਲੱਗੀ ਜੇ ਸੌਣ" ਵਾਲੀ ਧਮਕੀ ਨੇ ਉਨ੍ਹਾਂ ਨੂੰ ਪੈਰੋਂ ਕੱਢ ਦਿੱਤਾ । [ਮ. ਧ.

**ਪੋਚਾ ਪਾਚੀ**—ਜ਼ਾਹਰਾ ਜੀਵਨ ; ਉਤਲਾ ਉਤਲਾ ਪਖੰਡ ।

ਹੌਲੀ ਹੌਲੀ ਧਾਰਮਕ ਜ਼ਬੇਬੰਦੀ ਦੇ ਬਾਹਰਲੇ ਚਿੰਨ੍ਹ ਹੀ ਧਾਰਮਕ ਖਿਆਲਾਂ ਦੀ ਥਾਂ ਲੈ ਲੈਂਦੇ ਹਨ । ਜਿਸ ਕਰ ਕੇ ਧਾਰਮਕ ਜ਼ਿੰਦਗੀ ਦੀ ਥਾਂ ਅਖ਼ੀਰ ਪੋਚਾ ਪਾਚੀ ਹੀ ਰਹਿ ਗਈ ਹੈ । [ਪ੍ਰੇ. ਕ.

**ਪੋਚੇ ਪਾਉਣੇ**—ਬਹਾਨੇ ਕਰਨੇ ; ਭੇਤ ਲੁਕਾਣ ਲਈ ਹੋਰ ਹੋਰ ਗੱਲਾਂ ਕਰਨੀਆਂ ।

ਹ: ਸਿੰਘ—ਤੁਸੀਂ ਉਸ ਦਿਨ ਮੇਰੇ ਘਰ ਭੋਗ ਤੇ ਨਹੀਂ ਆਏ ।

ਬ: ਸਿੰਘ—ਜੀ ਮੈਨੂੰ ਪਤਾ ਨਹੀਂ ਲੱਗਾ ।

ਹ: ਸਿੰਘ—ਇਹ ਤਾਂ ਤੁਸੀਂ ਪੋਚੇ ਪਾਉਂਦੇ ਹੋ । ਤੁਹਾਨੂੰ ਪਤਾ ਸੀ, ਖੈਰ ਤੁਹਾਡੀ ਮਰਜ਼ੀ । [ਫੋ. ਲ.

**ਪੋਟਾ ਪੋਟਾ ਦੁਖੀ ਹੋਣਾ**—ਨਹੁੰ ਨਹੁੰ ਦੁਖੀ ਹੋਣਾ, ਵਾਲ ਵਾਲ ਦੁਖੀ ਹੋਣਾ, ਦੁੱਖਾਂ ਨਾਲ ਨਕਾ ਨਕ ਆਤੁਰ ਹੋਣਾ, ਦੁਖਾਂ ਨੇ ਕਿਸੇ ਵੇਲੇ ਸੁਖ ਦਾ ਸਾਹ ਨਾ ਆਉਣ ਦੇਣਾ ।

ਇਸ ਸੱਸ ਦੇ ਹਥੋਂ ਤੇ ਮੈਂ ਪੋਟਾ ਪੋਟਾ ਦੁਖੀ ਹੋਈ ਹਾਂ, ਪਰ ਵਾਹ ਕੋਈ ਨਹੀਂ ਚਲਦੀ । [ਸਿੰ.

**ਪੋਟੇ ਭੰਨ ਭੰਨ ਪਾਲਣਾ, ਪੋਟੇ ਮਿਣ ਮਿਣ ਪਾਲਣਾ**—ਜਫਰ ਜਾਲ ਕੇ ਪਾਲਣਾ ।

ਵਿਚਾਰੀ ਨੇ ਆਪਣੇ ਯਤੀਮ ਪੁੱਤ ਨੂੰ ਪੋਟੇ ਮਿਣ ਮਿਣ ਕੇ ਪਾਲਿਆ ਸੀ ਪਰ ਪੁੱਤਰ ਪਰਾਈ ਧੀ ਦਾ ਹੋ ਗਿਆ ਹੈ । ਇਸ ਦਾ ਖਿਆਲ ਹੀ ਨਹੀਂ ਕਰਦਾ । [ਮਿ.

**ਪੋਲ ਖੁਲ੍ਹ ਜਾਣਾ**—ਭੁਲੇਖਾ ਦੂਰ ਹੋਣਾ ; ਅਸਲੀਅਤ ਪਤਾ ਲਗਣਾ ।

ਅਜ ਉਸ ਇਤਫ਼ਾਕ ਦਾ ਪੋਲ ਖੁਲ੍ਹ ਜਾਏਗਾ । ਮੈਨੂੰ ਯਕੀਨ ਹੈ ਕਿ ਸਰਦਾਰ ਬਹਾਦਰ ਟੱਲਾ ਸਿੰਘ ਕਦੀ ਇਹ ਨਹੀਂ ਗਵਾਰਾ ਕਰੇਗਾ ਕਿ ਉਹਦੀ ਨੂੰਹ ਤੇ ਦੋਸਤਾਂ ਦੀਆਂ ਲੜਕੀਆਂ ਤੁਹਾਨੂੰ ਆ ਕੇ ਮੇਜ਼ ਤੇ ਰੋਟੀ ਖੁਆਨ । [ਬੂਹੇ ਬੈਠੀ ਧੀ

**ਪੋਲੀਂ ਪੈਰੀਂ**—ਬਿਨਾਂ ਖੜਾਕ ਕਰਨ ਦੇ ਤੁਰਨਾ ।

ਪਠਾਣ ਚੋਰੀ ਵਿਚ ਬਿੱਲੀ ਨਾਲੋਂ ਵੀ ਵਧ ਹੁਸ਼ਿਆਰ ਹੁੰਦੇ ਹਨ ! ਚੋਰ ਪਠਾਣ ਬਿਲੀ ਵਾਂਗੂੰ ਅਜੇਹੀ ਪੋਲੀ ਪੈਰੀਂ ਸੰਤਰੀ ਕੋਲ ਪੁਜਦਾ ਹੈ ਕਿ ਉਸਨੂੰ ਪਤਾ ਹੀ ਨਹੀਂ ਲਗਦਾ । [ਪ੍ਰੇਮ ਲਗਨ

**ਪੋਲੇ ਜਿਹੇ ਮੂੰਹ ਨਾਲ ਕਹਿਣਾ**—ਭੋਸਾ ਬਣ ਕੇ ਕਹਿਣਾ ।

ਜਦੋਂ ਜੱਟ ਵਡਿਆਈ ਦੇ ਨਸ਼ੇ ਵਿਚ ਅੰਨ੍ਹਾ ਹੋ ਗਿਆ ਤਾਂ ਸ਼ਾਹ ਹੋਰਾਂ ਪੋਲੇ ਜਿਹੇ ਮੂੰਹ ਨਾਲ ਕਿਹਾ, ਲੈ ਚੌਧਰੀ ਜੀ ! ਹੁਣ ਸਾਨੂੰ ਸਿਰੋਪਾ ਵਜੋਂ ਜੁ ਕੁਝ ਦੇਣਾ ਜੇ ਦਸੋ । [ਨ. ਖਾ.

**ਪੌਂ ਬਾਰਾਂ ਹੋਣੇ**—ਮੌਜਾਂ ਬਣ ਜਾਣੀਆਂ—

ਮਾਮੂਲੀ ਤਾਸ਼ ਦੀ ਬਾਜ਼ੀ ਤੋਂ ਲੈ ਕੇ ਜੂਏ ਦੇ ਡੈਂਸ਼ ਦੇ ਵੱਡੇ ਵੱਡੇ ਦਾਵਾਂ ਤਕ ਉਹ ਜਿਤਦਾ ਹੀ ਚਲਾ ਜਾਂਦਾ, ਹਰ ਕੰਮ ਦੇ ਸ਼ੁਰੂ ਵਿੱਚ ਹੀ ਉਸ ਨੂੰ ਕੋਈ ਐਸੀ ਸੁਝ ਸੁੱਝ ਪੈਂਦੀ ਕਿ ਛੇਕੜ ਤੱਕ ਉਸ ਦੇ ਪੌਂ ਬਾਰਾਂ ਹੀ ਹੋਈ ਜਾਂਦੇ । [ਗੀ. ਸ.

**ਪੋਚੇ ਉਚੇੜਨਾ**—ਨੰਗਾ ਕਰਨਾ, ਭੇਤ ਦੱਸਣਾ ।

ਕਰਤੂਤ ਤੇਰੀ ਦੇ ਜਦੋਂ ਤੋਪੇ ਉਧੇੜੇ ਜਾਣਗੇ ।  
ਨੀਯਤ ਤੇਰੀ ਤੋਂ ਓਪਰੇ ਪੋਚੇ ਉਚੇੜੇ ਜਾਣਗੇ ।  
ਹੋਵਣਗੀਆਂ ਤਦ ਨੰਗੀਆਂ ਏਹ ਸਾਰੀਆਂ  
ਅਯਾਰੀਆਂ ।  
ਸ਼ੀਸ਼ ਅਮਲ ਦੇ ਸਾਹਮਣੇ ਹੋ ਛਾਤੀਆਂ ਜਦ  
ਮਾਰੀਆਂ ।  
[ਹੈ. ਦਾ.

**ਪੰਜ ਪਕਾਣਾ, ਦਸ ਖਾਣਾ**—ਆਪਣੀ ਆਪ ਹੀ ਨਬੇੜਨਾ ।

ਮੇਰਾ ਉਨ੍ਹਾਂ ਨਾਲ ਕੋਈ ਵਾਸਤਾ ਨਹੀਂ । ਜੋ ਮਰਜ਼ੀ ਏ ਕਰ । ਪੰਜ ਪਕਾਣ, ਦਸ ਖਾਣ । ਰਹਿਣ ਭਾਵੇਂ ਭੁਖਣ । [ਸਿੰ.

**ਪੰਜੇ ਉਂਗਲਾ ਘਿਉ ਵਿੱਚ**—ਮੌਜਾਂ ਤੇ ਐਸ਼ਾਂ ; ਹਰ ਪਾਸੇ ਮੌਜ ।

ਘਿਉ ਵਿੱਚ ਪੰਜੇ ਉਂਗਲਾਂ
ਤਾਬੇ ਹਿੰਦੁਸਤਾਨ,
ਇੱਕ ਮੁੱਠ ਵਿੱਚ ਦਰਬਾਰ ਸੀ,
ਦੂਜੀ ਵਿੱਚ ਸੁਲਤਾਨ ।
[ਨੂਰ ਜਹਾਨ

**ਪੰਜੇ ਉਂਗਲਾਂ ਬਰਾਬਰ ਨਹੀਂ**—ਸਾਰੇ ਮਨੁੱਖ ਇਕੋ ਜਹੇ ਚੰਗੇ ਜਾਂ ਮੰਦੇ ਨਹੀਂ ।

ਉਥੋਂ ਦੇ ਕਮੇਟੀਆਂ ਵਾਲੇ ਬਹੁਤ ਚੰਗੇ ਕੰਮ ਕਰਦੇ ਹਨ । ਪੰਜੇ ਉਂਗਲਾਂ ਕਿਤੇ ਭੀ ਬਰਾਬਰ ਨਹੀਂ, ਪਰ ਤਾਂ ਭੀ ਉਥੇ (ਯੂਰਪ) ਤੇ ਇਥੋਂ (ਭਾਰਤ) ਦਾ ਕੋਈ ਮੁਕਾਬਲਾ ਨਹੀਂ । [ਬਾਬਾ ਨੌਧ ਸਿੰਘ

**ਪੰਜੇ ਐਬ ਸ਼ਰੱਈ ਹੋਣਾ**—ਬਹੁਤ ਲੁੱਚਾ ਜਿਸ ਵਿੱਚ ਸਾਰੇ ਐਬ ਹੋਣ ।

ਉਸ ਨਾਲ ਅਸੀਂ ਮੱਥਾ ਨਹੀਂ ਲਾ ਸਕਦੇ, ਉਹ ਪੰਜੇ ਐਬ ਸ਼ਰੱਈ ਤੇ ਗੁੰਡਿਆਂ ਦਾ ਮਹਾਂ ਗੁੰਡਾ ਹੈ । [ਸੰ.

**ਪੰਜੇ ਵਿਚੋਂ ਕੱਢਣਾ (ਕਿਸੇ ਦੇ)**—ਕਿਸੇ ਦੇ ਜ਼ੁਲਮ ਤੋਂ ਬਚਾਣਾ ।

ਸਰਕਾਰ ! ਮੈਂ ਸੁਣ ਰਿਹਾ ਹਾਂ । ਹਜ਼ੂਰ ਨੇ ਬੜੀ ਖੇਚਲ ਕੀਤੀ ਏ ਉਹਨੂੰ ਸਮਝਾਉਣ ਲਈ, ਪਰ ਓਹ ਆਪਣੀ ਆਈ ਤੇ ਆਇਆ ਹੋਇਆ ਏ ਤੇ ਹੁਣ ਕਾਨੂੰਨ ਵੀ ਮੈਨੂੰ ਉਹਦੇ ਪੰਜੇ ਵਿਚੋਂ ਨਹੀਂ ਕੱਢ ਸਕਦਾ । ਹੱਛਾ, ਮੈਂ ਰੱਬ ਦੀ ਰਜ਼ਾ ਤੇ ਸ਼ਾਕਰ ਆਂ । [ਸ਼. ਸ਼.

**ਪੰਡ ਚੁੱਕਣੀ**—ਜ਼ੁਮੇਵਾਰੀ ਉਠਾਉਣੀ ;

ਨਹੀਂ ਜੀ, ਸਾਡੇ ਵਲੋਂ ਖੁਲ੍ਹ ਸੂ ਕਿ ਹੋਰ ਵਿਆਹ ਭਾਵੇਂ ਕਰ ਲਏ ; ਉਹ ਜੁਆਨ ਜਹਾਨ ਹੈ ਤੇ ਕਿਸੇ ਪਾਸੋਂ ਸਾਰੇ ਜੀਵਨ ਦੀ ਇਹ ਪੰਡ ਚੁਕੀ ਨਹੀਂ ਜਾਣੀ । [ਸੰ.

## ਫ

**ਫਸ ਫਸਾ ਹੋਣਾ**—ਆਪੋ ਵਿੱਚ ਇਸ ਤਰ੍ਹਾਂ ਸੰਬੰਧ ਹੋ ਜਾਣਾ ਜਿਸ ਤੋਂ ਛੁਟਕਾਰਾ ਔਖਾ ਹੋਵੇ ।

ਉਨ੍ਹਾਂ ਦਾ ਝਗੜਾ ਨਹੀਂ ਨਿਪਟ ਸਕਦਾ ; ਉਨ੍ਹਾਂ ਦੀ ਫਸ ਫਸਾਈ ਇੰਨੀ ਹੋਈ ਹੈ ਕਿ ਵਖ ਵੀ ਨਹੀਂ ਹੋ ਸਕਦੇ ਤੇ ਮਨ ਇੰਨੇ ਵਿਗੜੇ ਹੋਏ ਹਨ ਕਿ ਇਕੱਠੇ ਵੀ ਨਹੀਂ ਰਹਿ ਸਕਦੇ । [ਸੰ.

**ਫਸਤਾ ਵਢਣਾ**—ਮੁਕਾ ਦੇਣਾ, ਖ਼ਤਮ ਕਰ ਦੇਣਾ ।

ਨਿਪਾਲੀ ਕਾਂਗਰਸ ਰਾਣੇ ਨਹੀਂ ਰਾਜੇ ਦੀ ਛੋਟੀ ਪਰਵਾਨ ਕਰਦੀ ਹੈ । ਪਰ ਲੋਕਾਂ ਦੀ ਪਾਰਟੀ ਇਹਨਾਂ ਦੋਹਾਂ ਦਾ ਰੇੜਕਾ ਮੁਕਾਣ ਤੇ ਤੁਲ ਪਈ ਹੈ । ਇਹਦਾ ਪਹਿਲਾ ਕਦਮ ਜਾਗੀਰਦਾਰੀ ਦਾ ਫਸਤਾ ਵੱਢਣਾ ਹੋਵੇਗਾ । ਜਾਗੀਰਦਾਰੀ ਦੇ ਨਾਲ ਹੀ ਰਾਜੇ ਰਾਣੇ ਹੁੰਝੇ ਜਾਂਦੇ ਹਨ । [ਪ੍ਰੀਤ ਲੜੀ

**ਫਸਲੀ ਬਟੇਰਾ ਹੋਣਾ**—ਮਤਲਬ ਵੇਲੇ ਆਉਣ ਵਾਲਾ ; ਮਤਲਬੀ ਮਿਤਰ ।

ਉਸ ਦਾ ਭਰੋਸਾ ਨਹੀਂ ਕੀਤਾ ਜਾ ਸਕਦਾ ਕਿ ਉਹ ਸਾਡੇ ਕੰਮ ਦੀ ਖ਼ਾਤਰ ਇਥੇ ਬਹੁੜ ਪਏਗਾ । ਉਹ ਤੇ ਫ਼ਸਲੀ ਬਟੇਰਾ ਹੈ, ਆਪਣੀ ਲੋੜ ਨੂੰ ਭਾਵੇਂ ਸੌ ਵਾਰੀ ਆ ਜਾਏ । [ਸੰ.

**ਫਹੁ ਮਾਰਨਾ**—ਆਪਣੇ ਮਤਲਬ ਲਈ ਝੂਠਾ ਚਕੜ ਮਾਰਨਾ ।

ਉਸ ਤਰ੍ਹਾਂ ਕਹੋ ਕਿ ਲੈਕਚਰਾਰ ਨਹੀਂ ਆਇਆ ; ਇਹ ਕਹਿਕੇ ਕਿ ਉਸ ਦੀ ਬਾਂਹ ਟੁੱਟ ਗਈ ਹੈ ਤੇ ਆ ਨਹੀਂ ਸਕਿਆ, ਫਹੁ ਕਿਉਂ ਮਾਰਦੇ ਹੋ । [ਸੰ.

**ਫਕੜ ਤੋਲਣਾ**—ਗਾਲ੍ਹਾਂ ਕੱਢਣੀਆਂ ।

ਤੁਸਾਂ ਬੁੱਢੀਆਂ ਦੀ ਅਕਲ ਟਿਕਾਣੇ ਨਹੀਂ । ਸਾਰੇ ਜਹਾਨ ਦੇ ਫਕੜ ਤੋਲ ਕੇ ਰੱਖ ਦਿੱਤੇ ਨੇ । ਵਿਆਹਾਂ ਤੇ ਇਹ ਸਿੱਠਣੀਆਂ ਦਾ ਪਤਾ ਨਹੀਂ ਕੀ ਰਿਵਾਜ ਹੈ । [ਬੂਹੇ ਬੈਠੀ ਧੀ

**ਫਕਾ ਨਾ ਰਹਿਣਾ**—ਬਿਲਕੁਲ ਨਾਸ਼ ਹੋ ਜਾਣਾ ।

ਕਪਾਹ ਤੁਹਾਡੀ ਇਕ ਵਾਰੀ ਵਾਧੂ ਪਾਣੀ ਲੈ ਚੁੱਕੀ ਹੈ ਤੇ ਲਹਿ ਲਹਿ ਪਈ ਕਰਦੀ ਹੈ, ਦਸਾਂ ਦਿਨਾਂ ਵਿੱਚ ਇਸ ਦਾ ਕੁਝ ਨਹੀਂ ਵਿਗੜਨਾ ਤੇ ਮਿਰਚਾਂ ਦਾ ਦਸਾਂ ਦਿਨਾਂ ਵਿੱਚ ਫੱਕਾ ਨਹੀਂ ਰਹਿਣਾ ।

[ਬਾਬਾ ਜੋਧ ਸਿੰਘ

**ਫਟ ਸੀਉਣੇ**—ਦੁਖ ਭੁਲ ਜਾਣਾ, ਰੋਲਾ ਗਿਲਾ ਮੁੱਕ ਜਾਣਾ, ਖ਼ੁਸ਼ੀ-ਆਰਾਮ ।

ਜਦ ਬਾਲ ਬੱਚੇ ਨੂੰ, ਆ ਛਾਤੀ ਲਾਵੇ,
ਸਭ ਫਟ ਬਖੇੜੇ ਦੇ ਸੀਤੇ ਜਾਂਦੇ ।

[ਬੋ. ਕਿ.

**ਫਟ ਹਰੇ ਹੋਣਾ**—ਦੁਖ ਦੀ ਯਾਦ ਤਾਜ਼ਾ ਹੋਣੀ ।

ਜਾਪਾਨੀ ਨੇਤਾ ਭਾਵੇਂ ਭੁਲ ਜਾਣ ਪਰ ਜਨਤਾ ਦੇ ਦਿਲ ਦਿਮਾਗ਼ ਵਿਚੋਂ ਦੂਜੀ ਵੱਡੀ ਲੜਾਈ ਤੇ ਹੀਰੋਸ਼ੀਮਾ ਦੀ ਦੁਰਘਟਨਾ ਕੱਢਣਾ ਅਸੰਭਵ ਹੈ, ਉਹ ਫਟ ਅਜਿਹੇ ਹਨ ਜਿਹੜੇ ਸਦਾ ਹਰੇ ਰਹਿਣਗੇ ।

[ਸੰ.

**ਫੱਟ ਜਾਣਾ**—ਦਿਲ ਜ਼ਖਮੀ ਕਰ ਦੇਣਾ, ਮਨ ਮੋਹ ਲੈਣਾ ।

ਰੂਪ ਉਸ ਦੇ ਆਉਣ ਤੱਕ ਸਾਰੀ ਪਿਆਰ ਕਹਾਣੀ ਚਿਰ ਦੀ ਵਿਚਰ ਆਇਆ ਸੀ, "ਇਸੇ ਡੰਡੀ ਤੇ ਆਪਾਂ ਪਹਿਲਾਂ ਮਿਲੇ ਸੀ । ਮੈਨੂੰ ਤਾਂ ਚੰਨੋ ਤੂੰ ਪਹਿਲੇ ਦਿਨ ਹੀ ਫੱਟ ਗਈ ਸੀ । ਤੇਰੀਆਂ ਅੱਖਾਂ ਧਿਆਨ ਕਰਕੇ ਦਿਲ 'ਚ ਖੁੱਭ ਗਈਆਂ ਸਨ । ਮੈਂ ਕਸੀਸ ਵੱਟ ਕੇ ਰਹਿ ਗਿਆ ਸੀ । ਤੈਨੂੰ ਵੀ ਪਹਿਲੇ ਦਿਨ ਈ ਪਿਆਰ ਹੋ ਗਿਆ ਸੀ ?"

[ਪੂਰਨਮਾਸ਼ੀ

**(ਕਿਸੇ ਦੀ) ਫਟਕੜੀ ਫੁੱਲ ਕਰਨੀ**—ਅਤਿਅੰਤ ਦੁਖੀ ਕਰਨਾ ;

ਮੈਨੂੰ ਭੁੱਖ ਤੇ ਤ੍ਰਿਆਂ ਨੇ ਮਾਰ ਸੁਟਿਆ,
ਚੰਗੀ ਕੀਤੀ ਏ ਫਟਕੜੀ ਫੁੱਲ ਮੇਰੀ ।

[ਪਰਮੀ ਭਾਈਆ

**ਫੱਫਾ-ਕੁਟਣੀ ਜਾਂ ਮਗਰਮਛ ਦੇ ਅਥਰੂ**—ਵਿਖਾਵੇ ਦੇ ਅਥਰੂ ; ਉਪਰੋਂ ਉਪਰੋਂ ਹਮਦਰਦੀ ਦੱਸਣਾ ।

ਨਾਨਕ ਸਿੰਘ ਨਾਵਲਿਸਟ ਦੇ ਗ਼ਰੀਬਾਂ ਲਈ ਵਹਾਏ ਅਥਰੂ ਫੱਫਾ-ਕੁਟਣੀ ਦੇ ਜਾਂ ਮਗਰਮਛ ਦੇ ਅਥਰੂ ਨਹੀਂ । ਸਗੋਂ ਦਿਲ ਦੀ ਡੂੰਘਾਈ ਵਿਚੋਂ ਫੁੱਟ ਨਿਕਲੀ ਅਮਰ ਸਚਾਈ ਦਾ ਪਾਟਵਾਂ ਵੇਗ ਹੈ । ਉਹ ਗ਼ਰੀਬਾਂ ਨੂੰ ਦਿਲੋਂ ਪਿਆਰਦਾ ਹੈ ।

[ਸਾਹਿਤ ਸਮਾਚਾਰ

**ਫ਼ਰਕ ਲਾਉਣਾ**—ਧੋਖੇ ਨਾਲ ਘੱਟ ਦੇਣਾ ।

ਉਹ ਫ਼ਰਕ ਲਾਉਣੋਂ ਤੋਂ ਆਪਣੇ ਪਿਉ ਨਾਲ ਵੀ ਨਹੀਂ ਟਲਦਾ । ਉਸ ਦੀ ਤੋਲੀ ਚੀਜ਼ ਕਦੇ ਪੂਰੀ ਨਹੀਂ ਨਿਕਲੇਗੀ ਨਾਲੇ ਸਭ ਤੋਂ ਮਹਿੰਗਾ ਦੇਵੇਗਾ ।

[ਸੰ.

**(ਫਲ) ਲੱਗ ਜਾਣਾ**—ਫਲ ਗੰਦਾ ਹੋ ਜਾਣਾ ।

ਇਸ ਟੋਕਰੇ ਵਿੱਚੋਂ ਬਹੁਤ ਸਾਰੇ ਅੰਬ ਤੇ ਲੱਗੇ ਹੋਏ ਹੀ ਨਿਕਲੇ ਹਨ , ਥੋੜੇ ਹੀ ਚੰਗੇ ਤੇ ਖਾਣ ਜੋਗ ਹਨ । [ਸੰ.

**(ਰੁਪਯਾ) ਫੜ ਸਕਣਾ**—ਮੰਗ ਤੰਗ ਸਕਣਾ (ਥੜੀ ਸਾਖ ਵਾਲੇ ਆਦਮੀ ਕਿਹਾ ਕਰਦੇ ਹਨ ਕਿ ਮੈਨੂੰ ਰੁਪਯੇ ਦੀ ਘਾਟ ਹੈ, ਹਜ਼ਾਰਾਂ ਰੁਪਯੇ ਤੇ ਮੰਡੀ ਵਿਚੋਂ ਮੈਂ ਐਵੇਂ ਫੜ ਸਕਦਾ ਹਾਂ—ਲੈ ਸਕਦਾ ਹਾਂ) ।

ਤਿੰਨ ਹਜ਼ਾਰ ਕੋਈ ਬੜੀ ਚੀਜ਼ ਨਹੀਂ, ਮੈਂ ਐਵੇਂ ਫੜ ਸਕਨਾ ਆਂ ਤੇ ਨਾਲੇ ਤੇਰੀ ਦਇਆ ਨਾਲ ਮੇਰੇ ਪਾਸ ਰੁਪਯਾ ਹੀ ਰੁਪਯਾ ਹੋ ਜਾਣਾ ਏ । ਫ਼ਰਾ ਅੱਠ ਦੱਸ ਦਿਨ ਕਰੜੇ ਨੇ । [ਸ਼. ਸ਼.

**ਫੜਾਹ ਸੋਟਾ ਕੱਢ ਮਾਰਨਾ**—ਜੋ ਜੀ ਵਿੱਚ ਆਈ (ਗਲ), ਝਗਾ ਮਾਰੀ ; ਬਿਨਾ ਸੋਚੇ ਗਲ ਕਰਨਾ ।

ਹੁਣ ਗਲ ਨੂੰ ਫੇਰ ਨਾ ਛੇੜੀਂ । ਮੈਂ ਉਸ ਨੂੰ ਮੰਨਾ ਲਿਆ ਏ । ਗਲ ਰਤਾ ਟਿਕਾ ਕੇ ਕਰਿਆ ਕਰ, ਐਵੇਂ ਫੜਾਹ ਸੋਟਾ ਕੱਢ ਮਾਰਦਾ ਏਂ । [ਲੋਹਾ ਕੁਟ

**ਫਾਥੀ ਦਾ ਫੜਕਣਾ**—ਫਾਹੀ ਵਿਚੋਂ ਨਿਕਲਣ ਦੇ ਜਤਨ ਬੇਅਰਥ ਹੋਣੇ ।

ਅਖੀਰ ਉਹ ਕਿਸੇ ਅਜੇਹੇ ਗ਼ਰਜ਼ਮੰਦ ਦੀ ਭਾਲ ਕਰਨ ਲੱਗੇ, ਜੇਹੜਾ ਹਿੰਗ ਲੱਗੇ ਨ ਫੱਟਕੜੀ ਤੇ ਰੰਗ ਚੋਖਾ ਹੋ ਜਾ, ਅਨੁਸਾਰ ਮੁਫ਼ਤੋ ਮੁਫ਼ਤੀ ਜਾਂ ਥੋੜ੍ਹੀ ਤੋਂ ਥੋੜ੍ਹੀ ਤਨਖਾਹ ਤੇ ਕੰਮ ਕਰੇ ਤੇ ਫਾਥੀ ਦੇ ਫੜਕਣ ਵਾਂਗ ਕਿਤੇ ਜਾ ਵੀ ਨ ਸਕੇ । [ਫ਼. ਫ਼.

**(ਆਵਾਜ਼ਾਂ ਮਾਰ ਮਾਰ) ਫਾਵੇਂ ਹੋਣਾ**—ਗਲਾ ਥੱਕ ਕੇ ਬੈਠ ਜਾਣਾ ; ਆਵਾਜ਼ਾਂ ਦੇ ਦੇ ਕੇ ਜਿਚ ਹੋ ਜਾਣਾ ।

ਬਹਾਦਰ ਨੇ ਸੁੱਤਿਆਂ ਸੁੱਤਿਆਂ ਸੁਫਨੇ ਵਿੱਚ ਵੇਖਿਆ ਕਿ ਉਹਦੇ ਧੜ ਦੇ ਟੁਕੜੇ ਟੁਕੜੇ ਹੋਏ ਪਏ ਹਨ ਤੇ ਕੀੜ ਦੀ ਕੂੰਦ ਨਾਲ ਓਹ ਉਨ੍ਹਾਂ ਨੂੰ ਜੋੜ ਰਿਹਾ ਹੈ । ਤ੍ਰੇਲੀ ਤ੍ਰੇਲੀ ਬਹਾਦਰ, ਸਹਿਮਿਆ ਹੋਇਆ ਉਠਿਆ । ਉਸ ਦੇ ਸਾਥੀ ਅਵਾਜ਼ਾਂ ਮਾਰ ਮਾਰ ਫਾਵੇ ਹੋ ਗਏ ਸਨ । ਬਹਾਦਰ ਨੂੰ ਆਪਣੇ ਆਪ ਤੇ ਅਤਿਅੰਤ ਗੁਸਾ ਆਇਆ ਤੇ ਉਹ ਕੰਮ ਨੂੰ ਜੁਟ ਗਿਆ । [ਅੰਦਰੋਂ

**ਫਿੱਸ ਪੈਣਾ**—ਕੋਈ ਦੁਰਘਟਨਾ ਸੁਣ ਕੇ ਰੋ ਪੈਣਾ ; ਕਿਸੇ ਦੁਰਘਟਨਾ ਦਾ ਚੇਤਾ ਆਣ ਤੇ ਅਥਰੂ ਵਗ ਤੁਰਨੇ ।

ਸਬੰਧੀ ਮੋਏ ਪ੍ਰਾਣੀ ਨੂੰ ਸਸਕਾਰ ਕੇ ਉਸ ਦੀ ਦੇਹ ਨੂੰ ਵਿਦਾ ਕਰ ਆਏ ਹਨ, ਵਿਧਵਾ ਇਸਤ੍ਰੀ ਭੀ ਦੜ ਵੱਟੀ ਆਪਣੇ ਪਤੀ ਦੀ ਯਾਦ ਵਿੱਚ ਇਕ ਖੂੰਜੇ ਬੈਠੀ ਹੁਣ ਫਿੱਸ ਪਈ ਹੈ ਤੇ ਹੌਲੇ ਹੌਲੇ ਬੁਸਕ ਰਹੀ ਹੈ । [ਬਾਬਾ ਨੌਧ ਸਿੰਘ

**ਫਿੱਕਾ ਪੈਣਾ (ਸੁਆਦ, ਸੰਸਾਰ ਆਦਿ)**—ਬੇਰਸ ਜਾਪਣਾ, ਸ਼ੋਖੀ ਸੁਆਦ ਘਟਣਾ ।

ਨਿਕਾ ਜਿਹਾ ਦਿਹਾੜਾ ਜਿੰਦ ਦਾ,
ਹੈ ਪਰਾਹੁਣਾ ਹੁਣ ਘੜੀ-ਬਿੰਦ ਦਾ,
ਜਾਏ ਕਾਹਲੀ ਕਾਹਲੀ ਮੁਕਦਾ,
ਅੰਤ ਨੇੜੇ ਆਵੇ ਢੁਕਦਾ,
ਚੋਜ ਜਗ ਦੇ ਰੰਗ ਵਟਾ ਕੇ,
ਠਾਠ ਬਾਠ ਲੰਘੀਦੇ ਜਾ ਰਹੇ,
ਚੌਫੇਰ ਉਦਾਸੀ ਛਾਈ ਏ,
ਸਭ ਬਣਤਰ ਫਿਕੀ ਪਾਈ ਏ ।
[ਹੈ. ਵ.

**ਫਿੱਟੀਆਂ ਦਾ ਫੇਟ ਹੋਣਾ**—ਫਸਾਦੀ ਹੋਣਾ ।

ਜਦੋਂ ਮੋਤੀ ਲਾਲ ਤੁਰ ਜਾਂਦਾ ਹੈ ਤੇ ਸਾਰਾ ਪਿੰਡ ਸ਼ੁਕਰ ਕਰਦਾ ਹੈ ; ਨਹੀਂ ਤੇ ਇਹ ਪਿੰਡ ਵਿੱਚ ਫਿੱਟੀਆਂ ਦਾ ਫੇਟ ਕੋਈ ਨ ਕੋਈ ਫ਼ਸਾਦ ਹੀ ਪਵਾਈ ਰਖਦਾ ਹੈ । ਇਧਰੋਂ ਚਾ ਉਧਰ ਲਾ, ਇਹੋ ਇਹਦਾ ਕੰਮ ਹੈ । [ਸੰ.

**ਫੁਟ ਫੁਟ ਕੇ ਰੋਣਾ**—ਉੱਚੀ ਉੱਚੀ ਧਾਹੀਂ ਦਾਹੀ ਰੋਣਾ, ਬੇਬਸੀ ਵਿਚ ਰੋਣਾ ।

ਵਿਧਵਾ ਨੇ ਜਦੋਂ ਵੇਖਿਆ ਕਿ ਇਥੇ ਮੇਰਾ ਸਤਿ ਧਰਮ ਲੁੱਟਿਆ ਜਾਵੇਗਾ ਤਾਂ ਉਸ ਨੇ ਉਥੋਂ ਨਿਕਲਣਾ ਹੀ ਚੰਗਾ ਸਮਝਿਆ ਤੇ ਉਹ ਇਕ ਬੁੱਢੀ ਮੁਸਲਮਾਨੀ ਨੂੰ ਮਿਲੀ । ਪਹਿਲਾਂ ਤਾਂ ਉਹ ਫੁਟ ਫੁਟ ਕੇ ਰੋਈ, ਫੇਰ ਆਪਣੀ ਸਾਰੀ ਵਿਥਿਆ ਸੁਣਾਈ—ਮਾਈ ਮੈਂ ਵੇਖ ਲਿਆ ਹੈ, ਏਥੇ ਮੇਰਾ ਇਸ ਵੇਲੇ ਕੋਈ ਨਹੀਂ ਤੂੰ ਹੀ ਇਸ ਵੇਲੇ ਰਬ ਤਰਸੀ ਕਰ, ਮੈਨੂੰ ਏਥੋਂ ਕੱਢ, ਮੈਂ ਟੁਕਰ ਮੰਗ ਖਾਵਾਂਗੀ । [ਬਾਬਾ ਨੌਧ ਸਿੰਘ

**ਫੁੱਟੀ ਅੱਖ ਨ ਭਾਉਣਾ**—ਰਤਾ ਭੀ ਚੰਗਾ ਨਾ ਲਗਣਾ ।

ਮਦਨ ਨੂੰ ਉਹ ਚੰਗਾ ਵੀ ਸਮਝਦਾ ਹੈ ਤੇ ਆਪਣੇ ਲਈ ਜ਼ਰੂਰੀ ਵੀ, ਪਰ ਮਦਨ ਦੀਆਂ ਕਈ ਆਦਤਾਂ ਉਸ ਨੂੰ ਫੁੱਟੀ ਅੱਖ ਨਹੀਂ ਭਾਉਂਦੀਆਂ । [ਗੰ. ਸ.

**ਫੁੱਟੀ ਅੱਖ ਨ ਵੇਖਣਾ**—ਉੱਕਾ ਹੀ ਪਸੰਦ ਨਾ ਕਰਨਾ, ਮਨੋ ਚੜ੍ਹ ਜਾਣਾ ।

ਉਸ ਦਿਨ ਜਿਉਂ ਹੀ ਪ੍ਰਭਾ ਦੇਵੀ ਨੇ ਵੇਖਿਆ ਕਿ ਹੈੱਡਮਾਸਟਰ ਉਸੇ ਆਦਮੀ ਨੂੰ ਉਰਵਸ਼ੀ ਦੇ ਪੜ੍ਹਾਣ ਲਈ ਲੈ ਆਇਆ ਹੈ ਜਿਸ ਨੂੰ ਉਹ ਫੁੱਟੀ ਅੱਖ ਵੇਖਣਾ ਨਹੀਂ ਸੀ ਚਹੁੰਦੀ ਤਾਂ ਉਸ ਦੇ ਦਿਲ ਤੇ ਇੱਕ ਹੋਰ ਸੱਟ ਵੱਜੀ । [ਗੰ. ਸ਼.

**(ਮੂੰਹੋਂ) ਫੁੱਲ ਕਿਰਨੇ**—ਸੋਹਣੀ ਗੱਲ ਕਰਨੀ ; ਮਿੱਠਾ ਬੋਲਣਾ ।

ਫੁੱਲ ਕਿਰਨ ਗਲ ਕਰਦਿਆਂ ਨੈਣ ਨਸ਼ੀਲੀ ਝਾਹ
ਤਕ ਤਕ ਬੁਲ ਬੁਲ ਚਹਿਕਦੀ ਖੀਵਾ ਹੋਵੇ ਸ਼ਾਹ ।
[ਨੂਰ ਜਹਾਨ

**ਫੁੱਲ ਚੁਣਨੇ ਜਾਂ ਚੁਗਣੇ**—ਸੜੇ ਹੋਏ ਮੁਰਦੇ ਦੀਆਂ ਹੱਡੀਆਂ ਚੁਗਣੀਆਂ ।

ਅਜ ਵਿਚਾਰੇ ਦੇ ਫੁਲ ਵੀ ਚੁਗੇ ਗਏ ਹਨ। ਕਲ ਇਹ ਹੱਡੀਆਂ ਹਰਦੁਆਰ ਪੁੱਜ ਜਾਣਗੀਆਂ । ਇਹੋ ਹੀ ਮਨੁੱਖ ਦੀ ਅਸਲੀਅਤ ਹੈ, ਅੱਜ ਮੋਇਆ ਤੇ ਕਲ ਦੂਜਾ ਦਿਨ । [ਸਿੰ.

**ਫੁੱਲ ਝਾੜਨਾ**—ਦੀਵੇ ਦੀ ਬੱਤੀ ਦਾ ਸੜਿਆ ਹਿੱਸਾ ਝਾੜਨਾ ।

ਦੀਵੇ ਦੀ ਰੋਸ਼ਨੀ ਮੱਧਮ ਪੈ ਗਈ, ਬੱਤੀ ਤੇ ਫੁੱਲ ਆ ਗਿਆ ਹੈ, ਜ਼ਰਾ ਝਾੜ ਛੱਡ । [ਸਿੰ.

**ਫੁੱਲ ਢੇਰਾਂ ਤੇ ਜੰਮਣੇ**—'ਕਲਰ ਵਿਚ ਕੰਵਲ' ; ਮਾੜੇ ਹਾਲਾਤ ਵਿਚ ਚੰਗਾ ਮਨੁਖ ਉਪਜ ਪੈਣਾ ।

ਜਦੋਂ ਜ਼ਿਮੀਂਦਾਰ ਸੁਣਦਾ ਕਿ ਫੁਰਮਾਨ ਕਿਤਨਾ ਲਾਇਕ ਸਿਆਣਾ ਤੇ ਮੇਹਨਤੀ ਹੈ ਕਿ ਸਾਰੇ ਲੋਕ ਉਹਦੇ ਪਿੱਛੇ ਟੁਰਦੇ ਹਨ ਤਾਂ ਉਹ ਹੈਰਾਨ ਹੁੰਦਾ ਕਿ ਇਕ ਗਰੀਬ ਮਜ਼ਦੂਰ ਦਾ ਪੁਤ੍ਰ ਇੰਨਾਂ ਲਾਇਕ ਕਿਸ ਤਰ੍ਹਾਂ । "ਕਈ ਵਾਰ ਫੁੱਲ ਢੇਰਾਂ ਉਤੇ ਵੀ ਜੰਮ ਪੈਂਦੇ ਹਨ, ਕਈ ਵਾਰੀ ਮੋਤੀ ਚਿੜਿਆਂ ਵਿਚੋਂ ਵੀ ਲਭ ਪੈਂਦੇ ਹਨ" ਓਹਦੇ ਅੰਦਰੋਂ ਮੁੜ ਜਿਸ ਤਰ੍ਹਾਂ ਕੋਈ ਚੋਭ ਮਾਰਦਾ । [ਆਂਦਰਾਂ

**ਫੁੱਲ ਦੀ ਨ ਲਾਣੀ**—ਕਦੇ ਮਾਰਨਾ ਨਾ, ਗੁੱਸੇ ਤੀਕ ਨ ਹੋਣਾ ; ਬਹੁਤ ਪਿਆਰ ਨਾਲ ਕਿਸੇ ਨੂੰ ਪਾਸ ਰੱਖਣਾ ।

ਸੁਣ ਵੇ ਬੀਬਾ, ਕਦੀ ਮੂੰਹੋਂ ਉਭਾਸਰੀਦਾ ਨਹੀਂ ਏਸੇ ਡਰ ਦੇ ਮਾਰਿਆਂ । ਚੱਟ ਚੁੰਮ ਕੇ ਰਖਨੀ ਆਂ, ਕਦੀ ਫੁੱਲ ਦੀ ਨਹੀਂ ਲਾਈ । ਧੀ ਧੀ ਕਰਦੀ ਦਾ ਮੂੰਹ ਸੁਕਦਾ ਏ ਇਹਨਾਂ ਹੱਥਾਂ ਨਾਲ ਕਦੀ ਪਟੋਕੀ ਨਹੀਂ ਮਾਰੀ । [ਸੁ.

**ਫੁੱਲ ਫੁੱਲ ਪੈਣਾ ਜਾਂ ਬਹਿਣਾ**—ਖੁਸ਼ ਹੋਣਾ ; ਬਹੁਤ ਖੁਸ਼ ਹੋਣਾ ।

ਫੁਰਮਾਨ ਇਨ੍ਹਾਂ ਦਿਨਾਂ ਵਿਚ ਬਹੁਤ ਕੰਮ ਕਰਦਾ ਸੀ । ਭਾਗ ਭਰੀ (ਉਸ ਦੀ ਮਾਂ) ਦਿਨ ਰਾਤ ਉਸ ਨੂੰ ਕੰਮ ਕਰਦਾ ਵੇਖ ਵੇਖ ਕੇ ਕਿਤਨੀ ਫੁਲ ਫੁਲ ਪੈਂਦੀ ਸੀ।
[ਆਂਦਰਾਂ

**ਫੁੱਲ ਫੁੱਲ ਬਹਿਣਾ**—ਉੱਸਰ ਉੱਸਰ ਬਹਿਣਾ ।

ਥੋੜੀ ਜਿਹੀ ਸਫਲਤਾ ਤੇ ਫੁੱਲ ਫੁੱਲ ਨਹੀਂ ਬਹਿਣਾ ਚਾਹੀਦਾ, ਹਾਲੀ ਤੇ ਦੌੜ ਬੜੀ ਲੰਮੀ ਹੈ ।
[ਸਿੰ.

**ਫੁੱਲ ਵਾਂਗ ਰੱਖਣਾ**—ਬਹੁਤ ਪਿਆਰ ਤੇ ਲਾਡ ਨਾਲ ਰੱਖਣਾ ।

ਬੱਸ, ਮੇਰੀ ਇਕੋ ਬੇਨਤੀ ਏ ਭਈ ਮੇਰੀ ਧੀ ਏ ਗੁਲਾਬ ਦਾ ਫੁੱਲ, ਹੱਸਦੀ ਤੇ ਖੇਡਦੀ ; ਇਹਨੂੰ ਫੁੱਲ ਵਾਂਗ ਈ ਰਖੀਂ ਤੇ ਰੁਆਵੀਂ ਨਾ । [ਸੁ.

**ਫੁੱਲਾਂ ਦੀ ਸੇਜ**—ਸੁਖਾਂ ਨਾਲ ਭਰਪੂਰ ।

ਖ਼ਤਰੇ ਦੀ ਸੰਭਾਵਨਾ ਨਾਲ ਉਸ ਦਾ ਦਿਲ ਧੜਕਣ ਲਗ ਪਿਆ । ਉਸ ਨੂੰ ਪਤਾ ਸੀ ਕਿ ਉਹ ਕਦਮ ਕਦਮ ਤੇ ਉਸ ਦੀ ਮਦਦ ਤੇ ਸਾਥ ਦੀ ਆਸ ਰੱਖੇਗਾ । ਉਹ ਕਿਤਨਾ ਹੀ ਚਾਹੁੰਦੀ ਸੀ ਕਿ ਜ਼ਿੰਦਗੀ ਸਰਲ ਹੋਵੇ, ਫੁੱਲਾਂ ਦੀ ਸੇਜ ਹੋਵੇ, ਪਰ ਉਹ ਪਿਆਰ-ਵਿਗੁੱਤੀ ਸੀ । ਜਾਂ

ਦੋਸਤ ! ਜ਼ਿੰਦਗੀ ਨਾਂ ਹੀ ਸੰਘਰਸ਼ ਦਾ ਹੈ, ਇਹ ਇਹ ਫੁੱਲਾਂ ਦੀ ਸੇਜ ਨਹੀਂ । [ਸਿੰ.

**ਫੁੱਲਾਂ ਨਾਲ ਤੋਲ ਕੇ ਰੱਖਣਾ**—ਬਹੁਤ ਹੀ ਲਾਡ ਪਿਆਰ ਕਰਨਾ ; ਆਦਰ ਭਾਉ ਕਰਨਾ ਤੇ ਸੇਂਖ ਦੇਣਾ ।

ਮਨਸੂਰ ਵਿਚ ਗੁਣ ਮੇਰੇ ਨਾਲੋਂ ਕਿਤੇ ਜ਼ਿਆਦਾ ਸੀ, ਉਹ ਤਾਂ ਹਰ ਵੇਲੇ ਮੈਨੂੰ ਫੁੱਲਾਂ ਨਾਲ ਤੋਲ ਕੇ ਰੱਖਦਾ ਸੀ । [ਮ. ਧ.

**ਫੁੱਲੇ ਨ ਸਮਾਣਾ (ਖੁਸ਼ੀ ਨਾਲ)**—ਬਹੁਤ ਖੁਸ਼ ਹੋਣਾ ।

ਤ੍ਰੇਹਿਓਂ ਅਵਤਾਰ ਸਿੰਘ ਦੇ ਆਉਣ ਤੇ ਖੁਸ਼ੀ ਨਾਲ ਫੁਲੀ ਨਹੀਂ ਸਮਾਂਦੀ । ਲੰਘਦਿਆਂ ਜਾਂਦਿਆਂ ਨੂੰ ਮੋਢੇ ਪਈ ਮਾਰਨੀ ਏਂ । [ਬੂਹੇ ਬੈਠੀ ਧੀ

**ਫੁਲੌਣੀਆਂ ਦੇਣਾ**—ਝੂਠੀਆਂ ਸਿਫਤਾਂ ਕਰਨੀਆਂ ; ਚਾਪਲੂਸੀ ।

ਤੇਰੇ ਉੱਲੂ ਹੋਣ ਨਾਲ ਉੱਲੂ ਸਿਧਾ ਹੋ ਗਿਆ ਏ,
ਦੇ ਦੇ ਕੇ ਫੁਲੌਣੀਆਂ ਨਚਾਉਣ ਵਾਲੇ ਯਾਰਾਂ ਦਾ,
ਸਜਣ ਤੇ ਵੈਰੀ ਦੀ ਪਛਾਣ ਕਰ ਹੋਸ਼ ਨਾਲ,
ਵੇਖ ਕਿੱਧਰ ਜਾ ਰਿਹਾ ਏ ਪਾਣੀ ਇਨ੍ਹਾਂ ਧਾਰਾਂ ਦਾ ।
[ਕੇ. ਕਿ.

**ਫੂੰ ਫਾਂ ਰੱਖਣੀ**—ਬੜੀ ਆਕੜ ਰੱਖਣੀ ।

ਪਤਾ ਨਹੀਂ ਤਨਖਾਹ ਕਿੰਨੀ ਸੂ ; ਬਾਹਰੋਂ ਤੇ ਬੜੀ ਫੂੰ ਫਾਂ ਰੱਖੀ ਹੋਈ ਸੂ । ਹਰ ਵੇਲੇ ਬਣਿਆ ਠਣਿਆ ਹੀ ਰਹਿੰਦਾ ਹੈ । [ਸੈਂ.

**ਫੂੰਹ ਫਾਂਹ ਹੋ ਜਾਣਾ**—ਮੁੱਕ ਜਾਣਾ, ਨਾਸ ਹੋ ਜਾਣਾ ।

ਪੰਡਤ ਹੁਰਾਂ ਦੇ ਅੱਖਾਂ ਮੀਟਣ ਦੀ ਹੀ ਢਿੱਲ ਸੀ ਕਿ ਸਾਰਾ ਐਸ਼ਵਰਜ ਫੂੰਹ ਫਾਂਹ ਹੋ ਗਿਆ । ਕੁਝ ਸ਼ਰੀਕਾਂ ਨੇ ਸਾਂਭ ਲਿਆ ਤੇ ਕੁਝ ਕਰਜ਼ ਖਾਹਾਂ ਨੇ ।
[ਗੋ. ਸ਼.

**ਫੂਹੜੀ ਛੱਡਣੀ**—ਬਾਰਾਂ ਦਿਨ ਕਿਸੇ ਦੀ ਮੌਤ ਦਾ ਅਫ਼ਸੋਸ ਰੱਖਣਾ ਤੇ ਤੇਹਰਵੇਂ ਦਿਨ ਸੋਗ ਦੀ ਰਸਮ ਨੂੰ ਖਤਮ ਕਰਨਾ । (ਫੂਹੜੀ ਤੇ ਸਾਰੇ ਲੋਕ ਬੈਠ ਕੇ ਅਫ਼ਸੋਸ ਕਰਦੇ ਹਨ ਤੇ ਤੇਹਰਵੇਂ ਦਿਨ ਉਹ ਫੂਹੜੀ ਜਾਂ ਦਰੀ ਛੱਡ ਦਿੱਤੀ ਜਾਂਦੀ ਹੈ)

ਉਸ ਵਿਚਾਰੇ ਨੂੰ ਅਜ ਮੋਇਆਂ ਤੇਰਾਂ ਦਿਨ ਹੋ ਗਏ ਹਨ, ਹੁਣ ਹੀ ਫੂਹੜੀ ਛੱਡੀ ਗਈ ਹੈ । [ਸੈਂ.

**ਫੂਹੜੀ ਪਾਉਣੀ**—ਕਿਸੇ ਦੇ ਮਰ ਜਾਣ ਤੇ ਭੁੰਞੇ ਕਪੜਾ ਵਿਛਾ ਕੇ ਅਫ਼ਸੋਸ ਲਈ ਬੈਠਣਾ ।

ਵਿਚਾਰੇ ਕਿਥੇ ਫੂਹੜੀ ਪਾਈ ਬੈਠੇ ਹਨ ; ਮੈਂ ਵੀ ਅਫ਼ਸੋਸ ਕਰ ਆਵਾਂ । ਹਾਂ, ਹੁਣ ਅਫ਼ਸੋਸ ਹੀ ਹੈ, ਉਹ ਵਿਚਾਰਾ ਤੇ ਚੜ੍ਹਦੀ ਜਵਾਨੀ ਵਿਚ ਲਕੜਾਂ ਵਿਚ ਜਾ ਪਿਆ ਹੈ । [ਸੈਂ.

**ਫੂਹੀ ਪਾਉਣੀ**—ਮਾਤਾ ਨਿਕਲ ਕੇ ਮੋੜਾ ਪੈਣ ਤੇ ਹਿੰਦੂ ਇਸਤ੍ਰੀਆਂ ਦਾ ਸੀਤਲਾ ਦੇਵੀ ਨੂੰ ਪੂਜਣਾ ।

ਹੁਣ ਕੋਈ ਡਰ ਨਹੀਂ ; ਅਜ ਫੂਹੀ ਪਾ ਆਏ ਹਾਂ । ਥੋੜ੍ਹੇ ਦਿਨਾਂ ਵਿਚ ਉਹ ਠੀਕ ਹੋ ਜਾਏਗੀ । [ਸੈਂ.

**ਫੂਕ ਚਾੜ੍ਹਨੀ**—ਖ਼ੁਸਾਮਦ ਕਰਨੀ ; ਕਿਸੇ ਨੂੰ ਲੜਨ ਵਾਸਤੇ ਉਕਸਾਣਾ ।

ਉਸ ਵਿਚ ਲਿਆਕਤ ਤੇ ਜੋ ਹੈ, ਸਾਨੂੰ ਪਤਾ ਹੈ ; ਬਸ ਇਕ ਕੰਮ ਉਸ ਵਰਗਾ ਕਿਸੇ ਨੂੰ ਨਹੀਂ ਆਂਦਾ ਤੇ ਉਹ ਹੈ ਫੂਕ ਚਾੜ੍ਹਨ ਦਾ । ਹਰ ਕਿਸੇ ਨੂੰ ਦਬ ਕੇ ਫੂਕ ਚਾੜ੍ਹਦਾ ਹੈ ਤੇ ਆਪਣਾ ਮਤਲਬ ਕੱਢ ਕੇ ਪਰੇ ਹੁੰਦਾ ਹੈ ।
[ਸ.

**ਫੂਕ ਨਿਕਲਣੀ**—ਮਰ ਜਾਣਾ ।

ਮੌਤ ਦਾ ਕੁਝ ਵੇਲਾ ਵਖਤ ਨਹੀਂ, ; ਕਈ ਵਾਰੀ ਬੈਠਿਆਂ ਸੁੱਤਿਆਂ ਹੀ ਬੰਦੇ ਦੀ ਫੂਕ ਨਿਕਲ ਜਾਂਦੀ ਹੈ ਤੇ ਸਾਰੀਆਂ ਗੱਲਾਂ ਧਰੀਆਂ ਧਰਾਈਆਂ ਰਹਿ ਜਾਂਦੀਆਂ ਹਨ । [ਸੈਂ.

**(ਕੰਨਾਂ ਵਿਚ) ਫੂਕ ਮਾਰ ਜਾਣੀ**—ਕੁਵੱਲੀ ਪ੍ਰੇਰਨਾ ਕਰ ਦੇਣੀ, ਭੈੜੀ ਸਲਾਹ ਦੇਣੀ ।

ਉਹ ਚੰਗਾ ਭਲਾ ਮੰਨ ਗਿਆ ਸੀ ; ਪਤਾ ਨਹੀਂ ਮੁਨਸ਼ੀ ਜੀ ਨੇ ਉਸ ਦੇ ਕੰਨ ਵਿਚ ਕੀ ਫੂਕ ਮਾਰੀ ਕਿ ਉਹ ਫਿਰ ਪੱਸਰ ਪਿਆ ਤੇ ਸਾਡਾ ਕੰਮ ਰਹਿ ਗਿਆ ।
[ਸੈਂ.

**ਫੂਕਾਂ ਨਾਲ ਫੁੱਲਣਾ**—ਆਪਣੀ ਵਡਿਆਈ ਸੁਣ ਕੇ ਖ਼ੁਸ਼ ਹੋਣਾ ।

ਸ਼ਾਹ ਵਡਿਆਈ ਕਰੇ ਤੇ ਜੱਟ ਫੁੱਲੇ ਫੂਕਾਂ ਨਾਲ ।
ਆਪਣੀਆਂ ਵਡਿਆਈਆਂ ਸੁਣਕੇ ਨਵਾਬ ਖਾਨ
ਖਿੜਿਆਂ ।
[ਨਵਾਬ ਖਾਨ

**ਫੂਕਾਂ ਮਾਰ ਉਡਾਣਾ**—ਸਹਿਜੇ ਹੀ ਫਤਹਿ ਪ੍ਰਾਪਤ ਕਰਨਾ ; ਵਿਰੋਧੀ ਦਾ ਨਾਸ਼ ਕਰ ਦੇਣਾ, ਸਹਿਜੇ ਹੀ ।

ਹਿੰਮਤ ਉਠ ਕੇ ਸ਼ੇਰ ਜਿਉਂ, ਮਾਰੇ ਲਲਕਾਰਾ,
ਔਕੜ ਕੇਡੀ ਆ ਪਏ, ਮੈਂ ਕਰਾਂ ਸੁਖਾਲੀ,
ਫੂਕਾਂ ਮਾਰ ਉਡਾ ਦਿਆਂ, ਕਿਸਮਤ ਘਟ ਕਾਲੀ ।
[ਹੈ. ਵਾ.

**ਫੇਰ ਵਿਚ ਪੈ ਜਾਣਾ**—ਉਕਾਈ ਖਾ ਜਾਣਾ, ਗ਼ਲਤੀ ਕਰ ਬੈਠਣਾ ।

ਰੱਬ ਨਾ ਕਰਾਏ, ਜੇ ਕੋਈ ਜੁਆਨ ਕੁੜੀ ਕਿਸੇ ਇਹੋ ਜਿਹੇ ਫੇਰ ਵਿਚ ਪੈ ਜਾਏ ਤਾਂ ਕੀ ਮਾਪਿਆਂ ਵੱਲੋਂ ਤੇ ਕੀ ਭਾਈਚਾਰੇ ਵੱਲੋਂ ਉਸ ਵਿਚਾਰੀ ਲਈ ਕਿਆਮਤ ਪੈਦਾ ਕਰ ਦਿੱਤੀ ਜਾਂਦੀ ਹੈ । ਕੁਦਰਤ ਦਾ ਇਨਸਾਫ਼ ਭੀ ਕੇਡਾ ਇਕ-ਪੱਖਾ ਹੈ । ਪਾਪ ਦੀ ਪੰਡ, ਜੇਹੜੀ ਕੁੜੀ ਮੁੰਡੇ ਦੋਹਾਂ ਦੀ ਕ੍ਰਿਤ ਹੁੰਦੀ ਹੈ, ਕੁੜੀ ਉੱਤੇ ਲੱਦ ਦੇਂਦੀ ਹੈ, ਇਹ ਕੁਦਰਤ । [ਲੋਕ ਸਾਹਿੱਤ

**ਫੇਰੀ ਫਿਰਨਾ**—ਫਿਰ ਕੇ ਮਾਲ ਵੇਚਣਾ।

ਹਾਲੀ ਤੀਕ ਤੇ ਵਿਚਾਰੇ ਦਾ ਕੋਈ ਟਿਕਾਣਾ ਨਹੀਂ ਬਣ ਸਕਿਆ ; ਗਲੀਆਂ ਵਿਚ ਤੇ ਲਾਗਲੇ ਪਿੰਡਾਂ ਵਿਚ ਫੇਰੀ ਫਿਰਕੇ ਮਾਲ ਵੇਚਦਾ ਹੈ ਤੇ ਆਪਣੀ ਰੋਜ਼ੀ ਕਮਾਉਂਦਾ ਹੈ। [ਸੰ.

**ਫੇਰੇ ਦੇਣੇ**—ਵਿਆਹ ਕਰਨਾ।

ਫੇਰੇ ਦਿੱਤੇ ਜਾਣ ਮਗਰੋਂ, ਲੋਕਾਂ ਨੇ ਉਸਨੂੰ ਵਧਾਈ ਦਿੱਤੀ ਤੇ ਕਿਹਾ ਕਿ ਕੁੜੀ ਆਪਣੇ ਘਰ ਸੁਖੀ ਵੱਸੇ ; ਤੁਹਾਡਾ ਵੀ ਭਾਰਾ ਲੱਥਾ ; ਇਹੋ ਹੀ ਚਾਹ ਹੈ। [ਸੰ.

**ਫੇਰੇ ਲੈਣ ਦੀ ਚੋਰ**—ਕੇਵਲ ਇਨਾ ਹੀ ਉਹਦਾ ਕਸੂਰ ਏ, ਕਿ ਉਹਨੇ ਵਿਆਹ ਵੇਲੇ ਪਤੀ ਨਾਲ ਫੇਰੇ ਲਏ।

ਉਹ ਵਿਚਾਰੀ ਤੇ ਫੇਰੇ ਲੈਣ ਦੀ ਚੋਰ ਏ, ਓਹਨੇ ਕੀਹ ਵੇਖਿਆ ਸਹੁਰਿਆ ਦਾ ? ਮੇਰੀ ਸਮਝ ਵਿੱਚ ਤੇ ਵਰ ਘਰ ਹੋਰ ਲੱਭ ਲਓ। ਸਾਰੀ ਉਮਰ (ਵਿੱਧਵਾ) ਕਿਸ ਤਰ੍ਹਾਂ ਬਿਪਤਾ ਵਿੱਚ ਕੱਟੂ। [ਸੁ.

## ਬ

**ਬਸਰ ਆਉਣਾ**—ਬਰਾਬਰੀ ਕਰ ਸਕਣਾ।

ਸਾਡੀ ਤੁਹਾਡੇ ਨਾਲ ਬਸਰ ਨਹੀਂ ਆ ਸਕਦੀ ; ਤੁਸਾਂ ਸੱਤਾਂ ਪੱਤਨਾਂ ਦਾ ਪਾਣੀ ਪੀਤਾ ਹੋਇਆ, ਸਾਨੂੰ ਕੋਈ ਗੱਲ ਨਾ ਆਉਂਦੀ ਹੋਈ ; ਤੁਸਾਂ ਗੱਲ ਗੱਲ ਵਿਚ ਸਾਨੂੰ ਚਰਾ ਕਢਣਾ ਹੋਇਆ। [ਸੰ.

**ਬਹਾਰ ਲਾਣੀ**—ਮੌਜਾਂ ਬਣਾ ਦੇਣੀਆਂ ; ਖ਼ੁਸ਼ੀ ਦਾ ਸਮਾਂ ਬੰਨ੍ਹ ਦੇਣਾ ; ਖੇੜਾ ਖ਼ੁਸ਼ੀ।

ਉਜਾੜ ਨੂੰ ਵਸਾ ਦਿਕੇ, ਬਹਾਰ ਲਾਣ ਵਾਲਿਆ !
ਬਹਾਰ ਫੇਰ ਆਪ ਹੀ ਉਜਾੜ ਜਾਣ ਵਾਲਿਆ !
ਅਤੀਤਣੀ ਨਦਾਨ ਨਾਲ ਪ੍ਰੀਤ ਪਾਣ ਵਾਲਿਆ !
ਅਕਾਸ਼ ਚਾੜ੍ਹ ਪੌੜੀਓਂ, ਹਿਠਾ ਵਗਾਣ ਵਾਲਿਆ !
[ਚਿੰ. ਵ.

**ਬਹਾਰੀ ਫਿਰ ਜਾਣੀ**—ਤਬਾਹੀ ਹੋ ਜਾਣੀ ; ਘਰ ਪੱਲੇ ਕੁਝ ਨਾ ਰਹਿ ਜਾਣਾ।

ਉਨ੍ਹਾਂ ਦੇ ਚੋਰੀ ਕੀ ਹੋਈ ਹੈ, ਮਾਨੋਂ ਘਰ ਵਿਚ ਬਹਾਰੀ ਹੀ ਫਿਰ ਗਈ ਹੈ। ਰੱਬ ਦੇ ਨਾਂ ਦੀ ਕੋਈ ਚੀਜ਼ ਚੋਰ ਉਨ੍ਹਾਂ ਦੇ ਅੰਦਰ ਨਹੀਂ ਛੱਡ ਕੇ ਗਏ। [ਸੰ.

**ਬਹਿਣ ਦੀ ਥਾਂ ਨਾ ਹੋਣੀ**—ਬੇ-ਟਿਕਾਣਾ ਹੋ ਜਾਣਾ।

ਅੱਲਾ ਦੇ ਰੰਗ ਨੇ, ਕਦੀ ਇਹ ਗੱਲ ਸੀ, ਕਿ ਕੋਈ ਰਾਣੀ ਖਾਨ ਦਾ ਬੱਚਾ ਭੀ ਅੱਖ ਨਾਲ ਅੱਖ ਨਹੀਂ ਸੀ ਰਲਾ ਸਕਦਾ, ਅੱਜ ਇਹ ਹਾਲ ਏ, ਕਿ ਸਾਨੂੰ ਇਥੇ ਬਹਿਣ ਦੀ ਵੀ ਥਾਂ ਨਹੀਂ। [ਨਵਾਬ ਖਾਨ

**ਬਗਲਾ ਭਗਤ**—ਫ਼ਰੇਬੀ ਤੇ ਪਖੰਡੀ।

ਉਹ ਨਿਰਾਂ ਬਗਲਾ ਭਗਤ ਹੈ, ਵੇਖਣ ਨੂੰ ਬੜਾ ਸੋਹਣਾ, ਵਿਚੂੰ ਬੜਾ ਮੀਸਣਾ। ਉਸ ਦੀਆਂ ਗੱਲਾਂ ਵਿਚ ਨਾ ਆਈਂ ; ਨਹੀਂ ਤੇ ਧੋਖਾ ਖਾਏਂਗਾ। [ਸੰ.

**ਬਗਾਨੀ ਛਾਹ ਉਤੇ ਮੁੱਛਾਂ ਮੁਨਾਣੀਆਂ**—ਦੂਜਿਆਂ ਦੇ ਲਾਰਿਆਂ ਉੱਤੇ ਭਰੋਸਾ ਕਰ ਕੇ ਆਪਣਾ ਨੁਕਸਾਨ ਕਰ ਬਹਿਣਾ।

ਜੇ ਪੰਜਾ ਸਾਲਾਂ ਪਿੱਛੋਂ ਦੱਖਣੀ ਕੋਰੀਆ ਦੀ ਹਕੂਮਤ ਫਿਰ ਕਿਸੇ ਸਾਮਰਾਜੀ ਮੁਲਕ ਅੱਗੇ ਵਿਕਣਾ ਪਰਵਾਨ ਕਰ ਸਕਦੀ ਹੈ, ਜਾਂ, ਬਗਾਨੀ ਛਾਹ ਉੱਤੇ ਮੁੱਛਾਂ ਮੁਨਾ ਕੇ ਚਾਰ ਦਿਨ ਆਪਣੇ ਪੈਰਾਂ ਉੱਤੇ ਖੜੋਤੀ ਨਹੀਂ ਰਹਿ ਸਕਦੀ ; ਤੇ, ਜੇ ਉੱਤਰੀ ਕੋਰੀਆ ਦੀ ਹਕੂਮਤ ਅਮਰੀਕਾ ਵਰਗੇ ਪਰਬਤ ਨੂੰ ਭੀ ਲਲਕਾਰ ਸਕਦੀ ਹੈ, ਤਾਂ ਉਸ ਦਾ ਭੇਤ ਟਰੇਡ-ਯੂਨੀਅਨ ਦੇ ਸੰਸਾਰ-ਸੰਮੇਲਨ ਦੇ ਪ੍ਰਤੀਨਿਧ ਮਿਸ਼ਨ ਦੇ ਬਿਆਨ ਵਿਚੋਂ ਮਿਲ ਸਕਦਾ ਹੈ। [ਪ੍ਰੀਤ ਲੜੀ

ਜਾਂ

ਕਸ਼ਮੀਰ ਦੇ ਮਾਮਲੇ ਤੇ ਪਾਕਿਸਤਾਨ ਭਾਰਤ ਨੂੰ ਚੋਖੇ ਚਿਰ ਤੋਂ ਅੱਖਾਂ ਵਿਖਾ ਰਿਹਾ ਹੈ ਪਰ ਇੱਥ ਖਿਆਲੀ ਛਾਹ ਤੇ ਮੁੱਛਾਂ ਕਦੋਂ ਤਕ ਮੁਨਾਇਗਾ, ਅਮ੍ਰੀਕਾ ਨੇ ਸਾਥ ਛੱਡਿਆ ਹੋ ਤੇ ਪਾਕਿਸਤਾਨ ਸਿੱਧੇ ਰਾਹ ਆ ਜਾਇਗਾ। [ਸ੍ਰਿ.

**ਬੱਗੇ ਭੇਲੇ**—ਬੱਗੇ ਭੇਲੇ ਸਰੀਰਕ ਨਿਰਬਲਤਾ ਦਾ ਸਬੂਤ ਹੁੰਦੇ ਹਨ, ਲਹੂ ਹੀਨ ਭੇਲੇ।

ਨਾ ਚਿਹਰਿਆਂ ਤੇ ਲਾਲੀ ਭਖਦੀ,
ਨਾ ਨੈਣਾਂ ਵਿਚ ਡਰੋ।
ਪਿਲੇ ਪਿੰਡੇ, ਮੂੰਹ ਵਸਾਰੇ,
ਬੱਗੇ ਬੱਗੇ ਭੇਲੇ।
[ਚੈ. ਵਾ.

**ਬਚਨਾਂ ਤੇ ਫੁੱਲ ਚੜ੍ਹਾਉਣੇ**—ਬਚਨ ਪਾਲਣਾ।

ਅਸੀਂ ਤੇ ਰਾਇ ਸਾਹਬ ਓਦਨ ਤੁਹਾਡੇ ਈ ਬਚਨਾਂ ਤੇ ਫੁੱਲ ਚੜ੍ਹਾਏ ਸਨ—ਤੁਹਾਡੀਆਂ ਈ ਸਾਰੀਆਂ ਤਜਵੀਜ਼ਾਂ ਨੂੰ ਅਮਲੀ ਸ਼ਕਲ ਦੇਣ ਲਈ ਤੁਹਾਡੇ ਨਾਲ ਮੁਤਫ਼ਿੱਕ ਹੋਏ ਸਾਂ। ਇਸ ਵਿੱਚ ਦੱਸੋ, ਸਾਡਾ ਕੀਹ ਗੁਨਾਹ ਹੈ? [ਗ਼ਰੀਬ ਦੀ ਦੁਨੀਆ

**ਬੱਜ ਲੱਗਣੀ**—ਫ਼ਰਕ ਪੈਣਾ: (1) ਇੱਜ਼ਤ ਵਿਚ।

(2) ਸੁੰਦਰਤਾ ਵਿਚ - ਅੰਗ ਹੀਨ ਹੋ ਜਾਣਾ ਜਾਂ ਚਿਹਰਾ, ਕਿਸੇ ਕਾਰਨ ਕਰੂਪ ਹੋ ਜਾਣਾ।

ਧੀ ਦੇ ਵਿਆਹ ਦਾ ਸਿੱਥੋਂ ਵੱਧ ਕੇ ਕਿਸ ਨੂੰ ਫ਼ਿਕਰ ਏ ਪਰ ਕੋਈ ਬਣਦੀ ਢੁੱਕਦੀ ਗੱਲ ਕਰਨੀ ਹੋਈ ਨਾਂ। ਜੇਹੜੇ ਸਾਕ ਦੀ ਤੂੰ ਦੱਸ ਪਾਈ ਸੀ, ਮੈਨੂੰ ਉਹ ਉੱਕਾ ਪਸੰਦ ਨਹੀਂ, ਓੜਕ ਕਾਹਲੀ ਕਰ ਕੇ ਖ਼ਾਨਦਾਨ ਨੂੰ ਬੱਜ ਤਾਂ ਨਹੀਂ ਨਾਂ ਲੁਆ ਲੈਣੀ। ਮੈਂ ਆਪਣੀ ਥਾਂ ਬੜਾ ਫ਼ਿਕਰਮੰਦ ਆਂ (ਪਰ ਕੋਈ ਜੋਗ ਵਰ ਮਿਲੇ ਤੇ......)। [ਸ਼. ਸ਼.

**ਬਣੀਆ ਦਾ ਭਾਈਵਾਲ**—ਔਖ ਮੁਸੀਬਤ ਸਮੇਂ ਸਾਥ ਦੇਣ ਵਾਲਾ, ਮਿੱਤਰ; (ਬਣੀਆਂ—ਮੁਸੀਬਤ ਬਣੀ)।

ਸਾਥੀ ਨਾ ਕੋਲ ਖਲੋਣ ਜਾਂ,
ਵਦਦੀ ਸਭ ਉਹਲੇ ਹੋਣ ਜਾਂ,
ਲੁਕ ਜੀ—ਪਰਛਾਵੇਂ ਜਾਣ ਜਾਂ,
ਸੁਖ ਸਾਰੇ ਕੰਡ ਵਲਾਣ ਜਾਂ,
ਬਣ ਬਣੀਆਂ ਦਾ ਭਾਈਵਾਲ ਤੂੰ,
ਰੱਬ ਜੀ! ਰਹੁ ਮੇਰੇ ਨਾਲ ਤੂੰ।
[ਚੈ. ਵਾ.

**ਬੱਤੀ ਧਾਰਾਂ ਬਖ਼ਸ਼ਣਾ**—ਮਾਂ ਦੇ ਪਾਲਣ-ਪੋਸਣ ਕਰ ਕੇ ਜੋ ਫ਼ਰਜ਼ ਪੁੱਤਰ ਦਾ ਹੁੰਦਾ ਹੈ ਉਸ ਤੋਂ ਸੁਰਖ਼ਰੂ ਕਰ ਦੇਣਾ।

ਮਾਂ ਦਾ ਜੇਰਾ, ਪਰਮਾਤਮਾ ਨੇ, ਸੱਭ ਜਿੱਡਾ ਬਣਾਇਆ ਹੈ। ਪੁੱਤਰ ਸੌ ਪਾਪ ਕਰੇ, ਮਾਂ ਉਸਤੇ ਪਰਦੇ ਹੀ ਪਾਏਗੀ; ਸਦਾ ਬੱਤੀ ਧਾਰਾਂ ਬਖ਼ਸ਼ੇਗੀ। ਮਾਂ ਤੇ ਰੱਬ ਦਾ ਰੂਪ ਹੁੰਦੀ ਹੈ। [ਸ੍ਰਿ.

**ਬੱਦਲਾਂ ਦੀ ਛਾਂ**—ਥੋੜ੍ਹੇ ਚਿਰ ਲਈ ਰਹਿਣ ਵਾਲੀ ਚੀਜ਼।

ਵਾਹ ਵਾਹ ਕਿਸਮਤੇ ਦਿੱਤੀ ਆ ਬਾਦਸ਼ਾਹੀ,
ਪਰ ਦਿੱਤੀ ਆ ਬੱਦਲਾਂ ਦੀ ਛਾਂ ਵਾਂਗਨ।
[ਧਰਮੀ ਭਾਈਆ

**ਬੱਦਲੇ ਦਾ ਭੂਤ ਉਤਰਨਾ**—ਬਦਲਾ ਲੈਣ ਦਾ ਜੋਸ਼ ਮੱਠਾ ਹੋਣਾ।

ਇਨ੍ਹਾਂ ਹਾਲਾਤ ਨੂੰ ਵੇਖ ਕੇ ਕਿਸੇ ਕਿਸੇ ਵੇਲੇ ਰਾਇ ਸਾਹਿਬ ਦੇ ਦਿਮਾਗ਼ ਵਿੱਚੋਂ ਬਦਲੇ ਦਾ ਭੂਤ ਉਤਰਨਾ ਸ਼ੁਰੂ ਹੋ ਜਾਂਦਾ, ਤੇ ਉਹ ਖ਼ਾਹਸ਼ ਕਰਦੇ ਕਿ ਮਜ਼ਦੂਰਾਂ ਨਾਲ ਜੇ ਕੋਈ ਸਮਝੌਤਾ ਹੋ ਜਾਂਦਾ ਤਾਂ ਚੰਗਾ ਹੀ ਸੀ।
[ਗ਼ਰੀਬ ਦੀ ਦੁਨੀਆਂ

**ਬੱਧਾ ਚੱਟੀ ਭਰਨਾ**—ਮਜਬੂਰ ਹੋ ਕੇ ਬੇਦਿਲੀ ਤਰ੍ਹਾਂ ਕੋਈ ਕੰਮ ਕਰਨਾ।

'ਬੱਧਾ ਚੱਟੀ ਜੋ ਭਰੇ ਨਾ ਗੁਣ ਨਾ ਉਪਕਾਰ,' ਜੋ ਕੰਮ ਸਿਰ ਤੇ ਆ ਪਏ, ਉਸਨੂੰ ਮਰਦਾਂ ਦੀ ਤਰ੍ਹਾਂ ਕਰਨਾ ਚਾਹੀਦਾ ਹੈ। ਦਿਲ ਲਾ ਕੇ ਕੀਤਿਆਂ ਭਾਰ ਕੰਮ ਵੀ ਦਿਲਚਸਪ ਹੋ ਜਾਂਦੇ ਹਨ। [ਸ੍ਰਿ.

**ਬਨ ਬਨ ਦੀ ਲਕੜੀ ਕੱਠੀ ਹੋਈ ਹੋਣੀ**—ਵਖ ਵਖ ਥਾਵਾਂ ਦੇ, ਵਖ ਵਖ ਖਿਆਲਾਂ ਦੇ ਬੰਦੇ—

ਜਿਥੇ ਬਨ ਬਨ ਦੀ ਲਕੜੀ ਕੱਠੀ ਹੋਈ ਹੋਵੇ ਉਥੇ ਸਰਵ ਸਮਤੀ ਨਾਲ ਮਤਾ ਕਿਵੇਂ ਪਾਸ ਹੋ ਸਕਦਾ ਸੀ। ਮਤਾ ਪੇਸ਼ ਹੁੰਦਿਆਂ ਹੀ ਰੰਗ ਰੰਗ ਦੀਆਂ ਆਵਾਜ਼ਾਂ ਆਉਣ ਲਗ ਪਈਆਂ। [ਸ੍ਰਿ.

**(ਕਿਸੇ ਨਾਲ) ਬਰ ਨਾ ਮਿਚਣਾ**—ਬਰਾਬਰੀ ਨਾ ਕਰ ਸਕਣਾ ।

ਨੂੰਹ ਨੂੰ ਧਕਾ ਦੇਂਦਿਆਂ ਕੁੜਮਾਂ ਨੇ ਨਵਾਬ ਖ਼ਾਨ ਨੂੰ ਇਹ ਸੁਨੇਹਾ ਭੇਜਿਆ ਕਿ ਸਾਡਾ ਤੇ ਬੀਬੀ ਦਾ ਬਰ ਨਹੀਂ ਮਿਚਦਾ । ਇਸ ਨਾਲ ਇਸ ਲਈ ਸਾਡਾ ਗੁਜ਼ਾਰਾ ਨਹੀਂ ; ਤੁਸੀਂ ਇਸ ਨੂੰ ਆਪਣੇ ਘਰ ਹੀ ਰਖੋ । [ਨ. ਖ਼ਾ.

**ਬਰੂਦ ਦਾ ਪਲੀਤਾ ਬਣ ਜਾਣਾ**—ਬਹੁਤ ਜੋਸ਼ ਤੇ ਕ੍ਰੋਧ ਵਿਚ ਆ ਜਾਣਾ ।

ਜਦ ਨਸੀਮ ਦੀ ਮਾਂ ਨੇ ਦੱਸਿਆ ਕਿ ਕਿਵੇਂ ਨਸੀਮ ਨੇ ਉਸ ਬੁਰਛੇ ਪਾਸੋਂ ਆਪਣਾ ਈਮਾਨ ਬਚਾਉਣ ਲਈ ਹੱਥੋ ਪਾਈ ਕੀਤੀ ਤਾਂ ਬੁੱਢੇ ਦੇ ਚਿਹਰੇ ਦੀਆਂ ਝੁਰੜੀਆਂ ਬਰੂਦ ਦਾ ਪਲੀਤਾ ਬਣ ਗਈਆਂ । ਉਸ ਨੂੰ ਅਰਮਾਨ ਬਹੁਤਾ ਇਸੇ ਗੱਲ ਦਾ ਸੀ ਕਿ ਯੂਸਫ਼ ਉਸਦੇ ਕਾਬੂ ਨਾ ਆ ਸਕਿਆ । [ਖ਼ੂ. ਮੋ.

**ਬਲ ਬਲ ਜਾਣਾ**—ਕੁਰਬਾਨ ਜਾਣਾ, ਵਾਰੇ ਵਾਰੇ ਜਾਣਾ ।

ਮਾਂ ਚਾਰ ਸਾਲਾਂ ਮਗਰੋਂ ਮਿਲੇ ਪੁੱਤਰ ਤੋਂ ਬਲ ਬਲ ਜਾ ਰਹੀ ਸੀ, ਵਾਰਨੇ ਤੇ ਚੁੰਮਣੇ ਕਰ ਰਹੀ ਸੀ । ਉਸ ਨੂੰ ਤੇ ਗਵਾਚਾ ਜੀਵਨ ਮੁੜ ਲਭ ਪਿਆ ਸੀ । [ਸਿ.

**ਬਲਦੀ ਉਤੇ ਤੇਲ ਪਾਣਾ**—ਗੁੱਸੇ, ਜੋਸ਼ ਆਦਿਕ ਨੂੰ ਹੋਰ ਵਧਾ ਦੇਣਾ ।

ਉਸ ਦਾ ਕੰਮ ਬਲਦੀ ਤੇ ਤੇਲ ਪਾਣਾ ਹੈ, ਉਹ ਲੜਾਈ ਕਦੀ ਮਿਟਾਂਦਾ ਨਹੀਂ, ਗੱਲਾਂ ਬਣਾ ਕੇ, ਚੁਗਲੀਆਂ ਲਾ ਕੇ ਲੜਾਈ ਵਧਾਂਦਾ ਹੈ । [ਸਿ.

**ਬੱਲਦੀ ਅੱਗ ਵਿਚ ਪੈਣਾ**—ਵਧ ਤੋਂ ਵਧ ਮੁਸੀਬਤਾਂ ਸਹਾਰਨ ਨੂੰ ਤਿਆਰ ਹੋ ਪੈਣਾ ।

ਤੁਸੀਂ ਕਿਉਂ ਨਹੀਂ ਬੋਲਦੇ ! ਮੈਂ ਤੁਹਾਡੇ ਲਈ ਬਲਦੀ ਅੱਗ ਵਿਚ ਪੈਣ ਲਈ ਤਿਆਰ ਹਾਂ । ਇੱਕ ਵਾਰੀ ਮੈਨੂੰ ਬਖਸ਼ੋ । ਮੈਂ ਤੁਹਾਡੇ ਲਈ ਸਾਰਾ ਜਹਾਨ ਛੱਡ ਸਕਦੀ ਹਾਂ । [ਗ਼ਰੀਬ ਦੀ ਦੁਨੀਆਂ

**ਬਲਦੀ ਦੇ ਬੂਥੇ**—ਭਾਰੀ ਮੁਸੀਬਤ ਵਿਚ ।

ਸਰਕਾਰ ਵਿਰੁਧ ਇਹ ਲੇਖ ਲਿਖ ਕੇ ਉਹ ਬਲਦੀ ਦੇ ਬੂੱਥੇ ਜਾ ਫਸਿਆ ਹੈ । ਹੁਣ ਖਲਾਸੀ ਹੋਣੀ ਕਠਨ ਹੈ । [ਸਿ.

**ਬਲਾ ਟਲ ਜਾਣੀ**—ਬਿਪਤਾ ਮੁੱਕ ਜਾਣੀ ।

ਅਜ ਤੇ ਦੋ ਰੁਪਏ ਦੇਣ ਨਾਲ ਬਲਾ ਟਲ ਗਈ ਹੈ ਪਰ ਕਲ੍ਹ ਉਸ ਨੇ ਫਿਰ ਆ ਦਬਾਣਾ ਹੈ । ਰੋਜ਼ ਰੋਜ਼ ਰੁਪਏ ਕਿੱਥੋਂ ਦੇਵਾਂਗੇ । [ਸਿ.

**ਬਲਾਵਾਂ ਲੈਣੀਆਂ**—ਕੁਰਬਾਨ ਹੋਣਾ ; ਸਦਕੇ ਹੋਣਾ ।

ਜੇ ਕਰ ਆ ਜਾਂਦੋਂ ਏਧਰ,
ਕੱਠੇ ਹੋ ਕਿਤੇ ਬਹਿੰਦੇ ।
ਘੁੰਡੀਆਂ ਖੋਲਦੇ ਗੁੱਝੀਆਂ,
ਦਿਲ ਦੀਆਂ ਸੁਣਦੇ ਤੇ ਕਹਿੰਦੇ ।
ਮੈਨੂੰ ਦੇਂਦੋ ਦਿਲਾਸਾ,
ਤੇਰੀਆਂ ਲੈਂਦੀ ਬਲਾਵਾਂ ।
ਦਿਲਬਰ ! ਦਸ ਭਲਾ,
ਤੈਨੂੰ ਕਿਹੜੇ ਦਸਥੀਂ ਰਿਝਾਵਾਂ ।
[ਕੇ. ਕਿ.

**ਬੜੀ ਬਿੱਜ**—ਬਹੁਤ ਮੂਜ਼ੀ ਹੋਣਾ ; ਜ਼ਿਦੀ ਤੇ ਦਇਆ ਤੋਂ ਖ਼ਾਲੀ; ਕਠੋਰ ।

ਸ਼ਾਮੂ ਹੈ ਤੇ ਬੜੀ ਬਿੱਜ, ਉਹ ਪੂਰਾ ਜ਼ੋਰ ਲਾਏਗਾ ਕਿ ਟੋਂਬੂ ਅਨੁਸਾਰ ਅਨੰਤ ਰਾਮ ਦੀ ਛਾਤੀ ਤੋਂ ਅਧ ਸੇਰ ਮਾਸ ਕੱਟਿਆ ਜਾਏ—ਪਰ ਅਦਾਲਤ ਇਹੋ ਜਹੀ ਅਲੋਕਾਰ ਡਿਗਰੀ ਕਰਨ ਨਹੀਂ ਲਗੀ । ਅਗਲੇ ਦੀ ਜਾਨ ਚਲੀ ਜਾਣੀ ਹੋਈ । [ਬ. ਸ਼.

**ਬਾਂਸ ਦੇ ਖੜਾ ਕਰਨ ਤੁਲ**—ਔਖਾ ਕੰਮ ।

ਹੁਣ ਭਗਵਾਨ ਸਿੰਘ ਦੀ ਹੀ ਗੱਲ ਲੈ ਲਵੋ, ਕਿਹੜਾ ਭੜੂਆ ਇਹਦੀ ਕਹਾਣੀ ਛਾਪੇਗਾ, ਪਾਰਟੀ ਬਿਨਾਂ ਲਿਖਾਰੀ ਦਾ ਜਨਤਾ ਦੇ ਵਿਚ ਪਰਵੇਸ਼ ਕਰਾਉਣਾ ਬਾਂਸ ਦੇ ਖੜੇ ਕਰਨ ਦੇ ਤੁਲ ਹੁੰਦਾ ਹੈ । [ਡੋਲਦੀ ਲਾਟ

**ਬਾਂਹ ਦੇਣੀ ਜਾਂ ਫੜਨੀ**—ਆਸਰਾ ਦੇਣਾ ; ਮਦਦ ਦੇਣੀ ।

ਸਜਣ ਬਾਂਹ ਦੇਵੇ ਤੇ ਨਿਗਲ ਤੇ ਨਹੀਂ ਨਾ ਜਾਣੀ ਚਾਹੀਦੀ । ਲੋੜ ਸਮੇਂ ਤਾਂ ਤੁਸਾਂ ਉਸ ਤੋਂ ਮਦਦ ਲੈ ਲਈ ਸੀ, ਹੁਣ ਸੰਕਟ ਨਿਕਲ ਗਿਆ ਹੈ ; ਆਪਣਾ ਕੰਮ ਕਰੋ ਤੇ ਖਾਉ । [ਸਿ.

**ਬਾਂਹ ਫੜਾ ਦੇਣੀ**—ਸਪੁਰਦਗੀ ਕਰਨੀ, ਸੌਂਪਣਾ ਕਰਨੀ ।

ਡਾਕਟਰ ਜੀ, ਤੁਸੀਂ ਕੀ ਪਏ ਆਂਹਦੇ ਜੇ, ਸਾਨੂੰ ਤੇ ਇਹ ਕੁੜੀ ਵਿਡੋਂ ਜੰਮੀ ਉਲਾਦ ਨਾਲੋਂ ਅੱਗੇ ਵੇ ।

ਹਵੇਲੀ ਵਾਲਿਆਂ ਤੋਂ ਬੇਸ਼ਕ ਪੁਛ ਲਉ। ਇਹਦਾ ਪਿਉ ਜਾਂਦਾ ਹੋਇਆ ਮੇਰੇ ਹੱਥ ਏਹਦੀ ਬਾਂਹ ਫੜਾ ਗਿਆ ਏ। ਮੇਰੇ ਆਦਮੀ ਦਾ ਤੇ ਏਹਦੇ ਪਿਉ ਦਾ ਮੂੰਹ ਦਾ ਨੁਆਲਾ ਸਾਂਝਾ ਏ। [ਗਰੀਬ ਦੀ ਦੁਨੀਆਂ

**ਬਾਂਹ ਬਣਨਾ—ਸਹਾਇਕ ਬਣਨਾ।**

ਤੇ ਬੀਬਾ, ਪੁੱਤਰ ਦੁਨੀਆਂ ਮੰਗਦੀ ਕਾਹਦੇ ਲਈ ਏ। ਇਸੇ ਲਈ ਨ ਬਈ ਜੁਆਨ ਹੋ ਕੇ ਮਾਪਿਆਂ ਦੀ ਬਾਂਹ ਬਣਨਗੇ। ਦੁਖ ਸੁਖ ਵਿੱਚ ਹੱਥ ਵਟਾਣਗੇ। [ਮ. ਧ.

**ਬਾਂਹ ਭੱਜਣੀ (ਟੁੱਟਣੀ)—ਭਰਾ ਜਾਂ ਸਜਣ ਦਾ ਮਰ ਜਾਣਾ।**

ਬੇਸ਼ਕ ਸ਼ਾਮ ਸਿੰਘ ਕਮਾਊ ਨਹੀਂ ਸੀ ਪਰ ਭਿਰਾਵਾਂ ਦੀ ਬਾਂਹ ਸੀ; ਕੋਈ ਨਜ਼ਰ ਇਨ੍ਹਾਂ ਵਲ ਵੇਖ ਨਹੀਂ ਸੀ ਸਕਦਾ; ਇਨੇਂ ਤਕੜਾ ਤੇ ਜੇਰੇ ਵਾਲਾ ਸੀ। ਹੁਣ ਇਹ ਬਾਂਹ ਟੁੱਟ ਗਈ। [ਸਿ.

**ਬਾਂਹਾਂ ਕੁੰਜਣੀਆਂ—ਤਿਆਰ ਹੋਣਾ।**

ਕਰਮ ਭਰੀ (ਸੱਸ) ਤੇ ਉਸ ਦੀਆਂ ਧੀਆਂ ਨੇ ਜਦ ਖੈਰ ਦੀਨ ਦੀਆਂ ਗੱਲਾਂ ਸੁਣੀਆਂ, ਉਨ੍ਹਾਂ ਬਰਕਤ (ਨੂੰਹ) ਨੂੰ ਸਤਾਣ ਵਾਸਤੇ ਬਾਹੀਂ ਕੁੰਜ ਲਈਆਂ। ਬਰਕਤ ਦੀ ਸ਼ਾਮਤ ਆ ਗਈ। [ਨ. ਖ.

**(ਕੇਹੜੇ) ਬਾਗ਼ ਦੀ ਮੂਲੀ—ਕੋਈ ਪਾਇਆ ਨਹੀਂ, ਬੇਹੈਸੀਅਤ।**

ਜੇ ਮੇਰੀ ਹਸਤੀ ਕੋਈ ਨਹੀਂ ਤਾਂ ਤੂੰ ਵੀ ਕੇਹੜੀ ਬਾਗ਼ ਦੀ ਮੂਲੀ ਹੈਂ—ਇਹ ਵੀ ਵਿਚਾਰਿਆ ਈ। [ਸਿ.

**ਬਾਛੀਆਂ ਖੁਲ੍ਹ ਜਾਣੀਆਂ—ਖੁਸ਼ੀ ਨਾਲ ਹੱਸਣਾ।**

ਜਿਉਂ ਜਿਉਂ ਉਹਦਾ ਚਾਅ ਵਧਦਾ ਜਾਏ, ਉਹ ਦੀਆਂ ਬਾਛੀਆਂ ਖੁਲ੍ਹਦੀਆਂ ਜਾਣ ਤੇ ਉਸਦੀਆਂ ਅੱਖਾਂ ਵਿਚ ਇਕ ਚਮਕ ਆਂਦੀ ਜਾਏ। [ਸਿ.

**ਬਾਛੀਆਂ ਨਿਕਲਣਾ—ਹਤ੍ਰਵਾਂ ਨਿਕਲ ਅਉਣਾ, ਕਮਜ਼ੋਰੀ ਨਾਲ।**

ਨੌਕਰ ਨੇ ਸ਼ਾਹ ਨੂੰ ਕਿਹਾ—ਟੁੱਕ ਰਜ ਕੇ ਖਾਣ ਨੂੰ ਨਹੀਂ ਦੇਂਦੇ ਓ, ਮੇਰੀਆਂ ਹੱਡੀਆਂ ਭਲੇ ਦੀਆਂ ਬਾਛੀਆਂ ਨਿਕਲ ਆਈਆਂ ਨੇ। ਢਿੱਡ ਮੇਰਾ ਤਾਂ ਤੁਸੀਂ ਇਕ ਦਿਨ ਨਾ ਭਰਿਆ। [ਸ਼. ਸ਼.

**ਬਾਛੀਆਂ ਮੇਲਣੀਆਂ—ਮਾਰ ਕੁਟਾਈ ਕਰਨੀ।**

ਜੇ ਤੂੰ ਇਸ ਕਰਤੂਤ ਤੋਂ ਬਾਜ਼ ਨਾ ਆਇਆ ਤਾਂ ਤੇਰੀਆਂ ਬਾਛੀਆਂ ਮੇਲਣੀਆਂ ਪੈਣਗੀਆਂ ਤੇ ਤੇਰੇ ਘਰ ਦੇ ਵੇਤੇ ਆਣਗੇ। [ਸਿ.

**ਬਾਛਾਂ ਖੁਲ੍ਹਣੀਆਂ—ਖ਼ੁਸ਼ ਹੋਣਾ।**

ਲਾਲ ਵੇਖ ਕੇ ਬਾਛਾਂ ਖੁਲ੍ਹ ਗਈਆਂ,
ਨਸ ਕੇ ਪੱਬਾਂ ਦੇ ਭਾਰ ਹੀ ਜਾਣ ਲਗਾ।

[ਧਰਮੀ ਭਾਈਆ

**ਬਾਜ਼ਾਰ ਗਰਮ ਹੋਣਾ—ਜ਼ੋਰ ਪੈ ਜਾਣਾ।**

ਜ਼ੋਰਾਂ ਵਾਲਿਆਂ ਨੇ ਕਮਜ਼ੋਰਾਂ ਦੀ ਅਸਮਤ ਤੇ ਦੌਲਤ ਨਾਲ ਖੇਡਣਾ ਸ਼ੁਰੂ ਕਰ ਦਿੱਤਾ। ਜਿਧਰ ਵੇਖੋ, ਆਪਾ ਧਾਪੀ ਲੁੱਟ ਮਾਰ ਤੇ ਖ਼ੂਨ ਖ਼ਰਾਬੇ ਦਾ ਬਾਜ਼ਾਰ ਗਰਮ ਸੀ। [ਚਿਤ੍ਰਕਾਰ

**ਬਾਜ਼ੀ ਲੈ ਜਾਣੀ—ਜਿੱਤ ਜਾਣਾ।**

ਸੋ ਵੱਖੋ ਵੱਖ ਤਿੰਨੀ ਥਾਈਂ ਬਾਲਣ ਦੇ ਢੇਰ ਉਸਰਨੇ ਸ਼ੁਰੂ ਹੋ ਗਏ। ਕੁੜੀਆਂ, ਮੁੰਡਿਆਂ ਦੇ ਢੇਰ ਵੱਲ ਤੇ ਮੁੰਡੇ, ਕੁੜੀਆਂ ਦੇ ਤੇਰੇ ਵੱਲ ਈਰਖਾ ਨਾਲ ਵੇਖੀ ਜਾਂਦੇ ਸਨ। ਮਤੇ ਉਨ੍ਹਾਂ ਤੋਂ ਉਹ ਬਾਜ਼ੀ ਨ ਲੈ ਜਾਣ। [ਖੁ. ਸੋ.

**ਬਾਤ ਦਾ ਬਤੰਗੜ ਬਨਾਣਾ—ਨਿੱਕੀ ਜਿਹੀ ਗੱਲ ਨੂੰ ਵਧਾ ਕੇ ਝਗੜਾ ਖੜਾ ਕਰ ਦੇਣਾ।**

ਗ਼ਲਤੀ ਤੇ ਹੋਈ ਹੈ, ਪਰ ਬਿਲਕੁਲ ਮਾਮੂਲੀ ਜਹੀ। ਸ਼ਰੀਕਾਂ ਨੇ ਬਾਤ ਦਾ ਬਤੰਗੜ ਬਣਾ ਕੇ ਉਸ ਨੂੰ ਭੰਡਣਾ ਸ਼ੁਰੂ ਕਰ ਦਿੱਤਾ ਹੈ। [ਸਿ.

**ਬਾਨ੍ਹਣੂ ਬੰਨ੍ਹਣਾ ਜਾਂ ਬੱਝ ਜਾਣਾ—ਪ੍ਰਬੰਧ ਹੋ ਜਾਣਾ।**

ਹੋਰ ਥੋੜੇ ਦਿਨ ਬਾਦ ਉਸ ਨੇ ਹਿੰਮਤ ਕਰ ਕੇ ਨੇੜੇ ਦੇ ਇਕ ਪ੍ਰੈਸ ਵਿੱਚੋਂ ਫਰਮੇ ਭੰਨਣ ਦਾ ਕੰਮ ਪਰਾਪਤ ਕਰ ਲਿਆ, ਜਿਸ ਵਿੱਚੋਂ ਉਹ ਰੁਪਏ ਬਾਰ੍ਹਾਂ ਆਨਿਆਂ ਦੀ ਰੋਜ਼ ਕਾਰ ਕਰ ਲੈਂਦੀ ਸੀ। ਇਸ ਤਰ੍ਹਾਂ ਘਰ ਦੀ ਦਾਲ ਰੋਟੀ ਦਾ ਬਾਨ੍ਹਣੂ ਬੱਝ ਗਿਆ। [ਚਿਤ੍ਰਕਾਰ

**(ਕਿਸੇ ਦੇ) ਬਾਬ ਕਰਨਾ**—ਕਿਸੇ ਦੀ ਬੇ-ਇੱਜ਼ਤੀ ਕਰਨਾ।

ਬੱਸ ਵੇ ਬੀਬਿਆ, ਤੁਹਾਡੇ ਘਰ ਆਈ ਹੋਈ ਆਂ ਕੀ ਕਹਿਵਾਂ, ਜਿਹੜੀ ਤੂੰ ਮੇਰੀ ਬਾਬ ਕਰਕੇ ਆਖਿਆ ਏ ਉਥੇ (ਮੇਰੇ ਘਰ) ਤੇ ਏਥੇ ਵੀ ਉੱਪੋਂ ਦਰ ਤੋਲਨੋਂ ਬਸ ਨਹੀਂ ਕਰਦਾ। ਤੁਹਾਡੀ ਭੈਣ ਭਰਾਵਾਂ ਦੀ ਜ਼ਬਾਨ ਬਹੁਤ ਚਲਦੀ ਏ। [ਸੁ.

**ਬਾਰੂੰ ਭਾਲਣ**—ਚਲਿਤ੍ਰ-ਹਾਰੀ।

ਸਚ ਮੁੱਚ ਤੂੰ ਬਾਰੂੰ ਭਾਲਣ ਹੀ ਏਂ; ਮਿੱਠੀਆਂ ਮਿੱਠੀਆਂ ਗੱਲਾਂ ਕਰ ਕੇ ਕਿਸ ਤਰ੍ਹਾਂ ਲੋਕਾਂ ਦਾ ਦਿਲ ਜਿੱਤ ਲੈਂਦੀ ਹੈ। [ਪ੍ਰੇਮ ਕਣੀ

**ਬਾੜ੍ਹ ਝਾੜਨੀ**—ਇਕਠੀਆਂ ਗੋਲੀਆਂ ਚਲਾਉਣੀਆਂ।

ਲੋਕਾਂ ਦੇ ਹਜੂਮ ਤੇ ਇਕ ਦਮ ਫੌਜੀ ਬਾੜ੍ਹ ਝਾੜ ਸ਼ੁਰੂ ਹੋ ਗਈ। ਬਸ ਹਫੜਾ ਦਫੜੀ ਪੈ ਗਈ, ਜਿਧਰ ਕਿਸੇ ਦੇ ਸਿੰਗ ਸਮਾਏ, ਉਧਰ ਉਹ ਉਠ ਦੌੜਿਆ। [ਸੁੰ.

**ਬਿਸਤਰਾ ਗੋਲ ਕਰਨਾ**—ਡੇਰਾ ਕੂਚ ਕਰਨਾ; ਚਲਿਆ ਜਾਣਾ; ਡੇਰਾ ਡੰਗਾ ਲੈ ਜਾਣਾ।

ਪਤਝੜੀ ਨੇ ਬਿਸਤਰਾ ਗੋਲ ਕੀਤਾ,
ਤੇ ਬਹਾਰ ਅੱਖੀਆਂ ਖੋਲ੍ਹੀਆਂ ਨੇ,
ਸਾਂਭੀ ਗੋਂਡੇ ਹਜ਼ਾਰੇ ਨੇ ਗੇਂਦ ਗੁਥਲੀ,
ਤੇ ਗੁਲਾਬ ਨੇ ਬੁਚਕੀਆਂ ਫੋਲੀਆਂ ਨੇ।
[ਕੇ. ਕਿ.

**ਬਿਗਾਨੀ ਛਾਹ ਪਿਛੇ ਮੁੱਛਾਂ ਮੁਨਾਣੀਆਂ**—ਕਿਤੋਂ ਮਿਲਣ ਵਾਲੀ ਮਾਇਆ ਦੀ ਆਸ ਤੇ ਪਹਿਲਾਂ ਆਪਣੀ ਕਮਾਈ ਹੋਈ ਮਾਇਆ ਵਿਤੋਂ ਵਧੀਕ ਖ਼ਰਚ ਦੇਣੀ।

ਮਜਬੂਰਨ ਵਿਚਾਰੇ ਨੂੰ ਭੈਣ ਦਾ ਨੱਕ ਰੱਖਣ ਲਈ ਆਪਣਾ ਕੂੰਡਾ ਕਰਵਾਣਾ ਹੀ ਪੈ ਗਿਆ। ਵਿਆਹ ਹੋ ਗਿਆ, ਪਰ ਸਰਦਾਰ ਹੋਰਾਂ ਨੂੰ ਸ਼ਾਹ ਦਾ ਨਾਵਾਂ ਵੇਖ ਕੇ ਖਾਣਾ ਪੀਣਾ ਭੁੱਲ ਗਿਆ। ਉਹ ਸੋਚ ਰਹੇ ਹਨ, ਬਿਗਾਨੀ ਛਾਹ ਪਿੱਛੇ ਮੁੱਛਾਂ ਮੁਨਾਣੀਆਂ ਕੇਹੜੀ ਦਾਨਾਈ ਹੈ? ਮੰਨਿਆ ਕੁੜਮ ਨੇ ਵਿਤ ਮੂਜਬ ਚੰਗਾ ਦਿੱਤਾ ਲਿਆ ਏ, ਪਰ ਉਨ ਤੋਂ ਛਾਨਣੀ ਲਾਹਿਆਂ ਕੇਹੜਾ ਭਾਰ ਹੌਲਾ ਹੋ ਜਾਂਦਾ? ਸਵਾਣਿਆ ਭਿਉਂਦਿਆਂ ਤੇ ਦੂਰਿਆਂ ਦੇ ਟਗੜੇ ਮੈਨੂੰ ਹੀ ਲਗਣੇ ਹਨ। ਵਿਆਹ ਵਿੱਚ ਵਜਿਆ ਵਾਜਾ ਉਸ ਨੂੰ ਕੁਰਕੀ ਵਾਲਿਆਂ ਦਾ ਵਜਦਾ ਢੋਲ ਸੁਣਾਈ ਦੇ ਰਿਹਾ ਸੀ। ਕਰਜ਼ੇ ਦੀਆਂ ਪੰਡਾਂ ਚੜ੍ਹ ਗਈਆਂ ਸਨ। [ਕੰਵਲ

**ਬਿਚ ਬਿਚ ਕਰਨਾ**—ਤਰਲੇ ਕਰਨੇ; ਕੋਈ ਕੰਮ ਦੀ ਸੋਚ ਵਾਲੀ ਗੱਲ ਨਾਂਹ ਕਰਨੀ।

ਬਿਚ ਬਿਚ ਕਰਕੇ ਹੀ ਉਹ ਸਾਰੇ ਕੰਮ ਕਢਾ ਲੈਂਦਾ ਹੈ; ਲਿਆਕਤ ਤੇ ਉਸ ਦੇ ਨੇੜਿਓਂ ਨਹੀਂ ਲੰਘੀ। [ਸੁੰ.

**ਬਿਟ ਬਿਟ ਤਕਣਾ**—ਕਿਸੇ ਦੁਰਲਭ ਸ਼ੈ ਵਲ ਲਲਚਾਏ ਤਰੀਕੇ ਨਾਲ ਲਗਾਤਾਰ ਵੇਖੀ ਜਾਣਾ; ਹੈਰਾਨ ਹੋ ਜਾਣਾ।

ਤੂੰ ਪਰ ਹੁੰਦਿਆਂ ਸੁੰਦਿਆਂ ਮਾਲ ਘਰ ਵਿੱਚ,
ਚਾਨਣ ਬਾਝ ਕੁਝ ਵੇਖ ਨ ਸਕਦਾ ਹੈਂ,
ਐਸਾ ਘੁੱਸ ਕੇ ਤਾਲੋਂ ਬਿਤਾਲ ਹੋਇਓਂ,
ਟੁਕਰ ਵਾਸਤੇ ਭੀ ਬਿਟ ਬਿਟ ਤਕਦਾ ਹੈਂ।
[ਰੰ.ਵਾ.

**ਬਿਤਰ ਬਿਤਰ ਤੱਕਣਾ**—ਭੌਰਾ ਭੌਰਾ ਹੋ ਕੇ ਟਿਕ ਟਿਕੀ ਬੰਨ੍ਹ ਕੇ ਵੇਖੀ ਜਾਣਾ।

ਟੋਗੀ ਵਿੱਚ ਬੋਲਣ ਦੀ ਸਮਰੱਥਾ ਨਹੀਂ ਸੀ, ਪਰ ਉਹ ਬਿਤਰ ਬਿਤਰ ਪੁਸ਼ਪਾ ਦੇ ਮੂੰਹ ਵੱਲ ਤੱਕ ਰਿਹਾ ਸੀ। ਮਾਨੋ ਅੱਖਾਂ ਨਾਲ ਹੀ ਅੱਖਾਂ ਪਾਸੋਂ ਪੁੱਛ ਰਿਹਾ ਸੀ ਕਿ ਕਿਹੜੇ ਸੁਰਗ ਦੀ ਦੇਵੀ ਹੈਂ। [ਪਿ. ਦੁ.

**ਬਿਧ ਬਨਾਉਣਾ**—ਤਰੀਕਾ ਸੋਚਣਾ।

ਜੋ ਜੁਰਮ ਹੋਣਾ ਸੀ, ਉਹ ਤੇ ਹੋ ਗਿਆ। ਹੁਣ ਇਸ ਦੀ ਜਾਨ ਬਚਾਉਣ ਦੀ ਕੋਈ ਬਿਧ ਬਣਾਉ; ਨਹੀਂ ਤੇ ਇਹਦੀ ਸ਼ਾਮਤ ਤੇ ਆਈ ਖੜੀ ਸਮਝੋ। [ਸੁੰ.

**ਬਿੱਲੀ ਨਿੱਛ ਜਾਣੀ**—ਬੇ-ਸ਼ਗਨੀ ਹੋ ਜਾਣੀ, ਰੁਕਾਵਟ ਪੈ ਜਾਣੀ।

ਤੁਸੀਂ ਚੰਗੇ ਭਲੇ ਤਿਆਰ ਸੀ ਜਾਣ ਲਈ, ਹੁਣ ਹੀ ਬਿੱਲੀ ਨਿੱਛ ਗਈ ਹੈ, ਜੋ ਇਨਕਾਰ ਕਰ ਰਹੇ ਹੋ। [ਸੁੰ.

**ਬਿੱਲੀ ਲਈ ਆਪਣੇ ਆਪ ਹੀ ਛਿੱਕਾ ਟੁੱਟ ਪੈਣਾ**—ਬਿਨਾ ਉਚੇਚੇ ਜਤਨ ਕਰਨ ਦੇ ਕੋਈ ਮਨ-ਇੱਛਿਤ ਗੱਲ ਪੂਰੀ ਹੋ ਜਾਣੀ।

ਉਹ ਇਸ ਬਾਰੇ ਕੋਈ ਨਵੀਂ ਵਿਉਂਤ ਸੋਚਣ ਦੇ ਆਹਰੇ ਹੀ ਲੱਗਾ ਹੋਇਆ ਸੀ ਕਿ ਬਿੱਲੀ ਲਈ ਆਪਣੇ ਆਪ ਹੀ ਛਿੱਕਾ ਟੁੱਟ ਪਿਆ। ਸਰਕਾਰ ਨੇ ਉਸ ਨੂੰ ਸੱਦ ਕੇ ਆਪਣੇ ਦਿਲ ਦਾ ਸਾਰਾ ਦੁਖ ਉਸ ਅੱਗੇ ਫੋਲ ਦਿੱਤਾ। [ਫ. ਫ.

**ਬਿੱਲੇ ਲਾਉਣਾ**—ਲੁਕਾ ਲੈਣਾ, ਇਧਰ ਉਧਰ ਕਰ ਦੇਣਾ, ਮੁਕਾ ਦੇਣਾ।

ਹੁਣ ਤੀਕ ਉਸ ਨੇ ਮਾਲ ਬਿੱਲੇ ਲਾ ਦਿੱਤਾ ਹੋਣਾ ਹੈ, ਹੁਣ ਤੁਹਾਨੂੰ ਸੇਰ ਭਰ ਚੀਜ਼ ਉਸ ਪਾਸੋਂ ਨਹੀਂ ਮਿਲਣੀ। [ਸੰ.

**ਬੀਜ ਨਾਸ ਹੋਣਾ ਜਾਂ ਕਰਨਾ**—(1) ਕੋਈ ਚੀਜ਼ ਅਪਰਾਪਤ ਹੋ ਜਾਣੀ; (2) ਖੁਰਾ ਖੋਜ ਮਿਟਾ ਦੇਣਾ।

ਕਿਸੇ ਗਲ ਦਾ ਬੀਜ ਨਾਸ ਨਹੀਂ, ਕਈ ਚੰਗੇ ਆਦਮੀ ਵੀ ਕਮੇਟੀਆਂ ਦੇ ਮੈਂਬਰ ਬਣਦੇ ਹਨ, ਪਰ ਅਕਸਰ ਤਾਂ ਨਿਰੀ ਇੱਜ਼ਤ ਲਈ ਹੀ ਬਣਦੇ ਹਨ। [ਬਾਬਾ ਨੌਧ ਸਿੰਘ

**ਬੀਤੀਆਂ ਤੇ ਮਿੱਟੀ ਪਾਉਣੀ**—ਪਿਛਲੇ ਝਗੜੇ ਭੁਲਾਣੇ।

ਮਿੱਟੀ ਪਾ ਦਿਓ ਪਿਛਲੀਆਂ ਬੀਤੀਆਂ ਤੇ,
ਅੱਜ ਵਿਛੜੇ ਵੀਰ ਮਿਲਾ ਦਿਓ ਖਾਂ। [ਚੰ. ਵਾ.

**ਬੀੜਾ ਉਠਾਣਾ**—ਜ਼ੁਮਾਵਾਰੀ ਲੈਣੀ, ਕਿਸੇ ਕੰਮ ਨੂੰ ਸਿਰੇ ਚਾੜ੍ਹਨ ਲਈ ਆਪਣੇ ਆਪ ਨੂੰ ਪੇਸ਼ ਕਰਨਾ, ਤੱਤਪਰ ਹੋ ਜਾਣਾ।

(ਰਾਜਪੂਤਾਂ ਵਿੱਚ ਇਹ ਰਸਮ ਸੀ ਕਿ ਜਦੋਂ ਕੋਈ ਔਕੜ ਬਣਦੀ ਤਦ ਸਾਰੇ ਰਾਜਪੂਤ ਜੋਧੇ ਇਕਠੇ ਹੁੰਦੇ। ਤੇ ਇਕ ਥਾਲ ਵਿੱਚ ਪਾਨ ਦਾ ਬੀੜਾ ਰੱਖ ਕੇ ਜੋਧਿਆਂ ਦੇ ਦਰਮਿਆਨ ਥਾਲ ਫੇਰਿਆ ਜਾਂਦਾ। ਜੇਹੜਾ ਜੋਧਾ ਉਹ ਬੀੜਾ ਚੁਕ ਲੈਂਦਾ, ਉਹ ਲੀਡਰ ਸਮਝਿਆ ਜਾਂਦਾ ਕਿ ਉਹ ਔਕੜ ਨੂੰ ਦੂਰ ਕਰਨ ਲਈ ਪੂਰਾ ਤਾਣ ਲਾਏਗਾ।)

ਮੌਲਵੀਆਂ ਨੇ ਵਿਧਵਾ ਦਾ ਨਾਮ ਗੁਲਾਮ ਫ਼ਾਤਮਾਂ ਰਖਿਆ ਤੇ ਫ਼ੁਰਮਾਇਆ ਕਿ ਕੋਈ ਇਸ ਨੂੰ ਤਾਲੀਮ ਦੇਵੇ ਜੋ ਇਹ ਪੂਰੀ ਬਾ ਈਮਾਨ ਹੋ ਜਾਏ। ਇਸ ਲਈ ਕੋਈ ਬੰਦਾ ਇਸ ਦਾ ਅਤਾਲੀਕ (ਸਿਖਿਆ ਦੇਣ ਵਾਲਾ) ਬਣਨ ਦਾ ਬੀੜਾ ਉਠਾਵੇ। ਇਸ ਪਰ ਇਕ ਮੌਲਵੀ ਸਾਹਿਬ ਨੇ ਹਾਂ ਕਰ ਦਿੱਤੀ (ਭਾਵ ਇਹ ਜ਼ੁਮਾਵਾਰੀ ਆਪਣੇ ਸਿਰ ਲੈ ਲਈ—ਬੀੜਾ ਚੁਕ ਲਿਆ)। [ਬਾਬਾ ਨੌਧ ਸਿੰਘ

**ਬੁੱਕਲ ਨਸ਼ਰ ਕਰਾਣੀ**—ਘਰ ਦਾ ਭੇਤ ਬਾਹਰ ਨਿਕਲਣ ਦੇਣਾ ਤੇ ਹਾਸਾ ਕਰਾਉਣਾ।

ਅੰਦਰ ਬੈਠ ਕੇ ਆਓ ਨਜਿੱਠ ਲਈਏ,
ਬੁੱਕਲ ਆਪਣੀ ਨਸ਼ਰ ਕਰਵਾਈਏ ਨਾਂ,
ਜਾਪੇ ਨਹੁਾਂ ਤੇ ਮਾਸ ਦਾ ਸਾਕ ਸਾਡਾ,
ਸਭਾ ਸੱਦ ਕੇ ਲੀਕਾਂ ਲੁਆਈਏ ਨਾ। [ਚੰ. ਵਾ.

**ਬੁੱਕਲ ਵਿਚ ਹੱਸਣਾ**—ਮੂੰਹ ਨੀਵਾਂ ਕਰਕੇ ਹੱਸਣਾ।

ਮਿੱਤ੍ਰਾਂ ਨੇ ਮਿੱਤ੍ਰਘਾਤ ਕਰਕੇ ਉਸਨੂੰ ਸੁੱਤੇ ਪਿਆਂ ਪਕੜਾ ਦਿੱਤਾ। ਪਕੜੇ ਜਾਣ ਤੇ ਉਹ ਦੰਦ ਤੇ ਬੜੇ ਪੀਂਹਦਾ ਪਰ ਕੀ ਬਣ ਸਕਦਾ ਸੀ। ਮਿੱਤ੍ਰ ਪਰੇ ਖੜੇ ਬੁੱਕਲ ਵਿਚ ਹੱਸ ਰਹੇ ਸਨ। [ਮੰ.

**ਬੁੱਕਲ ਵਿਚ ਰੋੜੀ ਭੰਨਣੀ**—ਗੁਪਤ ਤੌਰ ਤੇ ਕਿਸੇ ਕੰਮ ਦੇ ਸਿਰੇ ਚੜ੍ਹਾਣ ਦਾ ਯਤਨ ਕਰਨਾ।

ਅਸੀਂ ਤੇਰੀ ਮਦਦ ਕੀ ਕਰੀਏ, ਤੂੰ ਆਪਣੇ ਕਿਸੇ ਭੇਤ ਦਾ ਸਾਨੂੰ ਕਦੇ ਦੱਸਿਆ ਹੈ। ਬਸ ਬੁੱਕਲ ਵਿਚ ਹੀ ਰੋੜੀ ਭੰਨਦਾ ਰਹਿਨਾ ਏਂ। ਸਾਨੂੰ ਪਤਾ ਉਦੋਂ ਲੱਗਦਾ ਹੈ ਜਦੋਂ ਤੂੰ ਰੰਨ ਚਾੜ੍ਹ ਦਿੰਦਾ ਹੈਂ। [ਸ.

**ਬੁੱਕੀਂ ਡੋਹਲਣਾ**—ਦਬਾਦਬ ਨੁਕਸਾਨ ਕਰਨਾ, ਘਰ ਦੀ ਵਸਤ ਗੰਵਾਣਾ।

ਮੈਂ ਘਰ ਬਰਬਾਦ ਨਹੀਂ ਕਰ ਸਕਦੀ। ਆਦਮੀ ਬੁੱਕੀਂ ਬੁੱਕੀਂ ਡੋਹਲੇ ਤਾਂ ਵੀ ਘਰ ਖ਼ਰਾਬ ਨਹੀਂ ਹੋ ਸਕਦਾ ਪਰ ਤੀਵੀਂ ਜੇ ਸੂਈ ਸੂਈ ਕਰ ਕੇ ਵੀ ਕੁਰੇਦੇ ਤਾਂ ਵੀ ਚਾਰ ਦਿਨਾਂ ਵਿਚ ਹੀ ਘਰ ਦਾ ਪਟਣ ਹੋ ਜਾਂਦਾ ਏ। [ਦੋ ਪਾਸੇ

**ਬੁਘਦੂ ਬੁਲਾ ਦੇਣਾ** ਨਾਸ਼ ਕਰ ਦੇਣਾ ; ਅਰਾੜ ਕੱਢ ਦੇਣੇ ।

ਇਹ ਸਹੁਰਾ ਮੇਰੀ ਉਲਟ ਗੱਲ ਕਰੂ । ਉਂ ਆਖਣ ਨੂੰ ਖਬਾਰ (ਅਖਬਾਰ) ਪੜ੍ਹਦਾ ਏ, ਪਰ ਇਹਨੂੰ ਨਹੀਂ ਪਤਾ ਜਰਮਨ ਦੇ ਉੱਡਦੇ ਬੰਬਾਂ ਨੇ ਸਾਰਿਆਂ ਦਾ ਬੁਘਦੂ-ਬੁਲਾ ਦਿੱਤਾ ਏ । [ਲਿਹਾ ਕੁੱਟ

**ਬੁੱਝਿਆ ਬੁੱਝਿਆ ਹੋਣਾ**—ਉਦਾਸ ਤੇ ਚਿੰਤਾਤਰ ; ਮੂੰਹ ਤੇ ਖੇੜਾ ਨ ਹੋਣਾ ।

ਜਿਸ ਦਿਨ ਦਾ ਸੁਰੇਸ਼ ਲੜ ਕੇ ਗਿਆ ਸੀ, ਕੇਦਾਰ ਬਾਬੂ ਦਾ ਮਨ ਬੁਝਿਆ ਬੁਝਿਆ ਸੀ । ਉਹ ਵਾਪਸ ਆ ਕੇ ਕੀ ਕਰੇਗਾ, ਕੀ ਨਾ ਕਰੇਗਾ ਇਕ ਤਾਂ ਇਹ ਚਿੰਤਾ ਸੀ ਤੇ ਇਸ ਤੋਂ ਬਿਨਾਂ ਏਸ ਬਾਰੇ ਉਨ੍ਹਾਂ ਨੇ ਆਪ ਕੀ ਕਰਨਾ ਏ, ਇਹ ਫਿਕਰ ਉਹਨਾਂ ਨੂੰ ਨਿਢਾਲ ਕਰ ਰਿਹਾ ਸੀ । [ਚਿਖਾ

**ਬੁੱਤਾ ਸਾਰਨਾ**—ਕਿਸੇ ਦੀ ਆਗਿਆ ਵਿਚ ਕੰਮ ਕਰਨਾ ; ਕਿਸੇ ਦਾ ਕੰਮ ਸੰਵਾਰਨਾ ।

ਅਮ੍ਰੀਕਾ ਨੇ ਆਪਣੇ ਖੁਸ਼ਾਮਦੀ ਮੁਲਕਾਂ ਦੀ ਮਦਦ ਨਾਲ ਕੋਰੀਆ ਨੂੰ ਕਰਬਲਾ ਬਣਾ ਦਿੱਤਾ ਹੈ—ਚੀਨ ਨੂੰ ਮੁਤਹਿੱਦਾ ਕੌਂਸਲ ਦਾ ਮੈਂਬਰ ਨਹੀਂ ਬਣਨ ਦਿੱਤਾ, ਹੁਣ ਕਿਉਂ ਆਸ ਰੱਖੀ ਜਾਂਦਾ ਹੈ, ਕਿ ਚੀਨੀ ਸਰਕਾਰ ਉਹਦਾ ਬੁੱਤਾ ਸਾਰੇ ? [ਪ੍ਰੀਤ ਲੜੀ

**ਬੁਥਾੜ ਸੇਕਣਾ**—ਚਪੇੜਾਂ ਮਾਰਨੀਆਂ ।

ਇਹ ਕਹਿੰਦੀ ਤੇ ਸੱਚ ਹੈ, 'ਮੂਰਖ ਗੰਢ ਪਵੇ ਮੂੰਹ ਮਾਰ', ਸ਼ਾਮਾਂ ਸਿੱਧਾ ਤੇ ਤਾਂ ਹੀ ਹੋਊ ਜੇ ਉਹਦਾ ਬੁਥਾੜ ਸੇਕਿਆ ਜਾਏ ਤਾਂ । [ਪ੍ਰੇਮ ਕਣੀ

**ਬੁਰਾ ਪਾਉਣਾ**—ਪਤੀ ਦੀ ਮੌਤ ਮਗਰੋਂ ਵਿਧਵਾ ਨੂੰ ਸੰਬੰਧੀਆਂ ਵੱਲੋਂ ਰੁਪਏ ਕੱਪੜੇ ਦਿੱਤੇ ਜਾਣੇ ।

ਵਿਚਾਰੀ ਨੂੰ ਵਿਆਹਿਆਂ ਵਰ੍ਹਾ ਵੀ ਨਹੀਂ ਹੋਇਆ । ਜਦੋਂ ਬੁਰਾ ਪਾਉਣ ਲੱਗਾ, ਸਾਰਾ ਪਿੰਡ ਹੰਝੂਆਂ ਰੋਣ ਲੱਗ ਪਿਆ । [ਸ੍ਰੀ.

**ਬੁਰਾ ਬਣਨਾ**—ਚੰਗੀ ਗੱਲ ਕਰਨ ਕਹਿਣ ਵਾਲੇ ਨੂੰ ਜਦੋਂ ਦੋਸ਼ੀ ਠਹਿਰਾਇਆ ਜਾਏ ਤਾਂ ਵਰਤਦੇ ਹਨ ।

ਪ੍ਰਸਿੰਨਾ—ਤਾਈ ਜੀ ! ਜ਼ਰਾ ਧੀਰਜ ਕਰੋ ; ਐਡਾ ਗੁੱਸੇ ਨਹੀਂ ਹੋਈਦਾ ।

ਕੋੜੀ—ਚੱਲ ਨੀ ਚੱਲ ! ਆ ਗਈ ਏਂ ਤੂੰ ਵਡਿਆਈਆ ਸਾੜਨ !

ਪ੍ਰਸਿੰਨਾ—ਹੈਂ ! ਤੇ ਤਾਈ ਲੜਨ ਕਿਉਂ ਪੈਂਦੀ ਏ ? ਮੈਂ ਤੈਨੂੰ ਬੁਰਾ ਆਖਿਆਂ ਏ ਪਈ ਬਗਾਨੀ ਧੀ ਏ, ਨਾ ਮਾਰ, ਓਹਦਾ ਏਥੇ ਕੌਣ ਏ ?

ਸੁਭਦ੍ਰਾ—ਪ੍ਰਸਿੰਨੋ ! ਜਾਹ ਤੂੰ, ਤੂੰ ਕਿਉਂ ਐਵੇਂ ਬੁਰੀ ਬਣਨੀ ਏਂ ? ਮੇਰੇ ਤੇ ਭਾਗਾਂ ਵਿਚ ਈ ਏਹੋ ਕੁਝ ਏ । [ਸੁਭਦ੍ਰਾਂ

**ਬੁਰੀ ਵਸਤ**—ਹਰਾਮ ; ਹਿੰਦੂ ਲਈ ਗਊ ਤੇ ਮੁਸਲਮਾਨ ਲਈ ਸੂਰ ; ਪਰਾਇਆ ਹੱਕ ।

ਸ਼ਾਹ—(ਮੈਂ ਰਕਮ ਵੱਧ ਨਹੀਂ ਲਿਖਾਂਗਾ) ਜੋ ਜ਼ਬਾਨ ਤੇਰੇ ਨਾਲ ਕੀਤੀ ਏ; ਓਸ ਤੋਂ ਹੇਰ ਫੇਰ ਸਾਡੇ ਲਈ ਬੁਰੀ ਵਸਤ ਏ । ਲੈ ਫੜ, ਲਾ ਅੰਗੂਠਾ ।

[ਸ਼. ਸ਼.

**ਬੁਰੀ ਵਾ ਵੱਗਣੀ**—ਭੈੜਾ ਰਿਵਾਜ ਤੁਰਨਾ ।

ਸਾਡੇ ਦੇਸ ਵਿੱਚ ਇਹ ਬੁਰੀ ਵਾ ਵੱਗੀ ਹੋਈ ਏ, ਕਿ ਸੱਸਾਂ ਨਿਨਾਣਾਂ ਆਪਣੀਆਂ ਨੂੰਹਾਂ ਭਰਜਾਈਆਂ ਨੂੰ ਸਤਾਣਾ ਤੇ ਤੰਗ ਕਰਨਾ ਆਪਣਾ ਫਰਜ਼ ਸਮਝਦੀਆਂ ਹਨ । [ਨ. ਖ.

**ਬੁਲ੍ਹਾਂ ਵਿਚ ਹੱਸਣਾ** – ਨਿਮ੍ਹਾ ਜਿਹਾ ਹਾਸਾ, ਮੁਸਕਾਣਾ ।

ਜਦੋਂ ਸੁਰੇਸ਼ ਨੇ ਮਹਿੰਦਰ ਦਾ ਨਿਕੰਮਾ ਖਾਣਾ ਵੇਖਿਆ ਤੇ ਗੰਦਾ ਕਮਰਾ ਦੇਖਿਆ ਤਾਂ ਹੈਰਾਨ ਹੋ ਗਿਆ ਤਾਂ ਮਹਿੰਦਰ ਨੇ ਉਸ ਨੂੰ ਕਿਹਾ ਕਿ ਤੂੰ ਸਾਡਾ ਪੇਂਡੂ ਘਰ ਨਹੀਂ ਵੇਖਿਆ, ਨਹੀਂ ਤਾਂ ਸਮਝ ਜਾਂਦੋਂ ਕਿ ਇਥੇ ਮੈਨੂੰ ਕੋਈ ਤਕਲੀਫ ਨਹੀਂ ਹੋ ਸਕਦੀ । ਬਾਕੀ ਖਾਣਾ ਜਿਸ ਨੂੰ ਹੋਰ ਪੰਜ ਵਿਦਿਆਰਥੀ ਮਜ਼ੇ ਨਾਲ ਖਾ ਸਕਦੇ ਹਨ ਉਸ ਨੂੰ ਮੈਂ ਨਹੀਂ ਖਾ ਸਕਦਾ । ਤਾਂ ਸੁਰੇਸ਼ ਨੇ ਕਿਹਾ ਕਿ ਦੁਨੀਆਂ ਵਿਚ ਚੰਗੀਆਂ ਮੰਦੀਆਂ ਚੀਜ਼ਾਂ ਹਨ । ਪਰ ਮੈਂ ਸਿਰਫ ਏਨਾ ਜਾਨਣਾ ਚਾਹੁੰਦਾ ਹਾਂ ਕਿ ਤੈਨੂੰ ਏਨਾਂ ਕਸ਼ਟ ਸਹਾਰਨ ਦੀ ਲੋੜ ਹੀ ਕਿਉਂ ਪਈ । ਮਹਿੰਦਰ ਚੁੱਪ ਕਰ ਗਿਆ ਤੇ ਸਿਵਾਏ ਬੁਲ੍ਹਾਂ ਵਿਚ ਹੱਸਣ ਦੇ ਉਸ ਨੇ ਹੋਰ ਕੋਈ ਗੱਲ ਨਾ ਕੀਤੀ । [ਚਿਖਾ

**ਬੁੱਲੇ ਲੁੱਟਣੇ**—ਐਸ਼-ਮੌਜ ਕਰਨੀ ।

ਜਿਨ੍ਹਾਂ ਵਲਾਇਤ ਦਾ ਪਾਣੀ ਪੀਤਾ ਏ ਉਨ੍ਹਾਂ ਦਾ ਨਾਮ ਹੀ ਨਾ ਲਓ । ਸਾਡੀ ਤੇ ਕਿਸੇ ਗੱਲ ਨੂੰ ਪਸਿੰਦ ਹੀ ਨਹੀਂ ਕਰਦੇ । ਇਨ੍ਹਾਂ ਨੂੰ ਤਾਂ ਬੱਸ ਮੇਮਾਂ ਹੀ ਟਕਰਦੀਆਂ ਜੇ । ਜਦ ਤਕ ਪੈਸਾ ਪੱਲੇ ਹੋਇਆ, ਬੁੱਲੇ ਲੁੱਟੇ, ਫੇਰ ਤੂੰ ਕੌਣ ਤੇ ਮੈਂ ਕੌਣ ? [ਵਰ-ਘਰ

**ਬੁੜ ਬੁੜ ਕਰਨੀ**—ਰੋਸ ਵਜੋਂ ਆਪਣੇ ਮੂੰਹ ਵਿਚ ਗੱਲਾਂ ਕਰਨੀਆਂ ।

ਜੇ ਇਸ ਨੂੰ ਟੁਰਦੀ ਨੂੰ ਕੋਈ ਚੀਜ਼ ਨਾ ਦੇਂਦੀ ਤਾਂ ਪਈ ਬੁੜ ਬੁੜ ਕਰਦੀ । ਇਹ ਤਿੰਨ ਰੁਪਏ ਦੇਣ ਨਾਲ ਉਸ ਦਾ ਮੂੰਹ ਤੇ ਬੰਦ ਹੋ ਗਿਆ । [ਦੋ ਪਾਸੇ

**ਬੂਹੇ ਠੋਕਰਨਾ**—ਸਹਾਇਤਾ ਮੰਗਣੀ ।

ਇਕ ਕੋਲੋਂ ਨਿਰਾਸ ਹੋ ਕੇ ਦੂਜੇ ਕੋਲ ਤੇ ਦੂਜੇ ਕੋਲੋਂ ਤੀਜੇ ਕੋਲ, ਏਸ ਤਰ੍ਹਾਂ ਸਾਰੇ ਸ਼ਾਹੂਕਾਰਾਂ ਦੇ ਬੂਹੇ ਠੋਕਰੇ ਪਰ ਕਿਧਰੋਂ ਜਵਾਂ ਦੀ ਪੜੋਪੀ ਵੀ ਨਾ ਮਿਲੀ ।

[ਨ. ਘਾ.

**ਬੂਹੇ ਤੇ ਚਿਖਾ ਬਲਣੀ**—ਘਰ ਵਿਚ ਰੰਡੀ ਧੀ ਦਾ ਬੈਠੇ ਹੋਣਾ ।

ਜਿਹੜੀ ਅੰਮਾ ਦੇ ਬੂਹੇ ਤੇ ਚਿਖਾ ਬਲਦੀ,
ਬੁਰਕੀ ਕਿਸ ਤਰਾਂ ਸੰਘੋਂ ਲੰਘਾ ਲਏਗੀ ?
ਜਿਹੜੇ ਵੀਰ ਦੀ ਭੈਣ ਮੁਟਿਆਰ ਵਿਧਵਾ,
ਭਾਬੀ ਮੂਹੇ ਸਾਵੇ ਕੀਕਰ ਲਾ ਲਏਗੀ ?

[ਚੰ. ਵ.

**ਬੂਟਾ ਲੱਗਣਾ**—ਜੜ੍ਹ ਕਾਇਮ ਹੋ ਜਾਣੀ ; ਪੁੱਤਰ ਜੰਮਣਾ ।

ਪਰਮਾਤਮਾ ਤੁਹਾਡਾ ਬੂਟਾ ਲਾਵੇ ਤੇ ਜੜ੍ਹ ਕਾਇਮ ਕਰੇ, ਅਸੀਂ ਤੇ ਦਿਨ ਰਾਤ ਇਹੋ ਬੇਨਤੀਆਂ ਕਰਦੇ ਹਾਂ ਕਿ ਤੇਰੀ ਗੋਦ ਹਰੀ ਹੋਵੇ । [ਸੰ.

**ਬੂਰ ਦੇ ਲੱਡੂ**—(1) ਨਿਸਫਲ ਸ਼ੈ । (2) ਦਿੱਸਣ ਵਿਚ ਸੋਹਣੀ ਵਿਚੋਂ ਟੱਦੀ ।

ਪਾਟੇ ਧਾੜ ਅੰਦਰ ਅਸੀਂ ਖਿਝ ਰਹੇ ਸਾਂ,
ਤਾਕਤ ਭੁਰਦੀ ਸੀ ਲੱਡੂਆਂ ਦੇ ਬੂਰ ਬਣ ਕੇ ।
ਜ਼ਾਤ, ਪਾਤ ਅਤੇ ਛੂਤ ਛਾਤ ਅੰਦਰ,
ਗ਼ੈਰਤ ਗਈ ਸੀ ਉੱਡ ਕਾਫ਼ੂਰ ਬਣ ਕੇ ।

[ਪਰਮੀ ਭਾਈਆ

**ਬੇ-ਤੁੱਕੀ ਵਾਹ ਜਾਣਾ**—ਬੇ-ਢੱਬੇ ਢੰਗ ਨਾਲ ਇਸ਼ਾਰਿਆਂ ਵਿਚ ਹੀ ਆਪਣੇ ਮਤਲਬ ਦੀ ਗੱਲ ਆਖ ਦੇਣੀ ।

ਜਗਤ ਸਿੰਘ ਸ਼ੁਰੂ ਸ਼ੁਰੂ ਵਿੱਚ ਗੱਲਾਂ ਵਿੱਚ ਹੀ ਕਦੇ ਕਦਾਈਂ ਕੋਈ ਆਪਣੇ ਮਤਲਬ ਦੀ ਬੇ-ਤੁੱਕੀ ਵਾਹ ਜਾਂਦਾ ਸੀ ਜਿਸ ਦੇ ਉੱਤਰ ਵਿਚ ਸਰਲਾ ਵੱਲੋਂ ਉਸ ਨੂੰ ਜੋ ਕੁਝ ਕਿਹਾ ਜਾਂਦਾ, ਜਾਂ ਜਿਨ੍ਹਾਂ ਭਾਵਾਂ ਨਾਲ ਉਸ ਵੱਲ ਤੱਕਿਆ ਜਾਂਦਾ ਸੀ, ਇਸ ਦਾ ਵੇਰਵਾ ਪਾਠਕ ਪਿਛਲੇ ਕਾਂਡ ਵਿੱਚ ਪੜ੍ਹ ਹੀ ਚੁੱਕੇ ਹਨ । ]ਫ. ਫ.

**ਬੇ ਥਵ੍ਹੇ ਬੇ ਪੈਰੇ**—ਨਿਰਮੂਲ ।

ਸੁਫ਼ਨਿਆਂ ਦੀ ਵਿਚਾਰ ਨਹੀਂ ਏਡੀ ਕਰੀਦੀ । ਸੁਫ਼ਨੇ ਤੇ ਨਿਤ ਦੇ ਨਿੱਤ ਨਵੇਂ ਬੇਥਵੇ, ਬੇਪੈਰੇ ਆਉਂਦੇ ਨੇ । [ਬ. ਬ.

**ਬੇ-ਲਗਾਮ ਆਦਮੀ ਜਾਂ ਬੇ-ਲਗਾਮ ਜੀਭ**—ਉਹ ਆਦਮੀ ਜਿਹੜਾ ਜੋ ਮੂੰਹ ਵਿਚ ਆਵੇ ਬੋਕ ਦੇਵੇ ।

ਇਸ ਦੀ ਜੀਭ ਬੜੀ ਬੇ-ਲਗਾਮੀ ਹੈ । ਜ਼ਰਾ ਨਹੀਂ ਵੇਖਦਾ ਕਿ ਉਹ ਗੱਲ ਕਿਸ ਦੇ ਨਾਲ ਕਰ ਰਿਹਾ ਹੈ, ਛੋਟਾ ਹੈ, ਵੱਡਾ ਹੈ ; ਉੱਚਾ ਹੈ, ਨੀਵਾਂ ਹੈ ; ਜੋ ਆਂਦਾ ਹੈ, ਮੂੰਹੋਂ ਕੱਢ ਦਿੰਦਾ ਹੈ । [ਸੰ.

**ਬੇੜਾ ਗ਼ਰਕ ਹੋਣਾ**—ਪੂਰੀ ਤਬਾਹੀ ਹੋ ਜਾਣੀ ।

ਕਿਉਂ ਅਫ਼ਸਰ ਸਾਹਿਬ ! ਪੈਸੇ ਦੇ ਪੁੱਤ੍ਰੋ, ਮਾਇਆ ਦੇ ਪੁਜਾਰੀਓ, ਸ਼ਰਮ ਕਰੋ ! ਦੇਸੀ ਅਫ਼ਸਰਾਂ ਨੇ ਤਾਂ ਭਾਰਤ ਦਾ ਬੇੜਾ ਗ਼ਰਕ ਕਰ ਦਿੱਤਾ ਹੈ । ਆਪ ਰਲ ਕੇ ਕਤਲ ਕਰਾਂਦੇ ਤੇ ਡਾਕੇ ਪਵਾਂਦੇ ਹਨ । [ਹਉਕੇ

**ਬੇੜਾ ਠਿਲ੍ਹਣਾ**—ਹੌਸਲੇ ਤੇ ਦ੍ਰਿੜ੍ਹਤਾ ਨਾਲ ਕਿਸੇ ਕੰਮ ਨੂੰ ਅਰੰਭਣਾ ।

ਉਦੋ !
ਆਖੀਂ ! ਪ੍ਰੇਮ ਇਹ ਪਿਛਾਂ ਨਹੀਂ ਮੁੜਨ ਜੋਗਾ,
ਬੇੜੇ ਸਿਦਕ ਦੇ ਠਿਲ੍ਹਦੇ ਰਹਿਣਗੇ ਵੇ ।

[ਚੰ. ਵਾ.

**ਬੇੜਾ ਡੁੱਬਣਾ**—ਸਭ ਕੁਝ ਤਬਾਹ ਹੋਣਾ ।

ਪੁੱਤਰ ਤੇ ਸਾਰੀਆਂ ਆਸਾਂ ਸਨ । ਉਹ ਵੇਹਲ ਹੋ ਗਿਆ ਹੈ । ਮੇਰਾ ਤੇ ਬੇੜਾ ਹੀ ਡੁਬ ਗਿਆ ਸਮਝੋ । [ਸੰ.

**ਬੇੜਾ ਪਾਰ ਕਰਨਾ**—ਸਫਲਤਾ ਬਖਸ਼ਣੀ ; ਅੰਤਮ ਮੰਜ਼ਲ ਤਕ ਪੁਜ ਜਾਣਾ ; (ਬੇੜਾ ਪਾਰ ਹੋਣਾ—ਸਫਲ ਹੋਣਾ) ।

ਦੀਨ ਦੁਨੀ ਦੇ ਮਾਲਿਕਾ, ਤੂੰ ਕਰ ਦੇ ਬੇੜਾ ਪਾਰ,
ਬਰਕਤਾਂ ਵਸਾ ਕੇ, ਬਾਗ਼ੀ ਤੇ ਲਿਆ ਬਹਾਰ,
ਪਾ ਦੇ ਠੰਢ ਠਾਰ । [ਚੰ. ਵ.

**ਬੇੜੀ ਕੱਟਣੀ**—ਖਲਾਸੀ ਕਰਨੀ, ਦੁੱਖ ਕੱਟਣਾ ।

ਇਸ ਰੁਪਏ ਦੀ ਅਚਣਚੇਤ ਪਰਾਪਤੀ ਨਾਲ ਉਸ ਦੀ ਤੇ ਬੇੜੀ ਕੱਟੀ ਗਈ ਹੈ । ਕਿੱਥੇ ਵਿਚਾਰਾ ਪੈਸੇ ਪੈਸੇ ਲਈ ਤਰਲੇ ਲੈਂਦਾ ਸੀ, ਕਿਥੇ ਹੁਣ ਸੋਹਣਾ ਬਾ-ਇੱਜ਼ਤ ਗੁਜ਼ਾਰਾ ਤੁਰ ਰਿਹਾ ਸੂ । [ਸੰ.

**ਬੇੜੀ ਪੈਣੀ**—ਕੈਦ ਹੋਣਾ ; ਘਰ ਦੇ ਜੰਜਾਲ ਵਿਚ ਪੈ ਜਾਣਾ।

ਵਿਆਹ ਕਰਦਿਆਂ ਹੀ ਮਨੁੱਖ ਨੂੰ ਬੇੜੀ ਪੈ ਜਾਂਦੀ ਹੈ, ਫਿਰ ਉਹ ਉਸ ਤਰ੍ਹਾਂ ਬਾਹਰ ਖੁਲਾ ਨਹੀਂ ਫਿਰ ਸਕਦਾ। [ਸਿੰ.

**ਬੇੜੀਆਂ ਕੱਟਣਾ**—ਗ਼ੁਲਾਮੀ ਦੂਰ ਕਰਨੀ।

ਆਓ ਇਕ ਝੰਡੇ ਹੇਠਾਂ ਜਮਾ ਹੋ ਕੇ,
ਬੂਟਾ ਫੁਟ ਦਾ ਜੜ੍ਹਾਂ ਤੋਂ ਪਟ ਲਈਏ,
ਸਾਂਝਾ 'ਚਾਤ੍ਰਿਕ' ਜ਼ੋਰ ਲਗਾਇ ਕੇ ਤੇ,
ਹਿੰਦੁਸਤਾਨ ਦੀਆਂ ਬੇੜੀਆਂ ਕੱਟ ਲਈਏ।

[ਚੰ. ਵਾ.

**ਬੇੜੀਆਂ ਵਿਚ ਵੱਟੇ ਪੈਣੇ**—ਬਰਬਾਦੀ ਦਾ ਮੁੱਢ ਬੱਝਣਾ।

ਮੇਰੇ ਨਾਲ ਇਹੋ ਜਿਹੇ ਹੱਥ ਖੇਡ ਕੇ ਤੁਸੀਂ ਆਪਣੀਆਂ ਬੇੜੀਆਂ ਵਿਚ ਹੀ ਵੱਟੇ ਪਾ ਰਹੇ ਹੋ। ਮੇਰਾ ਤੇ ਕੁਝ ਵਿਗੜਨਾ ਨਹੀਂ ਤੇ ਤੁਹਾਡੀ ਬੁਗਤ ਸਾਉਣ ਜਾਣੀ ਹੈ। [ਸਿੰ.

**ਬੈਠਾ ਸੁਤਾ**—ਜਿਸ ਹਾਲਤ ਵਿਚ ਵੀ ਹੋਣਾ ਬਹੁਤ ਛੇਤੀ।

ਬੰਦਾ ਚਿੱਠੀ ਦੇ ਕੇ ਆਇਆ ਏ ਬਸੰਤ ਸਿੰਘ ਵਲ, ਪਈ ਬੈਠਾ ਸੁੱਤਾ ਆ ਕੇ ਇਕ ਵਾਰੀ ਮਿਲ ਜਾ। ਬਸ ਉਹਦੇ ਮਿਲਨ ਦੀ ਜ਼ਰਾ ਅਭਿਲਾਖਿਆ ਬੋ ਰਹੀ ਹੈ। [ਸ਼. ਸ਼.

**ਬੋਹਲ ਵਿਚੋਂ ਬੁਕ ਦੇਣਾ**—ਬਹੁਤ ਸਾਰੇ ਧਨ ਮਾਲ ਵਿਚੋਂ ਕੁਝ ਦਾਨ ਕਰਨਾ।

ਐਸ਼ ਅਸ਼ਰਤਾਂ ਵਿਚ ਗ਼ੁਲਤਾਨ ਸਜਣ।
ਚੇਤਾ ਹੋਰ ਦਾ ਭੀ ਕਦੇ ਆਇਆ ਹੈ ?
ਏਸ ਬੋਹਲ ਵਿਚੋਂ ਦੱਸੀਂ, ਬੁਕ ਭਰ ਕੇ,
ਪੂਰਾ ਕਿਸੇ ਦਾ ਕੀਤਾ ਸਵਾਲ ਭੀ ਹੈ।

[ਮੰ. ਦ.

**ਬੋਟ ਹੋ ਜਾਣਾ**—ਨਿਆਸਰਾ ਹੋ ਜਾਣਾ।

ਪਿਤਾ ਤਾਂ ਪਹਿਲਾਂ ਹੀ ਮਰ ਚੁਕਾ ਸੀ ; ਮਾਤਾ ਦੀ ਮੌਤ ਨੇ ਬੋਟ ਬਣਾ ਦਿੱਤਾ। [ਸਿੰ.

**ਬੋਟੀਆਂ ਤੇ ਦੰਦ ਹੋਣਾ**—ਕਿਸੇ ਦੀ ਮੁਸ਼ੱਕਤ ਤੇ ਗੁਜ਼ਾਰਾ ਹੋਣਾ ; ਹਰਾਮ ਖੋਰੀ।

ਰਾਜੇ ਤੋਂ ਭਿਖਾਰੀ ਤੀਕ ਖੈਰ ਤੇਰੀ ਮੰਗਦੇ ਨੇ
ਵਿਚੋਂ ਪਰ ਸੱਚੀ ਪੁੱਛੇਂ, ਕੋਈ ਤੇਰਾ ਯਾਰ
ਨਹੀਂ ਉਂ,
ਤੇਰੀਆਂ ਹੀ ਬੋਟੀਆਂ ਤੇ ਦੰਦ ਹੈਨ ਸਾਰਿਆਂ ਦੇ,
ਕੋਈ ਤਰਸ ਖਾਣ ਵਾਲਾ ਤੇਰੇ ਤੇ ਤਿਆਰ
ਨਹੀਂ ਊਂ।

[ਕਿ. ਕਿ.

**ਬੋਰੀ (ਥੈਲੀ) ਦਾ ਮੂੰਹ ਖੋਲ੍ਹ ਦੇਣਾ**—ਖੁਲ੍ਹੇ ਦਿਲ ਨਾਲ ਖ਼ਰਚ ਕਰਨਾ।

ਉਸ ਤਰ੍ਹਾਂ ਤੇ ਸ਼ਾਮੂ ਸ਼ਾਹ ਬੜਾ ਸ਼ੂਮ ਹੈ ਪਰ ਪੁੱਤ ਦੇ ਵਿਆਹ ਤੇ ਉਸ ਨੇ ਕਮਾਲ ਹੌਂਸਲਾ ਵਿਖਾਇਆ ਹੈ। ਸਿੱਧਾ ਬੋਰੀ ਦਾ ਮੂੰਹ ਖੋਲ੍ਹ ਕੇ ਰਖ ਦਿੱਤਾ ਤੇ ਅੰਨ੍ਹਾ ਖ਼ਰਚ ਕੀਤਾ। [ਸਿੰ.

**ਬੋਲ ਬੁਲਾਰਾ ਹੋ ਪੈਣਾ**—ਆਪੋ ਵਿਚ ਖਰਵੀਆਂ ਗੱਲਾਂ ਕਰਨੀਆਂ।

ਵਿਚਾਰੇ ਜ਼ਹਿਰ ਦੇ ਘੁੱਟ ਵਾਂਗ ਇਸ ਦੁੱਖ ਨੂੰ ਪੀ ਗਏ, ਪਰ ਜਿਉਂ ਹੀ ਉਨ੍ਹਾਂ ਨੂੰ ਪਤਾ ਲੱਗਾ ਕਿ ਦੁਆਰਕਾ ਦਾਸ ਉਨ੍ਹਾਂ ਦੀ ਲੜਕੀ ਨੂੰ ਪੰਜਾਬ ਲੈ ਜਾ ਰਿਹਾ ਹੈ, ਉਨ੍ਹਾਂ ਦੇ ਕਲੇਜੇ ਵਿੰਨ੍ਹੇ ਗਏ। ਕਾਫ਼ੀ ਬੋਲ ਬੁਲਾਰਾ ਹੋਇਆ ਤੇ ਨਤੀਜੇ ਦੇ ਤੌਰ ਤੇ ਦੁਹਾਂ ਧਿਰਾਂ ਵਿਚ ਸਾਰੀ ਉਮਰ ਲਈ ਨਾਮਿਲਵਰਤਨ ਦਾ ਮੁੱਢ ਬੱਝ ਗਿਆ। [ਚਿੱਤ੍ਰਕਾਰ

**ਬੋਲਾਂ ਵਿਚ ਸ਼ਹਿਦ ਦੇ ਘੁਟ ਹੋਣੇ**—ਬਹੁਤ ਮਿੱਠੀ ਜ਼ਬਾਨ।

ਮੰਨ ਲਿਆ, ਭਈ ਸ਼ਹਿਦ ਦੇ ਘੁਟ ਆਉਣ,
ਜੀਭ ਜਦੋਂ ਤੇਰੀ ਬੋਲ ਬੋਲਦੀ ਹੈ,
ਉਛਲ ਉਛਲ ਕੇ ਦਿਲ ਬਾਹਰ ਵਾਰ ਆਵੇ,
ਜਦ ਤਕਦੀਰ ਤੇਰੀ ਖਿੜ ਕੇ ਖੋਲਦੀ ਹੈ।

[ਚੰ. ਵਾ.

**ਬੋਲੀ ਲਾਹਣੀ**—ਕਿਸੇ ਦੇ ਤਾਹਨੇ ਨੂੰ ਪੂਰਾ ਕਰ ਕੇ ਦਸ ਦੇਣਾ।

ਤੂੰ ਬੋਲੀ ਮਾਰੀ ਸੀ ਕਿ ਆਪਣੀ ਭੈਣ, ਵਿਧਵਾ ਨੂੰ, ਹੋਰ ਖਸਮ ਕਰਾ ਦਿਆਂ। ਜਦ ਤੀਕ ਮੈਂ ਤੇਰੀ ਬੋਲੀ ਨਹੀਂ ਲਾਹ ਲੈਂਦਾ, ਆਪਣਾ ਜੀਉਣਾ ਹਰਾਮ ਸਮਝਾਂਗਾ। [ਸੂ.

**ਬੋਲੀਆਂ ਪਾਉਣੀਆਂ**—ਟੱਪੇ ਗਾਉਣੇ।

ਉਹ ਮਲਵਈ ਨਹੀਂ ਜਿਹੜਾ ਬੋਲੀਆਂ ਪਾਉਂਦਾ ਪਾਉਂਦਾ ਦਿਨ ਨਾ ਚਾੜ੍ਹ ਦੇਵੇ। [ਜਸਵੰਤ ਸਿੰਘ

**ਬੋਲੇ ਅੱਗੇ ਰਾਗ ਵਾਲੀ ਗੱਲ ਹੋਣੀ**—ਬੇ-ਸਮਝਾਂ ਨਾਲ ਵਾਹ ਪੈਣਾ।

"......ਪਰ ਇਹੋ ਜੇਹੀਆ ਗੱਲਾਂ ਕਰਨੀਆਂ ਤਾਂ ਅੰਨ੍ਹੇ ਅੱਗੇ ਨੱਚਣਾ ਤੇ ਬੋਲੇ ਅੱਗੇ ਰਾਗ ਵਾਲੀ ਗੱਲ ਹੈ। ਜਦ ਕਿ ਤੁਸੀਂ ਵਿਚਾਰਿਆਂ ਦੀ ਰਹਿੰਦੀ ਖੂੰਹਦੀ ਖੱਲ ਵੀ ਉਧੇੜਨ ਤੇ ਉਤਰ ਆਏ ਹੋ।" [ਮ. ਸ.

**ਬੋਲੀ ਦੇਣੀ**—ਨੀਲਾਮੀ ਵੇਲੇ ਕਿਸੇ ਚੀਜ਼ ਦਾ ਮੁੱਲ ਕਹਿਣਾ।

ਮੈਂ ਬੋਲੀ ਦੇਣ ਦੇਣ ਵਿਚ ਹੀ ਰਿਹਾ ਤੇ ਉਪਰੋਂ ਇਕ, ਦੋ, ਤਿੰਨ ਹੋ ਕੇ ਬੋਲੀ ਸੱਠ ਰੁਪਏ ਤੇ ਖਤਮ ਹੋ ਗਈ। [ਸੁੰ.

**ਬੋਲੀ ਮਾਰਨੀ (ਲਾਉਣੀ)**—ਮੇਹਣਾ ਦੇਣਾ।

ਸਿਆਣੀ ਬਿਆਣੀ ਹੋ ਕੇ ਤੂੰ ਇਹ ਬੋਲੀ ਮਾਰੀ ਹੈ, ਇਹ ਤੈਨੂੰ ਫੱਬਦੀ ਨਹੀਂ ਸੀ ਖੈਰ ਜਿਹੜਾ ਕਿਸੇ ਨੂੰ ਤਾਏਗਾ, ਉਹ ਆਪ ਜ਼ਰੂਰ ਤਪੇਗਾ। [ਸੁੰ.

**ਬੰਦੇ ਦੇ ਪੁੱਤਰ ਨਾਲ ਗੱਲ ਨ ਕਰਨੀ**—ਹੰਕਾਰਿਆ ਜਾਣਾ।

ਚਾਰ ਪੈਸੇ ਉਨ੍ਹਾਂ ਪਾਸ ਕੀ ਹੋ ਗਏ ਹਨ ਕਿ ਪਿਉ ਪੁੱਤ ਦਾ ਦਿਮਾਗ਼ ਹੀ ਨਹੀਂ ਪਾਇਆ ਜਾਂਦਾ। ਬੰਦੇ ਦੇ ਪੁੱਤਰ ਨਾਲ ਤੇ ਉਹ ਸਿੱਧੇ ਮੂੰਹ ਗੱਲ ਨਹੀਂ ਕਰਦੇ। [ਸੁੰ.

**ਬੰਨ੍ਹ ਕੇ ਖੀਰ ਖਵਾਣੀ**—ਕਿਸੇ ਉਸ ਦੀ ਭਲਾਈ ਕਰਨੀ ਜਿਸ ਨੂੰ ਉਸ ਭਲਾਈ ਦੀ ਸਾਰ ਨਾਹ ਹੋਵੇ।

ਰਹਿਣ ਦੇ ਆਪਣੀ ਵੰਙ-ਕਥਾ ਨੂੰ। ਤੇਰੇ ਨਾਲ ਤਾਂ ਗੱਲ ਕਰਨੀ ਵੀ ਪਚਾਨਵੇਂ ਦਾ ਘਾਟਾ ਏ। ਜਿਸ ਦੀ ਕਿਸਮਤ ਵਿੱਚ ਜ਼ਿੰਦਗੀ ਦਾ ਸੁਆਦ ਮਾਨਣਾ ਲਿਖਿਆ ਹੀ ਨਹੀਂ, ਉਸ ਨੂੰ ਕਿਉਂ ਕੋਈ ਬੰਨ੍ਹ ਕੇ ਖੀਰ ਖਵਾਏ। [ਗੀ. ਸ.

**(ਕੋਈ ਕਰਮ ਕਰਨ ਲਈ) ਬੰਨ੍ਹਣਾ**—ਮਜਬੂਰ ਕਰਨਾ (ਜਿਵੇਂ ਬੱਧਾ ਚੱਟੀ ਭਰਨਾ)।

ਭਾਈ ਜੀ! ਤੁਸੀਂ ਕਿਉਂ ਸੁਭਦ੍ਰਾ ਨੂੰ ਸਹੁਰੀਂ ਜਾਣ ਲਈ ਬੰਨ੍ਹਦੇ ਹੋ, ਜਦ ਉਹ ਨਹੀਂ ਜਾਣਾ ਚਾਹੁੰਦੀ। ਉਸ ਦੀ ਮਰਜ਼ੀ ਦੇ ਉਲਟ ਸਾਨੂੰ ਨਹੀਂ ਚਲਣਾ ਚਾਹੀਦਾ। [ਸੁ.

**ਬੰਨਾ ਪਾਣਾ**—ਮੁਸੀਬਤਾਂ ਦੇ ਹੜ੍ਹ ਨੂੰ ਰੋਕਣਾ।

ਕਿਥੋਂ ਕਿਥੋਂ ਦੇ ਅਗ ਬੁਝਾਣ ਵਾਲੇ ਇੰਜਨ ਆਏ, ਫ਼ੌਜ ਸੱਦੀ ਗਈ, ਤਦ ਕਿਤੇ ਅੱਗ ਨੂੰ ਬੰਨਾ ਪਾਇਆ ਗਿਆ। ਇਸ ਅੱਗ ਨੇ ਸਾਰਾ ਸ਼ਹਿਰ ਬਰਬਾਦ ਕਰ ਦੇਣਾ ਸੀ। [ਸੁੰ.

## ਭ

**ਭਸਮਾ ਭੂਤ ਕਰ ਦੇਣਾ**—ਮਲੀਆ ਮੇਟ ਕਰ ਦੇਣਾ, ਉੱਕਾ ਹੀ ਮੁਕਾ ਦੇਣਾ।

ਜਿਸ ਦਿਨ ਉਸ ਨੇ ਮਾਲੂਮ ਕੀਤਾ ਕਿ ਉਰਵਸ਼ੀ ਦੇ ਧਿਆਨ ਨੂੰ ਕੋਈ ਖਿੱਚ ਰਿਹਾ ਹੈ, ਉਸ ਦੇ ਸਾਹਮਣੇ ਇੱਕ ਨਵਾਂ ਖਤਰਾ ਉਪਸਥਿਤ ਹੋ ਗਿਆ—ਇਹ ਧੂੰਆਂ ਪਤਾ ਨਹੀਂ ਕਿਸ ਵੇਲੇ ਭਾਂਬੜ ਦੀ ਸ਼ਕਲ ਵਿੱਚ ਬਦਲ ਕੇ ਉਸ ਦੀਆਂ ਸਾਰੀਆਂ ਚੀਜ਼ਾਂ ਨੂੰ ਭਸਮਾ ਭੂਤ ਕਰ ਦੇਵੇ। [ਗੀ. ਸ਼.

**ਭਸਰ ਭਸਰ ਖਾਣਾ ਜਾਂ ਭਕਰ ਭਕਰ ਖਾਣਾ**—ਲਾਲਚ ਵੱਸ ਹੋ ਕੇ ਛੇਤੀ ਛੇਤੀ ਹਾਬੜਿਆਂ ਵਾਂਗ ਖਾਣਾ।

ਮੇਜ਼ ਤੇ ਤਰ੍ਹਾਂ ਤਰ੍ਹਾਂ ਦੀਆਂ ਮਿਠਾਈਆਂ ਪਈਆਂ ਸਨ; ਉਸ ਨੇ ਬੈਠਦਿਆਂ ਹੀ ਭਸਰ ਭਸਰ ਖਾਣਾ ਅਰੰਭ ਦਿੱਤਾ ਤੇ ਬਾਕੀ ਮਹਿਮਾਨ ਉਸ ਦੇ ਮੂੰਹ ਵੱਲ ਵੇਖਣ ਲੱਗ ਪਏ। [ਸੁੰ.

**ਭੱਠ ਝੋਕਣਾ**—ਵਿਅਰਥ ਨਿਕੰਮਾ ਕੰਮ ਕਰਦੇ ਰਹਿਣਾ।

"ਹੇ ਕਾਮੀ ਮਨ! ਤੂੰ ਇਕ ਔਰਤ ਦੇ ਹੁਸਨ ਵਿਚ ਐਸਾ ਫਸ ਗਿਆ ਹੈਂ। ਹੇ ਪ੍ਰਮਾਤਮਾ! ਹੇ ਬਾਬਾ ਪਰਮ ਹੰਸ! ਬਹੁੜ; ਆ ਮੇਰੇ ਤੇ ਕਿਰਪਾ ਕਰੋ ਅਤੇ ਮੇਰੇ ਮਨ ਵਿਚੋਂ ਕਾਮ ਵਾਸ਼ਨਾ ਕੱਢ ਦਿਓ। ਹੇ ਪ੍ਰਭੂ! ਮੈਂ ਦਸ ਸਾਲ ਭੱਠ ਹੀ ਝੋਕਦਾ ਰਿਹਾ ਹਾਂ। ਸਾਧੂ ਨੇ ਕਿਹਾ। [ਪ੍ਰੇਮ ਕਣੀ

**ਭੱਠ ਪੈਣਾ**—ਨਾ ਰਹਿਣਾ ; ਦਫ਼ਾ ਹੋਣਾ ।

ਭੱਠ ਪਿਆ ਸੋਨਾ ਜਿਹੜਾ ਕੰਨ ਪਾੜੇ ।

[ਚੰ. ਵਾ.

**ਭੱਠ ਵਿਚ ਝੋਕਣਾ**—ਦੁੱਖ ਕਲੇਸ਼ ਵਿੱਚ ਪਾਣਾ ।

ਬਿਰਜੂ ਸ਼ਾਹ—ਪੁੱਤਰ, ਕੋਈ ਧੀਆਂ ਭੈਣਾਂ ਨੂੰ ਸਾਰੀ ਉਮਰ ਘਰ ਬਿਠਾਲ ਛੱਡਦਾ ਏ ?

ਪਰਮਾਨੰਦ—ਪਰ ਭਾਈਆ ਜੀ, ਜਾਣ ਬੁੱਝ ਕੇ ਇਕ ਬੇ ਬੱਸ ਅਬਲਾ ਨੂੰ ਭੱਠ ਵਿੱਚ ਝੋਕਣਾ ਜ਼ੁਲਮ ਏ । ਉਹ ਜਿਹੜੀ ਮੁਝਦ੍ਯਾਂ ਦੀ ਸੱਸ ਏ, ਉਹ ਤੇ ਸੌ ਚੁੜੇਲਾਂ ਦੀ ਚੁੜੇਲ ਏ । ਤੁਸ ਬਘਿਆੜਨੀ ਦੇ ਵੱਸ ਏਸ ਗ਼ਰੀਬ ਨੂੰ ਕਿਉਂ ਪਾਉਂਦੇ ਓ । [ਸੁ.

**ਭਰ ਆਉਣਾ (ਅੰਗੂਰ)**—ਜ਼ਖਮ ਮਿਲ ਜਾਣਾ ।

ਉਹ ਜੁਆਨ ਸਰੀਰ ਸੀ ; ਸੱਟ ਭਾਵੇਂ ਬਹੁਤ ਲੱਗੀ ਸੀ ਪਰ ਦਿਨਾਂ ਵਿਚ ਹੀ ਅੰਗੂਰ ਭਰ ਆਇਆ ਤੇ ਉਹ ਤੁਰਨ ਫਿਰਨ ਜੋਗਾ ਹੋ ਗਿਆ । [ਸੰ.

**ਭਰਤ ਭਰਨਾ**—ਢਿੱਡ ਭਰਨਾ ;

ਸਾਨੂੰ ਤੇ ਸਾਟਾ ਦਿਨ ਇਹੋ ਹੀ ਕੰਮ ਹੈ ; ਭਰਤ ਭਰਿਆ ਤੇ ਸੌਂ ਰਿਹਾ । ਫਿਰ ਉਠਿਆ ਤੇ ਇਕ ਦੋ ਚੱਕਰ ਇਧਰ ਉਧਰ ਦੇ ਕੱਢੇ । ਰਾਤ ਨੂੰ ਖਾ ਕੇ ਫਿਰ ਸੌਂ ਰਿਹਾ । [ਸੰ.

**ਭਰਤੀ ਭਰਨੀ**—ਕਿਸੇ ਚੀਜ਼ ਨੂੰ ਬਾਹਰੋਂ ਸਾਫ਼ ਸੁਥਰੀ ਬਣਾ ਕੇ ਵਿਚ ਘੱਟਾ ਮਾਲ ਭਰ ਦੇਣਾ ।

ਇਸ ਕਾਰਖ਼ਾਨੇ ਤੇ ਸਾਨੂੰ ਵਿਸ਼ਵਾਸ਼ ਨਹੀਂ ਰਿਹਾ ; ਪੇਟੀ ਦੇ ਉਪਰ ਉਪਰ ਮਾਲ ਚੰਗਾ ਹੁੰਦਾ ਹੈ ਪਰ ਥੱਲੇ ਤੇ ਭਰਤੀ ਹੀ ਭਰੀ ਹੁੰਦੀ ਹੈ । [ਸੰ.

**ਭਰਮ ਭਾ ਬਣਾਈ ਰੱਖਣਾ**—ਆਦਰ ਸਤਿਕਾਰ ਕਾਇਮ ਰੱਖਣਾ ।

ਉਹਨਾਂ ਦਾ ਖ਼ਿਆਲ ਸੀ ਕਿ ਜਿਸ ਸਕੂਲ ਦਾ ਹੈੱਡਮਾਸਟਰ ਸੈਕੰਡ ਮਾਸਟਰ ਦੀ ਇੱਜ਼ਤ ਰੱਖਦਾ ਹੈ, ਜਿਸ ਦਫ਼ਤਰ ਦਾ ਮਾਲਕ ਆਪਣੇ ਮੈਨੇਜਰ ਦਾ ਮਾਣ ਰੱਖਦਾ ਹੈ, ਜਿਸ ਕਮੇਟੀ ਦਾ ਪਰਧਾਨ ਮੀਤ-ਪਰਧਾਨ ਦਾ ਭਰਮ ਭਾ ਬਣਾਈ ਰੱਖਦਾ ਹੈ, ਜਿਸ ਦੇਸ਼ ਦਾ ਰਾਜਾ ਆਪਣੇ ਵਜ਼ੀਰ ਦਾ ਸਤਿਕਾਰ ਕਰਦਾ ਹੈ, ਉਥੇ ਕੋਈ ਗੜ-ਬੜ ਕਦੇ ਹੋ ਹੀ ਨਹੀਂ ਸਕਦੀ ।

[ਜੀਵਨ ਗੁੰਝਲ

**ਭਰਿਆ ਪੀਤਾ ਜਾਣਾ**—ਗੁੱਸੇ ਵਿਚ ਹੋਣਾ ।

ਰੁਪਿਆ ਸਾਰਾ ਸ਼ਾਹ ਨੇ ਲੈ ਲਿਆ, ਰਸੀਦ ਉਸ ਨੂੰ ਮਿਲ ਗਈ । ਨਵਾਬ ਖਾਨ ਵਿਚਾਰਾ ਕਾਗਜ਼ ਦਾ ਪੁਰਜ਼ਾ ਹੱਥ ਫੜ ਕੇ ਭਰਿਆ ਪੀਤਾ ਬਾਹਰ ਨਿਕਲ ਆਇਆ ਤੇ ਫਿੱਸ ਪਿਆ । [ਨ. ਖ.

**ਭਰਿਆ ਭਕੁੰਨਿਆਂ ਜੁੱਸਾ ਹੋਣਾ**—ਰਿਸ਼ਟ ਪੁਸ਼ਟ, ਤਕੜਾ ਜੁੱਸਾ ।

ਭਾਗ ਭਰੀ ਦੇ ਵੱਡੇ ਮੁੰਡੇ ਦੇ ਮਰਨ ਤੋਂ ਬਾਹਦ ਉਹਦਾ ਇਕ ਹੋਰ ਪੁੱਤਰ ਜੰਮਿਆ ਤੇ ਉਹ ਹੱਥ ਜੋੜਦੀ ਰੱਬ ਕਰਕੇ ਮਰੇ ਨਾਂਹ । ਤੇ ਸੀ ਵੀ ਕਿਤਨਾ ਗੋਰਾ । ਉਹਦੀਆਂ ਮੋਟੀਆਂ ਅੱਖਾਂ, ਭਰਿਆ ਭਕੁੰਨਿਆ ਜੁੱਸਾ, ਲੋਕੀਂ ਭਾਗ ਭਰੀ ਨੂੰ ਛੇੜਦੇ, "ਨੀ ਰੰਨੇ ਤੂੰ ਤੇ ਕੁਸੇ ਨਾ ਪੁੱਤਰ ਛਪਾਈ ਆਂਦੈ" ਤੇ ਭਾਗ ਭਰੀ ਦੇ ਦਿਲ ਵਿਚ ਇਕ ਖੁੱਸਣ ਜਿਹੀ ਮਹਿਸੂਸ ਹੁੰਦੀ । [ਅੰਦਰਾਂ

**ਭਰੀ ਹੋਈ ਵਾਜ**—ਦਰਦ-ਭਰੀ ਵਾਜ ।

'ਸੱਤਵੇਂ ਦਿਨ ਸਪੈਸ਼ਲ, ਸਲੂਨ ਭੀ ਚਲੀ ਗਈ, ਤੇ ਉਹਦੇ ਨਾਲ ਯਾਸੀਨ ਦੀ ਜ਼ਿੰਦਗੀ ਦੀ ਅਖ਼ੀਰਲੀ ਆਸ ਭੀ ਚਲੀ ਗਈ', ਪਾਦਰੀ ਨੇ ਮੂੰਹ ਫੇਰ ਕੇ ਭਰੀ ਹੋਈ ਵਾਜ ਵਿਚ ਕਿਹਾ, 'ਉਸ ਦਿਨ ਤੋਂ ਇਹ ਬੁੱਢਾ ਰੋਜ਼ ਇਥੇ ਆਉਂਦਾ ਹੈ, ਤੇ ਹਰ ਗੱਡੀ ਦੇ ਹਰ ਡੱਬੇ ਵਿਚ ਤੱਕ ਕੇ ਪੁੱਛਦਾ ਹੈ—ਕੀ ਬੇਗਮ ਅੰਦਰ ਹੈ ? ਮੈਂ ਫੁੱਲ ਲਿਆਇਆ ਹਾਂ ।'

ਜ਼ੁਲਮ ਤੇ ਧੱਕੇ ਦੀ ਇਹ ਵਿਥਿਆ ਸੁਣ ਕੇ ਗੱਡੀ ਦੇ ਉਸ ਡੱਬੇ ਵਿਚ ਬਹੁਤ ਦੇਰ ਤਕ ਚੁੱਪ ਰਹੀ ।

[ਪ੍ਰੀਤ ਲੜੀ

**ਭਰੀਆਂ ਅੱਖਾਂ**—ਅੱਥਰੂਆਂ ਵਾਲੀਆਂ ਅੱਖਾਂ ।

ਦੁਨੀਆਂ ਹੱਸਣ ਜਾਣਦੀ ਹੈ, ਰਸਾਣ ਨਹੀਂ । ਲੋਕੀ ਮੇਰੀ ਪੜ੍ਹਾਈ ਚੋ ਖਪਤ ਨੂੰ ਸ਼ੁਦਾ ਸਮਝਦੇ ਸਨ, ਫਿਰ ਮੇਰੀਆਂ ਭਰੀਆਂ ਅੱਖਾਂ ਕਿਸ ਪੂੰਝਣੀਆਂ ਸਨ ।

[ਪਾਲੀ

**ਭਵਾਂ ਚਾੜ੍ਹਨਾ**—ਮੱਥੇ ਤੇ ਤਿਉੜੀਆਂ ਪਾਣਾ ।

ਮੇਰੀ ਇਤਨੀ ਗੱਲ ਨੂੰ ਉਸ ਨੇ ਨਿਰਾਦਰ ਸਮਝਿਆ, ਅਤੇ ਉਸ ਦੀਆਂ ਭਵਾਂ ਚੜ੍ਹ ਗਈਆਂ । [ਸੰ.

**ਭੜਥੂ ਪਾਉਣਾ** - ਤਰਥੱਲੀ ਮਚਾਉਣੀ ।

ਜ਼ਰਾ ਜ਼ਰਾ ਗੱਲ ਤੇ ਤੁਸੀਂ ਭੜਥੂ ਪਾ ਦਿੰਦੇ ਹੋ ਤੇ ਅਗਲੇ ਨੂੰ ਘਬਰਾ ਦਿੰਦੇ ਹੋ । ਜ਼ਰਾ ਸ਼ਾਂਤੀ ਤੋਂ ਕੰਮ ਲਿਅ ਕਰੋ । [ਸੰ.

**ਭਾ ਸੁਭਾ ਰੱਖਣਾ**—ਆਦਰ ਮਾਨ ਕਰਨਾ ; ਪ੍ਰੇਮ ਕਰਨਾ ।

ਜਦੋਂ ਵੀ ਉਹਦੇ ਘਰ ਜਾਓ, ਚੰਗਾ ਭਾ ਸੁਭਾ ਰੱਖਦਾ ਹੈ । ਵਿੱਤੋਂ ਵੱਧ ਸੇਵਾ ਕਰਦਾ ਹੈ । [ਸ੍ਰੀ.

**ਭਾ ਦੀ ਲੈ ਆਣੀ**—ਦੁਖੀ ਕਰਨਾ ।

ਪਹਿਲਾਂ ਹੀ ਉਹ ਮੇਰੇ ਵਿਰੁੱਧ ਸੀ ; ਇਹ ਸ਼ਕੈਤ ਜਿਹੜੀ ਉਸ ਚੁਕ ਉਹਦੇ ਅਫ਼ਸਰ ਨੂੰ ਲਿਖ ਭੇਜੀ, ਇਸ ਨੇ ਬਲਦੀ ਤੇ ਤੇਲ ਪਾਇਆ ਤੇ ਉਸਨੇ ਮੇਰੇ ਭਾ ਦੀ ਲੈ ਆਂਦੀ । ਚੜ੍ਹਦੇ ਸੂਰਜ ਮੇਰੇ ਲਈ ਨਵੀਂ ਮੁਸੀਬਤ ਤਿਆਰ ਹੁੰਦੀ । [ਸ੍ਰੀ.

**ਭਾ ਪੈਣੀ**—ਪੇਸ਼ ਆਉਣੀ; ਹੱਡੀਂ ਵਾਪਰਨੀ ।

ਦਿਦਾਂ ਤੈਨੂੰ ਇਸ ਮੁਸੀਬਤ ਦਾ ਅਨੁਮਾਨ ਨਹੀਂ ਹੋ ਸਕਦਾ ; ਭਾ ਪਿਆਂ ਹੀ ਪਤਾ ਲੱਗ ਸਕਦਾ ਹੈ । ਸਾਡੇ ਹੱਡੀਂ ਵਾਪਰੀ ਹੈ, ਤਾਂ ਹੀ ਅਸੀਂ ਦੂਰੋਂ ਨੱਸਦੇ ਹਾਂ । [ਸ੍ਰੀ.

**ਭਾ ਲਿਖ ਦੇਣਾ**—ਹਿੱਸੇ ਪੈ ਜਾਣਾ ।

ਰੋਣਾ ਖਪਣਾ ਰੱਬ ਨੇ ਸਾਰਾ ਸਾਡੇ ਭਾ ਦੀ ਲਿਖ ਦਿੱਤਾ ਹੈ, ਕਦੇ ਖ਼ੁਸ਼ੀ ਦਾ ਮੂੰਹ ਤੀਕ ਨਾਹ ਵੇਖਿਆ । [ਸ੍ਰੀ.

**ਭਾਂ ਭਾਂ ਕਰਨਾ**—ਇਤਨੇ ਸੁੰਞੇ ਹੋ ਜਾਣੇ ਕਿ ਵੇਖਿਆਂ ਡਰ ਪਿਆ ਲੱਗੇ ।

ਜਦ ਮੈਂ ਮਕਾਨ ਅੰਦਰ ਵੜਿਆ ਤਾਂ ਉਥੇ ਕੋਈ ਜੀਵ ਨਹੀਂ ਸੀ ਅਤੇ ਦਰਵਾਜ਼ੇ ਖੁਲ੍ਹੇ ਸਨ ਤੇ ਮਕਾਨ ਭਾਂ ਭਾਂ ਕਰ ਰਿਹਾ ਸੀ । [ਸ੍ਰੀ.

**ਭਾਗ ਲਾਉਣੇ**—ਸੱਜਾ ਦੇਣਾ, ਸੋਭਾ ਵਾਲਾ ਬਣਾ ਦੇਣਾ, ਸ਼ਿੰਗਾਰ ਦੇਣਾ ।

ਸ਼ੁਕਰ ਹੈ ਤੁਸਾਂ ਵੀ ਅਜ ਸਾਡੇ ਘਰ ਨੂੰ ਆ ਕੇ ਭਾਗ ਲਾਏ ਹਨ ; ਤੁਹਾਡਾ ਇਧਰ ਕਿਥੇ ਆਉਣ ਪਾਇਆ ਹੁੰਦਾ ਹੈ ? [ਸ੍ਰੀ.

**ਭਾਗਾਂ ਦੀ ਹਾਰ ਹੋਣੀ**—ਬਦਕਿਸਮਤੀ ਹੋਣੀ ।

ਸ਼ਰੀਕ ਵਿਚਾਰੇ ਸਾਡਾ ਕੀ ਵਿਗਾੜ ਸਕਦੇ ਸਨ । ਸਾਡੇ ਆਪਣੇ ਹੀ ਭਾਗਾਂ ਦੀ ਹਾਰ ਨੇ ਸਾਨੂੰ ਪੁਠਾ ਕਰ ਸੁੱਟਿਆ ਹੈ । ਮਾੜੀਆਂ ਤੋਂ ਝੁਗੀਆਂ ਵਿਚ ਆ ਗਏ ਹਾਂ । [ਸ੍ਰੀ.

**ਭਾਗਾਂ ਨੂੰ ਅੱਗ ਲਗਣੀ**—ਭੈੜੇ ਦਿਨ ਆਣੇ ; ਦੁਖ ਦਾ ਸਮਾਂ ।

ਇਸ ਵਪਾਰ ਵਿਚੋਂ ਸਾਰਿਆਂ ਨੂੰ ਲਾਭ ਹੋਇਆ ਹੈ ਪਰ ਪਤਾ ਨਹੀਂ ਸਾਡੇ ਭਾਗਾਂ ਨੂੰ ਕੀ ਅੱਗ ਲਗੀ ਹੋਈ ਏ ਕਿ ਘਾਟਾ ਹੀ ਘਾਟਾ ਏ । ਸੋਨੇ ਨੂੰ ਹੱਥ ਪਾਂਦੇ ਹਾਂ ਤੇ ਮਿੱਟੀ ਹੋਇਆ ਜਾਂਦਾ ਏ । [ਸ੍ਰੀ.

**ਭਾਜੜ ਮਚ ਜਾਣੀ**—ਹਫੜਾ ਦਫੜੀ ਪੈ ਜਾਣੀ ।

ਜਿਨ੍ਹਾਂ ਲੋਕਾਂ ਦੇ ਕਬਜ਼ੇ ਵਿਚ ਹਜ਼ਾਰਾਂ ਦੀਆਂ ਜਾਇਦਾਦਾਂ ਆਈਆਂ ਹੋਈਆਂ ਸਨ, ਉਨ੍ਹਾਂ ਲਈ ਇਹ ਸਭ ਕੁਝ ਉਗਲਣਾ ਸੌਖਾ ਨਹੀਂ ਸੀ ਸੋ ਉਨ੍ਹਾਂ ਵਿੱਚ ਭਾਜੜ ਜਿਹੀ ਮਚ ਗਈ । [ਮ. ਪ.

**ਭਾਂਡਾ ਚੁਰਾਹੇ ਵਿਚ ਭੱਜਣਾ**—ਪਾਜ ਉੱਘੜ ਜਾਣਾ ।

ਅੱਜ ਹਕੂਮਤ ਦੇ ਡਸਿਪਲਿਨ ਦਾ ਭਾਂਡਾ ਚੁਰਾਹੇ ਵਿਚ ਭੱਜ ਚੁਕਾ ਹੈ । ਜਦ ਕਿ ਉਸੇ ਵਲੋਂ ਨਿਯਤ ਕੀਤੇ ਹੋਏ ਰਾਖੇ ਖੇਤ ਨੂੰ ਖਾਈ ਜਾਂ ਰਹੇ ਹਨ । [ਲੋਕ ਸਾਹਿੱਤ

**ਭਾਂਡਾ ਭੱਜਣਾ**—ਨਾਸ ਹੋ ਜਾਣਾ ।

"ਮੇਰੀ ਤੇ ਮੇਰ ਖਾਨਦਾਨ ਦੀ ਇੱਜ਼ਤ, ਮੇਰੀ ਜਾਨ ਸਭ ਕੁਝ ਉਸਦੀ ਮੁੱਠੀ ਵਿਚ ਹੈ ।"

"ਪਰ ਇਸ ਤਰ੍ਹਾਂ ਘਰ ਨੂੰ ਅੱਗ ਲੱਗੀ ਵੇਖ ਕੇ ਤੂੰ ਕਿੰਨਾਂ ਕੁ ਚਿਰ ਬਚੀ ਰਹਿ ਸਕੇਂਗੀ ? ਆਖਰ ਤਾਂ ਇਹ ਭਾਂਡਾ ਭੱਜ ਕੇ ਹੀ ਰਹੇਗਾ ।" [ਸ੍ਰੀ.

**ਭਾਣਾ ਵਰਤਣਾ**—ਕਿਸੇ ਦੁਰਘਟਨਾ ਦਾ ਵਾਪਰਨਾ ।

ਬੜਾ ਅਨਰਥ ਹੋ ਗਿਆ ਇਹ ਤੇ । ਕਿਸ ਨੂੰ ਪਤਾ ਸੀ ਬਈ ਇਹ ਭਾਣਾ ਵਰਤ ਜਾਣਾ ਏ । ਮੈਂ ਤੇ ਓਦੋਂ ਈ ਕਹਿੰਦਾ ਸੀ ਪਈ ਇਹੋ ਜਹੀ ਬਰਤ ਨਾ ਕਰੋ । [ਸ਼. ਸ਼.

**ਭਾਨੀ ਮਾਰਨੀ**—ਕਿਸੇ ਗਲ ਵਿਚ ਲਤ ਮਾਰਨੀ ; ਕੋਈ ਉਚਰ ਡਾਹ ਕੇ ਫੈਸਲਾ ਨਾ ਹੋਣ ਦੇਣਾ ।

ਲੈ ਮੈਂ ਆਖਿਆ ਨਾ ਸੀ ਕਿ ਮੁੰਡਾ ਸ਼ਰਾਰਤੀ ਐ, ਭਾਨੀ ਮਾਰਨੋਂ ਨਹੀਂ ਟਲਦਾ । [ਦਸਵੰਧ

**ਭਾਂਪ ਲੈਣਾ**—ਗੁੱਝੀ ਗੱਲ ਸਮਝ ਜਾਣਾ ।

ਸ਼ਸ਼ੀ ਨੇ ਕੇਵਲ ਦੋ ਹੀ ਤੁਕਾਂ ਗਾ ਕੇ ਗੀਤ ਬੰਦ ਕਰ ਦਿੱਤਾ, ਸ਼ਾਇਦ ਮਦਨ ਦੀ ਅਰੁਚੀ ਨੂੰ ਉਸ ਨੇ ਝੱਟ ਹੀ ਭਾਂਪ ਲਿਆ ਸੀ । ਮਦਨ ਦਾ ਦਿਲ ਇਸ ਵੇਲੇ ਕਿਸੇ ਅਜੀਬ ਪੜਦੇਲੀ ਗੋਰਖ ਧੰਧੇ ਵਿਚ ਫਸਿਆ ਹੋਇਆ ਸੀ । [ਗੀ. ਸ਼.

**ਭਾਰ ਸਿਰੋਂ ਲਾਹੁਣਾ**—ਆਪਣੀ ਜ਼ਿਮੇਂਵਾਰੀ ਮੁਕਾ ਦੇਣੀ ।

ਸ਼ਾਹ ਜੀ, ਮੈਨੂੰ (ਤੁਹਾਡੀ ਧੀ ਬਾਰੇ) ਇਕ ਐਡੇ ਉਪਦਰ ਦੀ ਸੂਹ ਲਗੀ ਹੈ ਕਿ ਮੇਰੇ ਤੇ ਪੈਰਾਂ ਹੇਠੋਂ ਮਿੱਟੀ ਨਿਕਲ ਗਈ ਏ । ਮੇਰੇ ਆਖੇ ਲਗੋ ਤੇ ਪਹਿਲੋਂ ਏਸ ਭਾਰ ਨੂੰ ਸਿਰੋਂ ਲਾਹੋ । ਇਸ ਦੀ ਸ਼ਾਦੀ ਦਾ ਬੰਦੋਬਸਤ ਕਰੋ, ਨਹੀਂ ਤੇ ....." [ਸ਼. ਸ਼.

**ਭਾਰ ਸੁੱਟਣਾ**—ਜ਼ਿਮੇਂਵਾਰੀ ਪਾਣੀ ।

ਬਹੁਤੀਆਂ ਘੋਖਾਂ ਪੁੱਟਣ ਦੀ ਮੈਨੂੰ ਲੋੜ ਨਹੀਂ, ਨਾ ਹੀ ਮੈਂ ਜ਼ਾਤ ਪਾਤ ਦਾ ਪਾਬੰਦ ਹਾਂ, ਪਰ ਦੋ ਗੱਲਾਂ ਨੇ, ਜਿਨ੍ਹਾਂ ਬਾਬਤ ਮੈਂ ਪੂਰੀ ਖੋਜ ਕਰਨੀ ਹੈ । ਇਸੇ ਦਾ ਭਾਰ ਮੈਂ ਤੁਹਾਡੇ ਤੇ ਸੁੱਟਣਾ ਚਾਹੁੰਦਾ ਹਾਂ । [ਗੀ. ਸ਼.

**ਭਾਰ ਚਾੜ੍ਹਨਾ**—ਕਿਸੇ ਦਾ ਅਹਿਸਾਨ ਸਿਰ ਤੇ ਹੋਣਾ ।

ਉਨ੍ਹਾਂ ਤੋਂ ਚੀਜ਼ ਮੰਗਵੀਂ ਲਿਆਣ ਦੀ ਕੀ ਲੋੜ ਸੀ, ਮੁੱਲ ਲੈ ਲੈਣੀ ਸੀ । ਐਵੇਂ ਸਾਰੀ ਉਮਰ ਦਾ ਭਾਰ ਸਿਰ ਤੇ ਚੜ੍ਹਾ ਲਿਆ ਈ । [ਮਿ.

**ਭਾਰ ਚੁੱਕਣਾ**—ਜ਼ਿਮੇਂਵਾਰੀ ਸਿਰ ਲੈਣੀ ।

ਇਸ ਵਿਚਾਰੀ ਨੇ ਵੇਖਿਆ ਹੀ ਕੀ ਸੀ ; ਹਾਲੀ ਮਹਿੰਦੀ ਵੀ ਨਹੀਂ ਸੀ ਲੱਥੀ ਜੋ ਵਿਧਵਾ ਹੋ ਗਈ । ਪਰ ਫਿਰ ਵੀ ਸ਼ਾਬਾਸ਼ ਹੈ ਉਹ ਦੇ ਸਹੁਰਿਆਂ ਨੂੰ ਜਿਨ੍ਹਾ ਸਾਰੀ ਉਮਰ ਦਾ ਭਾਰ ਚੁਕ ਲਿਆ ਤੇ ਪੂਰਾ ਨਿਬਾਹਿਆ । [ਮਿ.

**ਭਾਰ ਵੰਡਣਾ**—ਕੰਮ ਵਿਚ ਕਿਸੇ ਦੀ ਸਹਾਇਤਾ ਕਰਨੀ ।

ਘਰ ਵਿਚ ਕੰਮ ਕਰਨ ਦਾ ਕੀ ਡਰ ਹੈ ; ਰਾਣੀ ਧੀ ! ਆਪਣੀ ਮਾਂ ਦਾ ਭਾਰ ਵੰਡਾਇਆ ਕਰ । ਇਸ ਤਰ੍ਹਾਂ ਤੈਨੂੰ ਵੀ ਕੰਮ ਕਰਨ ਦਾ ਵੱਲ ਆਵੇਗਾ ਤੇ ਜੀਵਨ ਵਿਚ ਸੁਖੀ ਰਹੇਂਗੀ । [ਮਿ.

**ਭਾਰਾ ਹੋ ਜਾਣਾ, ਭਾਰਾਂ ਤੇ ਪੈਣਾ**—ਨਾਂਹ-ਨੁੱਕਰ ਕਰਨੀ ।

ਦੁਕਾਨਦਾਰ ਪਹਿਲਾਂ ਤਾਂ ਉਸ ਦੇ ਮੂੰਹ ਵੱਲ ਵੇਖ ਕੇ ਹੱਸਿਆ ਤੇ ਸਮਝਿਆ ਕਿ ਇਹ ਮਖ਼ੌਲ ਕਰਦਾ ਏ । ਪਰ ਜਦ ਉਸ ਨੂੰ ਨਿਸ਼ਚੇ ਹੋ ਗਿਆ ਕਿ ਪਾਗਲ ਜਿਹਾ ਇਸ ਵੱਟੇ ਦੇ ਠੀਕ ਹੀ ਪੰਜ ਰੁਪਏ ਦੇਊ ਹੈ, ਤਾਂ ਹੋਰ ਵਧੀਕ ਮਿਲਣ ਦੇ ਲਾਲਚ ਨਾਲ ਉਸ ਨੇ ਸਿਰ ਫੇਰ ਦਿੱਤਾ । ਜਵਾਹਰੀ ਬੱਚੇ ਨੇ ਛੇ ਰੁਪਏ ਕਹਿ ਦਿੱਤੇ । ਦੁਕਾਨਦਾਰ ਇਕ ਦਮ ਰੁਪਇਆ ਵਧਿਆ ਵੇਖ ਕੇ ਹੋਰ ਭੀ ਭਾਰਾ ਹੋ ਗਿਆ । [ਕੰਵਲ

**ਭਾਰਾ ਮੋਢਿਆਂ ਤੇ ਹੋਣਾ**—ਜ਼ਿਮੇਂਵਾਰੀ ਸਿਰ ਤੇ ਹੋਣੀ ।

ਰੁਕਮਣ ਚੋਖੀ ਰਾਤ ਗਈ ਤੱਕ ਰੋਗਣ ਦੀ ਸਰ੍ਹਾਂਦੀ ਬੈਠੀ ਰਹੀ ਸੀ, ਤੇ ਘਰ ਜਾਣ ਤੋਂ ਪਹਿਲਾਂ ਰੁਕਮਣ ਨੇ ਭਾਵੇਂ ਬਥੇਰੀ ਕੋਸ਼ਸ਼ ਕੀਤੀ ਕਿ ਉਹ ਰਾਤੀਂ ਇੱਥੇ ਰਹੇ, ਪਰ ਨਸੀਮ ਨੇ ਉਹਨੂੰ ਰਹਿਣ ਨਹੀਂ ਸੀ ਦਿੱਤਾ । ਉਹ ਜਾਣਦੀ ਸੀ ਕਿ ਬਾਬੇ ਦੀ ਟਹਿਲ ਸੇਵਾ ਦਾ ਸਾਰਾ ਭਾਰਾ ਰੁਕਮਣ ਦੇ ਮੋਢਿਆ ਤੇ ਹੈ ।
[ਖ਼ੂ. ਸੋ.

**ਭਾਰਾਂ ਤੋਲਾਂ ਨਾਲ ਮੰਨਣਾ**—ਮੁਸ਼ਕਲ ਨਾਲ ਮਿੰਨਤਾਂ ਕਰਾ ਕੇ ਕੋਈ ਗੱਲ ਮੰਨਣੀ ।

ਨਵਾਬ ਦੀ ਕੋਈ ਜ਼ਮੀਨ ਰਹਿਣ ਰੱਖਣ ਨੂੰ ਤਿਆਰ ਨਾ ਸੀ ; ਓੜਕ ਬੜਿਆਂ ਭਾਰਾਂ ਤੋਲਾਂ ਨਾਲ ਬਹਾਦਲ ਜ਼ਮੀਨ ਲੈਣ ਨੂੰ ਤਿਆਰ ਹੋਇਆ ।
[ਨ. ਖ.

**(ਕਿਸੇ ਤੇ) ਭਾਰੀ ਪੈਣਾ**—ਲੋਕ-ਵਹਿਮ ਹੈ ਕਿ ਕਈ ਇਸਤ੍ਰੀ-ਪੁਰਸ਼ ਇੰਨੇ ਬਦ-ਸਗਨੇ ਹੁੰਦੇ ਹਨ ਕਿ ਉਨ੍ਹਾਂ ਦੇ ਨਾਲ ਸੰਬੰਧ ਵਿਚ ਆਉਣ ਵਾਲਾ ਕੋਈ ਨ ਕੋਈ ਜੀ, ਘਰ ਦਾ ਮਰ ਜਾਂਦਾ ਹੈ । ਆਮ ਕਰਕੇ ਇਹੋ ਜਿਹੇ ਵਿਚਾਰ ਨਵੀਂ ਜੰਮੀ ਧੀ ਬਾਰੇ ਜਾਂ ਘਰ ਵਿਚ ਆਈ ਨਵੀਂ ਨੂੰਹ ਬਾਰੇ ਬਣਦੇ ਹਨ ਜਿਨ੍ਹਾਂ ਦੇ ਘਰ ਵਿਚ ਆਉਣ ਨਾਲ ਕਿਸੇ ਪਹਿਲੇ ਪ੍ਰਾਣੀ ਦੀ ਜਾਨ ਚਲੀ ਜਾਏ । ਐਸੇ ਜੀ ਨੂੰ ਮਰਣ ਵਾਲੇ ਤੇ ਭਾਰੀ ਪਿਆ ਕਹਿੰਦੇ ਹਨ ।

ਸੱਸ ਨੇ ਵਿਧਵਾ ਹੋ ਚੁਕੀ ਨੂੰਹ ਨੂੰ ਕਿਹਾ—ਨੀ ਹੋਣੀਏਂ ! ਨੀ ਹੋਣੀਏਂ ! ਨੀ ਨਿੱਜ ਆਉਂਦੀਏਂ ; ਨੀ ਨਿੱਜ ਇੱਥੇ ਪੈਰ ਪਾਉਂਦੀਏਂ ! ਤੂੰ ਆਉਂਦੀ ਮੇਰੇ ਪੁੱਤ ਤੇ ਭਾਰੀ ਪਈਓਂ, ਨੀ ਤੂੰ ਤੇ ਹੋਣੀ ਏਂ, ਮੇਰੇ ਪੁੱਤਰ ਨੂੰ ਖਾਧਾ ਈ । [ਸੁ.

**ਭਾਰੂ ਹੋਣਾ**—(1) ਔਖ ਹੋਣਾ (2) ਕਿਸੇ ਤੇ ਖ਼ਰਚ ਕਰਕੇ ਬੋਝਲ ਹੋ ਜਾਣਾ (3) ਚੰਗਾ ਨਾ ਲੱਗਣਾ ।

ਵਿਧਵਾ ਨੇ ਇਕ ਬੁੱਢੀ ਮਾਈ ਨੂੰ ਆਪਣੀ ਹਮਦਰਦ ਸਮਝ ਕੇ ਕਿਹਾ ਕਿ ਮੈਨੂੰ ਤਾਂ ਇਸ ਸੰਸਾਰ ਵਿਚ ਉਸ (ਪਤੀ) ਦੇ ਪਿੱਛੋਂ ਸਰੀਰ ਸੰਭਾਲਣਾ ਹੀ ਭਾਰੂ ਹੋ ਗਿਆ ਹੈ, ਕਿਸੇ ਮੌਤੇ ਮਰਿਆ ਨਹੀਂ ਜਾਂਦਾ, ਕਲੇਜਾ ਹਰ ਵੇਲੇ ਗਿੱਲੇ ਗੋਹੇ ਵਾਂਗ ਧੁਖਦਾ ਰਹਿੰਦਾ ਹੈ, ਅਲ੍ਹੜ ਹਾਂ ਤੇ ਕੁਮੱਤ ਹਾਂ, ਕੁਝ ਸਮਝ ਨਹੀਂ ਪੈਂਦੀ ਕੀ ਕਰਾਂ ਤੇ ਕੀ ਨ ਕਰਾਂ ?

[ਬਾਬਾ ਨੋਧ ਸਿੰਘ

**ਭਿੱਜੀ ਬਿੱਲੀ ਬਣ ਜਾਣਾ**—ਦੜ ਵੱਟ ਲੈਣੀ ।

"ਅਸੀਂ ਮਾਰਸ਼ਲ ਲਾਅ ਦੁਆਰਾ ਗੁੰਡਿਆਂ ਦਾ ਸਿਰ ਕੁਚਲ ਕੇ ਰੱਖ ਦੇਵਾਂਗੇ—ਅਸੀਂ ਅਮਨ ਦੀ ਬਹਾਲੀ ਲਈ ਆਪਣੀਆਂ ਜਾਨਾਂ ਤੱਕ ਲਗਾ ਦਿਆਂਗੇ ।"

ਪਰ ਜਿਉਂ ਹੀ ਵਕਤ ਆਇਆ ਕਿ ਇਹ ਸਾਰੇ ਆਹਲਾ ਹਾਕਮ ਭਿੱਜੀ ਬਿੱਲੀ ਬਣ ਕੇ ਰਹਿ ਗਏ ।

[ਖ਼ੂ. ਸੋ.

**ਭਿਣਕ ਪੈ ਜਾਣੀ**—ਖ਼ਬਰ ਮਿਲ ਜਾਣੀ ।

ਉਸ ਨੂੰ ਖ਼ਿਆਲ ਆਉਂਦਾ, "ਮੰਨ ਲਉ ਕਿ ਚੰਪਾ ਮੇਰੇ ਪੰਜੇ ਵਿਚੋਂ ਨਿਕਲ ਨਹੀਂ ਸਕਦੀ, ਪਰ ਊਸ਼ਾ ਦੀ ਮੌਜੂਦਗੀ ਵਿਚ ਇਹ ਕੰਮ ਕਿਵੇਂ ਸਿਰੇ ਚੜ੍ਹ ਸਕੇਗਾ । ਜੇ ਊਸ਼ਾ ਨੂੰ ਜ਼ਰਾ ਜਿੰਨੀ ਵੀ ਭਿਣਕ ਪੈ ਗਈ ਤਾਂ ਇਸ ਦਾ ਫਲ ਇਹ ਹੋਵੇਗਾ ਕਿ ਉਸ ਦੇ ਸ਼ੱਕ ਦੀ ਤਲਵਾਰ ਹਰ ਵੇਲੇ ਅਸਾਂ ਦੁਹਾਂ ਦੇ ਸਿਰ ਤੇ ਲਟਕਦੀ ਰਹੇਗੀ । [ਜੀਵਨ ਸੰਗਰਾਮ

**ਭੀੜ ਬਣਨੀ (ਕਿਸੇ ਤੇ)**—ਮੁਸੀਬਤ ਆ ਜਾਣੀ ।

ਸ਼ਾਮੂ ਸ਼ਾਹ ! ਐਡਾ ਕ੍ਰੋਧ ਵਿਚ ਕਿਉਂ ਆ ਗਿਆ ਏਂ ? ਵੇਖ ਤੇ ਸਹੀ ਅਨੰਤ ਰਾਮ ਉੱਤੇ ਐਡੀ ਭੈੜੀ ਭੀੜ ਬਣੀ ਹੋਈ ਏ, ਜੋ ਤੂੰ ਵੀ ਹੱਥ ਧੋ ਕੇ ਪਿੱਛੇ ਪੈ ਗਿਆ ਏਂ ? ਕੁਝ ਤਰਸ ਕਰ । [ਸ਼. ਸ਼.

**ਭੁੰਏਂ ਤੇ ਪੈਰ ਨ ਲਾਉਣਾ**—ਫੜਾਂ ਮਾਰਨੀਆਂ, ਆਕੜ ਵਿਚ ਰਹਿਣੀ ।

"......ਨੌਕਰੀ ਕੇਹੜੀ ਸ਼ੇਖੀ ਵਿੱਚ ਆ ਕੇ ਛੱਡ ਬੈਠਾ ਸੈਂ ?......ਓਦੋਂ ਤਾਂ ਭੁੰਏਂ ਤੇ ਪੈਰ ਨਹੀਂ ਸੈਂ ਲਾਂਦਾ । ਬੈਠਿਆਂ ਬਿਠਾਇਆਂ ਠੰਡੇ ਦੁੱਧ ਨੂੰ ਫੂਕਾਂ ਮਾਰਦਾ ਸੈਂ । ਹੁਣ ਲਿਆ ਈ ਨ ਸੁਆਦ !......"

[ਫ. ਫ.

**ਭੁੱਖ ਗਲ ਗਲ ਆਉਣੀ**—ਅਤਿ ਦਰਜੇ ਦੀ ਗ਼ਰੀਬੀ ਹੋਣੀ ।

ਜਾਇਦਾਦ ਉਸਦੀ ਹੈ ਕੋਈ ਨਹੀਂ, ਤੇ ਐਸ ਵੇਲੇ ਉਸ ਨੂੰ ਭੁੱਖ ਗਲ ਗਲ ਆਈ ਹੋਈ ਏ, ਤੇ ਪਾਸਾ ਕੋਈ ਝੱਲਦਾ ਨਹੀਂ । ਕਰੇ ਕੀ ? [ਨ. ਖ.

**ਭੁੱਖ ਨੀਂਦ ਹਰਾਮ ਹੋਣਾ**—ਬੇਆਰਾਮ ਤੇ ਚਿੰਤਾਤੁਰ ਹੋਣਾ ।

ਜੀ ਭੈੜਾ ਹੋਇ ਰਤੀ,
ਜਾਂ ਨੀਂਦਰ ਉਚਾਟ ਹੋ ਜਾਵੇ ।
ਸੁੱਕ ਜਾਏ ਲਹੂ ਮਾਤਾ ਦਾ,
ਨਾ ਚੈਨ ਪਿਤਾ ਨੂੰ ਆਵੇ,
ਕੋਈ ਦਾਰੂ ਦਰਮਲ ਢੂੰਡੇ,
ਕੋਈ ਲੋਰੀ ਦੇ ਪਰਚਾਵੇ,
ਭੁੱਖ ਨੀਂਦ ਹਰਾਮ ਕਰਾਵਾਂ,
ਜਦ ਤਕ ਜੀ ਮੇਰਾ ਚਾਹਵੇ ।

[ਰੈ. ਦਾ.

**ਭੁੱਖ ਭੁੱਖ ਕਰਨਾ** – ਗ਼ਰੀਬੀ ਤੇ ਕਮੀਨਾ-ਪਨ ਵਿਖਾਉਣਾ ।

ਹੁਣ ਸੁਖ ਨਾਲ ਤੇਰੇ ਸਾਰੇ ਪੁੱਤਰ ਨੌਕਰ ਹੋ ਗਏ ਹਨ ; ਐਵੇਂ ਤੈਨੂੰ ਭੁੱਖ ਭੁੱਖ ਕਰਨ ਦੀ ਵਾਦੀ ਪਈ ਹੋਈ ਹੈ । [ਸ੍ਰੀ.

**ਭੁੱਖ ਮਰ ਜਾਣੀ**—ਭੁੱਖ ਲੱਗ ਕੇ ਹਟ ਜਾਣੀ (ਭੁੱਖ ਲੱਗੀ ਤੇ ਬਹੁਤ ਦੇਰ ਕੁਝ ਖਾਣ ਨੂੰ ਨਾ ਮਿਲੇ ਤਾਂ ਭੁੱਖ ਹਟ ਜਾਂਦੀ ਏ, ਫਿਰ ਖਾਣ ਨੂੰ ਦਿਲ ਨਹੀਂ ਕਰਦਾ ; ਇਹਨੂੰ ਭੁੱਖ ਮਰਨੀ ਕਹਿੰਦੇ ਹਨ) ।

ਉਨ੍ਹਾਂ ਨੇ ਬੜੀ ਦੇਰ ਮਗਰੋਂ ਰੋਟੀ ਖਾਣ ਲਈ ਕਿਹਾ । ਮੈਂ ਇਹ ਵੀ ਨਾਂ ਕਹਿ ਸਕਾਂ ਕਿ ਭੁੱਖ ਮਰ ਗਈ ਏ ਤੇ ਬੀਮਾਰੀ ਦਾ ਬਹਾਨਾ ਵੀ ਨਾ ਲਾ ਸਕਾਂ ।

[ਖ਼ੂਹੇ ਬੈਠੀ ਧੀ

**ਭੁੱਖ ਲਹਿ ਲਹਿ ਜਾਣੀ** - ਤਸੱਲੀ ਹੋਣੀ ; ਰੱਜਣਾ ।

ਜ਼ਿਮੀਂਦਾਰ ਬਹੁਤ ਸਖ਼ਤ ਬੀਮਾਰ ਸੀ ਉਹ ਆਪਣੇ ਘੋੜੇ ਬਾਜ਼ਾਂ ਨੂੰ ਮੰਗਵਾ ਕੇ ਵੇਖਦਾ । ਆਪਣੇ ਜ਼ੇਵਰ ਹੀਰਿਆਂ ਨੂੰ ਤਸ਼ਤਰੀਆਂ ਵਿਚ ਲਗਾ ਕੇ ਦੇਖਦਾ, ਕੁਝ ਬੰਦੂਕਾਂ, ਰਾਈਫਲਾਂ, ਪਸਤੌਲ, ਤਲਵਾਰਾਂ ਜਿਹੜੀਆਂ ਉਸ ਆਪਣੀ ਜ਼ਿੰਦਗੀ ਵਿਚ ਵਰਤੀਆਂ ਸਨ ਉਹਦੇ ਸਾਹਮਣੇ ਲਿਆ ਕੇ ਰੱਖੀਆਂ ਜਾਂਦੀਆਂ ਤੇ ਇਕ ਨਜ਼ਰ ਵੇਖ ਜਿਵੇਂ ਉਹਦੀ ਤਸੱਲੀ ਹੋ ਜਾਂਦੀ, ਉਹਦੀ ਭੁੱਖ ਲਹਿ ਲਹਿ ਜਾਂਦੀ [ਆਦਰਾਂ

**ਭੁੱਖੀਆਂ ਅੱਖੀਆਂ ਹੋਣੀਆਂ**—ਨਜ਼ਰ ਵਿਚ ਭੁੱਖ ਤੇ ਕਮੀਨਾ-ਪਨ ਹੋਣਾ ।

ਹੁਣ ਤੇ ਰੱਬ ਦਾ ਦਿੱਤਾ ਉਨ੍ਹਾਂ ਦੇ ਘਰ ਸਭ ਕੁਝ ਹੈ ਪਰ ਉਸ ਦੀਆਂ ਅੱਖਾਂ ਭੁੱਖੀਆਂ ਹੀ ਹਨ । ਇੰਨੀ ਛੇਤੀ ਅੱਖਾਂ ਦੀ ਭੁੱਖ ਨਹੀਂ ਨਿਕਲ ਸਕਦੀ । [ਸਿ.

**ਭੁੱਖੇ ਸ਼ੇਰ ਵਾਂਗ ਪੈਣਾ**—ਕੜਕ ਕੇ ਬੋਲਣਾ ।

ਲੈਂਪ ਉਸਨੇ ਰੱਖ ਦਿੱਤੀ ਤੇ ਡਾਕਟਰ ਉੱਤੇ ਭੁੱਖੇ ਸ਼ੇਰ ਵਾਂਗ ਆ ਪਿਆ । ਉਸ ਦਾ ਖ਼ਿਆਲ ਸੀ ਕਿ ਇਹ ਕੋਈ ਬਦਮਾਸ਼ ਘਰ ਲੁੱਟਣ ਆਇਆ ਹੈ ।
[ਫ਼. ਫ਼.

**ਭੁੰਗ ਭੁੰਗ ਕੇ ਖਾਣਾ**—ਜੋ ਕੁਝ ਕਿਤੋਂ ਮਿਲ ਸਕੇ ਲੈਣਾ ।

ਭੁੰਗ ਭੁੰਗ ਕੇ ਖਾਣ ਵਾਲੀ ਗੱਲ ਹੈ, ਪੱਲੇ ਤੇ ਇਸ ਵੇਲੇ ਇਕ ਪੈਸਾ ਨਹੀਂ । [ਸਿ.

**ਭੁਗਤ ਸੁਆਰਨਾ**—ਗਤ ਬਨਾਉਣੀ ; ਸਜ਼ਾ ਦੇਣੀ ; ਮਾਰ ਕੁਟਾਈ ਕਰਨੀ ।

ਇਸ ਤਰ੍ਹਾਂ ਓਹਦੀਆਂ ਬਦਜ਼ਾਤੀਆਂ ਜਤਾ ਕੇ ਚੰਗੀ ਤਰ੍ਹਾਂ ਓਹਦੀ ਭੁਗਤ ਸੁਆਰਾਂਗਾ । ਰੱਬ ਸ਼ਰਮਿੰਦਾ ਕਰਾਂਗਾ ਤੇ ਜਿਸ ਵੇਲੇ ਪਾਣੀ ਪਾਣੀ ਹੋ ਜਾਏਗਾ ਤਾਂ ਕਹਾਂਗਾ, "ਮੈਂ ਹੋਰ ਤੇਰਾ ਮੂੰਹ ਨਹੀਂ ਵੇਖਣਾ ਚਾਂਹਦਾ । ਮੇਰੇ ਘਰੋਂ ਨਿਕਲ ਜਾ ।"
[ਬੂਹੇ ਬੈਠੀ ਧੀ

**ਭੁਚਾਲ ਲੈ ਆਉਣਾ**—ਹੇਠਲੀ ਉੱਤੇ ਕਰ ਦੇਣੀ, ਬੜੀ ਘਬਰਾਹਟ ਪਾ ਦੇਣੀ ।

ਉਸ ਦੇ ਖ਼ਿਆਲ ਵਿਚ ਜੋ ਕੁਝ ਆਇਆ—ਉਸ ਦੀਆਂ ਅੱਖਾਂ ਅੱਗੋਂ ਜਿਹੜਾ ਕਲਪਤ ਦ੍ਰਿਸ਼ ਲੰਘਿਆ, ਉਸਨੇ ਜਗਤ ਸਿੰਘ ਦੇ ਦਿਮਾਗ਼ ਵਿਚ ਭੁਚਾਲ ਜਿਹਾ ਲੈ ਆਂਦਾ । ਉਸ ਨੂੰ ਛੱਤ ਆਪਣੇ ਸਿਰ ਤੇ ਡਿੱਗਦੀ ਮਲੂਮ ਹੋਣ ਲੱਗੀ । [ਸਿ.

**ਭੁੱਜੇ ਦਾਣੇ ਉੱਗਣੇ**—ਉਲਟੇ ਕੰਮ ਵੀ ਸਿੱਧੇ ਹੋ ਪੈਣੇ ; ਆਪਣੇ ਆਪ ਚੰਗੇ ਸਬੱਬ ਬਣਦੇ ਜਾਣੇ ।

ਰੱਬ ਦੀ ਕੁਦਰਤ ਹੈ ! ਕਈਆਂ ਦੇ ਭੁੱਜੇ ਦਾਣੇ ਵੀ ਪਏ ਉੱਗਦੇ ਹਨ ਪਰ ਕਈਆਂ ਨੂੰ ਆਪਣੀ ਖ਼ੂਨ ਪਸੀਨੇ ਦੀ ਮਿਹਨਤ ਦਾ ਫਲ ਵੀ ਨਹੀਂ ਮਿਲਦਾ ।
[ਸਿ.

**ਭੁੰਜੇ ਲੱਥ ਜਾਣਾ**—ਚਿੰਤਾ ਵਿਚ ਡੁੱਬ ਜਾਣਾ ।

ਇਸ ਨਿੱਕੀ ਜਿਹੀ ਅਸਫਲਤਾ ਕਰਕੇ ਤੂੰ ਭੁੰਜੇ ਲੱਥ ਗਿਆ ਹੈਂ । ਹੋਸ਼ ਕਰ, ਸਾਰੀ ਜ਼ੁਮਾਵਾਰੀ ਤੇਰੇ ਉੱਤੇ ਹੈ । ਤੱਕੜਾ ਹੋ ਕੇ ਕੰਮ ਸ਼ੁਰੂ ਕਰ । ਰੱਬ ਸਫਲਤਾ ਦੇਵੇਗਾ । [ਸਿ.

**ਭੁੰਜੇ ਲੱਥਾ**—ਸੱਥਰ ਤੇ ਪਾਇਆ ਹੋਇਆ, ਮਰਨ ਕਿਨਾਰੇ ਆਇਆ ਹੋਇਆ ।

ਮਹਾਤਮਾ ਗਾਂਧੀ ਦੀਆਂ ਭੁੱਖ-ਹੜਤਾਲਾਂ ਤੇ ਬੀਮਾਰੀਆਂ ਉਸ ਨੂੰ ਮਰਨ ਨਹੀਂ ਦੇਂਦੀਆਂ । ਕਿਉਂ ? ਕਿਉਂਕਿ ਉਸ ਦੇ ਸਾਂਹਮਣੇ ਮੁਲਕ ਨੂੰ ਆਜ਼ਾਦ ਵੇਖਣ ਦੀ ਤਾਂਘ ਹੈ । ਭੁੰਜੇ ਲੱਥਾ ਮਰੀਜ਼ ਭੀ ਨਹੀਂ ਮਰਦਾ, ਜਿੰਨਾ ਚਿਰ ਉਸ ਦੇ ਦਿਲ ਦੀ ਤਾਂਘ ਪੂਰੀ ਨਹੀਂ ਹੋ ਜਾਂਦੀ । [ਜੀਵਨ ਗੁੰਝਲ

**ਭੁੰਨੇ ਤਿੱਤਰ ਉਡਾਉਣੇ**—ਅਨਹੋਣੀ ਗੱਲ ਕਰਨੀ ।

ਤੁਹਾਡੀਆਂ ਸਕੀਮਾਂ ਸੁਣ ਕੇ ਮੈਨੂੰ ਇਉਂ ਜਾਪਦਾ ਹੈ ਜਿਵੇਂ ਤੁਸੀਂ ਭੁੰਨੇ ਤਿੱਤਰ ਉਡਾਉਣ ਦੇ ਆਹਰ ਵਿੱਚ ਲੱਗੇ ਹੋਏ ਹੋ । ਇਹ ਤੇ ਪਾਗਲਾਂ ਵਾਲੀਆਂ ਗੱਲਾਂ ਹਨ । [ਸਿ.

**ਭੁੱਬਾਂ ਨਿਕਲ ਜਾਣੀਆਂ**—ਡਾਡਾਂ ਮਾਰ ਕੇ ਰੋ ਪੈਣਾ ।

ਅਖ਼ੀਰ ਜਦ ਇੱਥੇ ਆ ਕੇ ਤੁਹਾਨੂੰ ਡਿੱਠਾ ਤਾਂ ਮੇਰੀਆਂ ਭੁੱਬਾਂ ਨਿਕਲ ਗਈਆਂ । ਇਸ ਆਖਰਾਂ ਦੀ ਠੰਢ ਤੇ ਮੀਂਹ ਝੱਖੜ ਵਿੱਚ ਤੁਹਾਨੂੰ ਤੰਬੂਓਂ ਬਾਹਰ ਬੇਹੋਸ਼ ਪਏ ਵੇਖਿਆ । [ਫ਼. ਫ਼.

**ਭੂਏ ਚੜ੍ਹਨਾ**— ਸ਼ੇਖੀ ਚੜ੍ਹਨੀ, ਵਧੀਕੀ ਕਰਦੇ ਜਾਣਾ, ਸ਼ੇਰ ਬਣਨਾ ।

ਚੁੱਪ ਨੀ ਚੁੱਪ ! ਭਰਾ ਨੂੰ ਵੇਖ ਕੇ ਭੂਏ ਨ ਚੜ੍ਹਦੀ ਜਾਹ ਬਹੁਤੀ, ਜ਼ਬਾਨ ਚਲਦੀ ਏ ਕੈਂਚੀ ਵਾਂਗ । ਕੁਝ ਸ਼ਰਮ ਕਰ, ਹਯਾ ਕਰ; ਥਾਲੋਂ ਈ ਨਾ ਲੋਈ ਲਾਹ ਦੇ !
[ਸੁ.

**ਭੂੰਡਾਂ ਦੀ ਖੱਖਰ ਨੂੰ ਛੇੜਨਾ**—ਭੈੜੇ ਮਨੁੱਖਾਂ ਨਾਲ ਮੱਥਾ ਡਾਹ ਬਹਿਣਾ, ਛੇੜ ਕੇ ਗਲ ਪਾ ਲੈਣਾ।

ਉਸ ਨਾਲ ਮੱਥਾ ਲਾਉਣਾ ਤੇ ਭੂੰਡਾਂ ਦੀ ਖੱਖਰ ਨੂੰ ਛੇੜਨਾ ਹੈ। ਉਸ ਦੇ ਨਾਲ ਤੇ ਗੁੰਡਿਆਂ ਦੀ ਇਕ ਟੋਲੀ ਹੈ। [ਸ੍ਰੰ.

**ਭੂਤ ਉਤਰ ਜਾਣਾ**—ਜੋਸ਼ ਮੱਠਾ ਪੈ ਜਾਣਾ।

ਉਸ ਦਾ ਇਰਾਦਾ ਵੇਹਲੇ ਰਹਿ ਕੇ ਕੁਝ ਸਮੇਂ ਆਰਾਮ ਕਰਨ ਦਾ ਸੀ। ਇਮਤਿਹਾਨ ਦਾ ਭੂਤ ਹੁਣ ਉਤਰ ਗਿਆ ਸੀ। ਉਹ ਆਪਣੇ ਆਪ ਨੂੰ ਕੁਝ ਅਰਸੇ ਲਈ ਆਜ਼ਾਦ ਰੱਖਣਾ ਚਾਹੁੰਦਾ ਸੀ। [ਬਲੀਦਾਨ

**(ਸਿਰ ਤੇ) ਭੂਤ ਸਵਾਰ ਹੋਣਾ**—ਗੁੱਸੇ ਜਾਂ ਕਿਸੇ ਵਿਚਾਰ ਵਿਚ ਅੰਨ੍ਹਿਆਂ ਹੋਣਾ।

ਉਸ ਦੇ ਸਿਰ ਤੇ ਮਾਇਆ ਦਾ ਭੂਤ ਸਵਾਰ ਹੋਇਆ ਹੋਇਆ ਹੈ। ਕਿਸੇ ਦੀ ਕੋਈ ਪਰਵਾਹ ਨਹੀਂ ਕਰਦਾ ਤੇ ਹਰ ਇਕ ਨੂੰ ਹਰ ਵੇਲੇ ਛਿੱਤਰ ਹੀ ਵਿਖਾਂਦਾ ਹੈ। [ਸ੍ਰੰ.

**ਭੂਤ ਹੋ ਕੇ ਚੰਬੜਨਾ**—ਗਲ ਪਿਆਂ ਲਹਿਣਾ ਨਾ।

ਪੜ੍ਹਾਈ ਉਸ ਨੂੰ ਭੂਤ ਹੋ ਕੇ ਚੰਬੜੀ ਹੋਈ ਹੈ, ਜਿਸ ਵੇਲੇ ਵੇਖੋ, ਕਿਤਾਬ ਵਿਚ ਹੀ ਸਿਰ ਦਿੱਤਾ ਹੋਇਆ ਹੁੰਦਾ ਸੂ। ਆਪਣੀ ਜਾਨ ਗਾਲ ਲਵੇਗਾ।
[ਸ੍ਰੰ.

**ਭੂਤ ਕੱਢਣਾ**—ਕਿਸੇ ਮੰਤਰ ਟੂਣੇ ਦੁਆਰਾ ਭੂਤ ਦਾ ਦਬਾਉ ਲਾਹੁਣਾ।

ਸਾਡੀ ਨੂੰਹ ਨੂੰ ਪਕੜ ਸੀ। ਕਲ੍ਹ ਭੂਤ ਕੱਢਣ ਵਾਲੇ ਸੰਤਾਂ ਨੂੰ ਬੁਲਾਇਆ। ਇਕ ਵਾਰੀ ਤੇ ਚੰਗਾ ਖੜਕਾ ਨਿਕਲ ਗਿਆ ਹੈ। ਫਿਰ ਦਾ ਪਤਾ ਨਹੀਂ। [ਸ੍ਰੰ.

**ਭੂਤਨਾ ਕੁੱਦ ਖੜੋਣਾ**—ਬੜੇ ਕ੍ਰੋਧ ਵਿਚ ਆ ਜਾਣਾ।

ਉਹ ਚੰਗਾ ਭਲਾ ਸਾਡੀ ਗੱਲ ਮੰਨ ਗਿਆ ਸੀ। ਅਜ ਪਤਾ ਨਹੀਂ ਉਸ ਅੰਦਰ ਕੀ ਭੂਤਨਾ ਕੁੱਦ ਖੜੋਤਾ ਹੈ। ਮੇਰੇ ਜਾਚੇ ਤੇ ਇਹ ਰਾਮ ਸਿੰਘ ਨੇ ਪੱਟੀ ਪੜ੍ਹਾਈ ਹੈ। [ਸ੍ਰੰ.

**ਭੂਤਾਂ ਦੇ ਸੱਤੂ ਬਣ ਜਾਣਾ**—ਉਡ ਪੁਡ ਜਾਣਾ, ਹੱਥੋ ਹੱਥ ਮੁੱਕ ਜਾਣਾ।

ਹਜ਼ਾਰ ਰੁਪਏ ਦੀ ਪ੍ਰਾਪਤੀ ਵਾਲੀ ਗੱਲ ਸੁਣ ਕੇ ਸ਼ਿਆਮਾਂ ਦੇ ਦਿਲ ਨੂੰ ਖੁਸ਼ੀ ਹੋਈ ਜ਼ਰੂਰ, ਪਰ ਕਿੱਥੇ ਸੀ ਉਹ ਰੁਪਿਆ? ਉਹ ਤਾਂ ਆਉਂਦਿਆਂ ਸਾਰ ਹੀ ਭੂਤਾਂ ਦੇ ਸੱਤੂ ਬਣ ਗਿਆ ਸੀ। ਤੇ ਫਿਰ ਵੀ ਕਰਜ਼ ਦਾ ਦੋ ਤਿਹਾਈ ਹਿੱਸਾ ਅਜੇ ਸਿਰ ਤੇ ਖੜਾ ਸੀ।
[ਚਿਤ੍ਰਕਾਰ

**ਭੇਟ ਚੜ੍ਹਾ ਦੇਣਾ**—ਕੁਰਬਾਨ ਕਰ ਦੇਣਾ, ਵਾਰ ਦੇਣਾ।

"ਮੈਂ ਪਿੰਡਾਂ ਕਸਬਿਆਂ ਵਿਚ ਫਿਰਦੀ, ਦੁਖੀਆਂ ਦਰਦ ਵੰਡਾਂਦੀ, ਬੀਮਾਰੀ ਦਾ ਦੁਆ ਦਾਰੂ ਕਰਦੀ, ਡਿਗਦਿਆਂ ਨੂੰ ਸੰਭਾਲਦੀ ਤੇ ਮੈਂ ਆਜ਼ਾਦੀ ਦੀ ਜਗ-ਵੇਦੀ ਉਤੇ ਆਪਣੇ ਲਹੂ ਦਾ ਛੇਕੜਲਾ ਤੁਬਕਾ ਵੀ ਭੇਟ ਚੜ੍ਹਾ ਦੇਂਦੀ।" [ਪਿ. ਦੁ.

**ਭੇਡਾਂ ਦੇ ਸਿੰਗ ਜੰਮਣੇ**—ਜਦੋਂ ਮਾੜੇ ਮਾੜੇ ਆਦਮੀ ਬਹੁਤੀਆਂ ਗੱਲਾਂ ਕਰਨ ਲੱਗ ਪੈਣ।

ਉਸ ਦੇ ਮੂੰਹ ਵਿਚ ਜ਼ਬਾਨ ਨਹੀਂ ਸੀ ਹੁੰਦੀ। ਪਰ ਹੁਣ ਉਹ ਸੰਭਲਿਆਂ ਸੰਭਾਲਿਆ ਨਹੀਂ ਜਾਂਦਾ। ਭੇਡਾਂ ਦੇ ਵੀ ਸਿੰਗ ਜੰਮ ਪਏ ਹਨ। [ਸ੍ਰੰ.

**ਭੈੜਾ ਪੈਣਾ**—ਹੌਸਲਾ ਛੱਡ ਦੇਣਾ।

ਤੇਰੇ ਤੇ ਇਹ ਉਮੈਦ ਤਾ ਨਹੀਂ ਸੀ, ਜੋ ਅਜੇਹਾ ਕੋਰਾ ਜਵਾਬ ਦੇ ਛੱਡੇਂਗਾ। ਪਰ ਤੇਰੀ ਮਰਜ਼ੀ, ਰਾਧੂ ਤੇਰੇ ਹਾਰ ਭੈੜਾ ਪੈ ਕੇ ਅਜੇਹਾ ਕੋਰਾ ਜਵਾਬ ਨਹੀਂ ਦੇਵੇਗਾ। [ਨ. ਖ.

**ਭੌਂ ਖਲ ਭਰਨਾ**—ਬਹੁਤ ਮਾਰਨਾ।

ਕੁਝ ਮਾਰਿਆ ਹੈ। ਉਨ੍ਹਾਂ ਤੇ ਇਸ ਵਿਚਾਰੇ ਦੀ ਭੌਂ ਖਲ ਭਰ ਦਿੱਤੀ ਹੈ। ਸ਼ੁਕਰ ਹੈ ਬਚ ਗਿਆ ਹੈ।
[ਸ.

**ਭੌਂ ਦੇ ਭਾੜੇ ਜਾਣਾ**—ਕਿਸੇ ਚੀਜ਼ ਦਾ ਵਿਅਰਥ ਚਲੇ ਜਾਣਾ, ਬੜੀ ਬੇਦਰਦੀ ਤੇ ਬੇਕਦਰੀ ਨਾਲ ਨਾਸ਼ ਹੋਣਾ।

ਇਹੋ ਜਹੇ ਮੌਕਿਆਂ ਵਿਚ ਬਹੁਤਾ ਅਗੇਰੂ ਹੋ ਕੇ ਜਲੂਸਾਂ ਵਿਚ ਸ਼ਾਮਲ ਨਹੀਂ ਹੋਣਾ ਚਾਹੀਦਾ। ਵੇਖੀਂ, ਕਿਤੇ ਲੀਡਰੀ ਦੀ ਭੁੱਖ ਵਿਚ ਭੌਂ ਦੇ ਭਾੜੇ ਨਾ ਮਾਰਿਆ ਜਾਵੀਂ। ਪਰਾਏ ਪੁੱਤਰ ਡਾਂਗ ਚਲਾਣ ਜਾਂ ਗੋਲੀ ਚਲਾਣ ਵਿਚ ਲਿਹਾਜ਼ ਨਹੀਂ ਕਰਦੇ। [ਸ੍ਰੰ.

**ਭੋਗ ਨਾ ਪਾਣਾ**—ਜ਼ਿਕਰ ਨਾ ਕਰਨਾ, ਗੱਲ ਨਾ ਦੱਸਣੀ।

ਕੀ ਮੈਂ ਕੰਤਾ ਦੀ ਕੋਈ ਗੱਲ ਤੈਨੂੰ ਕਦੇ ਦੱਸੀ ਹੈ? ਉਨ੍ਹਾਂ ਗੱਲਾਂ ਦਾ ਭੀ ਜੋ ਮੈਂ ਜਾਣਦਾ ਹਾਂ ਕਿ ਤੈਨੂੰ ਪਤਾ ਨੇ, ਮੈਂ ਤੇਰੇ ਅੱਗੇ ਭੀ ਭੋਗ ਨਹੀਂ ਪਾਇਆ। [ਜੀ. ਕੁੰ.

**ਭੋਗ ਲਾਣਾ**—ਦੇਵਤੇ ਦਾ ਆਪਣੇ ਭਗਤ ਵੱਲੋਂ ਭੇਟ ਹੋਇਆ ਭੋਜਨ ਖਾਣਾ।

ਤਿਆਗੋ ਲਾਲਚ ਅਮੀਰੀਆਂ ਦਾ,
ਗ਼ਰੀਬ ਬਣਿਆਂ ਸੁਖੀ ਰਹਾਂਗੇ।
ਕਿ ਭੋਗ ਲਾਂਦਾ ਰਿਹਾ ਹੈ ਭਗਵਾਨ,
ਹਮੇਸ਼ ਆ ਕੇ ਗ਼ਰੀਬ ਦੇ ਘਰ। [ਲੋਕ ਸਾਹਿੱਤ

**ਭੋਰ ਭੋਰ ਕੇ**—ਥੋੜ੍ਹੀ ਥੋੜ੍ਹੀ ਖ਼ਰਚ ਕਰਕੇ।

ਪਤੀ ਦੀ ਮੌਤ ਮਗਰੋਂ ਜੋ ਥੋੜ੍ਹਾ ਬਹੁਤ ਉਸ ਦੇ ਪਾਸ ਸੀ, ਉਸ ਨੇ ਹੁਣ ਤੀਕ ਭੋਰ ਭੋਰ ਕੇ ਖਾਧਾ। ਹੁਣ ਉਸ ਪਾਸ ਕੁਝ ਵੀ ਨਹੀਂ। [ਸਿੰ.

**ਭੋਂਦੂ ਨਾਥ** - ਅਵਾਨਾ ਭੋਲਾ ਵਾਲਾ।

ਧਰਮ ਨਾਲ ਨਿਰਾ ਪੁਰਾ ਖਿਲ ਬਤੋਰਾ ਈ ਏਂ ਤੂੰ ਤੇ। ਓਏ ਭੋਂਦੂ ਨਾਥਾ, ਮੈਂ ਤੇ ਹੋਰ ਇੱਕ ਖਾਸ ਕੰਮ ਲਈ ਆਇਆ ਵਾਂ। ਐਵੇਂ ਨਾ ਗ਼ਰੂਰ ਨਾਲ ਫੁੱਲਿਆ ਫਿਰ ਕਿ ਤੇਰੇ ਹੀਰੇ ਪੰਨੇ ਪਹੁੰਚਾਣ ਆਇਆ ਵਾਂ ਤੈਨੂੰ। [ਸਿੰ.

**ਭੌਰੀ ਵਾਲਾ ਜਾਂ ਵਾਲੀ**—ਨੈਸ਼ ਪੈਰੇ ਵਾਲੀ, ਐਸੀ ਸੰਤਾਨ ਜਿਸ ਦੇ ਜਨਮ ਨਾਲ ਘਰ ਤੇ ਦੁੱਖ ਕਲੇਸ਼ ਆ ਜਾਣ।

ਜਦੋਂ ਦੀ ਇਹ ਭੌਰੀ ਵਾਲੀ ਜੰਮੀ ਏ, ਮਾਪਿਆਂ ਸੁਖ ਨਹੀਂ ਪਾਇਆ। ਇਨ੍ਹਾਂ ਦਾ ਪੈਰ ਪਿਛਾਂਹ ਹੀ ਪਿਛਾਂਹ ਗਿਆ ਏ। [ਨ. ਖ.

**ਭੌਂਗ ਦੇ ਭਾ ਜਾਣਾ**—ਅਜਾਈਂ ਚਲੀ ਜਾਣੀ, ਵਿਅਰਥ ਖ਼ਰਚ ਹੋ ਜਾਣੀ।

ਉਸ ਨੇ ਇਹ ਵਪਾਰ ਸ਼ੁਰੂ ਕੀਤਾ ਸੀ; ਪਰ ਸਭ ਕੁਝ ਭੌਂਗ ਦੇ ਭਾ ਚਲਾ ਗਿਆ ਹੈ। ਉਸ ਨੂੰ ਕੰਮ ਦੀ ਸਮਝ ਨਹੀਂ ਸੀ। [ਸਿੰ.

**ਭੌਂਗ ਭੁੱਜਣੀ**—ਘਰ ਵਿੱਚ ਭੁੱਖ ਨੰਗ ਹੋਣੀ।

ਕਾਂਗਰਸ ਵਿੱਚ ਇਹ ਨੋਕ ਵਾਇਆਂ (ਲੁੱਟ ਦੇ ਮਾਲ ਲੁਕਾਉਣ ਵਾਲਿਆਂ) ਦੀ ਫ਼ੌਜ ਦਿਨੋਂ ਦਿਨ ਤਰੱਕੀ ਕਰਦੀ ਗਈ ਤੇ ਵੇਖਦਿਆਂ ਹੀ ਵੇਖਦਿਆਂ ਇਹ ਹਾਲਤ ਹੋ ਗਈ ਕਿ ਜਿਨ੍ਹਾਂ ਦੇ ਘਰੀਂ ਕਦੇ ਭੌਂਗ ਭੁੱਜਿਆ ਕਰਦੀ ਸੀ, ਕਬਾਬ ਭੁੱਜਣ ਲੱਗ ਪਏ। [ਮ. ਪ.

**ਭੰਡੀ ਹੋਣੀ**—ਬਦਨਾਮੀ ਹੋਣੀ।

ਮਾਮੇ ਦੀ ਚੋਰ ਚਲਾਕੀ ਦਾ ਵਿਆਹ ਵਿੱਚ ਭਾਂਡਾ ਭੱਜ ਗਿਆ। ਜੇ ਉਸ ਵੇਲੇ ਰੌਲਾ ਪਾਉਂਦਾ ਸੀ ਤਾਂ ਆਪਣੀ ਭੰਡੀ ਹੁੰਦੀ ਸੀ ਅਤੇ ਸਾਰਿਆਂ ਉਸ ਨੂੰ ਹੀ ਮੂਰਖ ਆਖਣਾ ਸੀ। ਉਹ ਅੰਦਰੋ ਅੰਦਰ ਗੁੱਸਾ ਪੀ ਕੇ ਰਹਿ ਗਿਆ। [ਪੂਰਨਮਾਸ਼ੀ

**ਭੰਨੀ ਕੌਡੀ**—ਕੋਈ ਮੁੱਲ ਨਾ ਪੈਣਾ।

ਇਹ ਨੌਕਰ ਤੇ ਨਿਰੀ ਚੱਟੀ ਹੀ ਪੈ ਗਿਆ ਹੈ। ਕੰਮ ਤੇ ਇਹ ਭੰਨੀ ਕੌਡੀ ਦਾ ਨਹੀਂ ਕਰਦਾ। ਸਗੋਂ ਖਾਂਦਾ ਵੀ ਸਾਡੇ ਪੱਲਿਓਂ ਹੀ ਹੈ। [ਸਿੰ.

**ਭੰਬਲ ਭੂਸੇ ਖਾਣਾ**—ਅਗਿਆਨਤਾ ਵਿੱਚ ਟੱਕਰਾਂ ਮਾਰਨਾ; ਸਪਸ਼ਟ ਵਿਚਾਰ ਨ ਹੋਣਾ; ਅਗਿਆਨਤਾ ਵਿਚ ਦੁੱਖੀ ਹੋਣਾ, ਟੱਕਰਾਂ ਮਾਰਨੀਆਂ।

ਸੰਸਾਰ ਇਕ ਬਨ ਹੈ ਭੀਹਾਵਲਾ, ਇਸ ਵਿਚ ਥਾਂ ਥਾਂ ਕਾਮ, ਕ੍ਰੋਧ ਲੋਭ, ਮੋਹ ਆਦਿਕ ਘਾਤਕ ਪਸ਼ੂ ਵਸਦੇ ਹਨ; ਇਸ ਬਨ ਵਿਚ ਸਭ ਲੋਕੀ ਭੁਲੀ ਪਏ ਹੋਏ ਹਨ। ਰਾਹੇ ਕੁਰਾਹੇ ਵੇਲੇ ਕੁਵੇਲੇ ਲੋਕੀ ਇਨ੍ਹਾਂ ਤੇ ਹੋਰ ਕਈ ਘਾਤਕ ਪਸ਼ੂਆਂ ਦੇ ਢਹੇ ਚੜ੍ਹ ਕੇ ਦੁਖ ਪਾਉਂਦੇ ਤੇ ਭੁਲੀ ਪਏ ਭੰਬਲ ਭੂਸੇ ਖਾਂਦੇ ਹਨ, ਉਨ੍ਹਾਂ ਨੂੰ ਜੀਵਨ ਵਿਚ ਕੋਈ ਚੰਗਾ ਰਸਤਾ ਨਹੀਂ ਮਿਲਦਾ। [ਬਾਬਾ ਜੋਧ ਸਿੰਘ

## ਮ

**ਮੱਸ ਫੁੱਟਣੀ**—ਦਾੜ੍ਹੀ ਦੇ ਵਾਲ ਉੱਗਣੇ ਸ਼ੁਰੂ ਹੋਣੇ।

ਉਸ ਦੀ ਉਮਰ ਮਸਾਂ ਸੋਲ੍ਹਾਂ ਸਾਲ ਸੀ। ਹਾਲੀ ਮਸ ਵੀ ਨਹੀਂ ਸੀ ਫੁੱਟੀ ਕਿ ਵਿਚਾਰੇ ਤੇ ਇਹ ਬਿਪਤਾ ਆ ਬਣੀ। [ਸਿੰ.

**ਮਸਤ ਹੋ ਜਾਣਾ**—ਇਸ਼ਕ ਪਿਆਰ ਹੋ ਜਾਣਾ ; ਖਿਚ ਪੈ ਜਾਣੀ ।

ਅਫ਼ਸਰ ਨੇ ਪ੍ਰੇਮੀ ਨੂੰ ਸਿਰ ਤੋਂ ਪੈਰ ਤੀਕ ਵੇਖਿਆ ਤੇ ਸਾਦੇ ਪਹਿਰਾਵੇ ਵਿਚ ਲੁੱਕੇ ਹੋਏ ਸੁਹੱਪਣ ਤੇ ਮਸਤ ਹੋ ਗਿਆ । [ਹਉਕੇ

**ਮਸਤੀ ਕੱਢਣੀ**—ਮਾਰ ਕੁੱਟ ਕੇ ਸਿੱਧਾ ਕਰਨਾ ।

ਮਾਰ ਮਾਰ ਕੇ ਮੈਂ ਤੇਰੀ ਸਾਰੀ ਮਸਤੀ ਕੱਢ ਦੇਣੀ ਹੈ । ਸ਼ਰਾਰਤਾਂ ਤੋਂ ਮੁੜ ਜਾ । [ਸੰ.

**ਮਸਲੇ ਛਾਂਟਣੇ**—ਹੁੱਜਤਾਂ ਕਰਨੀਆਂ, ਚਤਰਾਈਆਂ ਮਾੜਨੀਆਂ ।

ਅਜ ਕਲ ਦੇ ਪੜ੍ਹਾਕੂ ਕੰਮ ਦੇ ਨੇੜੇ ਨਹੀਂ ਜਾਂਦੇ ਤੇ ਮਸਲੇ ਬੜੇ ਛਾਂਟਦੇ ਹਨ, ਬਸ ਇਨਾਂ ਕੁੱਝ ਹੀ ਕਰ ਜਾਣਦੇ ਹਨ । [ਸੰ.

**(ਆਪਣੀ) ਮਹਿੰ ਖੁੱਭੀ ਹੋਣੀ**- ਨਿੱਜੀ ਬਿਪਤਾ ਪੈਣੀ ।

ਦਿਨੇ ਰਾਤ ਨੰਗੇ ਪੈਰੀਂ ਸਫ਼ਰ ਝਾਗਦਾ ਪਿਆ ਏ । ਕਾਹਦੇ ਲਈ ? ਕੋਈ ਉਸ ਦੀ ਆਪਣੀ ਮਹਿੰ ਤੇ ਨਹੀਂ ਸੀ ਖੁੱਭੀ ਹੋਈ । ਸਾਡੇ ਤੁਹਾਡੇ ਭਲੇ ਲਈ ਹੀ ਜੱਫ਼ਰ ਜਾਲ ਰਿਹਾ ਏ । [ਖ਼ੂਨ ਦੇ ਸੋਹਿਲੇ

**ਮਹਿਲ ਚਾੜ੍ਹ ਕੇ ਪੌੜੀ ਚਾਣੀ (ਜਾਂ ਖਿੱਚਣੀ)**—ਮਿਤ੍ਰ-ਧ੍ਰੋਹੀ ਕਰਨੀ ; ਬੁਰੀ ਥਾਂ ਮਾਰਨਾ ।

ਏਹੋ ਹਦ ਹੀਰੇ ਸਾਡੇ ਨਾਲ ਤੇਰੀ,
ਮਹਿਲ ਚਾੜ੍ਹ ਕੇ ਪੌੜੀਆਂ ਚਾਈਆਂ ਨੀ ।
[ਹੀਰ-ਵਾਰਸ

**ਮਹਿਲਾਂ ਦੀ ਲੂਹ ਨ ਲਾਹੁਣੀ** -ਕੁੱਝ ਨਹੀਂ ਵਿਗੜਦਾ ।

ਹਛਾ, ਕੰਸ ਦੀਆਂ ਗੱਦੀਆਂ ਸਾਂਭੀਆਂ ਨੀ,
ਸਾਡੇ ਨਾਲ ਵੀ ਅੰਗ ਕੁਝ ਪਾਲ ਛਡਦੇਂ,
ਕੋਈ ਮਹਿਲਾਂ ਦੀ ਲੂਹਨ ਨਹੀਂ ਲਾਹ ਖੜਦਾ,
ਦੋ ਦਿਨ ਮਾਨੂੰ ਭੀ ਪੌਲਰ ਵਿਖਾਲ ਛਡਦੇਂ ।
[ਚੰ. ਵਾ.

**ਮਹੀਨਾ ਬੰਨ੍ਹਣਾ**—ਮਾਹਵਾਰੀ ਸਹਾਇਤਾ ਦੇਣੀ, ਪੈਸੇ ਦੀ ਸ਼ਕਲ ਵਿਚ ।

ਨੀ ਦੇਵੀ ! ਇਹ ਕਰਤਾਰੋ ਤੇਰੇ ਬੜੇ ਖਹਿੜੇ ਪਈ ਹੈ । ਮੱਧਾਂ ਨੂੰ ਦੁਧ ਪਿਆਉਣਾ ਠੀਕ ਨਹੀਂ । ਤੂੰ ਤੇ ਉਹਨੂੰ ਮਕਾਨ ਦਿੱਤਾ, ਉਹਦਾ ਮਹੀਨਾ ਬੱਧਾ ਪਰ ਉਹ ਨਾ-ਸ਼ੁਕਰੀ ਲੋਕਾਂ ਨੂੰ ਪੈਸੇ ਦੇ ਕੇ ਤੇਰੀ ਬੇਇੱਜ਼ਤੀ ਕਰਾਉਂਦੀ ਹੈ । [ਪ੍ਰੇਮ ਕਣੀ

**ਮੱਕ ਝਾੜਨੀ**—ਪਾਣ ਪੱਤ ਲਾਹ ਦੇਣੀ ।

ਉਸ ਪਾਸ ਤੇ ਜਿਹੜਾ ਜਾਂਦਾ ਹੈ ਉਸ ਦੀ ਮੱਕ ਝਾੜ ਦੇ ਜਾਂਦੀ ਹੈ । ਉਥੇ ਜਾ ਕੇ ਕਿਸੇ ਕਰਨਾ ਕੀ ਹੈ ? [ਸੰ.

**ਮੱਕੂ ਬੰਨ੍ਹਣਾ**— ਕਿਸੇ ਨੂੰ ਬੁਰੀ ਤਰ੍ਹਾਂ ਜਕੜ ਦੇਣਾ ; ਬਹੁਤ ਔਖਾ ਕਰ ਦੇਣਾ ।

ਉਹ ਆਪਣੇ ਥਾਂ ਬੜੇ ਵਰਿਆਮ ਬਣੀ ਬੈਠੇ ਨੇਂ ਪਰ ਜੇ ਮੇਰੇ ਟੇਟੇ ਚੜ੍ਹ ਗਏ ਤਾਂ ਐਸਾ ਮੱਕੂ ਬੰਨ੍ਹਾਂਗਾ ਜੋ ਯਾਦ ਪਏ ਕਰਨਗੇ । [ਸ਼. ਸ਼.

**ਮੱਖਣ ਵਿਚੋਂ ਵਾਲ ਵਾਂਙੂ ਕੱਢਣਾ**— ਆਸਾਨੀ ਨਾਲ ਵੈਰੀ ਨੂੰ ਖ਼ਤਮ ਕਰ ਦੇਣਾ ।

ਬਾਹੂੰ ਤਾਲਣ ਨੇ ਵੇਖੋ ਕਰਤਾਰੋ ਨੂੰ ਕਿਸ ਤਰ੍ਹਾਂ ਮੱਖਣ ਵਿਚੋਂ ਵਾਲ ਵਾਂਙੂ ਕੱਢ ਕੇ ਲਾਂਭੇ ਧਰ ਦਿੱਤਾ ਅਤੇ ਛੇ ਮਹੀਨਿਆਂ ਵਿਚ ਹੀ ਆਪ ਸਾਰੀ ਜਾਇਦਾਦ ਤੇ ਕਾਬਜ਼ ਹੋ ਗਈ । [ਪ੍ਰੇਮ ਕਣੀ

**ਮੱਖੀ ਤੇ ਮੱਖੀ ਮਾਰਨੀ**—ਬਿਨਾਂ ਸੋਚੇ ਵਿਚਾਰੇ ਕਿਸੇ ਗੱਲ ਦੀ ਹੂ-ਬਹੂ ਨਕਲ ਕਰਨੀ ।

ਕੇਵਲ ਇਕ ਸਫ਼ਾ ਤੁਸਾਂ ਨਕਲ ਕੀਤੀ ਹੈ ਤੇ ਉਹ ਵੀ ਨਿਰੀ ਮੱਖੀ ਤੇ ਮੱਖੀ ਮਾਰੀ ਹੈ । ਅਸਲ ਦੀਆਂ ਸਾਰੀਆਂ ਗ਼ਲਤੀਆਂ ਨਕਲ ਵਿਚ ਮੌਜੂਦ ਹਨ । [ਸੰ.

**ਮੱਖੀ ਨਿਗਲਣਾ**— ਘ੍ਰਿਣਤ ਕੰਮ ਕਰਨਾ ; ਜਾਣ ਬੁੱਝ ਕੇ ਆਪਣਾ ਨੁਕਸਾਨ ਕਰਨਾ ।

ਹੁਣ ਤੇ ਅਸਾਂ ਕੁੜੀ ਵੇਖ ਲਈ ਹੈ, ਨਾ ਵੇਖਦੇ ਤੇ ਭਾਵੇਂ ਵਿਆਹ ਹੋ ਹੀ ਜਾਂਦਾ ਪਰ ਹੁਣ ਵੇਖ ਕੇ ਤੇ ਮੱਖੀ ਨਹੀਂ ਨਾ ਨਿਗਲੀ ਜਾਂਦੀ । ਕਿਵੇਂ ਬੀਮਾਰ ਕੁੜੀ ਵਿਆਹ ਲਈਏ । [ਸੰ.

**ਮੱਖੀਆਂ ਮਾਰਨਾ**— ਨਿਕੰਮੇ ਬੈਠਣਾ ।

ਇਥੇ ਬੈਠ ਕੇ ਮੱਖੀਆਂ ਮਾਰਨ ਨਾਲੋਂ ਤੇ ਇਹੋ ਚੰਗਾ ਹੈ ਕਿ ਕਿਸੇ ਦਾ ਮੁਫ਼ਤ ਹੀ ਕੰਮ ਸੰਵਾਰ ਦੇਈਏ । ਉਸ ਤਰ੍ਹਾਂ ਤੇ ਦੇਹੀ ਦੇ ਨਾਲ ਮਨ ਵੀ ਭਰਸ਼ਟ ਹੋ ਜਾਂਦਾ ਹੈ । [ਸੰ.

**ਮਖੌਲ ਦਾ ਮਸਾਲਾ ਬਨਾਉਣਾ**—ਹਾਸੇ ਠੱਠੇ ਦਾ ਨਿਸ਼ਾਨਾ ।

"ਮਾਮਲਾ ਦਰ ਅਸਲ ਹੈ ਬੜਾ ਗੰਭੀਰ ਜਿਹਾ, ਪਰ ਮੈਨੂੰ ਡਰ ਹੈ ਤੂੰ ਉਸ ਨੂੰ ਮਖੌਲ ਦਾ ਮਸਾਲਾ ਨ ਬਣਾ ਲਵੇਂ ।" [ਸ. ਸ.

**ਮਖੌਲ ਦਾ ਮਖੌਲ**—ਬਹੁਤ ਹੀ ਹਾਸੋ-ਹੀਣੀ ਗੱਲ ।

ਏਹ ਕੋਈ ਮੰਨਣ ਵਾਲੀ ਗੱਲ ਏ । ਕਹਿਤ ਕਮਲੇ, ਸੁਣਤ ਬੌਰੇ, ਕੋਈ ਸ਼ੁਦਾਈ ਵੀ ਨਹੀਂ ਮੰਨ ਸਕਦਾ ਏਹੋ ਜਹੀ ਬੇ-ਥਵੀ ਬੇ-ਪੈਰੀ ਗੱਲ । ਸਗੋਂ ਮਖੌਲ ਦਾ ਮਖੌਲ ਜ਼ਰੂਰ ਏ । [ਬ. ਬ.

**ਮਗ਼ਜ਼ ਖਪਾਈ ਕਰਨਾ**—ਸਮਝਾ ਸਮਝਾ ਥੱਕ ਜਾਣਾ ।

ਇਹਨਾਂ ਜ਼ਨਾਨੀਆਂ ਨਾਲ ਬੜੀ ਮਗ਼ਜ਼ ਖਪਾਈ ਕੀਤੀ, ਪਰ ਇਹ ਨਹੀਂ ਟਲਦੀਆਂ । ਉਤੋਂ ਭੋਗ ਪੈਣ ਵਾਲਾ ਹੈ ਤੇ ਇਧਰ ਇਹ (ਰੋਂਦੀਆਂ ਪਈਆਂ ਨੇ) ਕਿਸੇ ਦੀ ਗੱਲ ਇਹ ਛੇਤੀ ਨਾਲ ਮੰਨ ਲੈਣ ਤਾਂ ਇਨ੍ਹਾਂ ਨੂੰ ਜ਼ਨਾਨੀਆਂ ਕੌਣ ਆਖੇ । [ਜ਼ੋਲਦੀ ਲਾਟ

**ਮਗ਼ਜ਼-ਪਚੀ ਕਰਨਾ**—ਸਿਰ ਖਪਾਉਣਾ ; ਦਿਮਾਗ਼ ਚੱਟ ਕਰਨਾ ।

ਤੁਹਾਡੇ ਵਰਗੇ ਦੋਸਤ ਯਾਰ ਤਾਂ ਝੱਟ ਈ ਖਰੀਦ ਲੈਂਦੇ ਨੇ, ਪਰ ਕਈ ਵਾਰ ਅਨਾੜੀਆਂ ਨਾਲ ਵਾਹ ਪੈ ਜਾਂਦਾ ਏ, ਉਹ ਬੜੀ ਮਗ਼ਜ਼-ਪਚੀ ਕਰਦੇ ਨੇ, ਦਿਮਾਗ਼ ਈ ਚੱਟ ਲੈਂਦੇ ਨੇ ਤੇ ਫੇਰ ਦੇਣ ਲੈਣ ਨੂੰ ਕੁਝ ਨਹੀਂ । [ਰੇ ਪਾਸੇ

**ਮਗ਼ਜ਼-ਮਾਰੀ ਕਰਨੀ**—ਸਿਰ ਖਪਾਉਣਾ ।

ਉਨ੍ਹਾਂ ਦੇ ਅੱਗੇ ਇੱਕ ਸੰਦੂਕੜੀ-ਨੁਮਾ ਚੌਕੀ ਪਈ ਸੀ, ਜਿਸ ਉੱਤੇ ਕੁਝ ਪੁਰਾਣੀਆਂ ਵਹੀਆਂ ਤੇ ਕਾਗ਼ਤ-ਪੱਤਰ ਰੱਖੇ ਹੋਏ ਸਨ, ਤੇ ਉਹ ਉਨ੍ਹਾਂ ਉੱਤੇ ਸਿਰ ਚਾੜ੍ਹੀ—ਸ਼ਾਇਦ ਕਿਸੇ ਟੋਟਲ ਦੀ ਗ਼ਲਤੀ ਨੂੰ ਦਰੁਸਤ ਕਰਨ ਲਈ ਮਗ਼ਜ਼-ਮਾਰੀ ਕਰ ਰਹੇ ਸਨ । [ਗ਼ਰੀਬ ਦੀ ਦੁਨੀਆਂ

**ਮਗਰਮੱਛ ਵਾਲੇ ਅੱਥਰੂ ਵਹਾਣੇ**—ਮਨ ਵਿਚ ਰਤਾ ਭੀ ਹਮਦਰਦੀ ਨਾ ਹੋਣੀ ਪਰ ਉਪਰੋਂ ਉਪਰੋਂ ਦਰਦੀ ਬਣ ਕੇ ਰੋ ਕੇ ਵਿਖਾਉਣਾ ।

ਇਹ ਕਹਿਣਾ ਵੀ ਅਯੋਗ ਨਹੀਂ ਕਿ ਬਹੁਤ ਸਾਰੇ ਐਸੇ ਵੀ ਲੋਕ ਹਨ ਜੇਹੜੇ ਕੇਵਲ ਵਿਖਾਵੇ ਦੇ ਤੌਰ ਤੇ ਹੀ ਦੇਸ਼-ਭਗਤੀ ਤੇ ਸ਼ਰਨਾਰਥੀਆਂ ਨਾਲ ਫੋਕੀ ਹਮਦਰਦੀ ਦਰਸਾ ਦਰਸਾ ਕੇ ਮਗਰ-ਮੱਛ ਵਾਲੇ ਅੱਥਰੂ ਵਹਾਂਦੇ ਰਹਿੰਦੇ ਹਨ । [ਮ. ਧ.

**ਮਚਲ ਮਾਰ ਬਹਿਣਾ**—ਦੜ ਵੱਟੀ ਰੱਖਣੀ, ਭੈੜਾ ਵਰਤਦਾ ਵੇਖ ਕੇ ਰੋਕਣ ਦਾ ਕੋਈ ਜਤਨ ਨ ਕਰਨਾ ।

ਗਵਰਨਰ 'ਹੈਨਕਿਨ' ਜਿਸ ਦੀ ਅਮਲਦਾਰੀ ਵਿੱਚ ਲੰਮਾ ਚਾਕੂ ਰੱਖਣ ਵਾਲਾ ਵੀ ਕਾਨੂੰਨ ਦੀ ਮਾਰ ਤੋਂ ਬਚ ਨਹੀਂ ਸੀ ਸਕਦਾ, ਉਸੇ ਦੇ ਰਾਜ ਵਿੱਚ ਇਸ ਵੇਲੇ ਬੰਬਾਂ, ਬੰਦੂਕਾਂ ਤੇ ਪਿਸਤੌਲਾਂ ਦੀ ਵਰਤੋਂ ਇੱਟਾਂ ਰੋੜਿਆਂ ਵਾਂਗ ਕੀਤੀ ਜਾ ਰਹੀ ਸੀ, ਪਰ ਵਾਹ ਓਏ ਸਾਡੇ ਮੁਹਾਫ਼ਿਜ਼ ! ਤੂੰ ਸੈਂ ਕਿ ਅੱਖਾਂ ਨਾਲ ਸਭ ਕੁਝ ਤੱਕਦਾ ਹੋਇਆ ਵੀ ਮਚਲ ਮਾਰੀ ਬੈਠਾ ਰਿਹੋਂ ! [ਖ਼ੂ. ਸੋ.

**ਮੱਛੀ ਵਿਕਣੀ**—ਸ਼ੋਰ ਸ਼ਰਾਬਾ ਮਚਿਆ ਹੋਣਾ ; ਆਪਣਾ ਆਪਣਾ ਰੌਲਾ ਪਾਉਣਾ ।

ਵੇਖਦਾ ਹੈਂ, ਕਿ ਨਹੀਂ ? ਅੱਗ ਕਿਹੀ ਬਲਦੀ ਹੈ ?
ਟੁਕੜਿਆਂ ਵਾਸਤੇ ਤਲਵਾਰ ਕਿਵੇਂ ਚਲਦੀ ਹੈ ?
ਮੱਛੀ ਵਿਕਦੀ ਹੈ ਜਿਵੇਂ, ਸੁਰ ਨ ਕੋਈ ਰਲਦੀ ਹੈ ?
ਤੇਰੀ ਔਲਾਦ ਲਹੂ ਪੀਣੋਂ ਭੀ ਨ ਟਲਦੀ ਹੈ ?
[ਚੰਦਨਵਾੜੀ

**ਮਜ਼ਾਜ਼ ਨ ਮਾਣ ਕੀਤਾ ਜਾਣਾ**—ਬਹੁਤ ਨਖਰੇ ਵਾਲਾ ਹੋਣਾ ।

ਜੁਮਾਂ ਤੇਲੀ ਸੀ ਤੇ ਓਹ ਰਾਜਪੂਤਾਂ ਨਾਲ ਦੋਸਤੀ ਪਾਂਦਾ ਸੀ । ਉਸ ਨੂੰ ਨੂਰੀ ਤੇਲਣ ਪਿਆਰ ਕਰਦੀ ਸੀ । ਇਕ ਦਿਨ ਜਦੋਂ ਜੁਮਾਂ ਇਕੱਲਾ ਕਮਰੇ ਵਿਚ ਬੈਠਾ ਹੋਇਆ ਸੀ ਨੂਰੀ ਉਸ ਦੇ ਘਰ ਗਈ ਉਸ ਨੂੰ ਕਈ ਰਾਜਪੂਤਣੀਆਂ ਦੇ ਮੇਹਣੇ ਦਿੱਤੇ ਤੇ ਕਿਹਾ, "ਮੈਂ ਆਖਿਆ, ਮੈਂ ਤੱਕਾਂ ਤੇ ਸਹੀ ਤੂੰ ਕਿਤਨਾ ਸੁਹਣਾ ਏਂ" "ਤੇਂਡਾ ਮਜ਼ਾਜ਼ ਨਹੀਂ ਸਿਆ ਮਾਣ ਕੀਤਾ ਜਾਣਾ । ਤੇਲੀ ਹੋਈ ਕੇ ਤੂੰ ਗਾਖੜਾਂ ਨੀਆਂ ਗਲੀਆਂ ਵਿੱਚ ਝੋਖਾਂ ਮਾਰਨਾ ਫਿਰਨੈਂ" । [ਆਂਦਰਾਂ

**ਮਜ਼ਾਜ਼ ਵਿਚ ਆਉਣਾ**—ਹੰਕਾਰੀ ਹੋ ਜਾਣਾ ।

ਉਸ ਪਾਸ ਕਿੰਨਾ ਧਨ ਹੈ ਪਰ ਉਹ ਕਦੇ ਮਜ਼ਾਜ਼ ਵਿਚ ਨਹੀਂ ਆਇਆ । [ਸ਼ਿ.

**ਮਣ ਲਹੂ ਵਧਣਾ**—ਖ਼ੁਸ਼ੀ ਨਾਲ ਫੁੱਲਣਾ, ਦਿਲ ਬਹੁਤ ਖ਼ੁਸ਼ ਹੋਣਾ।

ਮੇਰੀ ਨੂੰਹ ਹੈ ਗੋਰੀ ਭੋਂ, ਮੋਟੀਆਂ ਮੋਟੀਆਂ ਅੱਖਾਂ ਤੇ ਰੰਗ ਦੀਵੇ ਦੀ ਲਾਟ ਵਾਂਗੂੰ ਭਖਦਾ ਏ। ਕੁੜੀ ਤੇ ਉਹ ਸ਼ਿੰਗਾਰ ਘਰ ਦਾ। ਨਾਲ ਲੈ ਕੇ ਤੁਰਦਿਆਂ ਮਣ ਲਹੂ ਵਧਦਾ ਏ। [ਵ. ਘ.

**ਮੱਤ ਨੂੰ ਵੱਗ ਜਾਣੀ ਜਾਂ ਮੱਤ ਨੂੰ ਵਾ ਵੱਗ ਜਾਣੀ**—ਅਕਲ ਉਲਟ ਜਾਣੀ ; ਝਲੇਹਤ ਹੋ ਜਾਣਾ, ਬੁੱਧ ਭ੍ਰਸ਼ਟ ਹੋ ਜਾਣੀ।

ਏਹੋ ਕਾਕਾ ਐਡਾ ਭੋਲਾ ਤੇ ਗ਼ਰੀਬ ਹੁੰਦਾ ਸੀ, ਪਈ ਸਲਾਹੁੰਦਿਆਂ ਦਾ ਮੂੰਹ ਸੁੱਕਦਾ ਸੀ ; ਪਰ ਜਦੋਂ ਦਾ ਲਾਹੌਰ ਗਿਆ ਏ, ਸਾਈਂ ਜਾਣੇ ਕੀ ਵੱਗ ਗਈ ਏ ਮੱਤ ਨੂੰ, ਦਿਨੋਂ ਦਿਨ ਹੱਥਾਂ 'ਚੋਂ ਨਿਕਲਦਾ ਜਾਂਦਾ ਏ। ਕਿਸੇ ਦੀ ਨਹੀਂ ਸੁਣਦਾ। [ਸੁ.

**ਮੱਤ ਮਾਰ ਦੇਣੀ**—ਵਿਆਕੁਲ ਕਰ ਦੇਣਾ, ਸੁਝ-ਬੂਝ ਨਾਹ ਰਹਿਣ ਦੇਣੀ।

ਚਾਰ ਦਿਨ ਨਹੀਂ, ਦਸ ਦਿਨ ਨਹੀਂ, ਖ਼ਬਰੇ ਕਿੰਨਾ ਕੁ ਚਿਰ ਉਸ ਨੂੰ ਪੇਕੇ ਪਰਵਾਰ ਦੀਆਂ ਇਹ ਦਿਲ-ਸਾੜੂ ਤਿਊੜੀਆਂ ਵੇਖਣੀਆਂ ਪੈਣਗੀਆਂ, ਇਸ ਚਿੰਤਾ ਨੇ ਸ਼ਿਆਮਾ ਦੀ ਜਿਵੇਂ ਮੱਤ ਹੀ ਮਾਰ ਦਿੱਤੀ ਪਰ ਕ੍ਰੋਧ ਦੜ ਵੱਟਣ ਤੋਂ ਹੋਰ ਉਸ ਲਈ ਚਾਰਾ ਹੀ ਕੀਹ ਸੀ। [ਚਿੱਤ੍ਰਕਾਰ

**ਮਤਾ ਪਕਾਉਣਾ**—ਰਲ ਕੇ ਸਲਾਹ ਕਰਨੀ।

ਮਿੱਲ ਮਾਲਕਾਂ ਨੇ ਆਪੋ ਵਿਚ ਰਲ ਕੇ ਅੰਦਰ-ਖਾਨੇ ਇਹ ਮਤਾ ਪਕਾਇਆ ਸੀ ਕਿ ਜਦੋਂ ਵੀ ਕਿਸੇ ਮਿੱਲ ਦੇ ਮਜ਼ਦੂਰਾਂ ਵਿਚ ਗੜ-ਬੜੀ ਵੇਖੀ ਜਾਵੇ ਤਾਂ ਕਿਸ ਸਕੀਮ ਅਨੁਸਾਰ ਅਮਲ ਦਰਾਮਦ ਕੀਤਾ ਜਾਵੇ। ਸਿਰ ਕੱਢ ਲੀਡਰਾਂ ਨੂੰ ਬਰਖ਼ਾਸਤ ਕਰਨਾ ਵਗ਼ੈਰਾ।

[ਗ਼ਰੀਬ ਦੀ ਦੁਨੀਆਂ

**ਮੱਥਾ ਸਾੜਨਾ, ਮੱਥਾ ਡੰਮ੍ਹਣਾ**—ਕਿਸੇ ਨੂੰ ਚੰਗੀ ਮੰਦੀ ਸ਼ੈ ਦੇ ਕੇ ਗਲੋਂ ਲਾਹੁਣਾ।

ਰੁਪਏ ਉਸ ਪਾਸੋਂ ਸੌ ਲੈਣੇ ਹਨ। ਜਦੋਂ ਵੀ ਜਾਂਦਾ ਹਾਂ, ਦੋ ਚਾਰ ਦੇ ਕੇ ਮੇਰਾ ਮੱਥਾ ਡੰਮ੍ਹ ਦੇਂਦਾ ਹੈ। ਰਕਮ ਦੇਣ ਵਿਚ ਨਹੀਂ ਆਂਦਾ। [ਸ੍ਰੀ.

**ਮੱਥਾ ਖਿੜਨਾ**—ਮੂੰਹ ਤੇ ਖ਼ੁਸ਼ੀ ਦੇ ਚਿੰਨ੍ਹ ਹੋਣਾ।

ਵੇਖ ਕਿਸੇ ਨੂੰ ਕਰੀਂ ਨ ਸਾੜਾ,
ਏਹ ਲੱਛਣ ਤੀਵੀਂ ਨੂੰ ਮਾੜਾ,
ਸਾੜੇ ਦੀ ਥਾਂ ਪਏ ਉਜਾੜਾ,
ਮੰਦਾ ਰੋਗ ਨ ਲਾਵੀਂ ਧੀ।
ਬਹੁਤਾ ਬੋਲਣ, ਝੂਠ ਬਖੀਲੀ,
ਕਦੇ ਨ ਕਰੀਂ ਨ ਬਣੀਂ ਹਠੀਲੀ,
ਨੀਵੇਂ ਨੈਣ, ਜ਼ਬਾਨ ਰਸੀਲੀ,
ਮੱਥਾ ਸਦਾ ਖਿੜਾਈਂ ਧੀ।

[ਚੌ. ਵਾ.

**ਮੱਥਾ ਜੋੜਨਾ**—ਨੇੜੇ ਬਹਿ ਕੇ ਆਪੋ ਵਿਚ ਗੋਸ਼ੇ ਕਰਨੇ।

ਤੁਸਾਂ ਨੂੰ ਕੋਈ ਘਰ ਦਾ ਕੰਮ ਨਹੀਂ ਦਿੱਸਦਾ। ਸਾਰਾ ਦਿਨ ਵਿਹਲੀਆਂ ਬੈਠ ਕੇ ਮੱਥਾ ਜੋੜੀ ਰੱਖਦੀਆਂ ਹੋ। [ਸ੍ਰੀ.

**ਮੱਥਾ ਠਨਕਣਾ**—ਮਨ ਵਿਚ ਸ਼ੱਕ ਪੈਣਾ।

ਮਹੱਲ ਵਰਗੇ ਘਰ ਦੀ ਬਾਰੀ, ਤੇ ਕੱਚੇ ਘੋਲੇ ਦਾ ਰੋਸ਼ਨ ਦਾਨ, ਇਨ੍ਹਾਂ ਦੋਹਾਂ ਵਿਚਾਲੇ ਸਾਂਝ ਦੀ ਕਿਸੇ ਤੰਦ ਨੂੰ ਤਣੀਂਦੀ ਵੇਖ ਕੇ ਪੂਰਾ ਦੇਵੀ ਦਾ ਮੱਥਾ ਠਣਕਿਆ।

[ਗੀ. ਸ਼.

**ਮੱਥਾ ਠੋਕਣਾ**—ਮੱਥੇ ਤੇ ਹੱਥ ਮਾਰ ਪਛਤਾਵਾ ਕਰਨਾ।

ਪਾਟਾ ਪੇਟ ਕਿ ਪੱਟੀ ਬੱਝੇ,
ਸੁਣਿਆਂ ਆਲਮ ਸਾਰੇ,
ਆਖ ਦਮੋਦਰ ਖਾਨ ਹੋਇਆ ਕਾਹਲ,
ਮੱਥਾ ਠੋਕੇ ਤੇ ਹੱਥ ਉਲਾਰੇ।

[ਹੀਰ-ਦਮੋਦਰ

**ਮੱਥਾ ਡਾਹ ਖਲੋਣਾਂ (ਜਾਂ ਡਾਹੁਣਾ)**—ਟਾਕਰੇ ਤੇ ਅੜ ਖਲੋਣਾ, ਮੁਕਾਬਲਾ ਕਰਨਾ।

ਲਾਹੌਰ ਦੇ ਸੂਬੇ ਖ਼ਾਨ ਬਹਾਦਰ ਨੇ ਨਾਦਰ ਨੂੰ ਆਖਿਆ—'ਹਜ਼ੂਰ! ਇਹ ਅਜਬ ਢੰਗ ਦਾ ਖਾਲਸਾ ਪੰਥ ਹੈ। ਇਹਨਾਂ ਦਾ ਦੇਸ ਘਰ ਘਾਟ ਕਿਲ੍ਹਾ ਕੋਟ ਕੋਈ ਨਹੀਂ। ਅਸੀਂ ਇਹਨਾਂ ਨੂੰ ਮਾਰਦੇ ਮਾਰਦੇ ਹਾਰ ਗਏ ਹਾਂ, ਇਹ ਮੁੱਕਦੇ ਨਹੀਂ। ਇਹਨਾਂ ਲਈ ਘੋੜੇ ਦੀ ਪਿੱਠ ਹੀ ਪਲੰਘ ਹੈ, ਤੁਰਦੇ ਫਿਰਦੇ ਫਿਰਦੇ ਸੌਂ ਲੈਂਦੇ ਹਨ, ਸਿਰ ਤੇ ਪੱਗ, ਤੇੜ ਕੱਛਾ, ਝੂਰੇ ਜਾਂ ਚਾਦਰ ਦੀ ਗਿਲਤੀ ਤੋਂ ਬਿਨਾਂ ਹੋਰ ਕੱਪੜਾ ਨਹੀਂ ਪਹਿਨਦੇ। ਪਰ ਹਥਿਆਰ ਜਿਤਨੇ ਭੀ ਮਿਲ ਜਾਣ ਉਤਨੇ ਹੀ ਥੋੜੇ ਹਨ। ਲੜਨ ਭਿੜਨ ਦੇ ਇਤਨੇ ਆਸ਼ਕ ਹਨ ਕਿ ਪੰਜ ਪੰਜ ਸੌ ਨਾਲ ਪੰਜ ਹੀ ਮੱਥਾ ਡਾਹ ਖੜੋਂਦੇ ਹਨ। ਜ਼ਖ਼ਮ ਇਹਨਾਂ ਦੇ ਗੰਢੇ ਵਾਂਗ ਆਪਣੇ ਆਪ ਮਿਲ ਜਾਂਦੇ ਹਨ। [ਸੰਤ ਸਿਪਾਹੀ

**ਮੱਥਾ ਡੰਮ੍ਹਣਾ**—ਕਿਸੇ ਨੂੰ ਮੰਦੀ ਚੰਗੀ ਚੀਜ਼ ਦੇ ਕੇ ਗਲੋਂ ਲਾਹੁਣਾ।

ਪਿੱਛਾ ਨਹੀਂ ਸੀ ਛੱਡਦਾ ਕਿ ਮੈਨੂੰ ਕੋਈ ਕਿਤਾਬ ਦਿਓ, ਕੋਈ ਕਿਤਾਬ ਦਿਓ। ਮੈਂ ਫਿਰ ਇਕ ਰਸਾਲਾ ਦੇ ਕੇ ਅਜ ਉਸ ਦਾ ਮੱਥਾ ਡੰਮ੍ਹ ਦਿੱਤਾ। ਕੁਝ ਦਿਨ ਤੇ ਗਲੋਂ ਲੱਥੇਗਾ। [ਸੰ.

**ਮੱਥਾ ਰਗੜਨਾ**—ਮਿੰਨਤਾਂ ਕਰਨੀਆਂ।

ਪਾਪ ਕਰਨ ਮਗਰੋਂ ਗੁਰਦੁਆਰੇ ਮੱਥੇ ਰਗੜਨ ਨਾਲ ਪਾਪ ਨਹੀਂ ਬਖਸ਼ੇ ਜਾਂਦੇ। ਉਨ੍ਹਾਂ ਦਾ ਫਲ ਅਵੱਸ਼ ਭੁਗਤਣਾ ਪੈਂਦਾ ਹੈ। [ਸੰ.

**ਮੱਥਾ ਲਾਣਾ**—ਸਾਕ ਗੰਢਣੇ।

ਤੁਹਾਡੀਆਂ ਗੱਲਾਂ ਜੇ ਕੁੜਮ ਸੁਣਨ ਤਾਂ ਉਹ ਆਖਣਗੇ ਅਸਾਂ ਵਾਹਵਾ ਗਨਾਂ ਨਾਲ ਮੱਥਾ ਲਾਇਆ ਏ। [ਨ, ਬਾ.

**ਮੱਥੇ ਤੇ ਸੌ ਠੀਕਰੇ ਭੱਜ ਜਾਣੇ**—ਮੱਥੇ ਤੇ ਬਹੁਤ ਤਿਊੜੀਆਂ ਪੈ ਜਾਣੀਆਂ।

ਇਹ ਗੱਲ ਸੁਣਦਿਆਂ ਹੀ ਉਸ ਦੇ ਮੱਥੇ ਤੇ ਸੌ ਠੀਕਰੇ ਭੱਜ ਗਏ। ਉਹ ਮੁੜ ਨਾ ਬੋਲਿਆ ਅਤੇ ਸਦਾ ਮੇਰੇ ਨਾਲ ਰੁਸੇ ਹੀ ਰਿਹਾ। [ਸੰ.

**ਮੱਥੇ ਤੇ ਤੇਵੜੀ ਪੈਣੀ**—ਮੱਥੇ ਤੇ ਵੱਟ ਪੈਣਾ, ਗੁੱਸਾ ਆਣਾ।

ਜਦੋਂ ਭਾਗ ਭਰੀ ਜ਼ਿਮੀਂਦਾਰ ਨੂੰ ਇਕ ਇਕ ਉਹਦਾ ਜ਼ੁਲਮ ਗਿਣਵਾਇਆ ਤੇ ਕਈ ਗਾਲ੍ਹਾਂ ਵੀ ਦਿੱਤੀਆਂ, ਪਰ ਜ਼ਿਮੀਂਦਾਰ ਤਾਂ ਵੀ ਮੁਸਕਰਾ ਰਿਹਾ ਸੀ। ਜਿਸ ਤਰ੍ਹਾਂ ਉਹ ਖਫ਼ਾ ਹੋ ਹੀ ਨਹੀਂ ਸੀ ਸਕਦਾ। ਇਕ ਤੇਵੜੀ ਤਕ ਉਹਦੇ ਮੱਥੇ ਤੇ ਨਾ ਪਈ। [ਅੰਦਰਾਂ

**ਮੱਥੇ ਤੇ ਦਾਗ਼**—ਕਲੰਕ।

ਦੇਸ਼ ਦੀ ਵੰਡ ਤੋਂ ਢੇਰ ਚਿਰ ਪਹਿਲਾਂ ਸਾਡੇ ਸੂਬੇ ਦੀ ਪੋਲੀਟੀਕਲ ਮਾਤਾ (ਸੂਬਕ ਕਾਂਗਰਸ) ਦੇ ਮੱਥੇ ਤੇ ਏਹ ਫੁਟ ਦਾ ਕੋਹਜਾ ਦਾਗ਼ ਚਲਾ ਆ ਰਿਹਾ ਸੀ, ਜਿਸ ਨੂੰ ਮਿਟਾਉਣ ਲਈ ਵੱਖੋ ਵੱਖ ਸਮਿਆਂ ਉੱਤੇ ਵੱਡੇ ਵੱਡੇ ਦੇਸ਼ ਨੇਤਾ ਆਉਂਦੇ ਰਹੇ। [ਮ. ਸ.

**ਮੱਥੇ ਤੇ ਰੱਖਣਾ**—ਪਰਵਾਨ ਕਰਨਾ ਖੁਸ਼ੀ ਨਾਲ।

"ਇਹ ਠੀਕ ਹੈ ਕਿ ਮਹਾਤਮਾ ਗਾਂਧੀ ਵਰਗੇ ਮਹਾਂ ਪੁਰਸ਼ ਦੇ ਇਸ ਫਤਵੇ ਨੂੰ ਤੁਸੀਂ ਸਿਰ ਮੱਥੇ ਤੇ ਰੱਖ ਕੇ ਆਪਣੀ ਉਦਾਰਤਾ ਦਾ ਸਬੂਤ ਦੇ ਰਹੇ ਹੋ, ਪਰ ਖਿਮਾ ਕਰਨਾ ਡਾਕਟਰ ਜੀ, ਇਸ ਮਾਮਲੇ ਵਿੱਚ ਮੈਂ ਕਿਸੇ ਦੀ ਉਦਾਰਤਾ ਜਾਂ ਮੇਹਰ ਦੀ ਖਾਹਿਸ਼ਮੰਦ ਨਹੀਂ ਹਾਂ।" [ਮ. ਧ.

**ਮੱਥੇ ਤੇ ਲਿਖਿਆ ਹੋਣਾ**—ਕਿਸਮਤ ਵਿੱਚ ਹੋਣਾ।

ਆਪਣੇ ਵੱਲੋਂ ਤੇ ਸਾਰਾ ਟਿਲ ਲਾਇਆ ਏ ਕਿ ਕੁੜੀ ਬਚ ਜਾਏ ਪਰ ਮੱਥੇ ਤੇ ਲਿਖਿਆ ਕੌਣ ਮੇਟੇ। ਉਹ ਤੇ ਹੋ ਕੇ ਹੀ ਰਹਿਣਾ ਹੈ। [ਸੰ.

**ਮੱਥੇ ਦੇ ਭਾਗ ਜਾਗਣੇ**—ਚੰਗੇ ਦਿਨ ਆਉਣੇ; ਉਨਤੀ ਹੋਣੀ।

ਸਾਈਂ ਜੀਵੀ, ਹੋ ਵਡਭਾਗਣ,
ਸੁਖੀ ਵਸੇਂ ਹੋ ਬੁੱਢ ਸੁਹਾਗਣ।
ਇਕ ਦਿਨ ਭਾਗ ਮੱਥੇ ਦੇ ਜਾਗਣ,
ਮਾਣੇਂ ਠੰਢੀਆਂ ਛਾਈਂ ਧੀ। [ਚੰ. ਵਾ.

**ਮੱਥਾ ਨੀਵਾਂ ਕਰਨਾ**—ਸ਼ਰਮ-ਸਾਰ ਕਰਨਾ, ਲੱਜਾਵਾਨ ਕਰ ਦੇਣਾ।

ਮੁਨਸ਼ੀ ਸਾਹਿਬ ਠੀਕ ਫੁਰਮਾ ਰਹੇ ਨੇ। ਨਾਲੇ ਜਿਸ ਕੰਮ ਵਿਚ ਤੁਹਾਨੂੰ ਵੀ ਸਿਵਾਇ ਨਮੋਸ਼ੀ ਦੇ ਕੁਝ ਨ ਲੱਭੇ, ਉਹ ਕੰਮ ਕਰਨਾ ਵੀ ਕਿਉਂ ਹੋਇਆ।—ਅੱਗੇ ਥੋੜੀਆਂ ਗੱਲਾਂ ਉੱਡ ਚੁੱਕੀਆਂ ਨੇ ਬਾਬਾ ਜੀ? ਸਾਰੇ ਪਿੰਡ ਦਾ ਮੱਥਾ ਨੀਵਾਂ ਕਰ ਦਿੱਤਾ ਏ ਇਸ ਕੁੜੀ ਨੇ। [ਖ਼ੂ. ਸੋ.

**ਮੱਥਾ ਪਿਟਣਾ**—ਸਿਰ ਖਪਾਉਣਾ।

ਮੈਂ ਉਸ ਨਾਲ ਬਥੇਰਾ ਮੱਥਾ ਪਿੱਟਿਆ ਹੈ ਉਸ ਨੇ ਉਥੇ ਵਿਆਹ ਕਰਨਾ ਨਹੀਂ ਮੰਨਿਆ। [ਸੰ.

**ਮੱਥਾ ਫੜ ਕੇ ਬਹਿ ਜਾਣਾ**—ਹੌਸਲਾ ਹਾਰ ਦੇਣਾ, ਘਬਰਾ ਜਾਣਾ।

ਐਵੇਂ ਕਿਉਂ ਮੱਥਾ ਫੜ ਕੇ ਬਹਿ ਗਿਆ ਹੈ, ਮੁਸੀਬਤਾਂ ਮਨੁੱਖਾਂ ਤੇ ਹੀ ਆਂਦੀਆਂ ਹਨ। ਉਠ ਕੇ ਕੋਈ ਉਪਰਾਲਾ ਕਰ। [ਸੰ.

**ਮੱਥੇ ਮਾਰਨਾ (ਰੁਪਯਾ ਆਦਿ)**—ਘਿਰਣਾ ਨਾਲ ਕਿਸੇ ਨੂੰ ਉਹ ਕੁੱਝ ਦੇਣਾ, ਜੋ ਅਸਲ ਵਿਚ ਜਿਹੜਾ ਉਸ ਦਾ ਹੀ ਹੱਕ ਵੀ ਹੋਵੇ।

ਪਹਿਲਾਂ ਤਾਂ ਉਸ ਨੂੰ ਉਂਜ ਹੀ ਟਰਕਾ ਦਿਆਂਗਾ ਤੇ ਜੇ ਬਹੁਤ ਖਹਿੜੇ ਪਿਆ ਤੇ ਪੰਜ ਰੁਪਏ ਮੱਥੇ ਮਾਰਾਂਗਾ। ਭੁੱਖੇ ਨੂੰ ਵਰਚਾਉਣ ਦਾ ਕੀ ਹੁੰਦਾ ਏ? [ਡੋਲਦੀ ਲਾਟ

**ਮੱਥੇ ਲੱਗਣਾ**—ਮਿਲਣਾ।

ਜਮਨਾ ਡਾਕਟਰ ਵਾਸਤੇ ਇਕ ਖਾਸ ਗੁੰਝਲ ਸੀ। ਤੀਜੀ ਗੁੰਝਲ ਵਿਚਾਰੀ ਅੰਮ੍ਰਿਤ ਦਾ ਜੀਵਨ ਸੀ। ਉਸ ਦਾ ਭੂਆ ਇਸ ਗੱਲੋਂ ਗੁੱਸੇ ਸੀ ਕਿ ਅੰਮ੍ਰਿਤ ਨੇ ਉਸ ਦੀ ਮਰਜ਼ੀ ਦੇ ਉਲਟ ਡਾਕਟਰ ਨਾਲ ਵਿਆਹ ਕਰ ਲਿਆ ਹੈ, ਭਾਵੇਂ ਉਸ ਵੇਲੇ ਉਹ ਇਸ ਮਾਮਲੇ ਵਿਚ ਕੁਸਕਿਆ ਤਕ ਭੀ ਨਹੀਂ ਸੀ। ਏਸੇ ਗੁੱਸੇ ਦਾ ਮਾਰਿਆ ਉਹ ਮੁੜ ਭੈਣ ਦੇ ਮੱਥੇ ਨਾਂਹ ਲੱਗਾ। ਉਸ ਦੇ ਮਾਂ ਪਿਉ ਚਿਰੋਕਣੇ ਗੁਜ਼ਰ ਚੁੱਕੇ ਸਨ। [ਜੀਵਨ ਗੁੰਝਲ

**ਮਨ ਹੌਲਾ ਹੋਣਾ**—ਉਦਾਸ ਮਨ ਨੂੰ ਸ਼ਾਂਤੀ ਆਣੀ।

ਮੈਨੂੰ ਖੁਸ਼ੀ ਏ ਕਿ ਮੇਰੀਆਂ ਗੱਲਾਂ ਨਾਲ ਤੇਰਾ ਮਨ ਹੌਲਾ ਹੋ ਗਿਆ ਏ। ਆਪਣੇ ਖਰਚ ਹੋਏ ਵਕਤ ਦੀ ਮੈਨੂੰ ਪਰਵਾਹ ਨਹੀਂ। [ਦੋ ਪਾਸੇ

**ਮਨ ਦੀਆਂ ਖੇਪਾਂ ਲਦਣੀਆਂ**—ਹਵਾਈ ਕਿਲ੍ਹੇ ਉਸਾਰਨੇ।

ਮਨ ਦੀਆਂ ਖੇਪਾਂ ਲੱਦਣ ਨਾਲ ਇਮਤਿਹਾਨ ਪਾਸ ਨਹੀਂ ਹੋ ਜਾਂਦੇ, ਮਿਹਨਤ ਕਰੀਏ ਤਾਂ ਸਫਲਤਾ ਹੁੰਦੀ ਹੈ। [ਸੰ.

**ਮਨ ਦੇ ਲੱਡੂ ਭੋਰਨੇ**—ਖਿਆਲੀ ਪੁਲਾਉ ਪਕਾਉਣੇ।

ਜਿਨ੍ਹਾਂ ਪਾਸੋਂ ਕੁਝ ਨਹੀਂ ਹੋ ਸਕਦਾ, ਉਹ ਮਨ ਦੇ ਲੱਡੂ ਹੀ ਭੋਰਦੇ ਹਨ, ਪਰ ਸਾਹਸ ਤੇ ਹਿੰਮਤ ਵਾਲੇ ਲੋਕ ਮਿਹਨਤ ਨਾਲ ਸਫਲਤਾ ਪਰਾਪਤ ਕਰ ਜਾਂਦੇ ਹਨ। [ਸੰ.

**ਮਨ ਨੂੰ ਹਵਾ ਲੁਆਣੀ**—ਦਿਲ ਦਾ ਭੇਤ ਦੱਸਣਾ।

ਤੂੰ ਤੇ ਕਦੇ ਮਨ ਨੂੰ ਹਵਾ ਲਵਾਈ ਹੀ ਨਹੀਂ; ਸਾਨੂੰ ਕੀ ਪਤਾ ਤੇਰੇ ਦਿਲ ਵਿਚ ਕੀ ਕੀ ਅਰਮਾਨ ਭਰੇ ਪਏ ਹਨ। [ਸੰ.

**ਮਨ ਨੂੰ ਮੁੱਠ ਵਿਚ ਲੈਣਾ**—ਕਾਬੂ ਕਰਨਾ।

ਆਖਦੇ ਹਨ ਕਿ ਇਹ ਕਹਿ ਕੇ ਕੰਬਲੀ ਵਾਲਾ ਉਠ ਬੈਠਾ ਅਤੇ ਮਨ ਨੂੰ ਮੁੱਠ ਵਿਚ ਲੈ ਕੇ ਬਾਬਾ ਪਰਮ ਹੰਸ ਦੇ ਚਰਨਾਂ ਉਤੇ ਆਣ ਪਇਆ। ਔਧਾ ਘੰਟਾ ਲਿਵ ਲੱਗੀ ਰਹੀ। [ਪ੍ਰੇਮ ਕਣੀ

**ਮਨ ਨੂੰ ਲਾਣੀ**—ਕਿਸੇ ਗੱਲ ਤੇ ਦੁਖੀ ਹੋਣਾ।

ਕੋਈ ਡਰ ਨਹੀਂ ਸੱਤੋ। ਨਿੱਕੀ ਨਿੱਕੀ ਗੱਲ ਮਨ ਨੂੰ ਨਹੀਂ ਲਾ ਲਈਦੀ। [ਬੂਹੇ ਬੈਠੀ ਧੀ

**ਮਨ ਭਰਨਾ**—ਰੱਜ ਜਾਣਾ, ਹੋਰ ਇੱਛਾ ਨਾ ਰਹਿਣੀ।

ਮਿਠਾਈਆਂ ਵੇਖ ਵੇਖ ਕੇ ਹੀ ਮੇਰਾ ਮਨ ਭਰ ਗਿਆ ਹੈ। ਖਾਣੀਆਂ ਕੀ ਹਨ? [ਸੰ.

**ਮਨ ਮਸੋਸ ਕੇ ਰਹਿ ਜਾਣਾ**—ਅਫ਼ਸੋਸ ਨਾਲ ਮਨ ਬਹਿ ਜਾਣਾ, ਘਾਬਰ ਜਾਣਾ।

ਸ਼ੁਕਲ ਜੀ ਨੂੰ ਪਤਾ ਸੀ ਕਿ ਹੁਣ ਦੁਬਾਰਾ ਸ੍ਰੀਮਤੀ ਨੂੰ ਰੋਟੀ ਵੇਲੇ ਤੋਂ ਪਹਿਲਾਂ ਜਗਾਣਾ ਕਿਸੇ ਤਰ੍ਹਾਂ ਵੀ ਮੁਮਕਿਨ ਨਹੀਂ ਜਦ ਕਿ ਨਾਸ਼ਤਾ ਉਹ ਕਰ ਹੀ ਚੁਕੀ ਸੀ। ਉਹ ਮਨ ਮਸੋਸ ਕੇ ਰਹਿ ਗਏ ਤੇ ਏਡੀ ਭਾਰੀ ਖੁਸ਼ਖਬਰੀ ਸੁਣਾਣ ਦਾ ਚਾਉ ਉਨ੍ਹਾਂ ਦਾ ਪੂਰਾ ਨ ਹੋ ਸਕਿਆ। [ਮ. ਧ.

**ਮਨ ਮਰਜ਼ੀ ਦੇ ਸੱਚੇ ਵਿਚ ਢਾਲਣਾ**—ਮਰਜ਼ੀ ਅਨੁਸਾਰ ਰੂਪ ਦੇ ਸਕਣਾ।

ਪਰ ਪ੍ਰਭਾ ਦੇਵੀ ਸ਼ਾਇਦ ਇਹ ਭੁੱਲ ਗਈ ਸੀ ਕਿ ਸੰਸਕਾਰਾਂ ਤੇ ਪਾਬੰਦੀਆਂ ਦੇ ਅਸਰ ਨਾਲ ਕਿਸੇ ਦੇ ਸਰੀਰ ਨੂੰ ਤਾਂ ਮਨ ਮਰਜ਼ੀ ਦੇ ਸੱਚੇ ਵਿੱਚ ਢਾਲਿਆ ਜਾ ਸਕਦਾ ਸੀ, ਪਰ ਜੁਆਨੀ ਤੇ ਜੁਆਨੀ ਦੇ ਵਿਕਾਸ ਨੂੰ ਨਹੀਂ। [ਗੰ. ਸ਼.

**ਮਨ ਮਾਰਨਾ**—ਮਨ ਦੀਆਂ ਖ਼ਾਹਸ਼ਾਂ ਨੂੰ ਰੋਕਣਾ।

ਹੁਣ ਹਾਮੋ ਜਾਂ ਮੁਸਕਰਾਹਟ ਨਾਲ ਜਿਵੇਂ ਉਸ ਦਾ ਕੋਈ ਸਰੋਕਾਰ ਹੀ ਨਹੀਂ ਸੀ, ਕੋਹਲੂ ਦੇ ਬਲਦ ਵਾਂਗ ਬਸ ਮਨ ਮਾਰ ਕੇ ਕੰਮ ਵਿੱਚ ਲੱਗਾ ਰਹਿੰਦਾ ਸੀ। [ਚਿਤ੍ਰਕਾਰ

**ਮਨ ਮੈਲਾ ਕਰਨਾ**—ਬੁਰਾ ਮਨਾਣਾ, ਗੁੱਸਾ ਕਰਨਾ।

ਆਸਫ਼ ਜਾਹ ਉਤੇ ਐਨੀ ਸ਼ਾਹੀ ਮਿਹਰਬਾਨੀ ਹੁੰਦੀ ਦੇਖ ਕੇ ਨੂਰ ਜਹਾਂ ਨੇ ਮਨ ਮੈਲਾ ਨਹੀਂ ਕੀਤਾ। [ਨੂਰ ਜਹਾਂ

**ਮਨ ਲੱਗਣੀ**—ਕੋਈ ਚੀਜ਼ ਪਸੰਦ ਆ ਜਾਣੀ ।

ਐਹ ਅੰਗੂਠੀ ਮੈਨੂੰ ਦੇ ਦਿਓ ਮੇਰੇ ਬੜੀ ਮਨ ਲੱਗੀ ਏ । ਇਹਦਾ ਨਗ ਬੜਾ ਅਚੰਭੇ ਦਾ ਹੈ ; ਮੇਰਾ ਤਾਂ ਦਿਲ ਆ ਗਿਆ ਹੈ ਹੁਣ ਏਸ ਉੱਤੇ । [ਸ਼. ਸ਼.

**ਮਨ ਲੈਣਾ** ਦਿਲ ਟੋਹਣਾ, ਭੇਦ ਲੈਣਾ ।

ਹੋਰ ਹੋਰ ਫੇਰ ਪਾ ਕੇ ਉਹ ਅੰਤ ਇਸ ਗੱਲ ਤੇ ਆਇਆ ਤੇ ਯਤਨ ਕਰਨ ਲੱਗਾ ਮੇਰਾ ਮਨ ਲੈਣ ਦਾ । ਮੈਂ ਝਟ ਸਮਝ ਗਿਆ ਤੇ ਗੱਲ ਵਲਾ ਛੱਡੀ । [ਮਿ.

**(ਗਲ) ਮਨੋਂ ਘੜਨੀ**—ਆਪਣੇ ਪਾਸੋਂ ਗੱਲ ਬਣਾ ਕੇ ਦੱਸ ਦੇਣੀ ; ਬੇ-ਬੁਨਿਆਦ ਗੱਲ ।

ਜਦੋਂ ਸੁਰੇਸ਼ ਪਾਸੋਂ ਅਚਲਾ ਦੇ ਪਿਤਾ ਨੇ ਕਈ ਸਵਾਲ ਲਗਾਤਾਰ ਘਬਰਾਹਟ ਵਿਚ ਹੀ ਪੁੱਛ ਲਏ ਤਾਂ ਸੁਰੇਸ਼ ਨੇ ਅਚਲਾ ਨੂੰ ਕਿਹਾ 'ਮੈਂ ਵਿਸ਼ਵਾਸ ਨਾਲ ਕਹਿ ਸਕਦਾ ਹਾਂ ਕਿ ਉਨ੍ਹਾਂ ਨੂੰ ਯਕੀਨ ਨਹੀਂ ਆਇਆ ਕਿ ਅਸਾਂ ਜੋ ਕੁਝ ਕਿਹਾ ਏ ਠੀਕ ਏ । ਉਹ ਸਮਝਦੇ ਹਨ ਕਿ ਅੱਗ ਲੱਗਣ ਦੀ ਗੱਲ ਅਸਾਂ ਮਨੋਂ ਘੜ ਲਈ ਏ । [ਚਿੱਖਾ

**ਮਰ ਕੇ ਮਿੱਟੀ ਹੋਣਾ**—ਬਹੁਤ ਸ਼ਰਮਿੰਦਾ ਹੋਣਾ ।

ਸਾਰਿਆਂ ਦੇ ਸਾਹਮਣੇ ਰਾਮ ਨੇ ਇਹ ਗੱਲ ਦਸ ਦਿੱਤੀ ਤੇ ਉਹ ਵਿਚਾਰਾ ਆਪੇ ਮਰ ਕੇ ਮਿੱਟੀ ਹੋਣਾ ਸੀ । [ਮਿ.

**ਮਰ ਜੀ ਕੇ (ਕੁਝ) ਕਰਨਾ ਜਾਂ ਮਰ ਮਰ ਕੇ (ਕੁਝ) ਕਰਨਾ**—ਔਖਾ ਸੌਖਾ ਹੋ ਕੇ ਕੰਮ ਸਿਰੇ ਚਾੜ੍ਹਨਾ ।

ਇਸ ਵੇਲੇ ਮੇਰਾ ਹੱਥ ਬਾਹਲਾ ਤੰਗ ਏ । ਜਿਤਨਾ ਤੂੰ ਆਖਦੀ ਏਂ ਉਤਨਾ ਰੁਪਈਆ ਬਣਨਾ ਤੇ ਬੜਾ ਔਖਾ ਏ ਪਰ ਰੁਪਈਆ ਪੰਜ ਕੁ ਸੌ ਮਰ ਜੀ ਕੇ ਮੈਂ ਤੈਨੂੰ ਬਣਾ ਦਿਆਂਗਾ, ਭਾਵੇਂ ਮੈਨੂੰ ਕਿਧਰੇ ਵਿਕਣਾ ਪਵੇ । [ਨ. ਸ਼.

**ਮਰਚਾਂ ਲੱਗਣੀਆਂ**—ਸੱਚੀ ਗੱਲ ਸੁਣ ਕੇ ਗੁੱਸਾ ਲੱਗਣਾ ।

ਜਦੋਂ ਮੈਂ ਸੱਚੀ ਗੱਲ ਉਸ ਦੇ ਮੂੰਹ ਤੇ ਕਹੀ ਤਾਂ ਉਸ ਨੂੰ ਬੜੀਆਂ ਮਰਚਾਂ ਲੱਗੀਆਂ ਤੇ ਮੈਨੂੰ ਅੱਖਾਂ ਕੱਢਣ ਲੱਗਾ । ਪਰ ਮੈਨੂੰ ਉਸ ਦਾ ਕੀ ਡਰ ਹੈ ?

**ਮਰਦਊ ਕਰ ਵਿਖਾਉਣਾ**—ਸ਼ੇਰ ਮਰਦਾਂ ਵਰਗਾ ਕਰੱਤਵ ਕਰ ਦੱਸਣਾ, ਬਹਾਦਰੀ ਤੇ ਦਲੇਰੀ ਦਾ ਕਰੱਤਵ ਕਰਨਾ ।

ਲਾਲ ਚੰਦਾ, ਤੂੰ ਸ਼ਾਮੂ ਸ਼ਾਹ ਨੂੰ ਪੀਰ ਹੋ ਕੇ ਟੱਕਰਿਆ ਏਂ, ਪਿਆ ਰੋਂਦਾ ਹੋਏਗਾ ਜਣਦਿਆਂ ਨੂੰ । ਏਸ ਵੇਲੇ ਤੇ ਤੂੰ ਮਰਦਾਊ ਕਰ ਵਿਖਾਇਆ ਏ । (ਕਮਾਲ ਕਰ ਛੱਡੀ ਊ, ਇਹ ਤੇ) । [ਸ਼. ਸ਼.

**ਮਰਨ ਜੀਣ ਦੀ ਸਾਂਝ ਹੋਣੀ**—ਹਰ ਵੇਲੇ ਦੇ ਦੁੱਖਾਂ ਸੁੱਖਾਂ ਵਿਚ ਇਕ ਦੂਜੇ ਦਾ ਭਾਈਵਾਲ ਹੋਣਾ ।

ਉੱਥੇ ਮੁਸਲਮ ਤੇ ਗੈਰ ਮੁਸਲਮ ਦਾ ਨਾ ਕੇਵਲ ਝਗੜਾ ਹੀ ਕੋਈ ਨਹੀਂ ਸੀ, ਸਗੋਂ ਇਹ ਕਿ ਇਕ ਦੂਜੇ ਨਾਲ ਮਰਨ ਜੀਣ ਦੀ ਸਾਂਝ ਸੀ—ਆਪਣੇ ਗੁਆਂਢੀ ਦੀ ਖਾਤਰ ਜਾਨ ਉੱਤੇ ਖੇਡ ਜਾਣਾ ਖੇਡ ਸਮਝਦੇ ਸਨ । [ਗ਼ਰੀਬ ਦੀ ਦੁਨੀਆਂ

**ਮਰਨ ਦੀ ਵਿਹਲ ਨਾ ਹੋਣੀ**—ਬਹੁਤ ਰੁਝੇਵਾਂ ਹੋਣਾ ।

ਮੈਂ ਤੁਹਾਡੇ ਵਿਆਹ ਤੇ ਕਿਵੇਂ ਆ ਸਕਦਾ ਹਾਂ । ਅੱਜ ਕਲ ਮਰੇ ਕੰਮ ਦੇ ਦਿਨ ਹਨ ਤੇ ਮੈਨੂੰ ਮਰਨ ਦੀ ਵੀ ਵਿਹਲ ਨਹੀਂ, ਕੰਮ ਦੀ ਹਾਰ ਵਾਰ ਨਹੀਂ ਆਂਦੀ । [ਸਿ.

**ਮਰਨ-ਮਿੱਟੀ (ਚੁਨਣੀ) ਚੜ੍ਹਨੀ**—ਇਤਨੀ ਆਕੜ ਵਿਖਾਣੀ ਕਿ ਮੌਤ ਦਾ ਡਰ ਭੀ ਨਾਹ ਰਹਿਣਾ ।

ਯਾਰੋ ! ਮਰਨ ਮਿੱਟੀ ਕਾਹਦੀ ਚੜ੍ਹ ਗਈ ਜੇ ।
ਤੁਹਾਨੂੰ ਕੋਈ ਨਹੀਂ ਰਿਹਾ ਸਮਝਾਉਣ ਵਾਲਾ ।
[ਹੀ. ਵ.

**ਮਰਨੋਂ ਪਾਰਲੇ ਪਾਰ ਹੋ ਜਾਣਾ**—ਮੌਤ ਤੁੱਲ, ਬਹੁਤ ਦੁਖੀ ਹੋਣਾ ।

ਕਈ ਕਈ ਆਦਮੀ ਇਸ ਖਿਆਲ ਨਾਲ ਕਿ ਉਸ ਦਾ ਨੱਕ ਨਾਂਹ ਵੱਢਿਆ ਜਾਏ ਖੂਨ ਕਰ ਦੇਂਦਾ ਹੈ, ਜੇਹਲੀਂ ਡੇਰੇ ਜਾ ਲਾਂਦਾ ਹੈ, ਤੇ ਕਰਜ਼ੇ ਆਦਿ ਦੀਆਂ ਉਲਝਨਾਂ ਵਿਚ ਫਸ ਕੇ ਮਰਨੋਂ ਪਾਰਲੇ ਪਾਰ ਹੋ ਜਾਂਦਾ ਹੈ । ਸਾਰੀ ਉਮਰ ਦਾ ਰੋਣਾ ਸਹੇੜ ਲੈਂਦਾ ਹੈ । ਪਰ ਨੱਕ ਨੂੰ ਜ਼ਰੂਰ ਸਾਬਤ ਰੱਖਦਾ ਹੈ । ਦੁਨੀਆਂ ਨੇ ਇਹ ਕਦੇ ਨਹੀਂ ਸੋਚਿਆ ਕਿ ਨੱਕ ਦੇ ਵੱਢਿਆਂ ਆਦਮੀ ਕਦੇ ਨਹੀਂ ਮਰਦਾ । ਸਗੋਂ ਨੱਕ ਬਦਲੇ ਕਈ ਐਵੇਂ ਭੰਗ ਦੇ ਭਾੜੇ ਆਪਣੀ ਜਾਨ ਜ਼ਰੂਰ ਗੁਆ ਬੈਠਦੇ ਹਨ । [ਕੰਵਲ

**(ਕਿਸੇ) ਮਰਾਣੇ ਮਰਨਾ**—ਕਿਸੇ ਲਈ ਜਾਨ ਦੇਣੀ, ਬਹੁਤ ਪਿਆਰ ਕਰਨਾ ।

ਉਹ ਮਲਕਾ ਹੈ ਇਸ ਮੰਦਰ ਦੀ,
ਇਹ ਸ਼ਾਹ ਸਿਕੰਦਰ ਘਰ ਦਾ ਹੈ,
ਉਹ ਇਸ ਤੋਂ ਜਾਨ ਘੁਮਾਂਦੀ ਹੈ,
ਇਹ ਉਹਦੇ ਮਰਾਣੇ ਮਰਦਾ ਹੈ,
ਉਹ ਵਾਂਗ ਮੋਰਨੀ ਖਿੜਦੀ ਹੈ,
ਇਹ ਮੋਰ ਵਜਦ ਵਿਚ ਆਂਦਾ ਹੈ,
ਇਉਂ ਘਰ ਇਸ ਪ੍ਰੇਮੀ ਜੋੜੇ ਦਾ,
ਇਕ ਸੁਰਗ ਜਿਹਾ ਬਣ ਜਾਂਦਾ ਹੈ । [ਵੰ. ਵਾ.

**ਮਰੂੰ ਮਰੂੰ ਕਰਨਾ**—ਰੋਂਦਿਆਂ ਪਿੱਟਦਿਆਂ ਜੀਵਨ ਗੁਜ਼ਾਰਨਾ ।

ਜੇ ਇਸ ਜੀਵਨ ਵਿਚ ਆਰਾਮ ਹੋਵੇ ਤਾਂ ਇਹਦਾ ਨਾਮ ਜੇਲ੍ਹ ਨਾ ਹੋਵੇ । ਪਰ ਜੇ ਅਸੀਂ ਜੇਲ੍ਹ ਵਿਚ ਆ ਹੀ ਫਸੇ ਹਾਂ ਫੇਰ ਮਰੂੰ ਮਰੂੰ ਕੀ ਕਰਨਾ ਤੇ ਹਉਕੇ ਕੀ ਭਰਨੇ ? [ਹਉਕੇ

**ਮੱਲ ਮਾਰਨੀ**—ਤਕੜੀ ਜਿੱਤ ਹਾਸਲ ਕਰ ਲੈਣੀ ।

ਤੈਨੂੰ ਹੁਣ ਮਿਹਨਤ ਕਰਨ ਦੀ ਕੀ ਲੋੜ ਹੈ ? ਤੂੰ ਥੋੜੀ ਮੱਲ ਮਾਰ ਲਈ ਹੈ ? ਹੁਣ ਸਾਰਾ ਜੀਵਨ ਬੈਠਾ ਮੌਜਾਂ ਮਾਣ । [ਮਿ.

**ਮਲੋ ਮੱਲੀ**—ਆਪ ਮੁਹਾਰਾ; ਬੇ-ਵਸਾ ਜਿਹਾ ਹੋ ਕੇ ।

ਅੱਜ ਭੀ ਉਹ ਉਥੇ ਹੀ ਬੈਠਾ ਸੀ । ਪਤਾ ਨਹੀਂ ਕਿਉਂ ਉਸ ਨੂੰ ਇਹ ਚੰਗੀ ਲਗਦੀ ਸੀ । ਉਹ ਮੱਲੋ ਮੱਲੀ ਇਸ ਥਾਂ ਵਲ ਹਰ ਰੋਜ਼ ਖਿੱਚਿਆ ਆਉਂਦਾ ਸੀ । ਇਥੇ ਬੈਠ ਕੇ ਉਹ ਆਪਣੀ ਇਕੱਲ ਦੀ ਸਾਥਣ ਬੰਸਰੀ ਉਤੇ ਇਕ ਮਿੱਠਾ ਜਿਹਾ ਪੇਂਡੂ ਗੀਤ ਗਾਇਆ ਕਰਦਾ ਸੀ । ਕੁਝ ਤਾਂ ਹੁਨਰ ਦੇ ਕਮਾਲ ਕਰ ਕੇ ਤੇ ਕੁਝ ਜੁਆਨ ਦਿਲ ਦੀ ਵੇਦਨਾ ਕਰ ਕੇ ਉਸ ਦੀਆਂ ਤਾਨਾਂ ਅਜਬ ਹੀ ਖਿੱਚ ਪਾਂਦੀਆਂ ਸਨ । [ਵਿਦਲ

**ਮੜ੍ਹ ਦੇਣਾ**—ਧੋਖੇ ਨਾਲ ਦੇ ਦੇਣਾ ।

ਚਲ, ਪਰ ਰਤਾ ਕੁ ਠਹਿਰ ਜਾਇਓ ਤਾਂ ਮੈਂ ਜ਼ਰਾ ਔਹ ਦੋ ਕੁ ਤੋਪੇ ਲਵਾ ਲੈਂਦਾ ਪਤਲੂਨ ਨੂੰ । ਅੱਜ ਕਲ੍ਹ ਬਜਾਜ਼ ਭੀ ਬੜੇ ਬੇਈਮਾਨ ਹੋ ਗਏ ਨੇ, ਜੋ ਕੁਝ ਪੁਛੋ ਈ ਨਾ । ਗਲਿਆ ਹੋਇਆ ਖੱਦਾ ਕਪੜਾ ਹੋਵੇ ਅਗਲੇ ਦੇ ਗਲ ਮੜ੍ਹ ਦੇਂਦੇ ਹਨ । ਅਜੇ ਪਿਛਲੇ ਮਹੀਨੇ ਸੁਆਈ ਸੀ ਪਤਲੂਨ ਤੇ ਹੁਣ ਗੋਡਿਆਂ ਤੋਂ ਉਡ ਗਈ ਉ । [ਫ. ਫ.

**ਮੜ੍ਹੀ ਨੂੰ ਕੋਸਣਾ**- ਕਿਸੇ ਮਰ ਚੁਕੇ ਨੂੰ ਮਾੜਾ ਆਖਣਾ ।

ਮਾਸਟਰ ਜੀ ਨੇ ਗਿਆਨੀ ਗਿਆਨ ਸਿੰਘ ਦੀ ਲਿਖਤ "ਜਾਤ ਗੋਤ ਸਿੱਖਨ ਕੀ ਦੰਗਾ । ਦੰਗਾ ਹੀ ਇਨ ਗੁਰ ਤੇ ਮੰਗਾ" ਦਾ ਹਵਾਲਾ ਦੇ ਕੇ ਸਿੱਖ ਕੌਮ ਨੂੰ ਫ਼ਸਾਦੀ ਸਾਬਤ ਕਰਨ ਵਿਚ ਕਸਰ ਨਹੀਂ ਛੱਡੀ । ਉਸ ਲਿਖਾਰੀ ਨੇ ਸਿੱਖ ਕੌਮ ਉਤੇ ਇਹ ਦੂਸ਼ਣ ਲਾ ਕੇ ਵੱਡਾ ਅਪਰਾਧ ਕੀਤਾ ਹੈ । ਖ਼ੈਰ, ਭਾਈ ਗਿਆਨ ਸਿੰਘ ਦੀ ਮੜ੍ਹੀ ਨੂੰ ਤਾਂ ਮੈਂ ਕੋਸਣਾ ਨਹੀਂ, ਪਰ ਆਪਣੇ ਸਤਕਾਰ-ਜੋਗ ਜਰਨੈਲ ਨੂੰ ਕੀ ਆਖਾਂ ਜਿਸ ਨੇ ਇਹ ਹਵਾਲਾ ਦੇਣ ਵਿਚ ਪਤਾ ਨਹੀਂ ਕਿਹੜੀ ਵਡਿਆਈ ਸੋਚੀ ਹੈ ।
[ਲੋਕ ਸਾਹਿੱਤ

**ਮਾਂ ਦਾ ਦੁੱਧ ਹਰਾਮ ਕਰਨਾ** - ਨਾਲਾਇਕ ਸਾਬਤ ਹੋਣਾ, ਵੇਲੇ ਸਿਰ ਜ਼ੋਰ ਨਾ ਲਾ ਸਕਣਾ, ਕਮਜ਼ੋਰ ।

ਆਏ ਪੀਰ ਨੂੰ ਨਿਵੀਂ ਨਾ ਹੀਰ ਅਸਲੋਂ
ਨਾ ਤਾਂ ਪੁੱਛਿਆ ਨਾ ਹੀ ਸਲਾਮ ਕੀਤਾ ।
ਏਸ ਗੱਲ ਤੋਂ ਗੁੱਸੇ ਵਿਚ ਪੀਰ ਹੋਇਆ,
ਮਾਊ ਦੁੱਧ ਪੀ ਹੀਰ ਹਰਾਮ ਕੀਤਾ ।
[ਹੀਰ--ਕਾਹਨ ਸਿੰਘ

**ਮਾਈ ਦਾ ਲਾਲ**— ਦਲੇਰ ਆਦਮੀ, ਬਹਾਦਰ, ਗੁਣ ਵਾਲਾ ।

ਜਦੋਂ ਕਿਸੇ ਤੇ ਆ ਕੇ ਭੀੜ ਬਣਦੀ ਹੈ ਤਾਂ ਬਹੁਤੇ ਮਿੱਤਰ ਤੇ ਛੱਡ ਕੇ ਲਾਂਭੇ ਹੋ ਜਾਂਦੇ ਹਨ । ਕੋਈ ਕੋਈ ਮਾਈ ਦਾ ਲਾਲ ਨਾਲ ਨਿਭਦਾ ਹੈ । [ਮਿ.

**ਮਾਸ ਨੂੰ ਨੋਚਣਾ** ਕਿਸੇ ਤੋਂ ਆਪਣਾ ਲਾਭ ਉਠਾਣ ਲਈ ਉਸ ਨੂੰ ਦੁੱਖੀ ਕਰਨਾ ।

ਵਿਧਵਾ ਨੇ ਇਕ ਆਦਮੀ ਨੂੰ ਜਿਸ ਨੇ ਉਸ ਦੀ ਜਾਨ ਬਚਾਈ ਸੀ ਕਿਹਾ, ਕਿ ਮੈਂ ਕਿਸ ਦੇ ਆਸਰੇ ਜੀਵਾਂ ? ਮਾਪਿਆਂ ਦੇ ਘਰੋਂ ਆ ਗਈ ਹੁਣ ਜਾਣ ਜੋਗੀ ਨਹੀਂ । ਪਦਾਰਥ ਗੁਆ ਬੈਠੀ ਹਾਂ ਪਾਸ ਕੁਛ ਨਹੀਂ, ਜਗਤ ਵਿਚ ਕੋਈ ਸਹਾਰਾ ਨਹੀਂ, ਜੋ ਮਿਲਦਾ ਹੈ ਮੈਂ ਮੁਰਦਾਰ ਦੇ ਮਾਸ ਨੂੰ ਨੋਚਣ ਵਾਲਾ ਪੰਛੀ ਮਿਲਦਾ ਹੈ, ਮੇਰਾ ਸਤਿ ਲੁਟਣਾ ਚਾਹੁੰਦਾ ਹੈ, ਦੱਸ ਮੈਂ ਜੀਉ ਕੇ ਕੀ ਕਰਾਂ । [ਬਾਬਾ ਨੌਧ ਸਿੰਘ

**ਮੱਹ ਉੱਤੇ ਸਫ਼ੈਦੀ**—ਰਤਾ ਭਰ ਭੀ।

ਇਹ ਉਰਵਸ਼ੀ ਕਿਸੇ ਅਜੀਬ ਮਿੱਟੀ ਦੀ ਘੜੀ ਹੋਈ ਉਸ ਨੂੰ ਦਿਸੀ ਜਿਸ ਦੇ ਮਨ ਉਤੇ ਉਨੇ ਸ਼ਾਨਦਾਰ ਬਣਾਉ ਸ਼ਿੰਗਾਰ ਦਾ ਤੇ ਉਨੀ ਸੁੰਦਰਤਾ ਦਾ ਇੰਨਾਂ ਵੀ ਅਸਰ ਨਹੀਂ ਸੀ ਜਾਪਦਾ ਜਿੰਨੀ ਮਹ ਉਤੇ ਸਫ਼ੈਦੀ। [ਗੀ. ਸ਼.

**(ਅੰਦਰ) ਮੱਹ ਮੋਠ ਰਿੱਝਣੇ**—ਦਿਲ ਵਿਚ ਉਬਾਲ ਉੱਠਣੇ।

'ਸੂਰਮਿਆਂ' ਦੀ ਗੱਲ ਹੋਰ ਹੈ। ਉਨ੍ਹਾਂ ਦੀਆਂ ਨੂਰਹੀਣ ਜਾਂ ਰਿੱਝੀਆਂ ਅਖਾਂ ਉਨ੍ਹਾਂ ਨੂੰ ਕਈ ਤਕਲੀਫ਼ਾਂ ਤੋਂ ਬਚਾਈ ਰੱਖਦੀਆਂ ਹਨ। ਅੰਦਰ ਭਾਵੇਂ ਕੁਝ ਮੱਹ ਮੋਠ ਰਿੱਝਦੇ ਹੋਣ, ਪਰ ਬਾਹਰਲੀ ਦੁਨੀਆਂ ਨੂੰ ਨਾ ਵੇਖ ਸਕਣ ਦੇ ਕਾਰਨ ਉਹ ਅੱਖਾਂ ਵਾਲਿਆਂ ਵਾਂਗ ਕਿਸੇ ਨਾਲ ਅੱਖਾਂ ਲੜਾ ਕੇ ਜਾਨ ਨੂੰ ਰੋਗ ਨਹੀਂ ਲਾਂਦੇ। [ਡੌਰਲ

**ਮਾਂਗ ਵਿਚ ਸੁਆਹ ਪੈਣੀ**—ਬੇਪਤੀ ਹੋਣੀ, ਰੰਡੇਪਾ ਆਣਾ।

ਅੱਜ ਹੈ ਮਾਂਗ ਵਿਚ ਸੁਆਹ,
ਸੰਧੂਰ ਦੀ ਥਾਂ ਰਹ ਗਈ;
ਨਾ ਬਚੀ ਅਬਰੋ,
ਤੇ ਜ਼ਿੰਦਗੀ ਬਚ ਗਈ, ਕੀ ਬਚ ਗਈ।
[ਗੁਸਤਾਖੀਆਂ

**ਮਾਣ ਨ ਕੀਤਾ ਜਾਣਾ**—ਹਿਸਾਬੋਂ ਬਾਹਰ ਬਹੁਤ ਵੱਧ ਨਖ਼ਰਾ, ਸੁੰਦਰਤਾ, ਸਿਆਣਪ, ਅਮੀਰੀ ਆਦਿ ਦਾ।

ਰਜ਼ੀ ਮਹਿਨ, ਸੁਹਲ ਜਹੀ, ਕੋਮਲ ਜਹੀ, ਮਲੂਕੜੀ ਜਹੀ ਸੀ। ਮੋਤੀਆ ਦੇ ਦਾਣਿਆਂ ਵਾਂਗ ਉਹਦੇ ਦੰਦ ਜਦੋਂ ਦੰਦਾਸਾ ਪਾਉਂਦੀ, ਲਿਸ਼ ਲਿਸ਼ ਕਰਦੇ ਮਾਣ ਨ ਕੀਤੇ ਜਾਂਦੇ। ਗੋਰਾ ਗੋਰਾ ਉਹਦਾ ਰੰਗ, ਗੁਲਾਬੀ ਉਹਦੀਆਂ ਗੱਲ੍ਹਾਂ, ਲੰਮੇ ਲੰਮੇ ਉਹਦੇ ਵਾਲ ਗੋਡਿਆਂ ਤੋਂ ਹੇਠ ਹੇਠ ਤਕ ਪੈਂਦੇ। [ਅੰਦਰਾਂ

**ਮਾਣਸ ਗੰਧ, ਮਾਣਸ ਗੰਧ ਕਰਨਾ**—ਤੰਗ ਕਰਨ ਦੇ ਬਹਾਨੇ ਲੱਭਦੇ ਰਹਿਣਾ।

ਪਰਮਾਨੰਦ—(ਉਸ ਨੇ ਤੈਨੂੰ ਕਿਓਂ ਮਾਰਿਆ ਏ) ਹੋਯਾ ਕੀ ਸੀ? ਸੁਭੱਦਰਾ—ਹੋਣਾ ਕੀ ਸੀ? ਉਹ ਤੇ ਘਰ ਵਿਚ 'ਮਾਣਸ ਗੰਧ' 'ਮਾਣਸ ਗੰਧ' ਕਰਦੀ ਫਿਰਦੀ ਏ। ਅਖੇ ਜ਼ੋਰਾਵਰ ਨਾਲ ਖ਼ਿਆਲੀ ਉਹ ਮੈਂਗੇ ਹਿੱਸਾ ਤੇ ਉਹ ਖੋਹ ਗਈ। [ਸੁ.

**ਮਾਤ ਪਾ ਦੇਣਾ**—ਦੂਰ ਅਗਾਂਹ ਲੰਘ ਜਾਣਾ, ਪਿੱਛੇ ਪਾ ਦੇਣਾ।

ਉਸ ਦੀ ਤਕਰੀਰ ਨੇ ਸਾਰਿਆਂ ਨੂੰ ਮਾਤ ਪਾ ਦਿੱਤਾ। ਸਾਰੇ ਉਸ ਦੀ ਲਿਆਕਤ ਦਾ ਸਿੱਕਾ ਮੰਨ ਗਏ। [ਮੀ.

**ਮਾਤਾ ਦਾ ਮਾਲ**—ਬੇਸ਼ਕਲ।

ਮੈਂ ਤੇ ਬੇਸ਼ਕਲ ਹੋਇਆ ਈ, ਤੇ ਜੇ ਘਰਲੀ ਵੀ ਮਾਤਾ ਦਾ ਮਾਲ ਈ ਟੱਕਰੀ ਤਾਂ ਵੇਖਣ ਵਾਲਿਆਂ ਆਪੇ ਟਿਚਕਰਾਂ ਕਰਨੀਆਂ ਹੋਈਆਂ। ਆਖਣਗੇ 'ਜਿਹਾ ਮੂੰਹ ਤਿਹੀ ਚਪੇੜ'। [ਬ. ਸ਼.

**ਮਾਮਲਾ ਠੰਡਾ ਪੈ ਜਾਣਾ**—ਝਗੜਾ ਮੱਠਾ ਪੈ ਜਾਣਾ।

ਐਣ ਮੁਮਕਿਨ ਸੀ ਕਿ ਦੁਹਾਂ ਵਿਚ ਕੁਝ ਬੋਲ ਕਬੋਲ ਹੋ ਜਾਂਦਾ, ਪਰ ਇਹ ਮਾਮਲਾ ਛੇਤੀ ਹੀ ਠੰਡਾ ਪੈ ਗਿਆ, ਜਦ ਪ੍ਰਭਾ ਦੇਵੀ ਨੇ ਅੱਜ ਉਰਵਸ਼ੀ ਦੀਆਂ ਅਖਾਂ ਵਿਚ ਵੀ ਕੋਈ ਉਹ ਚੀਜ਼ ਵੇਖੀ ਜੇਹੜੀ ਕਿਸੇ ਨੂੰ ਮੌਤ ਨਾਲ ਜੱਫ਼ੀ ਪਾਉਣ ਲਈ ਉਕਸਾਂਦੀ ਹੈ। [ਗੀ. ਸ਼.

**ਮਾਰ ਉਤੇ ਆਉਣਾ**—ਕਿਸੇ ਖ਼ਾਸ ਗ਼ਰਜ਼ ਲਈ ਆਉਣਾ।

ਡਾਕਟਰ ਲੱਤਾ ਪੱਗ ਸਮਝ ਗਿਆ ਕਿ ਇਹ ਬੁੱਢਾ ਖਿਡਾਰੀ ਜ਼ਰੂਰ ਕਿਸੇ ਮਾਰ ਉਤੇ ਆਇਆ ਹੈ, ਪਰ ਕੇਹੜੀ ਮਾਰ ਉਤੇ? ਇਸ ਦਾ ਮਤਲਬ ਅਜੇ ਤੀਕ ਉਸ ਦੀ ਸਮਝ ਵਿਚ ਨਹੀਂ ਸੀ ਆਇਆ। [ਮ. ਸ.

**ਮਾਰ ਹੋਣੀ**—ਨੁਕਸ ਦੀ ਗੱਲ, ਘਾਟਾ।

ਦਿੱਲੀ ਵਿਚ ਏਹਾ ਤੇ ਮਾਰ ਏ। ਕਈ ਵਾਰ ਆਪਣੇ ਆਪ ਤੇ ਏਨਾ ਖ਼ਤਰ ਨਹੀਂ ਹੁੰਦਾ ਜਿਨ੍ਹਾਂ ਮਹਿਮਾਨਾਂ ਤੇ। [ਦੋ ਪਾਸੇ

**ਮਾਰ ਕਰਨਾ**—ਅਸਰ ਕਰਨਾ।

"ਮੇਰਾ ਇਹ ਨਵਾਂ ਛੱਡਿਆ ਹੋਇਆ ਤੀਰ ਕਿਸ ਨਿਸ਼ਾਨੇ ਤੇ ਬੈਠਦਾ ਹੈ, ਤੇ ਕਿਹੋ ਜਿਹੀ ਮਾਰ ਕਰਦਾ ਹੈ," ਉਹ ਇਸੇ ਬਾਰੇ ਸੋਚ ਰਿਹਾ ਸੀ। ਉਸ ਨੂੰ ਮੁੜ ਮੁੜ ਇਸ ਗੱਲ ਦਾ ਸਹਸਾ ਜਿਹਾ ਹੋਣ ਲਗਦਾ ਸੀ, ਕਿ ਬੁੱਢਾ ਕਿਤੇ ਆਪਣੇ ਗੁੱਸੇ ਨੂੰ ਲੋੜ ਤੋਂ ਵਧੀਕ ਨ ਵਰਤ ਬੈਠੇ। [ਫ. ਵ.

**ਮਾਰ ਤੇ ਦੌੜਨਾ**—ਸ਼ਿਕਾਰ ਤੇ ਦੌੜਨਾ, ਨਿਸ਼ਾਨੇ ਤੇ ਜਾਣਾ, ਕਿਸੇ ਆਸ ਤੇ ਜਾਣਾ।

ਨਾਥ ਭੇਸ ਸੀ ਧਰ ਲਿਆ ਜੋਗੀਆਂ ਦਾ,
ਉਹ ਹੀਰ ਦੇ ਸ਼ਹਿਰ ਨੂੰ ਧਾਂਵਦਾ ਹੀ।
ਭੁੱਖਾ ਸ਼ੇਰ ਜਿਉਂ ਦੌੜਦਾ ਮਾਰ ਉਤੇ,
ਜੋ ਹਿਰਨ ਉਤੇ ਜਿਵੇਂ ਧਾਂਵਦਾ ਹੀ॥

[ਹੀਰ-ਵਾਗਾ

**ਮਾਰ ਮਾਰ ਕੇ ਦੁੰਬਾ ਬਣਾਣਾ**—ਬਹੁਤ ਮਾਰਨਾ।

ਫੂਲਾ ਸਿੰਘ ਨੇ ਕਿਹਾ—ਕਿਰਾੜ ਦੀ ਐਸੀ ਤੈਸੀ, ਇੱਧਰ ਮੂੰਹ ਕਰੇ ਤਾਂ ਮਾਰ ਮਾਰ ਕੇ ਦੁੰਬਾ ਬਣਾ ਦੇਈਏ। ਉਸ ਦੀ ਮਜਾਲ ਨਹੀਂ, ਇੱਧਰ ਆਵੇ। [ਨ. ਧਾ.

**ਮਾਰਾ ਮਾਰਾ ਫਿਰਨਾ**—ਬਿਪਤਾ ਵਿਚ ਪਏ ਫਿਰਨਾ।

ਉਹ ਦੋ ਸਾਲ ਤੋਂ ਨੌਕਰੀ ਦੀ ਭਾਲ ਵਿਚ ਮਾਰਾ ਮਾਰਾ ਫਿਰਦਾ ਰਿਹਾ ਹੈ ਪਰ ਕਿਤੇ ਕੋਈ ਕੰਮ ਨਹੀਂ ਮਿਲਿਆ। [ਸ੍ਰੀ.

**ਮਾਰੂ ਨਾਚ ਨੱਚਣਾ**--ਮੌਤ ਦਾ ਸੁਨੇਹਾ ਲਿਆਉਣਾ।

ਉਸ ਦੀ ਪਿਛਲੇ ਦੋ ਸਾਲਾਂ ਦੀ ਅਣਥੱਕ ਜੱਦੋ-ਜਹਿਦ ਡਰਾਉਣਾ ਭਵਿੱਸ਼ ਬਣ ਕੇ ਉਸ ਦੀਆਂ ਅੱਖਾਂ ਅੱਗੇ ਮਾਰੂ ਨਾਚ ਨੱਚਣ ਲੱਗੀ। [ਸ੍ਰੀ.

**ਮਾਰੇ ਜੁੱਤੀ ਤੇ**—ਮੈਨੂੰ ਇਸ ਚੀਜ਼ ਦੀ ਜ਼ਰਾ ਵੀ ਪਰਵਾਹ ਨਹੀਂ।

ਤੇਰੀਆਂ ਮਖਮਲਾਂ ਅਤਲਸਾਂ ਬਾਫਤਾਂ ਤੇ,
ਨਹੀਂ ਮੈਂ ਇਕ ਵਾਰੀ ਝਾਤ ਪਾਣ ਵਾਲਾ।
ਮਾਰਾਂ ਜੁੱਤੀ ਦੀ ਨੋਕ ਤੇ ਸ਼ਾਹੀ ਤੇਰੀ,
ਮੈਂਮਿਆ ਆਸ਼ਕਾਂ ਕੋਲ ਫੁਰਮਾਉਣ ਵਾਲਾ।

[ਧਰਮੀ ਭਾਈਆ

**ਮਾਰੋ ਮਾਰ ਕਰਨਾ**—ਦਬਾ ਦਬ ਕੰਮ ਕਰਨਾ, ਤੇਜ਼ੀ ਨਾਲ।

ਖੁੱਚਿਓਂ ਟਿੱਲਿਓਂ ਬਦਲਾਂ ਚਲੀਆਂ,
ਛੱਲ ਤੁਰੀਆਂ ਘਰ ਬਾਰ ਓ ਯਾਰ!
ਸਿਰਤਲਵਾਈਆਂ ਹੋ ਕੇ ਨੱਠੀਆਂ,
ਕਰਦੀਆਂ ਮਾਰੋ ਮਾਰ ਓ ਯਾਰ!
ਸਿਦਕ ਉਡਾਈਆਂ ਉਡਕੇ ਆਈਆਂ,
ਆ ਬਣੀਆਂ ਅਖ਼ਬਾਰ ਓ ਯਾਰ!
ਵਾਹ ਅਖ਼ਬਾਰਾ! ਵਾ ਕਿਆ ਯਾਰਾ,
ਸੁੰਦਰ ਰੂਪ ਅਪਾਰ, ਓ ਯਾਰ!

[ਚੌ. ਵਾ.

**ਮਾਲ ਅਟੇਰਨਾ**—ਕਿਸੇ ਭੋਲੇ ਭਾਲੇ ਨੂੰ ਆਪਣੀ ਠਗੀ ਵਿਚ ਫਸਾ ਲੈਣਾ।

ਇੱਕ ਕਹਿ ਰਿਹਾ ਸੀ, "ਲੈ ਬਈ ਅੱਜ ਪ੍ਰਕਾਸ਼ ਨੇ ਨਵਾਂ ਮਾਲ ਅਟੇਰਿਆ ਈ" ਤੇ ਦੂਜੇ ਨੇ ਅੱਗੋਂ ਜਵਾਬ ਦਿੱਤਾ—"ਰੰਗੀਲਾ ਆਦਮੀ ਏ, ਕੀ ਪਰਵਾਹ ਸੂ, ਰੋਜ਼ ਨਵੀਂ ਤੋਂ ਨਵੀਂ ਬੁਲਬੁਲ ਫਸਾ ਲੈਂਦਾ ਏ।" [ਰੀ. ਸ਼.

**ਮਾਲ ਲਗਣਾ**—ਮਾਲ ਵਿਕ ਜਾਣਾ।

ਇਸ ਮਾਲ ਵਿਚ ਨੁਕਸ ਸੀ, ਲਗਣ ਦੀ ਆਸ ਤੇ ਘੱਟ ਹੀ ਸੀ, ਪਰ ਹੌਲੀ ਹੌਲੀ ਲਗ ਹੀ ਗਿਆ ਹੈ। [ਸ੍ਰੀ.

**ਮਾਲਾ ਫੇਰਨੀ**—ਹਰ ਵੇਲੇ ਯਾਦ ਕਰਨਾ।

ਸਵਾ ਸਾਲ ਪੇਕੇ ਰਹਿ ਕੇ ਸ਼ਿਆਮਾ ਦੇ ਸੁਭਾਉ ਵਿਚ ਕਾਫ਼ੀ ਤਬਦੀਲੀ ਆ ਗਈ ਸੀ। ਜਿਸ ਪਤੀ ਨਾਲ ਉਹ ਲਾਹੌਰ ਹੁੰਦਿਆਂ ਅਕਸਰ ਗੱਲ ਗੱਲ ਤੇ ਖਹਿਬੜਦੀ ਸੀ, ਉਸੇ ਪਤੀ ਦੀ ਮਾਲਾ ਫੇਰਦਿਆਂ ਉਸ ਨੇ ਇਹ ਚੌਦਾਂ ਪੰਦਰਾਂ ਮਹੀਨੇ ਗੁਜ਼ਾਰੇ ਸਨ।

[ਚਿਤ੍ਰਕਾਰ

**ਮਾਂਵਾਂ ਭੈਣਾਂ ਪੁਣਨੀਆਂ**—ਮਾਂਵਾਂ ਭੈਣਾਂ ਦੀਆਂ ਗਾਲ੍ਹਾਂ ਦੇਣੀਆਂ।

ਮੇਰੀਆਂ ਸਹੇਲੀਆਂ ਨੇ ਉਹਦੇ ਨਾਲ ਕੋਈ ਬਦ-ਤਮੀਜ਼ੀ ਦੀ ਗੱਲ ਨਹੀਂ ਕੀਤੀ। ਉਹਨਾਂ ਦੀ ਗੱਲ ਬਾਤ ਬੜੀ ਸਾਫ਼ ਸੁਥਰੀ ਸੀ। ਪਰ ਤੂੰਆਂ ਤਾਂ ਉਹਦੀ ਮਾਂ ਭੈਣ ਸੱਭ ਨੂੰ ਪੁਣ ਦਿੱਤਾ। [ਬੂਹੇ ਬੈਠੀ ਧੀ

**ਮਾੜੇ ਸਤਾਰੇ ਥੱਲੇ ਆ ਜਾਣਾ**—ਬਦ-ਕਿਸਮਤੀ ਦਾ ਅਰੰਭ ਹੋ ਜਾਣਾ, ਪੈਰ ਪਿਛੇ ਪੈਣ ਲਗਣਾ।

ਕੰਮ ਚੰਗਾ ਚਲ ਪਿਆ ਸੀ, ਪਰ ਜਦੋਂ ਦਾ ਇਹ ਸਾਲ ਚੜ੍ਹਿਆ ਹੈ, ਹਰ ਪਾਸਿਉਂ ਘਾਟਾ ਹੀ ਘਾਟਾ ਪੈ ਰਿਹਾ ਹੈ। ਅਸੀਂ ਤੇ ਮਾੜੇ ਸਤਾਰੇ ਥੱਲੇ ਆ ਗਏ ਹਾਂ ਕੋਈ। [ਸ੍ਰੀ.

**ਮਿੱਸੀ ਤਿੱਸੀ ਖਾਣੀ**—ਮਾਮੂਲੀ, ਘਟੀਆ ਖ਼ੁਰਾਕ ਖਾਣੀ।

ਦੂਨੀਆਂ ਖਾਏ ਮਲਾਈਆਂ, ਤੇਰੇ ਹਿੱਸ (ਆਈ) ਛਾਹ,
ਮੋਟਾ ਠੁਲਾ ਪਹਿਨ ਲੈ, ਮਿੱਸੀ ਤਿੱਸੀ ਖਾਹ।
[ਜੀ. ਵਾ.

**ਮਿੱਟੀ ਕਰ ਦੇਣਾ**—ਬੇਕਦਰੀ ਕਰ ਦੇਣੀ, ਹੌਲਾ ਕਰ ਦੇਣਾ।

ਉਹ ਬੋਲੀ, ਮੈਂ ਕਿਸੇ ਨੂੰ ਕੀ ਆਖਾਂ, ਗੱਲ ਤਾਂ ਚੌੜ ਕਰ ਦਿੱਤੀ ਦਾਦੇ ਹੋਰਾਂ। ਮੈਨੂੰ ਸਭ ਪਾਸਿਓਂ ਮਿੱਟੀ ਕਰ ਦਿੱਤਾ। ਇਸ ਬੁਢੇ ਦੇ ਪੱਲੇ ਪਾਉਣ ਨਾਲੋਂ ਜੇ ਉਹ ਮੈਨੂੰ ਗੰਗਾ ਵਿਚ ਹੀ ਧੱਕਾ ਦੇਂਦਾ ਤਾਂ ਚੰਗਾ ਸੀ, ਕਿਉਂ ਭੈਣ ਹੈ ਨਾ ਠੀਕ? [ਚਿਖਾ

**ਮਿੱਟੀ ਖਰਾਬ ਕਰਨੀ ਜਾਂ ਹੋਣੀ**—ਪੈਰਾਂ ਵਿਚ ਰੋਲਣਾ, ਬੇਇੱਜ਼ਤੀ ਕਰਨੀ।

ਕੋਈ ੯੦੦ ਵਰ੍ਹਿਆਂ ਤੋਂ ਮੁਸਲਮਾਨ ਪਾਤਸ਼ਾਹਾਂ ਨੇ ਇਸ ਭਾਰਤ ਵਰਸ਼ ਵਿਚ ਉੱਧੜ ਧੁੰਮੀ ਮਚਾਉਣੀ ਅਰੰਭ ਕੀਤੀ ਅਤੇ ਦੇਸ਼ ਦੀ ਖੂਬ ਮਿੱਟੀ ਖਰਾਬ ਕੀਤੀ।
[ਚੌ. ਵਾ.

**ਮਿੱਟੀ ਛਾਣਨੀ** – ਬਹੁਤ ਮੁਸ਼ੱਕਤ ਕਰਨੀ।

ਦੂਜਿਆਂ ਦੇ ਵਾਸਤੇ, ਕੀਤਾ ਪਸੀਨਾ ਖੂਨ ਨੂੰ,
ਆਪਣੇ ਪੱਲੇ ਪਈ ਨਾ ਖਾਕ, ਮਿੱਟੀ ਛਾਣਦੇ,
ਸੱਧਰਾਂ ਦੇ ਟ ਹਣ ਤੇ ਦਿਲ ਟੰਗਿਆ ਹੀ ਰਹਿ ਗਿਆ,
ਵੇਖਣਾ ਮਿਲਿਆ ਨ ਇਕ ਦਿਨ ਭੀ ਖੁਸ਼ੀ ਦਾ ਮਾਣ ਕੇ,
[ਚੌ. ਵਾ.

**ਮਿੱਟੀ ਦੀ ਮੁੱਠ**—ਨਿਗੁਣੀ, ਨਿਕਾਰੀ ਸ਼ੈ।

ਹਿੰਮਤ ਔਖਾਂ, ਮੀਟੀਆਂ, ਜਿਸ ਵੇਲੇ ਆਕੇ,
ਕਿਸਮਤ ਚੜ੍ਹੀ ਪੰਜਾਬ ਦੀ ਗੈਰਾਂ ਦੀ ਢਾਕੇ,
ਧੌਲਾ ਬੱਦਲ ਉਠਿਆ ਇਕ ਲਹਿੰਦੀ ਗੁੱਠੋਂ,
ਲੱਭੀ ਖਾਣ ਯਕੂਤ ਦੀ, ਮਿੱਟੀ ਦੀ ਮੁੱਠੋਂ।
[ਚੌ. ਵਾ.

**(ਕਿਸੇ ਹੋਰ) ਮਿੱਟੀ ਦੇ ਘੜੇ ਹੋਏ**– ਅਨੋਖੇ ਸੁਭਾਵ ਵਾਲੇ ਜਿਸ ਉਤੇ ਕੋਈ ਦਬਾ ਨਾ ਪੈ ਸਕੇ।

ਇਹਨਾਂ ਜ਼ਬਤ ਕੀਤੀਆਂ ਦੁਕਾਨਾਂ ਤੇ ਮਾਲ ਉਤੇ ਮਾਸਟਰ ਜੀ ਦੇ ਬਥੇਰੇ ਰਿਸ਼ਤੇਦਾਰਾਂ ਦਾ ਰੁਪਇਆ ਲਗਦਾ ਸੀ। ਉਹਨਾਂ ਸਾਰੇ ਰਿਸ਼ਤਾਦਾਰਾਂ ਦਾ ਦਬਾ ਪੁਆਣ ਲਈ ਅਤੇ ਨਿੱਤ ਦਿਹਾੜੇ ਦੇ ਘਰੋਗੀ ਨਿਰਬਾਹ ਵਿਚ ਮਾਇਕ ਤੰਗੀ ਲਿਆਉਣ ਲਈ ਇਹ ਸੱਟ ਮਾਸਟਰ ਜੀ ਉਤੇ ਮਾਰੀ ਗਈ। ਪਰ ਮਾਸਟਰ ਜੀ ਕਿਸੇ ਹੋਰ ਮਿੱਟੀ ਦੇ ਘੜੇ ਹੋਏ ਹਨ। ਮਾਸਟਰ ਜੀ ਪੰਥਕ ਭਲਾਈ ਤੋਂ ਪੁੱਤਰ, ਸਾਕ, ਧਨ ਦੌਲਤ ਸਭ ਕੁਝ ਕੁਰਬਾਨ ਕਰ ਸਕਦੇ ਹਨ। [ਸੰਤ ਸਿਪਾਹੀ

**(ਕਿਸੇ ਦੀ) ਮਿੱਟੀ ਪੱਟਣਾ**–ਬੇਪਤੀ ਕਰਨਾ, ਜੜ੍ਹ ਪੁੱਟਣਾ।

ਜੋ ਫੈਸ਼ਨ ਲਈ ਪੈਸੇ ਕੱਠੇ ਕਰਨ ਲਈ ਬੱਚਿਆਂ ਨੂੰ ਰੋਂਦਿਆਂ ਛੱਡ ਕੇ ਦਫਤਰੀਂ ਕੰਮ ਕਰਨ ਤੁਰ ਜਾਂਦੀਆਂ ਨੇ, ਉਹ ਆਉਣ ਵਾਲੀ ਜਨਤਾ ਤੇ ਜ਼ੁਲਮ ਕਰ ਰਹੀਆਂ ਹਨ ਤੇ ਭਾਰਤ ਦੀ ਦੇਵੀ ਦੀ ਮਿੱਟੀ ਪੱਟ ਰਹੀਆਂ ਹਨ। [ਹਉਕੇ

**ਮਿੱਟੀ ਪਲੀਤ ਹੋਣੀ**—ਬੇ-ਇੱਜ਼ਤੀ ਹੋਣੀ, ਕਿਸੇ ਦੀ ਪਰਵਾਹ ਨਾ ਕਰਨੀ।

ਮਹੀਨਿਆਂ ਬੱਧੀ ਫ਼ਸਾਦਾਂ ਦਾ ਬਜ਼ਾਰ ਗਰਮ ਰਿਹਾ, ਸ਼ਹਿਰਾਂ ਦੇ ਸ਼ਹਿਰ ਢਹਿ ਹੁੰਦੇ ਰਹੇ, ਗਲੀਆਂ ਬਾਜ਼ਾਰਾਂ ਲੋਥਾਂ ਦੇ ਢੇਰ ਲੱਗਦੇ ਰਹੇ, ਸ਼ਰ੍ਹੇ ਆਮ ਕਾਨੂੰਨ ਦੀ ਮਿੱਟੀ ਪਲੀਤ ਹੁੰਦੀ ਰਹੀ। [ਖੂ. ਸੋ.

**ਮਿੱਟੀ ਪਾਉਣੀ**—ਕਿਸੇ ਗੱਲ ਨੂੰ ਠੱਪਣਾ; ਗੱਲ ਦਬਾ ਦੇਣੀ; ਝਗੜਾ ਮੁਕਾ ਦੇਣਾ।

ਆਪਣਾ ਪੜਦਾ ਲਾਹੁਣ ਦਾ ਕੀ ਲਾਭ ਹੈ, ਹੁਣ ਇਸ ਗੱਲ ਤੇ ਮਿੱਟੀ ਪਾਉ। ਜਿੰਨਾ ਰੌਲਾ ਪਾਉਗੇ, ਤੁਹਾਡੀ ਹੀ ਬੇਇੱਜ਼ਤੀ ਹੈ। [ਸੰ.

**ਮਿੱਟੀ ਬਾਲਣੀ** – ਬੇਇੱਜ਼ਤੀ ਕਰਨੀ।

ਪੁੱਤਰ! ਜ਼ਿਦੋਂ ਹਟ ਜਾਹ! ਅਸੀਂ ਤੇਰਾ ਕੀ ਵਗਾੜਿਆ ਏ, ਕਿ ਤੂੰ ਸਾਨੂੰ ਜਿਊਂਦਿਆਂ ਜੀ ਮਾਰਨ ਲੱਗੋਂ। ਥੋੜ੍ਹੀ ਮਿੱਟੀ ਬਾਲੀ ਊ ਅੱਗੇ ਸਾਡੀ! ਕੱਖੋਂ ਹੌਲੇ ਤੇ ਪਾਣੀਓਂ ਪਤਲੇ ਕਰ ਛੱਡਿਆ ਈ। [ਸੂ.

**ਮਿੱਟੀ ਵਿਚ ਮਿਲ ਜਾਣਾ**–ਬੇਕਦਰੀ; ਤਬਾਹੀ; ਰੁਲ ਜਾਣਾ।

ਇਕ ਬੁੱਢੇ ਆਦਮੀ ਨੂੰ ਅੰਦਰ ਆਉਂਦਿਆਂ ਵੇਖ ਕੇ ਮਿਰਣਾਲ ਨੇ ਅਚਲਾ ਨੂੰ ਕਿਹਾ—ਇਹੋ ਨੇ ਮੇਰੇ ਮਾਲਕ ਦਾਦੀ ਜੀ। ਚੰਗਾ ਹੁਣ ਤੁਸੀਂ ਆਪ ਹੀ ਦੱਸੋ ਇਹਨਾਂ ਬਹੱਤਰ ਸਾਲਾਂ ਦੇ ਬੁੱਢੇ ਨਾਲ ਕੀ ਮੈਂ ਚੰਗੀ ਲੱਗਦੀ ਹਾਂ? ਏਸ ਜਨਮ ਦਾ ਰੂਪ ਜੋਬਨ ਮਿੱਟੀ ਵਿਚ ਨਹੀਂ ਮਿਲ ਗਿਆ। [ਚਿੱਖਾ

**ਮਿੱਠੀ ਛੁਰੀ**—ਮਿੱਠੀਆਂ ਗੱਲਾਂ, ਪਰ ਦਿਲ ਖੋਟਾ ।

ਮੈਂ ਕਹਿੰਦੀ ਨਹੀਂ ਸਾਂ ਕਿ ਇਸ ਕੁੜੀ ਦੀ ਸ਼ਕਲ ਅਰ ਜ਼ਬਾਨ ਵੱਲ ਨਾ ਵੇਖੋ । ਇਹ ਤਾਂ ਇਕ ਮਿੱਠੀ ਛੁਰੀ ਹੈ । [ਪ੍ਰੇਮ ਕਣੀ

**ਮਿਤੀ ਕੱਟਣੀ**—ਸਾਰੀ ਰਕਮ ਵਿਚੋਂ ਸੂਦ ਦੀ ਕਾਟ ਕੱਟ ਲੈਣੀ ।

ਕਿਰਪਾ ਕਰਕੇ ਰਕਮ ਭੇਜਣ ਤੋਂ ਪਹਿਲਾਂ, ਆਪਣੀ ਮਿਤੀ ਕੱਟ ਲੈਣੀ, ਨਹੀਂ ਤੇ ਉਥੋਂ ਕੁਝ ਨਹੀਂ ਮਿਲਣਾ । [ਸੰ.

**ਮਿਤੀ ਗਿਣਨੀ**—ਤਾਰੀਖ ਦਾ ਹਿਸਾਬ ਲਾਉਣਾ ।

ਉਸ ਨੇ ਮਿਤੀ ਗਿਣ ਕੇ ਦੱਸਿਆ ਕਿ ਅੱਜ ਵੀਹ ਵਿਸਾਖ ਹੈ ਕਿਉਂਕਿ ਮਹੀਨਾ ਬੁੱਧਵਾਰ ਚੜ੍ਹਿਆ ਸੀ । [ਸੰ.

**ਮਿਤੀ ਪੁੱਗਣੀ**—ਹੁੰਡੀ ਦੇ ਰੁਪਏ ਮਿਲਣ ਦਾ ਦਿਨ ਲੰਘ ਜਾਣਾ ।

ਅੱਜ ਤੁਹਾਡੀ ਮਿਤੀ ਪੁਗਿਆਂ ਦਸ ਦਿਨ ਹੋ ਗਏ ਹਨ । ਹੁਣ ਤੇ ਰੁਪਏ ਹਾਜ਼ਰ ਨਹੀਂ, ਜਦੋਂ ਆਏ ਦਿਆਂਗੇ । [ਸੰ.

**ਮ੍ਰਿਗ ਤ੍ਰਿਸ਼ਨਾਂ ਦਾ ਪਾਣੀ**—ਭੁਲੇਖਾ ਹੀ, ਮਨ ਦਾ ਹੀ ਭਰਮ (ਜਿਵੇਂ ਤਿਹਾਏ ਹਿਰਨ ਨੂੰ ਤਪਦਾ ਰੇਤ ਥਲ ਪਾਣੀ ਦਾ ਤਲਾ ਦਿੱਸਦਾ ਹੈ) ।

ਉਸ ਨੂੰ ਜਿਵੇਂ ਆਪਣੇ ਹੀ ਅੰਦਰੋਂ ਪ੍ਰੇਰਨਾ ਮਿਲਣੀ ਸ਼ੁਰੂ ਹੋ ਗਈ, "ਇਹ ਸਭ ਨਾਦਾਨੀ ਹੈ, ਮ੍ਰਿਗ ਤ੍ਰਿਸ਼ਨਾ ਦਾ ਪਾਣੀ । ਮੈਂ ਜਿਸ ਰਸਤੇ ਦਾ ਰਾਹੀ ਬਣਨ ਵਾਲਾ ਹਾਂ, ਉਸ ਲਈ ਇਹ ਕੰਡਿਆਂ ਦੀ ਵਾੜ ਹੈ—ਦੂਰ ਕਰ ਇਸ ਰੋਗ ਦੀ ਕਿਰ ਕਿਰ ਨੂੰ..." [ਕੀ. ਸ਼.

**ਮਿਰਚ ਮਸਾਲਾ ਲਾਉਣਾ**—ਵਧਾ ਵਧਾ ਕੇ ਦੱਸਣਾ ।

ਕੰਧਾਂ ਉੱਤੇ ਵੱਡੇ ਵੱਡੇ ਪੋਸਟਰ ਚਮਕਣ ਲੱਗੇ, ਜਿਨ੍ਹਾਂ ਵਿਚ ਮੁਖਾਲਫ਼ ਉਮੀਦਵਾਰਾਂ ਦੀਆਂ ਕਰਤੂਤਾਂ ਦੇ ਕੱਚੇ ਚਿੱਠੇ ਖੂਬ ਮਿਰਚ ਮਸਾਲਾ ਲਾ ਕੇ ਛਾਪੇ ਜਾਂਦੇ ਸਨ । [ਮ. ਧ.

**ਮਿਰਚਾਂ ਲੜ ਜਾਣੀਆਂ (ਲੱਗਣੀਆਂ)**—ਗੱਲ ਬਹੁਤ ਚੁੱਭਣੀ ।

ਮੇਰੀ ਗੱਲ ਸੁਣ ਕੇ ਉਸ ਨੂੰ ਮਿਰਚਾਂ ਲੜ ਗਈ ਜਾਣੀਆਂ ਸਨ । ਪਰ ਮੈਨੂੰ ਉਸ ਦੇ ਗੁੱਸੇ ਦੀ ਪਰਵਾਹ ਨਹੀਂ । ਮੈਂ ਝੂਠਾ ਨਹੀਂ ਕਰ ਸਕਦਾ । [ਸੰ.

**ਮਿਲੇ ਹੋਏ ਫੱਟ ਹਰੇ ਹੋਣੇ**—ਭੁੱਲੀਆਂ ਹੋਈਆਂ ਦੁਖਦਾਈ ਗੱਲਾਂ ਫਿਰ ਯਾਦ ਆ ਜਾਣੀਆਂ ।

ਬਚਨੀ—ਕਿਉਂ, ਮੇਰੀਆਂ ਗੱਲਾਂ ਨੇ ਤੇਰਾ ਦਿਲ ਦੁਖਾ ਦਿੱਤਾ ?

ਸੰਤੀ—ਨਹੀਂ, ਸਗੋਂ ਮਿਲੇ ਹੋਏ ਫੱਟ ਹਰੇ ਕਰ ਦਿੱਤੇ । [ਲੋਹਾ ਕੁੱਟ

**ਮੁਸ਼ਕਾਂ ਕੱਸਣੀਆਂ**—ਕਿਸੇ ਦੇ ਹੱਥ ਪੈਰ ਕੱਸ ਕੇ ਬੰਨ੍ਹਣੇ ।

ਚਾਰੋ ਨੇ ਆਖਿਆ, 'ਵੇਖ ਬੱਚੂ, ਵੇਲਾ ਨਾ ਜਾਣ ਦੇ, ਫੜ ਕੇ ਕੱਸ ਲੈ ਇਹਦੀਆਂ ਮੁਸ਼ਕਾਂ ਤੇ ਅਸੀਂ ਘੋੜੀ ਉੱਤੇ ਸੁੱਟ ਕੇ ਅੱਡੀ ਲਾਉਨੇ ਆਂ ।' [ਸ਼. ਸ਼.

**(ਕਿਸੇ ਚੀਜ਼ ਦਾ) ਮੁਸ਼ਕ ਨ ਲੱਭਣਾ**—ਬਹੁਤ ਦੁਰਲੱਭ ਹੋਣਾ ; ਮਿਲ ਨ ਸਕਣਾ ।

ਸਾਮੀ—ਸ਼ਾਹ, ਵਿਆਜ ਬੜਾ ਲਿਖਿਆ ਈ ।

ਸ਼ਾਹ—ਬੜਾ ਲਿਖਿਆ, ਭਾਈ ਬੜਾ ਲਿਖਿਆ ! ਚੰਗੀ ਜਾਤੀ ਊ ਚੌਧਰੀ ! ਨਰੈਣ ਸਾਖੀ ਏ, ਮੈਨੂੰ ਇਹਦੇ ਵਿੱਚ ਘਾਟਾ ਏ । ਮੇਰਾ ਪੰਜ ਰੁਪਏ ਸੈਂਕੜੇ ਤੇ ਚੜ੍ਹਦਾ ਏ । ਰੁਪਏ ਦਾ ਅੱਜ ਕਲ੍ਹ ਮੁਸ਼ਕ ਨਹੀਂ ਲੱਭਦਾ ਕਿਤੇ । ਤੇਰੀ ਸਾਰੀ ਤੇ ਮੁੱਢੋਂ ਘਟੀ ਹੋਈ ਏ, ਇਸ ਲਈ ਘੱਟ ਕੇ ਤੇਰੀ ਝੋਲੀ ਪਾ ਦਿੱਤਾ ਏ । [ਸ਼. ਸ਼.

**ਮੁਸ਼ਕਲਾਂ ਨਾਲ ਦੋ ਚਾਰ ਹੋਣਾ**—ਔਖੇ ਹਾਲਾਤ ਨਾਲ ਵਾਹ ਪੈਣਾ ।

ਉਠ, ਹੁਸ਼ਿਆਰ ਹੋ ! ਕਾਰ ਸੰਭਾਲ ਲੈ,
ਫ਼ਰਜ਼ ਨੂੰ ਸਮਝ, ਮਰਯਾਦਾ ਨੂੰ ਪਾਲ ਲੈ ।
ਏਸ ਮੈਦਾਨ ਵਿਚ ਵੜਦਿਆਂ ਸਾਰ ਤੂੰ,
ਹੋਇੰਗੀ ਮੁਸ਼ਕਲਾਂ ਨਾਲ ਦੋ ਚਾਰ ਤੂੰ ।

[ਚਿੰ. ਵਾ.

**ਮੁਹਾਰਾਂ ਮੋੜਨੀਆਂ** - ( ) ਮੂੰਹ ਚੁੱਕਣਾ, ਤੁਰ ਪੈਣਾ (2) ਮੁੜ ਕੇ ਡੇਰਾ ਪਾਉਣਾ ।

ਤੁਸੀਂ ਉਧਰ ਚਲੇ ਤੇ ਹੋ ! ਇਹ ਵੀ ਦਸ ਜਾਉ ਕਿ ਮੁਹਾਰਾਂ ਮੋੜੋਗੇ ਕਦੋਂ ? ਅਸੀਂ ਪਿੱਛੇ ਉਡੀਕ ਵਿਚ ਹੀ ਨਾ ਸੁੱਕਦੇ ਰਹੀਏ । [ਸੰ.

**ਮੁੱਕੀ ਦੇਣੀ**—ਆਟਾ ਗੁੰਨ੍ਹਣਾ ।

ਜਦੋਂ ਉਸ ਪਾਸ ਕੋਈ ਦਲੀਲ ਨਾ ਰਹੀ ਤਾਂ ਇਹੋ ਜਿਹੀਆਂ ਗੱਲਾਂ ਤੇ ਹੀ ਆਣਾ ਸੀ ਕਿ ਮੁੱਕੀ ਦੇਂਦਿਆਂ ਹਿਲਦੀ ਕਿਉਂ ਹੈਂ । [ਸੰ.

**ਮੁੱਕੀਆਂ ਮਾਰਨੀਆਂ** - ਮੁੱਠੀ ਚਾਪੀ ਕਰਨਾ ।

ਮੈਂ ਅੱਜ ਬਹੁਤਾ ਥੱਕਾ ਹੋਇਆ ਸਾਂ ; ਉਸ ਨੇ ਮੁੱਕੀਆਂ ਮਾਰੀਆਂ ਤੇ ਮੇਰੇ ਜਿਸਮ ਦਾ ਅਕੇਵਾਂ ਘੱਟ ਗਿਆ । [ਸੰ.

**ਮੁੱਛ ਦਾ ਵਾਲ ਬਨਣਾ**—ਕਿਸੇ ਦਾ ਵੱਡਾ ਨੇੜੇ ਦਾ ਭੇਤੀ ਸਲਾਹ-ਕਾਰ ਬਣ ਜਾਣਾ ।

ਐਮ. ਐਲ. ਏ. ਬਣ ਜਾਣਾ, ਜਾਂ ਦੂਜੇ ਸ਼ਬਦਾਂ ਵਿੱਚ ਸੂਬੇ ਦੇ ਖੁਦਾਵਾਂ (ਵਜ਼ੀਰਾਂ) ਦੀ ਮੁੱਛ ਦਾ ਵਾਲ ਬਣਨ ਦੀ ਉਮੀਦ, ਏਹ ਕੋਈ ਛੋਟੀ ਜੇਹੀ ਗੱਲ ਨਹੀਂ ਸੀ ਜੇਹੜੀ ਏਸ ਵੇਲੇ ਉਸ ਦੀ ਨੀਂਦਰ ਨੂੰ ਲਾਗੇ ਫਟਕਣ ਦੇਂਦੀ । [ਸੰ.

**ਮੁੱਛ ਮੁੱਛ ਖਾਣਾ**—ਦੂਜਿਆਂ ਦਾ ਮਾਲ ਠੱਗ ਠੱਗ ਗੁਜ਼ਾਰਾ ਕਰਨਾ ।

ਉਹ ਆਪਣੀ ਭੈਣ ਨੂੰ ਮੁੱਛ ਮੁੱਛ ਖਾਈ ਜਾਂਦਾ ਹੈ ; ਆਪ ਕੋਈ ਕੰਮ ਨਹੀਂ ਕਰਦਾ । [ਸੰ.

**ਮੁੱਛਾਂ ਨੂੰ ਤਾਅ ਦੇਣਾ** ਹੈਂਕੜ ਤੇ ਜੋਸ਼ ਵਿਚ ਆ ਕੇ ਕੋਈ ਵਧੀਕੀ ਕਰਨ ਲਈ ਤਿਆਰ ਹੋਣਾ ।

ਪੁਲਸ ਤੇ ਕਈ ਅੰਗਰੇਜ਼ਾਂ ਦੀ ਮਦਦ ਨਾਲ ਮੁਸਲਿਮਲੀਗ ਦਾ ਅੰਦੋਲਨ ਕਾਮਯਾਬ ਹੋ ਗਿਆ । ਮੁਸਲਮਾਨ ਮੁੱਛਾਂ ਨੂੰ ਤਾਅ ਦੇ ਰਹੇ ਸਨ, ਤੇ ਉਹਨਾਂ ਦੀ ਪਿੱਠ ਠੋਕਣ ਵਾਲੇ ਅੰਗਰੇਜ਼ ਅੰਦਰ ਵੜ ਕੇ ਹੱਸਦੇ ਹੋਣਗੇ, ਕਿਉਂਕਿ ਪੰਜਾਬ ਦੇ ਇਸ ਘਰੋਗੀ ਜੰਗ ਵਿਚ ਉਹਨਾਂ ਨੂੰ ਆਪਣੀਆਂ ਪੰਜੇ ਉਂਗਲਾਂ ਘਿਉ ਵਿਚ ਦਿੱਸ ਰਹੀਆਂ ਸਨ । ਇਧਰ ਸਿੱਖਾਂ ਤੇ ਹਿੰਦੂਆਂ ਨੂੰ ਬਹੁਤ ਫ਼ਿਕਰ ਪਿਆ । [ਮਿੱਤ ਸਿਪਾਹੀ

**ਮੁਜਰਾ ਹੋਣਾ**—ਕੰਜਰੀ ਦਾ ਨਾਚ ਹੋਣਾ ।

ਦੋ ਕੰਜਰੀਆਂ ਕਸੂਰ ਤੋਂ ਆਈਆਂ ਹਨ ; ਰਾਤ ਨੂੰ ਮੁਜਰਾ ਹੋਵੇਗਾ । [ਸੰ.

**ਮੁੱਠ ਗਰਮ ਕਰਨੀ** - ਵੱਢੀ ਦੇਣੀ ।

ਅੱਜ ਕਲ੍ਹ ਜਿੰਨੇ ਤੀਕ ਕਲਰਕਾਂ ਦੀ ਮੁੱਠ ਗਰਮ ਨਾ ਕਰੋ, ਦਫ਼ਤਰਾਂ ਵਿਚੋਂ ਕੋਈ ਵੀ ਕੰਮ ਨਹੀਂ ਹੋ ਸਕਦਾ । ਬਿਨਾਂ ਰਿਸ਼ਵਤ ਦੇ ਕੋਈ ਗੱਲ ਵੀ ਨਹੀਂ ਕਰਦਾ । [ਸੰ.

**ਮੁੱਠ ਚਲਾਉਣੀ**—ਜਾਦੂ ਕਰਨਾ ; ਵੱਢੀ ਦੇਣੀ ।

(1) ਰਾਮ ਦੀ ਉਸ ਤੇ ਐਸੀ ਮੁੱਠ ਚੱਲੀ ਹੈ ਕਿ ਉਸ ਤੋਂ ਬਿਨਾਂ ਪੁੱਛੇ ਉਹ ਕੋਈ ਕੰਮ ਨਹੀਂ ਕਰਦਾ । [ਸੰ.

(2) ਅੱਜ ਕਲ੍ਹ ਸਰਕਾਰੀ ਕੰਮ ਮੁੱਠ ਚਲਾਉਣ ਨਾਲ ਹੀ ਹੁੰਦੇ ਹਨ । ਐਵੇਂ ਕੋਈ ਕਿਸੇ ਨੂੰ ਉਥੇ ਪੁੱਛਦਾ ਹੀ ਨਹੀਂ ! [ਸੰ.

**ਮੁੱਠ ਵਿਚ ਹੋਣਾ**—ਕਾਬੂ ਵਿਚ ; ਅਖ਼ਤਿਆਰ ਵਿਚ ਹੋਣਾ ।

ਰੱਬ ਦੀ ਜ਼ਮੀਨ ਤੇਰੀ, ਅੰਨ ਦੇ ਅੰਬਾਰ ਤੇਰੇ,
ਦੇਸ ਦੀ ਆਬਾਦੀ ਵਿਚ ਪੰਜਾਂ ਵਿਚੋਂ ਚਾਰ ਤੇਰੇ,
ਕੁੰਜੀ ਤੇਰੇ ਹੱਥ, ਦਰਬਾਰ ਤੇਰੀ ਮੁੱਠ ਵਿਚ
ਹੁਕਮ ਤੇਰਾ, ਜ਼ੋਰ ਤੇਰਾ, ਹੁੰਦੇ—
ਅਖ਼ਤਿਆਰ ਤੇਰੇ ।
[ਕਿ, ਕਿ.

**ਮੁਰਦੇ ਵੰਨੀ ਛਾਈ ਹੋਣੀ** - ਇਉਂ ਜਾਪਣਾ ਕਿ ਇਹ ਮਰਨ ਕਿਨਾਰੇ ਆ ਰਿਹਾ ਹੈ, ਚੇਹਰਾ ਪੀਲਾ-ਭੂਕ ਦਿੱਸਣਾ ।

"ਤਾਂ ਸ਼ਾਇਦ ਏਸੇ ਕਰਕੇ ਜਦ ਸਿਪਾਹੀ ਤੁਹਾਨੂੰ ਖਿੱਚ ਕੇ ਲਿਆਏ ਸਨ ; ਜੋਸ਼ ਨਾਲ ਤੁਹਾਡੀਆਂ ਲੱਤਾਂ ਕੰਬ ਰਹੀਆਂ ਸਨ ਤੇ ਚੇਹਰੇ ਤੇ ਮੁਰਦੇ-ਵੰਨੀ ਛਾਈ ਹੋਈ ਸੀ ?" [ਗ਼ਰੀਬ ਦੀ ਦੁਨੀਆਂ

**(ਕਿਸੇ ਦੀ) ਮੁਰੰਮਤ ਕਰਨਾ**—ਸਜ਼ਾ ਦੇਣਾ, ਮਾਰਨਾ ।

ਇਕ ਵਾਰੀ ਜਿਹੜਾ ਅੰਬ ਤੋੜਦਾ ਕਾਬੂ ਆ ਗਿਆ, ਉਸ ਦੀ ਐਸੀ ਮੁਰੰਮਤ ਹੋਵੇਗੀ ਕਿ ਸਾਰੀ ਉਮਰ ਫਿਰ ਇਧਰ ਮੂੰਹ ਨਾ ਵੇਖੇਗਾ । [ਸੰ.

**ਮੁਰਾਦ ਲੈਣੀ**—ਕਿਸੇ ਦਾ ਮਨ ਦਾ ਭਾਵ ਸਮਝਣਾ।

ਮੈਂ ਤੁਹਾਡੀ ਮੁਰਾਦ ਸਮਝ ਲਈ ਹੈ; ਇਸੇ ਤਰ੍ਹਾਂ ਹੀ ਕਰਾਂਗਾ ਜਿਵੇਂ ਤੁਸੀਂ ਕਹਿੰਦੇ ਹੋ। [ਸ੍ਰੀ.

**ਮੁਰਾਦਾਂ ਪੂਰੀਆਂ ਹੋਣੀਆਂ**—ਦਿਲ ਦੀਆਂ ਖਾਹਸ਼ਾਂ ਪੂਰੀਆਂ ਹੋਣੀਆਂ।

ਜੋਤਸ਼ੀ ਨੇ ਕਿਹਾ—ਬੀਬੀ! ਭਾਗਾਂ ਵਾਲੀ ਬੜੀ ਏਂ, ਪਰ ਅਜੇ ਸੁਖ ਨਹੀਂ ਵੇਖਿਆ। ਮਨ ਦੇ ਚੋਖ ਤੇਰੇ ਪੂਰੇ ਨਹੀਂ ਹੋਏ। ਹਾਂ 'ਸਤਾਰਾ ਤੇਰਾ ਨੇਕ ਏ, ਓੜਕ ਨੂੰ ਸਾਰੀਆਂ ਮੁਰਾਦਾਂ ਹੋਵਣੀਆਂ ਪੂਰੀਆਂ, ਪਰ ਅਜੇ ਤੇਰੇ ਤੇ ਗ੍ਰਹਿ ਦਿਸ਼ਾ ਹੈ ਭਾਰੀ। [ਬ੍ਰਿ.

**ਮੁਰਾਦਾਂ ਵੇਖਣੀਆਂ ਚਾਂ ਮਾਣਨੀਆਂ**—ਮਨ ਦੀਆਂ ਖ਼ੁਸ਼ੀਆਂ ਦੇ ਦਿਨ ਵੇਖਣੇ।

ਭਿੱਛਿਆ ਲੈ ਕੇ ਫ਼ਕੀਰ ਨੇ ਅਸੀਸ ਦਿੱਤੀ—ਧੀਏ, ਸੁਹਾਗ ਜੀਵੀ ਤੇ ਮਨ ਦੀਆਂ ਮੁਰਾਦਾਂ ਵੇਖੇਂ। [ਸ੍ਰੀ.

**(ਬਿਨ ਦਮਾਂ) ਮੁੱਲ ਲੈ ਲੈਣਾ**—ਪਿਆਰ ਜਿੱਤ ਲੈਣਾ; ਕਿਸੇ ਨੂੰ ਪਿਆਰ ਤੇ ਨੇਕੀ ਨਾਲ ਆਪਣਾ ਮੁਰੀਦ ਕਰ ਲੈਣਾ।

ਜਦੋਂ ਸਿੱਖ ਬਾਬੇ ਨੇ ਬਾਲੇ ਜਾ ਕੇ ਰਾਂਝੇ ਦੀ ਹੱਥਕੜੀ ਆਪਣੀ ਜ਼ਾਮਨੀ ਦੇ ਕੇ ਖੁਲ੍ਹਾਈ ਤਾਂ ਓਹ ਅੱਥਰੂ ਭਰਕੇ ਬਾਬੇ ਦੇ ਚਰਨੀਂ ਢੈ ਪਿਆ ਤੇ ਕਹਿਣ ਲੱਗਾ, "ਬਾਬਾ! ਤੂੰ ਮੇਰਾ ਪਿਉ ਹੈਂ ਤੇ ਮੈਂ ਤੇਰਾ ਪੁੱਤ ਹਾਂ। ਤੂੰ ਬਿਨ ਦੰਮਾਂ ਸਾਨੂੰ ਮੁੱਲ ਲੈ ਲਿਆ ਹੈ, ਅੱਲਾ ਰਹਿੰਦੀ ਦੁਨੀਆਂ ਤੱਕ ਜੀਵੇਂ! [ਬਾਬਾ ਨੌਧ ਸਿੰਘ

**(ਲੜਾਈ) ਮੁੱਲ ਲੈਣਾ**—ਜਾਣ ਬੁੱਝ ਕੇ ਲੜਾਈ ਸਹੇੜਨੀ।

ਬਾਦਸ਼ਾਹ ਨੇ ਦੂਸਰੀ ਵਾਰੀ ਖ਼੍ਵਾਜਾ ਅਬੁਲਹਸਨ ਦੀ ਜ਼ਬਾਨੀ ਬੜਾ ਜ਼ੋਰਦਾਰ ਹੁਕਮ ਭੇਜਿਆ ਕਿ ਮਹਾਬਤ ਖ਼ਾਂ ਜਾਣ ਬੁੱਝ ਕੇ ਲੜਾਈ ਮੁੱਲ ਨਾ ਲੈ ਬੈਠੇ। [ਨੂਰ ਜਹਾਂ

**ਮੁੜਦੇ ਪੈਰੀਂ**—ਪੁੱਜਦਿਆਂ ਹੀ ਵਾਪਸ ਤੁਰ ਪੈਣਾ।

ਉਹ ਤੁਹਾਡੇ ਪਿੱਛੋਂ ਇਥੇ ਆਇਆ ਸੀ ਪਰ ਮੁੜਦੇ ਪੈਰੀਂ ਹੀ ਵਾਪਸ ਚਲਾ ਗਿਆ ਹੈ। ਉਹ ਪੰਜ ਮਿੰਟ ਵੀ ਨਹੀਂ ਅਟਕਿਆ। [ਸ੍ਰੀ.

**ਮੂੰਹ ਉਤਰ ਜਾਣਾ**—ਮੂੰਹ ਦਾ ਰੰਗ ਫਿਕਾ ਪੈ ਜਾਣਾ।

ਇਹ ਖਬਰ ਸੁਣ ਕੇ ਉਸ ਦਾ ਮੂੰਹ ਉਤਰ ਗਿਆ, ਉਹ ਤੇ ਅੱਵਲ ਰਹਿਣ ਦੀ ਆਸ ਲਾਈ ਬੈਠਾ ਸੀ; ਪਰ ਹੋ ਫ਼ੇਲ ਗਿਆ। [ਸ੍ਰੀ.

**ਮੂੰਹ ਉੱਤੇ ਹਵਾਈਆਂ ਉੱਡ ਜਾਣੀਆਂ**—ਮੂੰਹ ਫੱਕ ਹੋ ਜਾਣਾ, ਚੇਹਰਾ ਸਹਿਮਿਆ ਜਾਣਾ।

ਪਰ ਕੁਦਰਤ ਦੇ ਰੰਗ ਵੇਖੋ! ਉਹੋ ਹੀ, ਜਿਸ ਦੀਆਂ ਲਲਕਾਰਾਂ ਨਾਲ ਸਾਰੇ ਪਾਸੇ ਕੰਬ ਉੱਠਦੇ ਸਨ, ਜਿਸ ਨੇ ਮੌਤ ਵਿਚ ਭੀ ਜ਼ਿੰਦਗੀ ਨੂੰ ਹੱਸਦਿਆਂ ਤੱਕਿਆ ਸੀ, ਜਿਸ ਦੇ ਮੱਥੇ ਉੱਤੇ ਤਿਉੜੀਆਂ ਪੈਂਦਿਆਂ ਹੀ ਵੱਡੇ ਵੱਡੇ ਪੈਂਚਾਂ ਦੇ ਪ੍ਰਾਣ ਖੁਸ਼ਕ ਹੋ ਜਾਂਦੇ ਸਨ, ਤੇ ਮੂੰਹ ਉੱਤੇ ਹਵਾਈਆਂ ਉੱਡ ਜਾਂਦੀਆਂ ਸਨ, ਜਿਸ ਦੀ ਕੀਰਤੀ ਸੰਸਾਰ ਵਿਚ ਗਗਨ-ਮੰਡਲ ਦੇ ਅਸੰਖ ਤਾਰਿਆਂ ਵਾਂਗ ਚਮਕ ਰਹੀ ਸੀ, ਉਹੀ ਅੱਜ ਬੇ-ਬੱਸ ਉਦਾਸ ਤੇ ਦੁਖੀ ਸੀ। [ਕੰਵਲ

**ਮੂੰਹ ਅੱਡਣਾ**—ਮੰਗਣਾ, ਲਾਲਚ ਕਰਨਾ।

ਜੋ ਸਾਡੇ ਪਾਸੋਂ ਸਰਦਾ ਬਣਦਾ ਹੈ, ਅਸੀਂ ਹਾਜ਼ਰ ਕਰ ਰਹੇ ਹਾਂ; ਵਧ ਮੂੰਹ ਨਾ ਅੱਡੋ; ਇਹ ਗੱਲ ਤੁਹਾਡੇ ਵਰਗੇ ਪਰਚਾਰਕਾਂ ਨੂੰ ਸੋਭਦੀ ਨਹੀਂ। [ਸ੍ਰੀ.

**ਮੂੰਹ ਆਉਣਾ**—ਫਸ ਜਾਣਾ; ਚਰਚਾ ਹੋਣੀ; ਧੁੰਮ ਪੈ ਜਾਣੀ।

ਇਹ ਗੱਲ ਹੈ ਸਰਾਸਰ ਝੂਠ ਪਰ ਲੋਕਾਂ ਦੇ ਮੂੰਹ ਆ ਗਈ ਹੈ ਤੇ ਉਸ ਵਿਚਾਰੇ ਦੀ ਮਿੱਟੀ ਪਲੀਤ ਹੋ ਰਹੀ ਹੈ। [ਸ੍ਰੀ.

**ਮੂੰਹ ਸਾਵਾ ਪੀਲਾ ਹੋਣਾ**—ਡਰਨਾ; ਸਹਿਮ ਜਾਣਾ ਤੇ ਮੂੰਹ ਦੇ ਰੰਗ ਬਦਲਣੇ।

ਲੁੱਡਣ ਦਾ ਮੂੰਹ ਸਾਵਾ ਪੀਲਾ,
ਚਲੋ ਤਾਂ ਖੁਰੀ ਕਰੀਏ। [ਹੀਰ-ਦਮੋਦਰ

**ਮੂੰਹ ਸਿਉਣਾ** ਚੁੱਪ ਰਹਿਣਾ।

ਇਹ ਨਹੀਂ ਹੋ ਸਕਦਾ ਕਿ ਜੋ ਉਸ ਦੀ ਮਰਜ਼ੀ ਰੋਜ਼ ਆ ਕੇ ਸਾਨੂੰ ਕਹਿੰਦਾ ਰਹੇ ਤੇ ਅਸੀਂ ਮੂੰਹ ਸੀਊਂ ਕੇ ਸੁਣਦੇ ਰਹੀਏ। ਆਖ਼ਿਰ ਅਸੀਂ ਵੀ ਮਨੁੱਖ ਹਾਂ ਤੇ ਜੁਆਬ ਦੇਣਾ ਪੈਂਦਾ ਹੈ। [ਸ੍ਰੀ.

**ਮੂੰਹ ਸੁੱਕ ਕੇ ਸਿੱਪੀ ਹੋਣਾ**—ਡਰ ਜਾਣਾ ; ਨਿਰਾਸ ਤੇ ਭੈ ਭੀਤ ਹੋ ਜਾਣਾ ।

ਬੇਬੇ ਇਕ ਗੱਲ ਮੇਰੀ ਸੁਣ ਲੈ ; ਮੇਰੀ ਧੀ ਨੂੰ ਮਾਰੀਂ ਨਾਂ, ਤੇ ਨਾ, ਮੰਦਾ ਬੋਲੀਂ । ਉਹ ਬੜੀ ਸੋਹਲ ਏ, ਓਹਨੂੰ ਝਿੜਕ ਦਿਓ ਤੇ ਮੂੰਹ ਸੁੱਕ ਕੇ ਸਿੱਪੀ ਹੋ ਜਾਂਦਾ ਏ । [ਸੁ.

**(ਧੀ ਧੀ ਕਰਦੀ ਦਾ) ਮੂੰਹ ਸੁੱਕਣਾ**—ਬਹੁਤ ਪਿਆਰ ਨਾਲ ਬੁਲਾਉਣਾ ।

ਸੁਣ ਵੇ ਬੀਬਾ, ਕਦੀ ਮੂੰਹੋਂ ਉਭਾਸਰੀ ਦਾ ਨਹੀਂ, ਏਸ ਡਰ ਦੇ ਮਾਰਿਆਂ । ਦੱਟ ਚੁੰਮ ਕੇ ਰੱਖਨੀ ਆਂ, ਕਦੀ ਫੁੱਲ ਵੀ ਨਹੀਂ ਲਾਈ । ਧੀ ਧੀ ਕਰਦੀ ਦਾ ਮੂੰਹ ਸੁੱਕਦਾ ਏ......ਇਹਨਾਂ ਹੱਥਾਂ ਨਾਲ ਕਦੀ ਪਟੋਕੀ ਨਹੀਂ ਮਾਰੀ । [ਸੁ.

**ਮੂੰਹ ਸੁੱਚਾ ਰੱਖਣਾ**—ਸਵੇਰੇ ਕੋਈ ਚੀਜ਼ ਖਾਣੀ ਨਾ ।

ਜਿੰਨੇ ਚਿਰ ਤੀਕ ਮੈਂ ਪਾਠ ਨਾ ਕਰ ਲਾਂ, ਮੂੰਹ ਸੁੱਚਾ ਰੱਖਦਾ ਹਾਂ । ਤੁਸੀਂ ਬੇਸ਼ੱਕ ਚਾਹ ਪੀ ਲਓ, ਮੈਂ ਤੇ ਪਾਠ ਕਰਕੇ ਹੀ ਕੁਝ ਖਾ ਪੀ ਸਕਾਂਗਾ । [ਸੈ.

**ਮੂੰਹ ਸੁਲੱਖਣਾ ਹੋਣਾ**—ਜੋ ਕੁਝ ਮੂੰਹੋਂ ਕਿਹਾ ਜੇ ਇਹ ਠੀਕ ਹੋਵੇ (ਕਿਸੇ ਦੀ ਦਿੱਤੀ ਅਸੀਸ ਆਦਿਕ ਦੇ ਸਫਲ ਹੋਣ ਲਈ ਆਖੀਦਾ ਹੈ) ।

"(ਤੁਹਾਡਾ ਪੁੱਤਰ) ਜਿਊਂਦਾ ਰਹੇ, ਹੋਣਹਾਰ ਜਾਪਦਾ ਹੈ ।"

"ਤੁਹਾਡਾ ਮੂੰਹ ਸੁਲੱਖਣਾ ਹੋਵੇ, ਭੈਣ ਜੀ, ਸਾਡੇ ਤੇ ਤਿੰਨਾਂ ਘਰਾਂ ਵਿਚ ਇਹੋ ਜੀ ਏ ।"

[ਗ਼ਰੀਬ ਦੀ ਦੁਨੀਆਂ

**(ਕਿਧਰੇ) ਮੂੰਹ ਕਰ ਜਾਣਾ**—ਘਰੋਂ ਨਿਕਲ ਜਾਣਾ ; ਨੱਸ ਜਾਣਾ ।

ਇਹ ਸੁਣਦਿਆਂ, ਉਸ ਮੂੰਹ ਪਾੜ ਕੇ ਆਖ ਦਿੱਤਾ, ਭਾਵੇਂ ਮੈਨੂੰ... ਜੇ ਇਹ ਇਥੇ ਰਹੀ, ਤਾਂ ਮੈਂ ਕਿਧਰੇ ਮੂੰਹ ਕਰ ਜਾਵਾਂਗਾ । [ਨ. ਬ.

**ਮੂੰਹ ਕਾਲਾ ਹੋਣਾ**—ਬਦਨਾਮੀ ਹੋਣੀ ।

ਕੁੜੀ ਤੇ ਘਰੋਂ ਨੱਸੀ ਸੋ ਨੱਸੀ ; ਉਸਦਾ ਤੇ ਮੂੰਹ ਕਾਲਾ ਹੋਣਾ ਸੀ, ਪਰ ਵਿਚਾਰੇ ਸ਼ਰੀਫ਼ ਮਾਪਿਆਂ ਦੀ ਮਿੱਟੀ ਵੀ ਬਲ ਗਈ ਹੈ ; ਉਹ ਕਿਤੇ ਮੂੰਹ ਵਿਖਾਉਣ ਜੋਗੇ ਨਹੀਂ ਰਹੇ । [ਸੈ.

**(ਕਿਸੇ ਨਾਲ) ਮੂੰਹ ਕਾਲਾ ਕਰਨਾ**—ਪਰ-ਇਸਤ੍ਰੀ ਨਾਲ ਭੋਗ ਕਰਨਾ ।

ਜਦੋਂ ਪਾਕਿਸਤਾਨ ਬਣਿਆ ਤਾਂ ਕਈ ਅਬਲਾ ਕੁੜੀਆਂ ਵੈਰੀਆਂ ਦੇ ਢਾਹੇ ਚੜ੍ਹੀਆਂ । ਉਦੋਂ ਮਨੁੱਖ-ਮਤ ਇੰਨੀ ਭ੍ਰਸ਼ਟ ਗਈ ਸੀ ਕਿ ਉਨ੍ਹਾਂ ਧੀਆਂ ਨਾਲ ਮੂੰਹ ਕਾਲਾ ਕਰਨ ਵਾਲੇ ਆਪਣੇ ਆਪ ਨੂੰ ਗ਼ਾਜ਼ੀਆਂ ਵਿਚ ਗਿਣਦੇ । [ਸੈ.

**ਮੂੰਹ ਕਾਲੀ ਭੇਡ ਲੁੱਕੀ ਬੈਠੀ ਹੋਣਾ**—ਬਾਹਰੋਂ ਬੀਬੇ-ਰਾਣੇ ਪਰ ਅੰਦਰੋਂ ਬਹੁਤ ਚੰਦਰੇ ਸੁਭਾਵ ਵਾਲੇ ਹੋਣਾ ।

"ਜੇ ਤੁਸੀਂ ਚਾਹੋ ਤਾਂ ਮੈਂ ਇਸ ਵੇਲੇ ਤੁਹਾਨੂੰ ਦੱਸ ਸਕਦੀ ਹਾਂ ਕਿ ਤੁਹਾਡੀਆਂ ਇਨ੍ਹਾਂ ਕਿਸ਼ਤੀ-ਨੁਮਾ ਟੋਪੀਆਂ ਤੇ ਜਵਾਹਰ-ਜਾਕਟਾਂ ਹੇਠ ਕੇਤੜੀ ਮੂੰਹ ਕਾਲੀ ਭੇਡ ਲੁੱਕੀ ਬੈਠੀ ਹੈ ।" [ਸ. ਧ.

**ਮੂੰਹ ਕੌੜਾ ਕਰਨਾ**—ਸ਼ਰਾਬ ਪੀਣੀ ।

ਅਸੀਂ ਉਸ ਦੇ ਇਕ ਰਾਤ ਰਹੇ, ਪਰ ਕੋਈ ਸੁਆਦ ਨਹੀਂ ਆਇਆ । ਉਸ ਨੇ ਮੂੰਹ ਹੀ ਕੌੜਾ ਨਹੀਂ ਕਰਾਇਆ । [ਸੈ.

**ਮੂੰਹ ਖੰਡ ਪਾਣਾ (ਕਿਸੇ ਦੇ)**—(ਚੰਗੀ ਖਬਰ ਸੁਣਾਣ ਵਾਲੇ ਨੂੰ ਕਹਿੰਦੇ ਹਨ), ਪ੍ਰਸੰਸਾ ਕਰਨਾ ; ਮੂੰਹ ਸੁਹਾਗਾ ਕਹਿਣਾ ।

ਜਦੋਂ ਵਕੀਲ ਨੇ ਕਿਹਾ ਕਿ ਕਾਨੂੰਨ ਨਹੀਂ ਬਦਲਿਆ ਜਾ ਸਕਦਾ ਤਾਂ ਮੁਦਈ ਨੇ ਕਿਹਾ—ਸ਼ਾਬਾਸ਼ ਤੇਰੀ ਜੰਮਣ ਵਾਲੀ ਨੂੰ । ਤੇਰੇ ਮੂੰਹ ਖੰਡ ਪਾਵਾਂ, ਤੂੰ ਵਕੀਲ ਨਹੀਂ, ਤੂੰ ਕੋਈ ਧਰਮ-ਰਾਜ ਦਾ ਰੂਪ ਏਂ । [ਸ਼. ਸ਼.

**ਮੂੰਹ ਖੁਲ੍ਹ ਜਾਣਾ**—
**ਮੂੰਹ ਖੁਲ੍ਹਣਾ**— } ਬਕਵਾਸ ਕਰਨ ਦੀ ਵਾਦੀ ਪੈ ਜਾਣੀ ।

ਕੁਝ ਸਮੇਂ ਤੋਂ ਮੈਂ ਵੇਖ ਰਿਹਾ ਹਾਂ ਕਿ ਤੇਰਾ ਮੂੰਹ ਬਹੁਤ ਖੁਲ੍ਹ ਗਿਆ ਹੈ ਤੇ ਤੂੰ ਨਿੱਕੇ ਵੱਡੇ ਦਾ ਕੋਈ ਲਿਹਾਜ਼ ਨਹੀਂ ਰੱਖਦਾ । [ਸੈ.

**ਮੂੰਹ ਖੋਲ੍ਹਣਾ**—ਬੋਲਣਾ, ਭੇਦ ਦੱਸਣਾ ।

ਸਾਨੂੰ ਕੀ ਪਤਾ ਹੈ ਕਿ ਤੂੰ ਭੁੱਖਾ ਹੈਂ ਜਾਂ ਤੈਨੂੰ ਕੋਈ ਤਕਲੀਫ਼ ਹੈ । ਤੂੰ ਮੂੰਹ ਖੋਲ੍ਹੇਂ ਤਾਂ ਹੀ ਪਤਾ ਲੱਗ ਸਕਦਾ ਹੈ । ਲੈ, ਹੁਣ ਦੱਸ ਵੇ, ਗੱਲ ਕੀ ਹੈ ? [ਸੈ.

**ਮੂੰਹ ਚੜ੍ਹ ਬੋਲਣਾ**—ਤੰਗ ਆ ਕੇ ਸਿੱਧੀ ਗੱਲ ਮੂੰਹ ਤੇ ਕਹਿ ਦੇਣੀ, ਆਪਣਾ ਉਬਾਲ ਕੱਢਣਾ।

ਨੂੰਹ ਹੋਵੇ ਭਾਵੇਂ ਧੀ; ਜਿਸ ਨੂੰ ਰੋਜ਼ ਇਵੇਂ ਸਤਾਇਆ ਜਾਏ, ਇਕ ਦਿਨ ਉਸਨੇ ਆਪੇ ਮੂੰਹ ਚੜ੍ਹ ਕੇ ਬੋਲਣਾ ਹੋਇਆ। [ਸੰ.

**ਮੂੰਹ ਚੜ੍ਹਨਾ (ਗੱਲ ਕਿਸੇ ਦੇ)**—ਕਿਸੇ ਨੂੰ ਭੇਤ ਦਾ ਪਤਾ ਲਗਣਾ।

ਮੈਂ ਸਾਰਿਆਂ ਨੂੰ ਸਮਝਾ ਦੇਵਾਂਗੀ, ਪਈ ਇਸ ਗੱਲ ਦਾ ਪੜਦਾ ਰੱਖਣ ਤੇ ਕਿਸੇ ਹੋਰ ਦੇ ਮੂੰਹ ਨਾ ਚੜ੍ਹੇ। ਕਿਉਂ ਜੱਸੋ ਤੂੰ ਕਿਸੇ ਨਾਲ ਸਾਡਾ ਭੇਤ ਤੇ ਨਾ ਖੋਲ੍ਹੇਂਗੀ। [ਕ. ਕ.

**ਮੂੰਹ ਚੜ੍ਹਾਣਾ**—ਮੂੰਹ ਦੇ ਕਈ ਰੂਪ ਬਣਾ ਕੇ ਅਗਲੇ ਨੂੰ ਖਿਡਾਣਾ—

ਮੈਂ ਹਾਲੀ ਗੱਲ ਮੁਕਾਈ ਹੀ ਨਹੀਂ ਸੀ ਕਿ ਉਨ੍ਹਾਂ ਮੂੰਹ ਚੜ੍ਹਾਣੇ ਸ਼ੁਰੂ ਕਰ ਦਿੱਤੇ। ਮੈਨੂੰ ਗੱਲ ਬੰਦ ਕਰਨੀ ਪਈ। [ਸੰ.

**ਮੂੰਹ ਚਿੱਤ ਲਗਣਾ**—ਸੋਹਣਾ ਹੋਣ ਕਰ ਕੇ ਪਸੰਦ ਆਵਣਾ, ਮਿਲਣ ਗਿਲਣ ਵਾਲਾ ਹੋਣਾ।

ਮੌਲਵੀ ਸਾਹਿਬ ਨੇ ਵਿਧਵਾ ਨੂੰ ਆਪਣੇ ਨਾਲ ਵਿਆਹ ਕਰਵਾਉਣਾ ਮਨਾਣ ਲਈ, ਬਚਨ ਭੀ ਬੜੇ ਕੋਮਲ ਕਹੇ ਤੇ ਉਂਞ ਭੀ ਉਹ ਮੂੰਹ ਚਿੱਤ ਲਗਦੇ ਸਨ ਪ੍ਰੰਤੂ ਇਹ ਭੀ ਉਪਰੋ ਥਲੀ ਠੇਡੇ ਖਾਕੇ ਡਾਵਾਂ ਡੋਲ ਹੋ ਹੋ ਕੇ ਕੁਝ ਸੋਚਵਾਨ ਹੋ ਚੁਕੀ ਹੋਈ ਸੀ।

[ਬਾਬਾ ਨੌਧ ਸਿੰਘ

**ਮੂੰਹ ਚੁੱਕ ਕੇ ਤੁਰਨਾ**—ਬੇਪਰਵਾਹੀ ਨਾਲ ਤੁਰਨਾ।

ਜਿਧਰ ਕੋਈ ਕਹਿੰਦਾ ਹੈ ਤੂੰ ਮੂੰਹ ਚੁੱਕ ਕੇ ਤੁਰ ਪੈਂਦਾ ਹੈਂ। ਜ਼ਰਾ ਸੋਚਿਆ ਤੇ ਕਰ ਕਿ ਤੇਰਾ ਉਥੇ ਜਾਣਾ ਜੋਗ ਭੀ ਹੈ ਕਿ ਨਹੀਂ। [ਸੰ.

**ਮੂੰਹ ਚੁਕ ਚੁੱਕ ਕੇ ਵੇਖਣਾ**—ਕਿਸੇ ਦੀ ਉਡੀਕ ਕਰਨੀ।

ਨਹੀਂ ਜੀ, ਮੈਂ ਤੇ ਰਾਤ ਨਹੀਂ ਰਹਿ ਸਕਦੀ, ਮੇਰੇ ਬੱਚੇ ਤੇ ਮੂੰਹ ਚੁੱਕ ਚੁੱਕ ਕੇ ਮੇਰਾ ਰਾਹ ਵੇਖਦੇ ਹੋਣਗੇ। ਉਹ ਬੜੇ ਬੇਵਿਸਾਹੇ ਹਨ ਮੇਰੇ। [ਸੰ.

**ਮੂੰਹ ਚੋਲਣਾ**—ਕੁਝ ਖਾਣਾ ਪੀਣਾ।

ਪਤਾ ਨਹੀਂ ਕਿਸ ਵੇਲੇ ਵਾਪਸ ਆਉਗੇ। ਮੂੰਹ ਤੇ ਚੋਲ ਜਾਉ ਤਾਂ ਜੋ ਅਸੀਂ ਵੀ ਬੇਫ਼ਿਕਰ ਹੋ ਕੇ ਹੋਰ ਕੰਮ ਕਾਰ ਲਗੀਏ। [ਸੰ.

**ਮੂੰਹ ਜੂਠਾ ਕਰਨਾ**—ਕੁਝ ਖਾਣਾ।

ਹੁਣ ਉਹਨੂੰ ਮੇਜ਼ ਤੇ ਬੈਠਿਆਂ ਘੰਟਾ ਭਰ ਹੋ ਗਿਆ ਏ, ਪਰ ਉਨ੍ਹਾਂ ਮੂੰਹ ਜੂਠਾ ਨਹੀਂ ਕੀਤਾ, ਕਿਉਂਕਿ ਉਹ ਆਪਣੀ ਮੰਗ ਤੇ ਤੁਲੇ ਹੋਏ ਨੇ। [ਬੂਹੇ ਬੈਠੀ ਧੀ

**ਮੂੰਹ ਜ਼ੋਰ ਹੋਣਾ**—ਮਨ-ਮਾਨੀ ਕਰਨ ਵਾਲਾ, ਜਿਸ ਤੇ ਕਾਬੂ ਨਾ ਪਾਇਆ ਜਾ ਸਕੇ।

ਅੰਦਰ ਵਸਦਾ ਚੋਰ,
ਨੀ। ਮੇਰੇ ਅੰਦਰ ਵਸਦਾ।
ਸਈਓ, ਸਾਨੂੰ ਕੁਝ ਨ ਆਖੋ, ਵੱਡ ਦਿਓ ਲੰਮੀ ਤੋਰ ਨੀ।
ਵਾਗ ਲਗਾਮ ਨ ਜਾਏ ਸੰਭਾਲੀ, ਇਕ ਮੇਰਾ ਮੂੰਹ ਜ਼ੋਰ ਨੀ।
ਹੁਸਨ ਮੇਰੇ ਹਰਜਾਈ ਦੇ ਨੇ, ਕੀਤੀ ਨਿਹਾਰ ਟਕੋਰ, ਨੀ।

[ਕੇਸਰ-ਕਿਆਰੀ

**ਮੂੰਹ ਤੱਕਦੇ ਰਹਿ ਜਾਣਾ**—ਹੈਰਾਨੀ ਵਿਚ ਭੌਰ ਭੌਰ ਜਿਹੇ ਹੋਏ ਰਹਿਣਾ; ਬਹੁਤ ਘਬਰਾ ਜਾਣਾ।

ਬੜੀ ਦੇਰ ਬਾਅਦ ਡਾਕਟਰ ਦੇ ਸਾਹਮਣੇ ਇਕ ਦਰੋਗਾ ਤੇ ਦੋ ਜਮਾਂਦਾਰ ਮੌਜੂਦ ਸਨ, ਤੇ ਉਸ ਦੀ ਜਾਮਾਂ ਤਲਾਸ਼ੀ ਕੀਤੀ ਜਾ ਰਹੀ ਸੀ। ਜਿੰਨੇ ਵੀ ਕਾਗ਼ਜ਼ ਪੱਤਰ ਉਸ ਪਾਸੋਂ ਬਰਾਮਦ ਹੋਏ, ਸਭ ਲੈ ਕੇ ਜੇਲ੍ਹ ਕਰਮਚਾਰੀ ਚਲਦੇ ਬਣੇ। ਡਾਕਟਰ ਹੋਰੀਂ ਮੂੰਹ ਤੱਕਦੇ ਰਹਿ ਗਏ। [ਗ਼ਰੀਬ ਦੀ ਦੁਨੀਆਂ

**ਮੂੰਹ ਤੇ ਹਵਾਈਆਂ ਉਡਣੀਆਂ**—ਉਦਾਸੀ ਤੇ ਘਬਰਾਹਟ ਹੋਣੀ।

ਭੈਣ, ਸੁੱਖ ਤਾਂ ਹੈ? ਤੇਰੇ ਮੂੰਹ ਤੇ ਤਾਂ ਹਵਾਈਆਂ ਉਡਦੀਆਂ ਨੇ। ਦੁਖ, ਸੁਖ ਹੁੰਦੇ ਹੀ ਆਏ ਨੇ, ਪਰ ਵੰਡਿਆਂ ਹੀ ਹੌਲੇ ਹੁੰਦੇ ਨੇ। [ਹਾਉਕੇ

**ਮੂੰਹ ਤੇ ਗੱਲ ਕਰਨਾ**—ਸਾਮ੍ਹਣੇ ਗੱਲ ਕਰਨਾ, ਲੁਕਾ ਨ ਕਰਨਾ।

ਕਿਉਂ ਨੀ ਤਾਰੀਏ। ਕੀ ਕੁਝ ਆਖਿਆ ਈ? ਦੱਸ ਹੁਣ ਮੇਰੇ ਸਾਹਮਣੇ, ਮੇਰੇ ਮੂੰਹ ਤੇ ਗੱਲ ਕਰ।

[ਸੁਭੱਦਰਾਂ

**ਮੂੰਹ ਤੇ ਥੁੱਕਣਾ (ਕਿਸੇ ਦੇ)**—ਨਿਰਾਦਰ ਕਰਨਾ, ਕਿਸੇ ਨੂੰ ਘਟੀਅਲ ਤੇ ਘ੍ਰਿਣਾ ਦਾ ਪਾਤਰ ਸਮਝਣਾ।

ਲਾਲਾ ਮੁਕੰਦੀ ਮਲ ਦੇ ਘਰ ਵਿਆਹ ਹੋਵੇ ਤੇ ਬਰਾਤ ਵਿਚ ਰੰਡੀ ਨਾ ਹੋਵੇ, ਸਭਨਾ ਮੇਰੇ ਮੂੰਹ ਤੇ ਥੁੱਕਣਾ ਏ। ਆਖਣਗੇ, ਗਿਆ ਸੀ ਦਿੱਲੀ, ਲੈ ਆਂਦੀ ਤਵਾਇਫ਼? [ਦੋ ਪਾਸੇ

**ਮੂੰਹ ਤੇ ਮਾਸ ਨਾ ਰਹਿਣਾ**—ਬਹੁਤ ਕਮਜ਼ੋਰ ਹੋ ਜਾਣਾ।

ਸੁਣ! ਸੋਭਾਂ! ਰਾਜ਼ੀ ਏਂ, ਖੁਸ਼ ਏਂ, ਮਾੜੀ ਕਿਉਂ ਹੋ ਗਈ ਏਂ ਐਡੀ? ਤੇਰੇ ਮੂੰਹ ਤੇ ਮਾਸ ਹੀ ਨਹੀਂ ਰਿਹਾ। [ਸੁਨੇਂਦਰਾਂ

**(ਗੱਲ) ਮੂੰਹ ਤੇ ਮਾਰਨੀ**—ਨਿਡਰ ਹੋ ਕੇ ਸੱਚੀ ਗੱਲ ਕਿਸੇ ਦੇ ਸਾਹਮਣੇ ਕਹਿ ਦੇਣੀ।

ਜਦੋਂ ਮੈਂ ਸੱਚੀ ਗੱਲ ਉਸ ਦੇ ਮੂੰਹ ਤੇ ਮਾਰੀ ਤਾਂ ਉਸ ਨੂੰ ਬੜੀਆਂ ਮਰਚਾਂ ਲੱਗੀਆਂ ਤੇ ਮੈਨੂੰ ਅੱਖਾਂ ਕੱਢਣ ਲੱਗਾ। [ਮੈਂ.

**ਮੂੰਹ ਤੇ ਮੂਹਰਾਂ ਜੜ ਆਉਣੀਆਂ**—ਨਿਰੁੱਤਰ ਕਰ ਆਉਣਾ।

ਅੱਜ ਜੇ ਕਿਤੇ ਮਾਲਕਾਂ ਸਾਹਮਣੇ ਚਾਰ ਗੱਲਾਂ ਕਰਨੀਆਂ ਪੈ ਜਾਣ ਤਾਂ ਤੁਹਾਡੇ ਵਿਚ ਕੇਹੜਾ ਏ ਜਿਹੜਾ ਉਨ੍ਹਾਂ ਨਾਲ ਵਾਰਾ ਵੱਟ ਸਕੇ। ਤੁਹਾਨੂੰ ਸਾਨੂੰ ਤਾਂ ਉਨ੍ਹਾਂ ਛਿੱਥੀਆਂ ਨਾਲ ਉਡਾ ਦੇਣਾ ਏ। ਬਾਬੂ ਈ ਸੀ ਜਿਹੜਾ ਸਭਨਾਂ ਦੇ ਮੂੰਹਾਂ ਤੇ ਮੋਹਰਾਂ ਜੜ ਆਇਆ ਕਰਦਾ ਸੀ। [ਗ਼ਰੀਬ ਦੀ ਦੁਨੀਆਂ

**ਮੂੰਹ ਤੋਂ ਪੱਲਾ ਲਾਹੁਣਾ**—ਸ਼ਰਮ, ਝਿਜਕ ਛੱਡ ਦੇਣਾ।

ਹਿਕ ਸੁਣੇਂਦੀ, ਲੱਖ ਸੁਣੇਸੀ,
ਜੇ ਮੈਂ ਮੂੰਹ ਤੋਂ ਪੱਲੂ ਲਾਹਿਆ।
ਮੈਂ ਤਾਂ ਮੁੱਲ ਬਗ਼ੈਰ ਵਿਕਾਣੀ;
ਤਾਂ ਮੂੰਹ ਕੂਕ ਸੁਣਾਇਆ। [ਹੀਰ ਦਮੋਦਰ

**ਮੂੰਹ ਤੋਂ ਲੋਈ ਲਾਹੁਣੀ**—ਸ਼ਰਮ ਹਯਾ ਲਾਹ ਦੇਣੀ।

ਮੂੰਹ ਤੋਂ ਲੱਥੀ ਲੋਈ ਤੇ ਕੀ ਕਰੇਗਾ ਕੋਈ।
[ਅਖਾਣ

**ਮੂੰਹ ਤੋੜ ਜਵਾਬ ਦੇਣਾ**—ਨਿਰੁੱਤਰ ਕਰ ਦੇਣਾ।

ਜਦੋਂ ਉਸ ਨੂੰ ਹਰ ਗੱਲ ਦਾ ਮੂੰਹ ਤੋੜ ਜਵਾਬ ਮਿਲਿਆ ਤਾਂ ਉਹ ਚੁੱਪ ਹੋ ਗਿਆ ਅਤੇ ਉਥੋਂ ਖਿਸਕ ਗਿਆ। [ਸੈਂ.

**ਮੂੰਹ ਦਿਖਾਉਣ ਜੋਗ ਨਾ ਰਹਿਣਾ**—ਬਹੁਤ ਸ਼ਰਮਿੰਦਾ ਹੋਣਾ, ਕਿਸੇ ਮਾੜੀ ਕਰਤੂਤ ਕਰਕੇ ਸ਼ਰਮਸਾਰੀ।

ਅਚਲਾ ਨੂੰ ਸੁਰੇਸ਼ (ਪਤੀ ਦੇ ਮਿਤ੍ਰ) ਨਾਲ ਘਰ ਵਾਪਸ ਆਉਂਦਿਆਂ ਵੇਖ ਕੇ ਉਸ ਦੇ ਪਿਤਾ ਨੇ ਉਸ ਨੂੰ ਸ਼ੱਕ ਦੀ ਨਜ਼ਰ ਕਰਕੇ ਕਈ ਗੱਲਾਂ ਕਹੀਆਂ ਤਾਂ ਅਚਲਾ ਨੇ ਜਵਾਬ ਦਿੱਤਾ, "ਮੈਂ ਜੇ ਕੋਈ ਅਜਿਹਾ ਕੰਮ ਕਰਦੀ ਪਿਤਾ ਜੀ, ਜਿਸ ਦੇ ਲਈ ਤੁਸੀਂ ਮੂੰਹ ਦਿਖਾਉਣ ਜੋਗ ਨਾ ਰਹਿੰਦੇ ਤਾਂ ਸਭ ਤੋਂ ਪਹਿਲਾਂ ਤੁਸੀਂ ਮੇਰਾ ਮੂੰਹ ਹੀ ਨਾ ਵੇਖਦੇ। ਕਲ੍ਹ ਤੋਂ ਜੇਹੜਾ ਅਪਮਾਨ ਤੁਸੀਂ ਮੇਰਾ ਕਰ ਰਹੇ ਹੋ, ਸਿਰਫ਼ ਝੂਠ ਹੋਣ ਤੇ ਹੀ ਮੈਂ ਸਹਾਰ ਸਕੀ ਹਾਂ।" [ਰਿਖਾ

**ਮੂੰਹ ਦੀ ਖਾਣੀ**—1. ਕਿਸੇ ਉਤੇ ਵਧੀਕੀ ਕਰਨ ਆਇਆਂ ਅੱਗੋਂ ਤਕੜੀ ਮਾਰ ਪੈਣੀ। 2. ਨਿਰੁੱਤਰ ਹੋ ਜਾਣਾ।

ਪਿੰਡ ਬੀਟਮ ਪੁਰ ਜ਼ਿਲ੍ਹਾ ਹੁਸ਼ਿਆਰਪੁਰ ਦੇ ਸਿੱਖਾਂ ਉਤੇ ਮੁਸਲਮਾਨ ਪਿੰਡਾਂ ਨੇ ਇਕੱਠੇ ਹੋ ਕੇ ਹਮਲਾ ਕੀਤਾ, ਪਰ ਮੁਸਲਮਾਨਾਂ ਨੂੰ ਮੂੰਹ ਦੀ ਖਾਣੀ ਪਈ। ਇਕ ਦੋ ਹੋਰ ਪਿੰਡਾਂ ਵਿਚ ਭੀ ਮੁਸਲਮਾਨਾਂ ਨੂੰ ਭਾਜੜ ਪਈ, ਤੇ ਸਿੱਖਾਂ ਵੱਲੋਂ ਭੀ ਹਮਲੇ ਸ਼ੁਰੂ ਹੋ ਗਏ। ਇਧਰ ਜ਼ਿਲ੍ਹਾ ਅੰਮ੍ਰਿਤਸਰ ਦੇ ਪਿੰਡਾਂ ਵਿਚ ਭੀ ਸਿੱਖਾਂ ਦਾ ਜ਼ੋਰ ਪੈ ਗਿਆ, ਬੜਾ ਘਮਸਾਨ ਸ਼ੁਰੂ ਹੋ ਗਿਆ। ਪੋਠੋਹਾਰ ਦੀ ਕਤਲਾਮ ਕਰ ਕੇ ਗੁੱਸਾ ਅਗੇ ਭਰਿਆ ਹੀ ਹੋਇਆ ਸੀ, ਇਹਨਾ ਫ਼ਸਾਦਾਂ ਨੇ ਸਾਰੇ ਪੂਰਬੀ ਪੰਜਾਬ ਵਿਚ ਅੱਗ ਲਾ ਦਿੱਤੀ। [ਸੰਤ ਸਿਪਾਹੀ

**ਮੂੰਹ ਦੀ ਗਰਾਹੀ ਹੋਣਾ**—ਐਸਾ ਕੰਮ ਜਿਹੜਾ ਝਟ ਹੀ ਕੀਤਾ ਜਾ ਸਕਦਾ ਹੋਵੇ। ਐਸਾ ਆਦਮੀ ਜਿਸ ਨੂੰ ਇਵੇਂ ਹੀ ਮਲ ਦਲ ਕੇ ਪਰੇ ਸੁੱਟਿਆ ਜਾ ਸਕੇ।

ਇਹ ਸਖਤੀ ਕਰਕੇ (ਅਲੀ ਕੁਲੀ ਖਾਂ ਨੂੰ ਮਰਵਾ ਕੇ) ਜਹਾਂਗੀਰ ਦੀ ਅੰਦਰ ਠੰਡੀ ਤਾਂ ਹੋ ਗਈ ਪਰ ਮਿਹਰੁਲ-ਨਿਸਾ ਮੂੰਹ ਦੀ ਗਰਾਹੀ ਥੋੜੀ ਸੀ।
[ਨੂਰ ਜਹਾਨ—ਚਾਤ੍ਰਿਕ

**ਮੂੰਹ ਦੀ ਮੂੰਹ ਵਿਚ ਘੁੱਟ ਲੈਣਾ**—ਕੁਝ ਨਾ ਕਹਿਣ ਦੇਣਾ, ਥਾਂ ਹੀ ਰੋਕ ਲੈਣਾ, ਰਾਹਦੀ ਅੱਗੇ ਨਾ ਲੰਘਣ ਦੇਣਾ।

ਹੀਰ ਘੂਰੀ ਵੱਟ ਕੇ ਗੁੱਸੇ ਵਿਚ ਬੋਲੀ :—
ਮੂੰਹ ਦੀ ਮੂੰਹ ਵਿਚ ਘੁੱਟ ਲਾ, ਜਦ ਘਿੱਟ ਮਰੋੜਾਂ,
ਵਾਗਾਂ ਜਾਣ ਨਾ ਠਲ੍ਹੀਆਂ, ਮੈਂ ਜਿੱਧਰ ਮੋੜਾਂ। [ਚੰ. ਵ.

**ਮੂੰਹ ਦੇਣ ਜੋਗ ਨਾ ਹੋਣਾ**—ਨਿਕਚ ਹੋ ਕੇ ਸਾਹਮਣੇ ਨਾ ਆ ਸਕਣਾ; ਮੁਕਾਬਲਾ ਨਾ ਕਰ ਸਕਣਾ।

ਉਹ ਸਾਡੇ ਸਾਹਮਣੇ ਮੂੰਹ ਦੇਣ ਜੋਗੇ ਨਹੀਂ, ਜੋ ਅਸਾਂ ਉਸ ਨਾਲ ਕੀਤੀਆਂ ਹਨ; ਭੁੱਲ ਨਹੀਂ ਸਕਦਾ। ਇਸ ਲਈ ਉਹ ਕਦੇ ਸਾਡੇ ਮੁਕਾਬਲੇ ਤੇ ਖੜ੍ਹਾ ਨਹੀਂ ਹੋਵੇਗਾ। [ਸੰ.

**ਮੂੰਹ ਧੋ ਛੱਡਣਾ**—ਆਸ ਨਾ ਰੱਖਣੀ।

ਜੋ ਕੁਝ ਤੁਹਾਨੂੰ ਮਿਲਦਾ ਹੈ, ਲੈ ਲਓ, ਹੋਰ ਕਿਸੇ ਚੀਜ਼ ਦੀ ਆਸ ਨਾ ਰੱਖੋ ਤੇ ਚੁੱਪ ਕਰ ਕੇ ਮੂੰਹ ਧੋ ਛੱਡੋ। [ਸੰ.

**(ਕਿਸੇ ਨੂੰ) ਮੂੰਹ ਨਾ ਲਾਣਾ**—ਬੋਲ ਚਾਲ ਨਾ ਕਰਨੀ, ਆਉ ਭਗਤ ਨਾ ਕਰਨਾ।

ਇੰਦਰਾ—ਮੈਂ ਤਾਂ ਉਹਨਾਂ ਲੋਕਾਂ ਦੀ ਗੱਲ ਕਰਨੀ ਆਂ ਜੋ ਹਜੇ ਚੰਗੇ ਭਲੇ ਖਾਂਦੇ ਪੀਂਦੇ ਨੇ ਤੇ ਫੇਰ ਸਾਡੇ ਆ ਮਹਿਮਾਨ ਬਣਦੇ ਨੇ।

ਮੋਹਨੀ—ਏਹੋ ਜਹੇ ਲੋਕਾਂ ਨੂੰ ਮੂੰਹ ਨਾ ਲਾਇਆ ਕਰੇ। [ਦੋ ਪਾਸੇ

**(ਕਿਸੇ ਦੇ) ਮੂੰਹ ਨੂੰ**—ਲਿਹਾਜ਼ ਕਰ ਕੇ, ਸਤਿਕਾਰ ਨੂੰ।

ਕੋੜੀ—ਜਾਹ ਨੀ ਜਾਹ! ਆਪਣੀ ਸੱਸ ਸਾਮ੍ਹਣੇ ਬੋਲ ਜਾ ਕੇ! ਖ਼ਬਰਦਾਰ ਜੇ ਮੇਰੇ ਸਾਮ੍ਹਣੇ ਟਰ ਟਰ ਕੀਤੀਓ ਈ, ਵੇਹੜੇ ਨਾ ਵੜਨ ਦੇਊਂਗੀ।

ਪ੍ਰਸਿੰਨਾ—ਤੇਰੇ ਵੇਹੜੇ ਕਿਸੇ ਕਦਨ ਕੀ ਆਉਣਾ। ਗਾਲਾਂ ਖਾਣ, ਮੈਂ ਤੇ ਭੇਣ੍ਹਾ ਦੇ ਮੂੰਹ ਨੂੰ ਆਉਨੀ ਆਂ। ਲੈ! ਮੈਂ ਚਲੀ ਜਾਨੀ ਆਂ। [ਸੁਭੱਦਰਾਂ,

**ਮੂੰਹ ਨੂੰ ਲਹੂ ਲੱਗਣਾ**—ਹਰਾਮ ਖਾਣਾ ਜਾਂ ਵੱਢੀ ਆਦਿ ਦਾ ਸੁਆਦ ਪੈ ਜਾਣਾ।

ਵੱਢੀ ਆਦਿ ਹਰਾਮ ਦਾ ਲਹੂ ਜਿਸ ਦੇ ਮੂੰਹ ਨੂੰ ਇਕ ਵਾਰੀ ਲੱਗ ਜਾਂਦਾ ਹੈ। ਫਿਰ ਲਥਦਾ ਨਹੀਂ। ਭਾਵੇਂ ਆਪਣੀ ਇੱਜ਼ਤ ਹਰ ਵੇਲੇ ਖ਼ਤਰੇ ਵਿਚ ਰਹਿੰਦੀ ਹੈ। [ਸੰ.

**ਮੂੰਹ ਪਾੜ ਕੇ**—ਨਿਸੰਗ ਹੋ ਕੇ, ਝਾਕਾ ਲਾਹ ਕੇ।

"ਬਾਬਾ ਜੀ ਚੌਧਰੀ ਬੋਲਿਆ—"ਕੀਕਣ ਮੂੰਹ ਪਾੜ ਕੇ ਤੁਹਾਡੇ ਸਾਹਮਣੇ ਇਹ ਗੱਲ ਦਸਾਂ। ਸੱਚ ਪੁੱਛੋ ਤਾਂ ਦਿਲ ਮੇਰਾ ਆਪਣਾ ਵੀ ਨਹੀਂ ਮੰਨਦਾ ਪਈ ਇਹ ਗੱਲ ਸੱਚੀ ਹੋਵੇ, ਪਰ ਸਬੂਤ ਆਂਹਦੇ ਨੇ ਕੁਝ ਹੋਰ।" [ਖ਼ੂਨ ਦੇ ਸੋਹਿਲੇ

**(ਕੋਈ ਚੀਜ਼) ਮੂੰਹ ਪੈਣਾ**—ਬਹੁਤ ਖਾ ਖਾ ਕੇ ਸੁਆਦੀ ਨਾ ਲੱਗਣੀ, ਦਿਲ ਚੜ੍ਹ ਜਾਣਾ।

ਵਿਆਹ ਦੇ ਦਿਨਾਂ ਵਿਚ ਮਿੱਠਾ ਖਾ ਖਾ ਕੇ ਮੂੰਹ ਪੈ ਜਾਂਦਾ ਹੈ ਤੇ ਮਿਠਾਈਆਂ ਵਲ ਤੱਕਣ ਤੇ ਰੂਹ ਨਹੀਂ ਕਰਦਾ। [ਸੰ.

**ਮੂੰਹ ਫੱਟ**—ਲੜ-ਬੋਲਾ।

ਮਸ਼ੀਨ ਮੈਨ ਤਾਂ ਅਜੇ ਸੋਚ ਹੀ ਰਿਹਾ ਸੀ, ਪਰ ਫੋਰਮੈਨ ਜ਼ਰਾ ਵਧੇਰੇ ਮੂੰਹ ਫੱਟ ਸੀ, ਪੈਂਦਾ ਹੀ ਬੋਲਿਆ—"ਸਰਦਾਰ ਜੀ! ਢਿੱਡੋਂ ਭੁੱਖਿਆ ਰਹਿ ਕੇ ਕਿੰਨਾ ਕੁ ਚਿਰ ਕੰਮ ਹੋ ਸਕਦਾ ਹੈ। [ਫ਼. ਫ਼.

**ਮੂੰਹ ਫਿਰਨਾ**—ਕੋਈ ਚੀਜ਼ ਖਾ ਖਾ ਕੇ ਅੱਕ ਜਾਣਾ।

ਕੇਵਲ ਕਣਕ ਦੀ ਰੋਟੀ ਹੀ ਹੈ ਜਿਸ ਤੋਂ ਮੂੰਹ ਕਦੇ ਵੀ ਨਹੀਂ ਫਿਰਦਾ। ਹੋਰ ਭਾਵੇਂ ਕਿਨੀਂ ਹੀ ਚੰਗੀ ਚੀਜ਼ ਕਿਉਂ ਨਾ ਹੋਵੇ, ਰੋਜ਼ ਖਾਣ ਨਾਲ ਮੂੰਹ ਪੈ ਜਾਂਦੀ ਹੈ। [ਸੰ.

**ਮੂੰਹ ਫੁਲਾਣਾ**—ਰੋਸ ਕਰਨਾ।

ਸੁਰੇਸ਼ ਨੇ ਅਚਲਾ ਨੂੰ ਕਿਹਾ, "ਕਲ੍ਹ ਮਿਰਣਾਸ ਅਚਾਨਕ ਮੇਰੇ ਪੈਰੀਂ ਹੱਥ ਲਾ ਕੇ ਚਲੀ ਗਈ ਤੇ ਤੂੰ ਮੂੰਹ ਫੁਲਾ ਕੇ ਗੁੱਸੇ ਵਿਚ ਭਰੀ ਪੀਤੀ ਬਾਹਰ ਤੁਰ ਗਈਉਂ, ਕੀ ਮੈਂ ਉਹਦੀ ਸੱਸ ਦੇ ਮਰਨ ਦੀ ਗੱਲ ਕੀਤੀ ਸੀ, ਏਸ ਲਈ? [ਦ੍ਵਿਧਾ

**ਮੂੰਹ ਫੂਕ ਹੋਣਾ ਜਾਂ ਫਿੱਕਾ ਪੈ ਜਾਣਾ**—ਘਬਰਾ ਜਾਣਾ; ਮੂੰਹ ਪੀਲਾ ਹੋ ਜਾਣਾ।

ਇਚਰਾਂ ਨੂੰ ਮਿੱਠੂ ਰਾਮ (ਸ਼ਾਹ) ਭੀ ਅੱਪੜ ਪਿਆ, ਉਸ ਨੂੰ ਵੇਖ ਕੇ ਨਵਾਬ ਖਾਨ ਦਾ ਮੂੰਹ ਫੂਕ ਗਿਆ ਤੇ ਬਿਲਕੁਲ ਅੱਗੋਂ ਰੁੱਟ ਗਈ ਅਤੇ ਬਿਤੋਰਿਆਂ ਵਾਂਗ ਉਸ ਦੇ ਮੂੰਹ ਵੱਲ ਬਿਟ ਬਿਟ ਵੇਖਣ ਲੱਗ ਪਿਆ। [ਨ. ਬ.

**ਮੂੰਹ ਫੇਰਨਾ** – ਪਿਆਰ ਨਾ ਰੱਖਣਾ, ਧਿਆਨ ਹੋਰ ਪਾਸੇ ਕਰਨਾ।

ਉਸ ਦੇ ਸੁਭਾ ਵਿਚ ਸਥਿਰਤਾ ਨਹੀਂ, ਜੇ ਪਿਆਰ ਕਰਨ ਲੱਗੇ ਤਾਂ ਵੀ ਬਿਲਕੁਲ ਡੁੱਲ੍ਹ ਪੈਂਦਾ ਹੈ, ਪਰ ਜੇ ਮੂੰਹ ਫੇਰ ਲਵੇ ਤੇ ਮੁੜ ਕੇ ਅੱਖ ਭਰ ਕੇ ਵੇਖਦਾ ਤੀਕ ਨਹੀਂ। [ਸੰ.

**ਮੂੰਹ ਭਨਾਣਾ** – ਖਰੀਆਂ ਖਰੀਆਂ ਸੁਣਨੀਆਂ।

ਸੱਸ ਨੂੰ ਆਪਣੇ ਘਰ ਵਿਚੋਂ ਨੂੰਹ-ਪੁੱਤ੍ਰ ਦਾ ਹਿੱਸਾ ਦੇਣ ਲੱਗਿਆਂ ਪੀੜ ਪੈਂਦੀ ਏ। ਅੰਤ ਸ਼ਰੀਕਾਂ ਕੋਲੋਂ ਮੂੰਹ ਭੁਨਾ ਕੇ ਘੜੀ ਮੁਸ਼ਕਲ ਦੋ ਚਾਰ ਪੁਰਾਣੇ ਥੋਰੇ ਭਾਂਡੇ ਤੇ ਕੁਝ ਲੀਰਾਂ ਦਿੰਦੀ ਹੈ। [ਨ. ਖਾ.

**ਮੂੰਹ ਭਵਾ ਬਹਿਣਾ**—ਨਾਰਾਜ਼ਗੀ ਪ੍ਰਗਟ ਕਰਨ ਤੇ ਮੂੰਹ ਮੋੜ ਲੈਣਾ।

ਮੁੜ ਗਿਆ ਮਰਦਾਨਾ ਫਿਰ ਨਾਲ ਗੁੱਸੇ,
ਲਾਲ ਸੁਟ ਕੇ ਮੂੰਹ ਭੁਵਾ ਬੈਠਾ।

[ਧਰਮੀ ਭਾਈਆ

**ਮੂੰਹ ਮੱਥੇ ਲੱਗਣਾ**—ਮਿਲਣਾ ਗਿਲਣਾ।

ਉਸ ਨੂੰ ਕੋਰਾ ਜੁਆਬ ਕਿਸ ਤਰ੍ਹਾਂ ਦਿੱਤਾ ਜਾ ਸਕਦਾ ਹੈ; ਰੋਜ਼ ਮੂੰਹ ਮੱਥੇ ਲੱਗਣ ਵਾਲਾ ਆਦਮੀ ਹੈ ਤੇ ਹੈ ਵੀ ਸ਼ਰੀਫ਼ ਤੇ ਕੰਮ ਆਉਣ ਵਾਲਾ। [ਸੰ.

**ਮੂੰਹ ਮਰੋੜਨਾ** – ਗੁੱਸੇ ਹੋ ਜਾਣਾ।

ਤੇਰੇ ਵਰਗਿਆਂ ਨਾਲ ਸਾਡਾ ਗੁਜ਼ਾਰਾ ਨਹੀਂ ਚਲਣਾ। ਹਾਸਾ ਮਖੌਲ ਤੇ ਬਣਿਆ ਹੀ ਹੋਇਆ ਹੈ ਪਰ ਤੂੰ ਜ਼ਰਾ ਮਖੌਲ ਕਰਨ ਤੇ ਮੂੰਹ ਮਰੋੜ ਲੈਂਦਾ ਹੈਂ। ਇਹ ਠੀਕ ਨਹੀਂ। [ਸੰ.

**ਮੂੰਹ ਮੁਲਾਹਜ਼ਾ ਹੋਣਾ** ਲਿਹਾਜ਼, ਇੱਜ਼ਤ, ਸਤਿਕਾਰ ਹੋਣਾ।

ਜਿਹੜਾ ਗਰੀਬ ਬਿਨਾਂ ਸਦੇ ਇਹੋ ਜਿਹਿਆਂ ਸਮਿਆਂ ਤੇ ਪੁੱਜਦਾ ਹੈ, ਅਮੀਰੀ ਆਪਣੀ ਰੰਗਤ ਨਾਲ ਉਸ ਨੂੰ ਭੀ ਆਪਣੇ ਵਰਗਾ ਬਣਾ ਲੈਂਦੀ ਹੈ। ਇਉਂ ਮੂੰਹ ਮੁਲਾਹਜ਼ਾ ਹੋਣ ਕਰ ਕੇ ਅਗਲਾ ਨਾਂਹ ਨਹੀਂ ਕਰਦਾ, ਸਹਿਜੇ, ਕੰਮ ਕਰਨੋਂ। [ਡੋਲਦੀ ਲਾਟ

**ਮੂੰਹ ਮੂੰਹ ਛਿੱਤਰ ਪੈਣੇ ਜਾਂ ਖਾਣੇ**—ਬਹੁਤ ਬੇਇੱਜ਼ਤੀ ਹੋਣੀ।

ਮੂੰਹ ਮੂੰਹ ਛਿੱਤਰ ਖਾ ਕੇ ਕੈਮੀ,
ਬਹੂੰ ਰੁਨਾਂ ਦੁੱਖ ਪਾਇਆ। [ਹੀਰ ਦਮੋਦਰ

**ਮੂੰਹ ਮੂੰਹ ਭਰਨਾ**—ਕਿਸੇ ਭਾਂਡੇ ਨੂੰ ਨੱਕੋ ਨਕ ਭਰ ਦੇਣਾ।

ਇਹ ਬਾਲਟੀ ਮੂੰਹੋਂ ਮੂੰਹ ਭਰੀ ਹੋਈ ਹੈ। [ਸੰ.

**ਮੂੰਹ ਮੋੜਨਾ** – ਜਵਾਬ ਦੇ ਜਾਣਾ, ਨਾਂਹ ਕਰ ਦੇਣੀ, ਅਸਮਰਥ ਹੋ ਜਾਣਾ।

ਡਾਕਟਰ ਜਦ ਉੱਠ ਕੇ ਤੁਰਨ ਲੱਗਾ, ਤਾਂ ਉਸ ਨੂੰ ਪਤਾ ਲੱਗਾ ਕਿ ਉਸ ਦੀਆਂ ਲੱਤਾਂ—ਜਿਨ੍ਹਾਂ ਨੇ ਉਸ ਨੂੰ ਅੰਮ੍ਰਿਤਸਰ ਦੇ ਟੈਮਪੈਸ ਦੇ ਹਾਲ ਵਿੱਚ ਪੁਚਾਣਾ ਸੀ—ਘਰ ਪਹੁੰਚਾਣ ਤੋਂ ਵੀ ਮੂੰਹ ਮੋੜੀ ਖੜੀਆਂ ਸਨ।

[ਰ. ਫ.

**ਮੂੰਹ ਰੱਖਣਾ** – ਮੁਲਾਹਜ਼ਾ ਰੱਖਣਾ; ਸਤਿਕਾਰ ਕਰਨਾ।

ਇਹ ਸਾਰੀਆਂ ਮੂੰਹ ਰੱਖਣੀਆਂ ਗੱਲਾਂ ਹੀ ਨੇਂ। ਉਹ ਕੁੰਦਨ ਲਾਲ ਨੂੰ ਵਪਾਰ ਵਿਚ ਲਾ ਲੈਣਗੇ ਪਰ ਸੁਖ ਨਾਲ ਅੱਗੇ ਕੁੰਦਨ ਲਾਲ ਕਿਹੜਾ ਨਾਕਾਰਾ ਬੈਠਾ ਏ।

[ਵ. ਘ.

**ਮੂੰਹ ਲਾਉਣਾ** – (੧) ਝਗੜਾ ਪਾਉਣਾ, ਬਹਿਸ ਚਰਚਾ ਵਿਚ ਪੈਣਾ। (੨) ਚੇਟਕ ਲੱਗ ਜਾਣੀ।

ਜਦੋਂ ਨਵਾਬ ਤੇ ਉਹਦੇ ਮੁਸ਼ਟੰਡਿਆਂ ਨੇ ਕੰਦਲਾ (ਨਵਾਬ ਦੀ ਵਹੁਟੀ) ਦੀ ਲਾਸ਼ ਵੇਖੀ ਤਾਂ ਹੈਰਾਨ ਹੋ ਗਏ ਤੇ ਉਨ੍ਹਾਂ ਨੇ ਫ਼ੁਰਮਾਨ ਤੇ ਕੰਦਲਾ ਦੇ ਮਾਰਨ ਦਾ ਇਲਜ਼ਾਮ ਲਾਇਆ। ਜਦੋਂ ਭਾਗਭਰੀ (ਫ਼ੁਰਮਾਨ ਦੀ ਮਾਂ) ਉਹਨਾਂ ਨੂੰ ਸਾਬਤ ਕਰ ਕੇ ਦਸਣੀ ਕਿ ਇਸ ਦਾ ਅਸਲੀ ਕਾਤਲ ਕੌਣ ਹੈ ਤਾਂ ਫ਼ੁਰਮਾਨ ਘੜੀ ਘੜੀ ਮਾਂ ਨੂੰ ਚੁਪ ਕਰਾਂਦਾ। ਉਹ ਨਹੀਂ ਸੀ ਚਾਹੁੰਦਾ ਕਿ ਇਹੋ ਜਿਹੇ ਚੰਡਾਲਾਂ ਨਾਲ ਅਜਾਈ ਮੂੰਹ ਲਾਏ। ਆਪਣੀ ਸਚਾਈ ਵਿਚ ਉਹਨੂੰ ਪੂਰਾ ਭਰੋਸਾ ਸੀ। [ਅੰਦਰਾ

(੨) ਨੀਚ ਜ਼ਾਤਾਂ ਤਾਂ ਕਿਧਰੇ ਰਹੀਆਂ, ਉੱਚੀਆਂ ਜ਼ਾਤਾਂ ਨੇ ਉਹ ਉਦਮ ਕੀਤਾ ਹੈ ਕਿ ਇਸ ਰੰਗ-ਰੂਪ ਸ਼ਰਾਬ ਖਾਨਾ ਖਰਾਬ ਨੂੰ ਵੱਡੇ ਆਦਰ ਨਾਲ ਮੂੰਹ ਲਾਇਆ। [ਚੰ. ਵ.

**ਮੂੰਹ ਵਿਚ ਉਂਗਲਾਂ ਪਾ ਲੈਣਾ**—ਬਹੁਤ ਹੈਰਾਨ ਹੋਣਾ।

ਡਾਕਟਰ ਦੀਆਂ ਏਹਨਾਂ ਬੇਮਿਸਾਲ ਕਰਨੀਆਂ ਨੂੰ ਦੇਖ ਵੇਖ ਤੇ ਸੁਣ ਸੁਣ ਕੇ ਲੋਕੀ ਮੂੰਹ ਵਿਚ ਉਂਗਲਾਂ ਪਾ ਲੈਂਦੇ ਸਨ ਤੇ ਓੜਕ ਜਦ ਨਿੱਤ ਦੇ ਥਕੇਵਿਆਂ ਤੇ ਜਗਰਾਤਿਆਂ ਕਾਰਨ ਉਹ ਰੋਗ-ਸੇਜਾ ਤੇ ਪੈ ਗਿਆ ਤਾਂ ਉਸ ਦੀ ਅਰੋਗਤਾ ਲਈ ਲੋਕਾਂ ਨੇ ਆਪਣੇ ਇਸ਼ਟ ਦੇਵਤਾ ਪਾਸ ਪ੍ਰਾਰਥਨਾਂ ਕੀਤੀਆਂ, ਤੇ.. [ਮ. ਪ.

**ਮੂੰਹ ਵਿਚ ਗੱਲ ਨ ਹੋਣੀ**—ਚੁੱਪ ਚਾਪ ਰਹਿਣ ਵਾਲਾ।

ਉਹ ਬੜਾ ਹੀ ਸ਼ਰੀਫ਼ ਹੈ। ਉਸ ਦੇ ਮੂੰਹ ਵਿਚ ਗੱਲ ਨਹੀਂ, ਜੋ ਕਹੋ, ਉਹ ਚੁੱਪ ਕਰਕੇ ਕਰੀ ਜਾਂਦਾ ਹੈ। [ਸ਼ੈ.

**ਮੂੰਹ ਵਿਚ ਘੁੰਗਣੀਆਂ**—ਚੁਪ ਚਾਪ।

ਤੂੰ ਮੂੰਹ ਵਿਚ ਘੁੰਗਣੀਆਂ ਪਾ ਕੇ ਬੈਠਾ ਏਂ, ਬੋਲਦਾ ਕਿਉਂ ਨਹੀਂ? ਹੁਣ ਕੀ ਕਰਨਾ ਏ? [ਸ਼ੈ.

**ਮੂੰਹ ਵਿੱਚ ਦਹੀਂ ਜਮਾਏ ਬੈਠਨਾ**—ਚੁੱਪ ਵੱਟੀ ਰੱਖਣਾ।

ਲਾਲਾ ਵੀਰ ਭਾਨ ਨੇ ਅਮਰ ਨਾਥ ਵੱਲ ਮਖੌਲ ਦਾ ਤੀਰ ਛੱਡਿਆ, "ਸ਼ਾਇਦ ਏਸੇ ਕਰਕੇ ਰਾਇ ਸਾਹਿਬ ਅੱਜ ਮੂੰਹ ਵਿੱਚ ਦਹੀਂ ਜਮਾਈ ਬੈਠੇ ਨੇ। ਮੈਂ ਕਿਹਾ ਗੱਲ ਕੀਹ ਏ, ਅੱਜ ਏਧਰੋਂ ਆਵਾਜ਼ ਨਹੀਂ ਆਉਂਦੀ।" [ਗ਼ਰੀਬ ਦੀ ਦੁਨੀਆਂ

**ਮੂੰਹ ਵਿਚ ਦੰਦ ਨ ਹੋਣੇ**—ਐਸਾ ਗ਼ਰੀਬ ਤੇ ਨਿਮਾਣਾ ਕਿ ਅੱਗੋਂ ਬੋਲੇ ਚਾਲੇ ਹੀ ਨ, ਸੁਆਲ ਜੁਆਬ ਨ ਕਰੇ; ਘਟ ਬੋਲਣ ਵਾਲਾ।

ਇਹ ਮੁੰਡਾ ਨਿਰਾ ਗਊ ਹੁੰਦਾ ਸੀ, ਕਹੀਏ ਪਈ ਮੂੰਹ ਵਿੱਚ ਦੰਦ ਹੀ ਨਹੀਂ, ਕੈਲੀ ਪਾਇਆਂ ਨਹੀਂ ਸੀ ਦੁਖਦਾ। ਜਦੋਂ ਦਾ ਲਾਹੌਰ ਗਿਆ ਏ, ਸਾਂਈਂ ਜਾਣੇ ਕੀ ਵੱਗ ਗਈ ਏ ਮੱਤ ਨੂੰ। ਦਿਨੋਂ ਦਿਨ ਹੱਥਾਂ 'ਚੋਂ ਨਿਕਲਦਾ ਜਾਂਦਾ ਏ। [ਸੁ.

**ਮੂੰਹ ਵਿਚ ਪਾਣੀ ਭਰ ਆਉਣਾ**—ਜੀ ਲਲਚਾਉਣਾ।

ਲੋਕ ਜਦ ਮੁਸਲਮਾਨਾਂ ਦੇ ਛੱਡੇ ਹੋਏ ਭਰੇ ਭਰਾਏ ਘਰਾਂ ਤੇ ਮਾਲ ਨਾਲ ਆਫਰੀਆਂ ਦੁਕਾਨਾਂ ਵੱਲ ਤੱਕਦੇ ਤਾਂ ਉਨ੍ਹਾਂ ਦੇ ਮੂੰਹ ਵਿਚ ਪਾਣੀ ਭਰ ਆਉਂਦਾ। [ਮ. ਪ.

**ਮੂੰਹ ਵਿਚ ਫਿਰਨਾ**—ਕੋਈ ਗੱਲ ਯਾਦ ਦੇ ਬਹੁਤ ਨੇੜੇ ਹੋਣੀ ਪਰ ਛੇਤੀ ਯਾਦ ਨਾ ਆਉਣੀ।

ਉਸ ਦਾ ਨਾਂ ਮੇਰੇ ਮੂੰਹ ਵਿਚ ਪਿਆ ਫਿਰਦਾ ਹੈ ਪਰ ਯਾਦ ਨਹੀਂ ਆ ਰਿਹਾ। ਕਿਸੇ ਵੇਲੇ ਆਪੇ ਹੀ ਯਾਦ ਆ ਜਾਏਗਾ। [ਸ਼ੈ.

**ਮੂੰਹ ਵੇਖ ਕੇ ਚਪੇੜ ਲਾਉਣੀ**—ਆਦਮੀ ਕੁ ਆਦਮੀ ਵੇਖ ਕੇ ਸਲੂਕ ਕਰਨਾ।

ਮਨੁੱਖ ਮਨੁੱਖ ਵਿਚ ਫ਼ਰਕ ਬੁਨਿਆਦੀ ਹੈ; ਇਹ ਕਦੇ ਵੀ ਉੱਕਾ ਖ਼ਤਮ ਨਹੀਂ ਕੀਤਾ ਜਾ ਸਕਦਾ। ਤਾਂ ਤੇ ਇਹ ਕਦੇ ਵੀ ਨਹੀਂ ਹੋ ਸਕਦਾ ਕਿ ਕਿਸੇ ਵੀ ਮੁਆਮਲੇ ਵਿਚ ਸਾਰੇ ਲੋਕਾਂ ਨੂੰ ਇਕਸੇ ਰੱਸੇ ਫਾਹੇ ਦਿੱਤਾ ਜਾ ਸਕੇ। ਮੂੰਹ ਵੇਖ ਕੇ ਹੀ ਚਪੇੜ ਵੱਜੇਗੀ। [ਸ਼ੈ.

**ਮੂੰਹ ਵੇਖਦੇ ਰਹਿ ਜਾਣਾ**—ਬੇਵੱਸ ਹੋ ਕੇ ਰੁਕਣਾ; ਕੁਝ ਨ ਵਿਗਾੜ ਜਾਂ ਸੰਵਾਰ ਸਕਣਾ।

ਇਕ ਪ੍ਰੋਫ਼ੈਸਰ ਦੇ ਨੋਟ ਕਿਸੇ ਹੋਰ ਨੇ ਆਪਣੇ ਨਾਂ ਥੱਲੇ ਛਪਵਾ ਲਏ। ਪ੍ਰੋਫ਼ੈਸਰ ਸਾਹਿਬ ਮੂੰਹ ਵੇਖਦੇ ਰਹਿ ਗਏ ਤੇ ਕੁਛ ਨਾ ਕਰ ਸਕੇ। [ਡੋਲਦੀ ਲਾਟ

**ਮੂੰਹੋਂ ਕੱਢ ਕੇ ਦੇਣਾ**—ਆਪਣੀ ਲੋੜ ਨੂੰ ਉਲੰਘ ਕੇ ਕਿਸੇ ਨੂੰ ਦੇਣਾ, ਆਪਣੀ ਲੋੜ ਦੀ ਪਰਵਾਹ ਨ ਕਰਨੀ।

ਆਪਣੀ ਵਾਧੂ ਚੀਜ਼ ਕਿਸੇ ਰੱਜੇ ਨੂੰ ਦੇਣੀ ਲਿਹਾਜ਼ ਏ, ਆਪਣੀ ਵਾਧੂ ਚੀਜ਼ ਕਿਸੇ ਭੁੱਖੇ ਨੂੰ ਦੇਣੀ ਜੀਵਨ ਏ ਤੇ ਆਪਣੇ ਮੂੰਹੋਂ ਕੱਢ ਕੇ ਕਿਸੇ ਭੁੱਖੇ ਨੂੰ ਦੇਣਾ ਉਪਕਾਰ ਏ। ਤੁਸੀਂ ਨਫ਼ਾ ਤਿਆਗ ਕੇ ਉਪਕਾਰ ਕਰਦੇ ਹੋ। [ਹਉਕੇ

**ਮੂੰਹੋਂ ਝੱਗ ਉਗਲਣੀ**—ਮੂਰਖਾਂ ਤੇ ਪਾਗਲਾਂ ਵਾਲੀਆਂ ਗੱਲਾਂ ਕਰਨਾ ; ਬਕਵਾਸ ਕਰੀ ਜਾਣਾ ।

ਮੁੱਲਾਂ ਮਿਸਰ ਨਿਖੇੜੀ ਰੱਖਦੇ
ਲਾ ਲਾ ਗੁੱਝੀਆਂ ਅੱਗਾਂ,
ਲੈਕਚਰ ਕਰਦਿਆਂ ਜਾਨ ਨ ਭਿੱਠੇ
(ਜਦ) ਮੂੰਹੋਂ ਉਗਾਲਣ ਝੱਗਾਂ,
[ਕੇ. ਕਿ.

**ਮੂੰਹੋਂ ਫੜਨੀ**—ਕਿਸੇ ਦੇ ਮੂੰਹੋਂ ਨਿਕਲੀ ਗੱਲ ਤੇ ਜ਼ੋਰ ਦੇਣਾ ।

ਤੁਸਾਂ ਇਹ ਗੱਲ ਮੇਰੇ ਮੂੰਹੋਂ ਹੀ ਫੜ ਲਈ ਹੈ ; ਮੇਰੇ ਪਾਸੋਂ ਗ਼ਲਤੀ ਹੋਈ ਹੈ ਤੇ ਮੈਂ ਮੁਆਫ਼ੀ ਮੰਗਦਾ ਹਾਂ । [ਸਿੰ.

**ਮੂੰਹੋਂ ਫੁੱਟਣਾ**—ਮੂੰਹ ਪੱਟ ਕੇ ਗੱਲ ਕਹਿਣੀ, ਆਪਣੀ ਇੱਛਾ ਪ੍ਰਗਟ ਕਰਨੀ ; ਆਪਣੀ ਮੰਗ ਦੱਸਣੀ (ਕਾਫ਼ੀ ਪੁੱਛ ਪੁਛਾਈ ਤੇ ਖਾਮੋਸ਼ੀ ਮਗਰੋਂ ।

ਜਦੋਂ ਵਕੀਲ ਨੇ ਅਨੰਤ ਰਾਮ ਨੂੰ ਪੁੱਛਿਆ ਕਿ ਕੀ ਉਹ ਸ਼ਾਮੂ ਸ਼ਾਹ ਦਾ ਨਾਵਾਂ ਤਾਰ ਸਕਦਾ ਹੈ ਤਾਂ ਬਸੰਤ ਸਿੰਘ (ਅਨੰਤ ਰਾਮ ਦੇ ਮਿੱਤ੍ਰ) ਨੇ ਕਿਹਾ, "ਜਨਾਬ, ਇਹ (ਸ਼ਾਮੂ ਸ਼ਾਹ) ਇਕ ਵਾਰੀ ਮੂੰਹੋਂ ਫੁੱਟੇ ਸਹੀ, ਮੈਂ ਦੂਣਾ ਝੋਲੀ ਪਾਉਂਦਾ ਹਾਂ ।" [ਸ਼. ਸ਼.

**ਮੂੰਹੋਂ ਲਾਹੁਣਾ**—ਕਿਸੇ ਨਾਲੋਂ ਪਿਆਰ ਤੋੜ ਲੈਣਾ ।

ਉਸ ਦੀ ਮਾਮੂਲੀ ਜਹੀ ਭੁੱਲ ਤੋਂ ਉਹ ਇੰਨਾ ਗੁੱਸੇ ਹੋਇਆ ਕਿ ਉਸਨੇ ਮੂੰਹੋਂ ਹੀ ਲਾਹ ਦਿੱਤਾ ਤੇ ਮੁੜ ਕੇ ਸਾਰਾ ਜੀਵਨ ਮੂੰਹ ਨਾ ਲਾਇਆ । [ਸਿੰ.

**(ਕਿਸੇ ਨੂੰ) ਮੂਧੇ ਮੂੰਹ ਸੁੱਟਣਾ**—ਬੁਰੀ ਤਰ੍ਹਾਂ ਹਰਾਣਾ ।

ਮੈਂ ਤੇ ਬੜਾ ਖੁਸ਼ ਹੋਇਆ ਆਂ, ਪਈ ਵਕੀਲ ਨੇ ਸ਼ਾਮੂ ਸ਼ਾਹ ਨੂੰ ਚੰਗਾ ਮੂਧੇ ਮੂੰਹ ਸੁੱਟਿਆ ਏ । [ਸ਼. ਸ਼.

**ਮੂਧੇ ਮੂੰਹ ਮਾਰਨਾ**—ਤਬਾਹ ਕਰ ਦੇਣਾ ।

ਕਿਸਮਤ ਨੇ ਸਾਨੂੰ ਅਜੇਹਾ ਮੂਧੇ ਮੂੰਹ ਮਾਰਿਆ ਕਿ ਅਸੀਂ ਮੁੜ ਕੇ ਸੰਭਲ ਨਹੀਂ ਸਕੇ । ਸਾਨੂੰ ਹੋਣੀ ਨੇ ਖਾਕ ਸ਼ਾਹ ਕਰ ਦਿੱਤਾ । [ਸਿੰ.

**ਮੂਲੀ ਪੁੱਟਿਆਂ ਟੋਆ ਹੋਣਾ**—ਨੁਕਸਾਨ, ਤਬਾਹੀ ਹੋਣੀ ।

ਉਨ੍ਹਾਂ ਮੇਰੀ ਬੇ-ਦੋਸ਼ੀ ਧੀ ਨੂੰ ਧੱਕਾ ਦੇ ਛੱਡਿਆ ਏ । ਸ਼ਾਲਾ ! ਜਾਈਆਂ ਦੇ ਪੇਸ਼ ਆਵੇ ਨੂੰ, ਕਰ ਪਰਾਇਆਂ ਤੇ ਆਪਣੀਂ ਜਾਇਆਂ । ਥੱਢੇ ਮਰਦ ਨੇ ਤੇ ਮੂਲੀ ਪੁੱਟਿਆਂ ਟੋਆ ਹੋਵੇ ਨੇ । [ਨ. ਖ.

**ਮੇਰ ਤੇਰ ਕਰਨੀ**—ਦੂਜੈਗੀ ਕਰਨੀ ।

ਤੁਸੀਂ ਹੀ ਮੇਰ-ਤੇਰ ਕਰਦੇ ਹੋ । ਮੈਂ ਤੇ ਇਹੋ ਸਮਝਦੀ ਹਾਂ ਕਿ ਇਹ ਸਾਡਾ ਸਾਰਿਆਂ ਦਾ ਸਾਂਝਾ ਘਰ ਹੈ । [ਸਿੰ.

**ਮੋਠਾਂ ਦੀ ਛਾਵੇਂ ਬੈਠਣਾ**—(ਮੋਠਾਂ ਦੀ ਛਾਵੇਂ ਕੋਈ ਬੈਠ ਨਹੀਂ ਸਕਦਾ) ਆਸ ਪੂਰਤੀ ਦਾ ਅਸੰਭਵ ਹੋਣਾ ।

ਸਾਰਾ ਮਾਲ ਧੰਨ ਵੰਡਿਆ ਗਿਆ ਹੈ ਤੇ ਤੂੰ ਹੁਣ ਬਹੁੜਿਆ ਹੈਂ । ਹੁਣ ਤੇ ਮੋਠਾਂ ਦੀ ਛਾਵੇਂ ਬੈਠ, ਤੈਨੂੰ ਇੱਥੋਂ ਹੁਣ ਕੀ ਮਿਲਣਾ ਹੈ । [ਸਿੰ.

**ਮੋਢੇ ਨਾਲ ਮੋਢਾ ਖਹਿਣਾ**—ਬੜੀ ਭੀੜ ਹੋਣੀ ।

ਮੋਢਿਆਂ ਦੇ ਨਾਲ ਮੋਢੇ ਖਹਿ ਰਹੇ,
ਹੜ੍ਹ ਤਜਾਰਤ ਦੇ ਤਿਰੇ ਵਿਚ ਵਹਿ ਰਹੇ !
[ਚੰ. ਵਾ.

**(ਲੰਘਦਿਆਂ ਨੂੰ) ਮੋਢੇ ਮਾਰਨੇ**—ਮਸਤੀ ਨਾਲ ਤੁਰਨਾ ; ਮਸਤੀ ਤੇ ਖ਼ੁਸ਼ੀ ਵਿਚ ਹੋਣਾ ; ਮਸਤ ਜਾਣਾ ।

ਤੂੰਹੀਓਂ ਅਵਤਾਰ ਸਿੰਘ ਦੇ ਆਉਣ ਦੀ ਖੁਸ਼ੀ ਨਾਲ ਫੁੱਲੀ ਨਹੀਂ ਸਮਾਂਦੀ । ਲੰਘਦਿਆਂ ਜਾਂਦਿਆਂ ਨੂੰ ਮੋਢੇ ਪਈ ਮਾਰਨੀ ਏਂ । [ਬੁਹੇ ਬੈਠੀ ਧੀ

**ਮੋਮ ਦਾ ਨੱਕ ਹੋਣਾ**—ਲਾਈ ਲੱਗ, ਝੱਟ ਬਦਲ ਜਾਣ ਵਾਲਾ ।

ਉਸ ਤੇ ਵਿਸ਼ਵਾਸ਼ ਨਾ ਕਰੀਂ ; ਜੇ ਉਸਦੇ ਭਰੋਸੇ ਰਿਹਾ ਤਾਂ ਤੇਰਾ ਕੰਮ ਨਹੀਂ ਹੋਣਾ ; ਉਹ ਤੇ ਨਿਰਾ ਮੋਮ ਦਾ ਨੱਕ ਈ । ਤੂੰ ਕਿਹਾ ਤੇਰੀ ਮੰਨ ਲਈ, ਅੱਗੇ ਕਿਸੇ ਹੋਰ ਨੇ ਕਿਹਾ ਤੇ ਉਧਰ ਉਠ ਤੁਰਿਆ । [ਸਿੰ.

**ਮੋਰਚਾ ਮਾਰਨਾ**—ਜਿੱਤ ਪ੍ਰਾਪਤ ਕਰਨੀ ; ਔਖਾ ਕੰਮ ਕਰ ਲੈਣਾ ।

ਤੁਸੀਂ ਇਹ ਵੇਲੇ ਸਿਰ ਮੋਰਚਾ ਮਾਰ ਲਿਆ ਹੈ। ਹੁਣ ਤੇ ਇਹ ਕਪੜਾ ਮਿਲਦਾ ਹੀ ਨਹੀਂ। [ਸੈ.

**ਮੋਰਚਾ ਲਾਣਾ**—ਮੁਕਾਬਲਾ ਕਰਨਾ, ਸਤਿਆਗ੍ਰਹਿ ਕਰਨਾ ।

ਮਾਮਲਾ ਘਟਵਾਉਣ ਲਈ ਕਿਸਾਨ ਸਰਕਾਰ ਵਿਰੁਧ ਮੋਰਚਾ ਲਾਣ ਦੀ ਸੋਚ ਰਹੇ ਹਨ। ਆਸ ਹੈ ਜ਼ਰੂਰ ਸਫ਼ਲ ਹੋ ਜਾਂਣਗੇ। [ਸੈ.

**ਮੋੜਾ ਖਾਣਾ**—ਰੋਗ ਆਦਿ ਦਾ ਘਟਣਾ ਸ਼ੁਰੂ ਹੋਣਾ ।

ਪੂਰੇ ਪੰਦਰਾਂ ਦਿਨਾਂ ਮਗਰੋਂ ਉਸ ਦੇ ਬੁਖ਼ਾਰ ਨੇ ਮੋੜਾ ਖਾਧਾ ਤੇ ਘਟਣਾ ਸ਼ੁਰੂ ਹੋਇਆ। [ਸੈ.

**ਮੌਜੂ ਉਡਾਣਾ**—ਮਖ਼ੌਲ ਕਰਨੇ ।

ਸ਼ੁਰੂ ਸ਼ੁਰੂ ਵਿਚ ਜਦ ਰਹੀਮ ਬਖ਼ਸ਼ ਆਪਣੀ ਘਰ ਦੀ ਜ਼ਮੀਨ ਹਿੱਸੇ ਬਖ਼ਰੇ ਤੇ ਦੇ ਕੇ ਮੁਲਤਾਨ ਜਾਣ ਲਈ ਤਿਆਰ ਹੋਇਆ ਤਾਂ ਪਿੰਡ ਵਾਲਿਆਂ ਨੇ ਰੱਜ ਰੱਜ ਕੇ ਮੌਜੂ ਉਡਾਇਆ। ਮੂੰਹ ਪਾੜ ਪਾੜ ਕੇ ਗਵਾਂਢੀ ਆਖਦੇ—"ਵੇਖ ਭਕੂਏ ਦੀ ਅਕਲ ਗਈ। ਮਹੀਂ ਵੇਚ ਕੇ ਘੋੜੀ ਲਈ। ਦੁੱਧ ਪੀਣੋਂ ਰਿਹਾ ਤੇ ਲਿੱਦ ਚੁਣਨੀ ਪਈ।" [ਖ਼ੂਨ ਦੇ ਸੋਹਿਲੇ

**ਮੌਜੂ ਬਣਾਉਣਾ** ਮਖ਼ੌਲ ਉਡਾਉਣਾ ।

ਤੁਸੀਂ ਸਰਕਾਰ ਮੇਰਾ ਮੌਜੂ ਬਣਾਉਣ ਲੱਗੇ ਹੋਏ ਓ, ਜ਼ੋਰਾਵਰ ਜੁ ਹੋਏ। ਮੇਰੇ ਲਈ ਲੰਡੀਆਂ ਲੂਲੀਆਂ ਹੀ ਰਹਿ ਗਈਆਂ ਨੇ। ਮੈਂ ਨਹੀਂ ਕਰਾਉਣਾ ਵਿਆਹ, ਮਹਾਰਾਜ, ਇਹ ਕੀ ਜੋੜੀ ਲੱਗੇਗੀ। [ਸ਼. ਸ਼.

**ਮੌਤ ਦੀਆਂ ਘੜੀਆਂ ਗਿਣ ਗਿਣ ਦਿਨ ਗੁਜ਼ਾਰਨੇ**—ਬੜੀ ਬਿਪਤਾ ਵਿਚ ਦਿਨ ਕੱਟ ਕੱਟ ਕੇ ਮੌਤ ਨੂੰ ਉਡੀਕਣਾ, ਬਿਪਤਾ ਨਾਲੋਂ ਮੌਤ ਨੂੰ ਚੰਗਾ ਸਮਝਣਾ ।

ਉਸ ਨੇ ਆਪਣੀ ਜ਼ਿੰਦਗੀ ਵਿੱਚ ਇਹੋ ਜੇਹੀਆਂ ਕਈ ਕੁੜੀਆਂ ਵੇਖੀਆਂ ਸਨ, ਜਿਹੜੀਆਂ ਵਿਆਹ ਤੋਂ ਬਾਅਦ ਜਾਂ ਤੇ ਪੇਕਿਆਂ ਦੇ ਬੂਹੇ ਰੁਲਦੀਆਂ ਤੇ ਜਾਂ ਫੇਰ ਸਹੁਰੇ ਘਰੀਂ ਮੌਤ ਦੀਆਂ ਘੜੀਆਂ ਗਿਣ ਗਿਣ ਕੇ ਦਿਨ ਗੁਜ਼ਾਰ ਰਹੀਆਂ ਸਨ। [ਜੀਵਨ ਸੰਗ੍ਰਾਮ

**ਮੌਤ ਦੇ ਘਾਟ ਉਤਾਰਨਾ** ਕਤਲ ਕਰਨਾ ਜਾਂ ਜਾਨੋਂ ਮਾਰਨਾ ।

ਪੂਰੇ ਸਾਲ ਭਰ ਤੋਂ ਮੇਰੇ ਆਲੇ ਦੁਆਲੇ ਏਹੋ ਕੁਝ ਸੁਣਾਈ ਦੇ ਰਿਹਾ ਹੈ—ਐਨੇ—ਮੌਤ ਦੇ ਘਾਟ ਉਤਾਰੇ ਗਏ—ਐਨਿਆਂ—ਨੂੰ ਕਤਲ ਕਰ ਦਿੱਤਾ ਗਿਆ—ਐਨੇ—ਹਲਾਕ ਕੀਤੇ ਗਏ। ਪਰ ਇਸ ਬਦਨਸੀਬ ਲਿਖਾਰੀ ਨੂੰ ਤਾਂ ਹਰ ਪਾਸੇ ਮਨੁੱਖਤਾ ਦਾ ਹੀ ਕਤਲ ਦਿਖਾਈ ਦੇ ਰਿਹਾ ਹੈ। [ਗ਼ਰੀਬ ਦੀ ਦੁਨੀਆਂ

**ਮੌਤ ਨੂੰ ਵਾਜਾਂ ਮਾਰਨੀਆਂ**—ਮੂਰਖਪੁਣੇ ਦਾ ਕੋਈ ਅਜੇਹਾ ਕੰਮ ਕਰਨਾ ਜਿਸ ਨਾਲ ਜਿੰਦ ਖ਼ਤਰੇ ਵਿਚ ਪੈ ਜਾਣੀ ।

ਅੱਜ ਕਲ੍ਹ ਸਰਕਾਰ ਵਿਰੁੱਧ ਬੋਲਣਾ ਤੇ ਮੌਤ ਨੂੰ ਵਾਜਾਂ ਮਾਰਨ ਤੁਲ ਹੈ। ਤੁਸੀਂ ਇਹ ਦਿਨ ਦੜ ਵੱਟ ਕੇ ਕੱਟ ਲਓ, ਫਿਰ ਵੇਖੀ ਜਾਏਗੀ। [ਸੈ.

**ਮੌਤ-ਮੱਲਿਆ**—ਜਿਸ ਦੀ ਮੌਤ ਯਕੀਨੀ ਨੇੜੇ ਆ ਚੁੱਕੇ ।

ਉਸ ਦਾ ਦਿਲ ਅਜੇ ਸਾਬਤ ਸੀ, ਉਸ ਦੀ ਹਿੱਕ ਅਣ-ਮੱਲੀ ਸੀ, ਪਰ ਉਹ ਇੱਕ ਮੌਤ-ਮੱਲੇ ਕੈਦੀ ਦੀ ਇੱਕ ਖਾਲੀ ਰਾਤ ਨੂੰ ਆਪਣੇ ਸਾਰੇ ਜੀਵਨ ਨਾਲ ਤੁਰ ਦੇਣ ਲਈ ਤਿਆਰ ਹੋ ਜਾਂਦੀ ਹੈ। [ਅ. ਮ.

**ਮੌਤ ਮੁਹਾਠ ਤੇ ਹੋਣਾ**—ਮੌਤ ਨੇੜੇ ਹੋਣਾ ; ਹਰ ਸਮੇਂ ਮੌਤ ਦਾ ਡਰ ।

ਬੀਬੀ ਆਪਣੇ ਪਤੀ (ਜ਼ਿਮੀਂਦਾਰ ਨੂੰ) ਦਿਲ ਹੀ ਦਿਲ ਵਿੱਚ ਗਾਲ੍ਹੀਆਂ ਕੱਢਦੀ ਤੇ ਕਹਿੰਦੀ। ਅੱਗੇ ਵੀ ਤੂੰ ਤਿੰਨਾਂ ਤ੍ਰੀਮਤਾਂ ਨੂੰ ਤੰਗ ਕਰ ਕਰ ਕੇ ਮਾਰ ਛੱਡਿਆ ਹੈ। ਤੀਜੀ ਤ੍ਰੀਮਤ ਦੀ ਬੱਚੀ ਨੂੰ ਤੂੰ ਭੜੋਲੇ ਪਾਇਆ ਹੋਇਆ ਏ। ਤੇ ਹੁਣ ਮੇਰੀ ਵਾਰੀ ਏ। ਮੈਨੂੰ ਇੰਜ ਲੱਗਦਾ ਏ ਜਿਵੇਂ ਮੌਤ ਮੇਰੀ ਮੁਹਾਠ ਤੇ ਖੜੋਤੀ ਹੋਵੇ। ਕਲ੍ਹ ਪੰਡਤਾਣੀ ਨੂੰ ਹੱਥ ਵਿਖਾਇਆ ਸੀ ਉਸ ਵੀ ਈਹੋ ਕੁਝ ਦੱਸਿਆ। [ਅੰਦਰਾਂ

**ਮੌਤ ਵਰਗੀ ਚੁੱਪ**—ਕਦੇ ਨਾਹ ਟੁੱਟਣ ਵਾਲੀ ਚੁੱਪ ।

ਰਾਇ ਸਾਹਿਬ ਦੇ ਸਿਰ ਤੇ ਮੌਤ ਵਰਗੀ ਚੁਪ ਛਾ ਗਈ—ਉਨ੍ਹਾਂ ਮਿਰਜ਼ਾ ਜੀ ਦੇ ਵਿਰੁੱਧ ਜ਼ਬਾਨ ਤਾਂ ਨਾ ਖੋਲ੍ਹੀ, ਪਰ ਅੰਦਰੋਂ ਦਿਲ ਹਜ਼ਾਰ ਜ਼ਬਾਨਾਂ ਬਣ ਕੇ ਕੁਰਲਾ ਰਿਹਾ ਸੀ। [ਗ਼ਰੀਬ ਦੀ ਦੁਨੀਆਂ

**ਮੰਗ ਠੰਢੀ ਹੋਣੀ** ਮੰਗੇਤਰ ਦਾ ਮਰ ਜਾਣਾ ।

ਇਸ ਵਿਚਾਰੇ ਦਾ ਕਦੋਂ ਦਾ ਵਿਆਹ ਹੋ ਜਾਣਾ ਸੀ । ਰੱਬ ਦਾ ਭਾਣਾ ਦੋ ਵਾਰੀ ਤੇ ਇਸ ਦੀ ਮੰਗ ਠੰਢੀ ਹੋ ਚੁੱਕੀ ਸੀ । [ਸੰ.

**ਮੰਗ ਪਾਉਣੀ**—ਬਹੁਤ ਸਾਰੇ ਬੰਦਿਆਂ ਦੀ ਫ਼ਸਲ ਕੱਟਣ ਜਾਂ ਕਿਸੇ ਹੋਰ ਕੰਮ ਲਈ ਸਹਾਇਤਾ ਕਰਨੀ ।

ਅੱਜ ਅਸਾਂ ਵਾਢੀ ਲਈ ਮੰਗ ਪਾਈ ਹੋਈ ਹੈ ਤੇ ਉਨ੍ਹਾਂ ਦੀ ਰੋਟੀ ਦਾ ਪ੍ਰਬੰਧ ਕਰਨਾ ਹੈ । [ਸੰ.

**ਮੰਜੀ ਤੇ ਪਾਉਣਾ**— ਬੀਮਾਰ ਹੋਣਾ, ਨਿਢਾਲ ਹੋਣਾ ।

ਜ਼ਿਮੀਂਦਾਰ ਬੜਾ ਜ਼ਾਲਮ ਸੀ ਕਿ ਇਕ ਵਾਰੀ ਉਹਦਾ ਦਾਦੇ ਪੋਤਰਾ ਇੰਜ ਹੇਠ ਡਿੱਗੇ ਹੋਏ ਦਬਾਏ ਜਾ ਰਹੇ ਫਲ ਨੂੰ ਖਾਂਦੇ ਫੜਿਆ ਗਿਆ । ਸਰਕਾਰ ਨੇ ਉਹਨੂੰ ਬਾਰਾਂ ਬੈਂਤ ਨੰਗੇ ਪਿੰਡੇ ਮਾਰਨ ਦੀ ਸਜ਼ਾ ਦਿੱਤੀ ਤੇ ਟਾਹਲੀ ਵਰਗਾ ਮੁੰਡਾ ਜਿਹਾ ਮੰਜੀ ਤੇ ਪਿਆ ਕਿ ਫਿਰ ਉਠ ਨਾ ਸਕਿਆ । [ਅੰਦਰਾਂ

**(ਕਿਸੇ ਨਾਲ) ਮੰਜੀ ਤੇ ਬਹਿਣ ਜੋਗਾ ਨਾ ਰਹਿਣਾ**—ਬਰਾਬਰੀ ਨਾ ਕਰ ਸਕਣਾ ।

ਗੋਂਦਲ, ਚੀਮੇਂ, ਢੱਠੇ ਤੇ ਸਿਆਲ ਤੇ ਹੋਰ ਉਰਲੇ ਪਰਲੇ ਤਾਵੇਂ ਬੜਾ ਕੁਝ ਬਣੇ ਫਿਰਦੇ ਸਨ, ਪਰ ਅੱਜ ਵੜਾਇਚਾਂ ਨਾਲ ਮੰਜੀ ਤੇ ਬਹਿਣ ਜੋਗੇ ਨਹੀਂ ਰਹੇ । ਉਹ ਇਹੋ ਜਿਹਾ ਸ਼ਾਨਦਾਰ ਵਿਆਹ ਨਹੀਂ ਕਰ ਸਕਦੇ । [ਨ. ਖ਼.

**ਮੰਜੀ ਨਿਕਲਣੀ**—ਮੁਰਦਾ ਮੰਜੇ ਤੇ ਪਾ ਕੇ ਦੱਬਣ ਲਈ ਕੱਢਣਾ ।

ਮੈਂ ਆਖਦੀ ਸਾਂ, ਇਸ ਘਰ ਮੇਰੀ ਡੋਲੀ ਆਈ ਸੀ ਇਥੋਂ ਹੀ ਮੇਰੀ ਮੰਜੀ ਨਿਕਲੇਗੀ । ਹੁਣ ਮੈਂ ਪ੍ਰਦੇਸ ਵਿਚ ਮਰਾਂਗੀ ਤੇ ਮੇਰੀ ਮੰਜੀ ਬਗਾਨੇ ਚੁੱਕਣਗੇ ਤੇ ਕਬਰ ਬੇਗਾਨੀਆਂ ਕਬਰਾਂ ਵਿੱਚ ਹੋਵੇਗੀ । [ਨ. ਖ਼.

**(ਕਿਸੇ ਨੂੰ) ਮੰਨ ਜਾਣਾ**—ਕਿਸੇ ਦੀ ਵਡਿਆਈ, ਲਿਆਕਤ, ਚਤਰਾਈ ਆਦਿ ਦਾ ਮਨ ਤੇ ਦਾਬਾ ਪੈ ਜਾਣਾ ।

ਉਹਨਾਂ ਦਿਨਾਂ ਵਿਚ ਫ਼ਸਾਦ ਜ਼ੋਰਾਂ ਤੇ ਸਨ । ਦੋ ਹਜ਼ਾਰ ਵਿਚ ਕੋਹੜਾ ਕੋਈ ਬੰਦੂਕ ਦੇਂਦਾ ਸੀ । ਤੁਸੀਂ ਪਤਾ ਨਹੀਂ ਕਿਸ ਕੋਲ ਗਏ, ਇਕ ਬਹੁਤ ਵਧੀਆ ਥ੍ਰੀ ਨਾਟ ਥ੍ਰੀ ਦੀ ਬੰਦੂਕ ਲੈ ਆਂਦੀ । ਅਸੀਂ ਤਾਂ ਤੁਹਾਨੂੰ ਮੰਨ ਗਏ । [ਦੋ ਪਾਸੇ

## ਯ

**ਯੱਕੜ ਮਾਰਨਾ**—ਗੱਪਾਂ ਮਾਰਨਾ ।

ਕੋਈ ਢੰਗ ਦੀ ਗੱਲ ਕਰਿਆ ਕਰ, ਹਰ ਵੇਲੇ ਯੱਕੜ ਹੀ ਮਾਰਦਾ ਰਹਿੰਦਾ ਹੈਂ, ਸੁਦਾਈ ਜਿਹਾ । [ਸੰ.

**ਯਭਲੀਆਂ ਮਾਰਨੀਆਂ**—ਬੇਥਵ੍ਹੀਆਂ ਗੱਲਾਂ ਕਰਨੀਆਂ ।

ਹਰ ਵੇਲੇ ਯਭਲੀਆਂ ਹੀ ਮਾਰਦਾ ਰਹਿੰਦਾ ਹੈਂ, ਕਦੇ ਢੰਗ ਦੀ ਗੱਲ ਵੀ ਕੋਈ ਕਰਿਆ ਕਰ । [ਸੰ.

**ਯਾਦ ਜਾਗਣੀ**—ਯਾਦ ਆ ਜਾਣੀ ।

ਸਭਨਾਂ ਪਾਸਿਆਂ ਤੋਂ ਟਕਰਾ ਕੇ ਜਦ ਸਰਲਾ ਦੀ ਪ੍ਰੇਮ ਧਾਰਾ ਉਤਾਂਹ ਨੂੰ ਉਛਲਦੀ ਸੀ ਤਾਂ ਆ ਮੁਹਾਰੀ ਇਕ ਸੁੱਤੀ ਹੋਈ ਯਾਦ ਉਸ ਦੇ ਅੰਦਰ ਜਾਗ ਪੈਂਦੀ ਤੇ ਜਾਗਦਿਆਂ ਹੀ ਉਸ ਦੀ ਰਗ ਰਗ ਵਿੱਚ ਇੱਕ ਮਿੱਠੀ ਜਿਹੀ ਝੁਣ-ਝੁਣਾਹਟ ਪੈਦਾ ਕਰ ਜਾਂਦੀ ਸੀ । [ਫ਼. ਫ਼.

**ਯਾਦ ਪਏ ਕਰਨਾ**—(1) ਕਿਸੇ ਦੀ ਚੰਗਿਆਈ ਤੇ ਅਹਿਸਾਨ ਲਈ (2) ਕਿਸੇ ਦੀ ਕੀਤੀ ਬੁਰਾਈ ਲਈ ਸਦਾ ਉਸ ਤੋਂ ਡਰਦੇ ਰਹਿਣਾ ।

ਉਹ ਆਪਣੇ ਥਾਂ ਬੜੇ ਵਰਿਆਮ ਬਣੀ ਬੈਠੇ ਨੇ ਪਰ ਜੇ ਮੇਰੇ ਵੇਟੇ ਚੜ੍ਹ ਗਏ ਤਾਂ ਐਸਾ ਸੇਕ੍ਹ ਦੇਨੂੰਗਾ ਜੋ ਯਾਦ ਪਏ ਕਰਨਗੇ । [ਸ਼. ਸ਼.

**ਯਾਦ ਰਹਿਣੀ**—ਕਿਸੇ ਦੀ ਕੀਤੀ ਦਾ ਚੇਤਾ ਰਹਿਣਾ।

ਤੁਹਾਡੀ ਕੀਤੀ ਸਾਰੀ ਉਮਰ ਯਾਦ ਰਹੇਗੀ ਜੀ, ਸਾਡਾ ਵਕਤ ਟਪਾ ਦਿੱਤਾ ਜੇ। [ਸ੍ਰੀ.

## ਰ

**ਰਸਤੇ ਸਿਰ ਆਉਣਾ**—ਠੀਕ ਰਾਹ ਤੇ ਪੈ ਜਾਣਾ; ਰਾਹੇ ਸਿਰ ਆ ਜਾਣਾ; ਸੰਵਰਨਾ।

ਉਜੜੇ ਪੁੱਜੜੇ ਭਾਰਤ ਵਾਲੇ !
ਰਸਤੇ ਸਿਰ ਭੀ ਆਇਆ ਕਰ !
ਆਪਣੀ ਹਾਲਤ ਤੇ, ਬੇ ਫ਼ਿਕਰਾ !
ਤਰਸ ਕਦੀ ਤੇ ਖਾਇਆ ਕਰ !
[ਕੋ. ਕਿ.

ਜਾਂ

ਠੋਕਰਾਂ ਖਾ ਖਾ ਕੇ ਉਹ ਹੁਣ ਰਸਤੇ ਸਿਰ ਆ ਗਿਆ ਹੈ। [ਸ੍ਰੀ.

**ਰਸਤੇ ਦਾ ਰੋੜਾ**—ਰੁਕਾਵਟ।

ਸ਼ੰਕਰ, ਰਾਇ ਸਾਹਿਬ ਦੇ ਰਸਤੇ ਦਾ ਨਿੱਗਰ ਰੋੜਾ ਸੀ, ਜਿਸ ਨੂੰ ਰਸਤੇ ਵਿਚੋਂ ਹਟਾਉਣ ਲਈ ਰਾਇ ਸਾਹਬ ਨੂੰ ਇਸ ਵੇਲੇ ਵਾਯੂ-ਮੰਡਲ ਕੁਝ ਰੰਗੇਰਾ ਜਾਪਿਆ। [ਗ਼ਰੀਬ ਦੀ ਦੁਨੀਆਂ

**ਰਸ ਆਉਣੀ**—ਇੱਜ਼ਤ ਬਣੀ ਰਹਿਣੀ।

ਗੱਲਾਂ ਕਰ ਲੈਂਦੀਆਂ ਤੇ ਸੋਖੀਆਂ ਨੇ ਕਿ ਵਿਆਹ ਦੀਆਂ ਰਸਮਾਂ ਨਾ ਕਰੋ ਪਰ ਪਤਾ ਉਹਨੂੰ ਹੀ ਲੱਗਦਾ ਏ, ਜਿਹਦੇ ਹੱਡ ਵਰਤੇ। ਹੁਣ ਜਿਹੜਾ ਕੰਮ ਬੰਦਾ ਨਾ ਕਰ ਸਕੇ ਤੇ ਜਿੱਥੇ ਨਾ ਰਸ ਆਵੇ, ਉੱਥੇ ਫਾਹੇ ਲੱਗ ਕੇ ਮਰ ਜਾਏ? [ਨ. ਖ.

**ਰਹਿ ਜਾਣਾ**— } ਕਮਜ਼ੋਰ ਹੋ ਜਾਣਾ,
**ਰਹਿ ਚੁਕਣਾ** - } ਹਿੰਮਤ ਨਾ ਰਹਿਣੀ, ਥੱਕ ਜਾਣਾ।

ਫ਼ਰਾਂਸ ਦੀਆਂ ਫ਼ੌਜਾਂ ਦੀ ਤਾਕਤ ਆਸ-ਜਨਕ ਨਹੀਂ ਹੈ। ਛੋਟੇ ਹਥਿਆਰਾਂ ਲਈ ਫ਼ਰਾਂਸ ਅਮਰੀਕਾ ਦਾ ਮੁਥਾਜ ਹੈ, ਕਿਉਂਕਿ ਫ਼ਰਾਂਸ ਦੇ ਹਥਿਆਰ ਬਨਾਣ ਵਾਲੇ ਕਾਰਖ਼ਾਨੇ ਜੋ ਕਦੇ ਸਾਰੇ ਸੰਸਾਰ ਵਿਚ ਮਸ਼ਹੂਰ ਸਨ ਹੁਣ ਅਸਲੋਂ ਹੀ ਰਹਿ ਗਏ ਹਨ। [ਪੰਜ ਦਰਿਆ

**ਰਹਿ ਨਾ ਸਕਣਾ**—ਕੋਈ ਕੰਮ ਕਰਨੋਂ ਰੁਕ ਨ ਸਕਣਾ।

ਮਿੱਤ ਸਿੰਘ ਇਹ ਸੁਣ ਕੇ ਫੇਰ ਨ ਰਹਿ ਸਕਿਆ। ਆਖਣ ਲੱਗਾ—ਮੈਂ ਕਿਹਾ ਸੀ ਨਾ ਕਿ ਕੋਈ ਬਾਨਣੂ ਬੰਨ੍ਹੋ ਜੋ ਸਾਨੂੰ ਕਣਕ, ਘਿਉ, ਗੁੜ ਤੇ ਖੰਡ ਸਸਤੀ ਮਿਲੇ। [ਬਾਬਾ ਨੌਧ ਸਿੰਘ

**ਰਹਿ ਰਹਿ ਕੇ**—ਮੁੜ ਮੁੜ, ਘੜੀ ਮੁੜੀ।

ਬੱਚੇ ਦੀ ਯਾਦ ਰਹਿ ਰਹਿ ਕੇ ਮਾਂ ਨੂੰ ਸਤਾਂਦੀ ਰਹੀ। [ਸ੍ਰੀ.

**ਰਹਿਣੀ ਬਹਿਣੀ**—ਜੀਵਨ ਢੰਗ।

ਉਸ ਦੀ ਰਹਿਣੀ ਬਹਿਣੀ ਤੋਂ ਤੇ ਇਹੋ ਪਤਾ ਲੱਗਦਾ ਹੈ ਕਿ ਬੜਾ ਪਰ-ਉਪਕਾਰੀ ਤੇ ਸਾਊ ਹੈ, ਵਿਚੋਂ ਦਾ ਪਤਾ ਨਹੀਂ। [ਸ੍ਰੀ.

**ਰਕਮ ਭਰ ਦੇਣੀ**-ਨੁਕਸਾਨ ਪੂਰਾ ਕਰ ਦੇਣਾ।

ਜਦ ਫਸੀ ਤੇ ਫਿਰ ਫੜਕਣਾ ਕੀ; ਹੁਣ ਬਹੁਤੀ ਚੂੰ ਚੂੰ ਨਾ ਕਰ ਤੇ ਚੁੱਪ ਕਰਕੇ ਇਹ ਰਕਮ ਭਰ ਦੇ। ਐਵੇਂ ਤੇਰੀ ਜਾਨ ਨਹੀਂ ਛੁੱਟਣੀ। [ਸ੍ਰੀ.

**ਰੱਖ ਨ ਜਾਣਨਾ**- ਕਦਰ ਨ ਪਾਉਣੀ।

ਮਾਸੀ! ਮੇਰੀ ਭੈਣ ਫੁਲਾਂ ਰਾਣੀ ਏ, ਤੂੰ ਰੱਖ ਨਹੀਂ ਜਾਤੀ। ਜਿੱਡੀ ਦੁਖੀ ਉਹ ਰਹੀ ਏ ਕੋਈ ਹੋਰ ਐਸੀ ਵੈਸੀ ਹੁੰਦੀ ਤਾਂ ਕਦੋ ਦੀ ਉਠ ਜਾਂਦੀ ਤੇ ਮਾਪਿਆਂ, ਸਹੁਰਿਆਂ ਸਾਰਿਆਂ ਦੇ ਸਿਰ ਸੁਆਹ ਪਾ ਜਾਂਦੀ।
[ਸੁ.

**ਰਗ ਰਗ ਤੇ ਨਸ ਨਸ ਤੋਂ ਜਾਣੂ ਹੋਣਾ** - ਪੂਰੀ ਤਰ੍ਹਾਂ ਜਾਣੂ ਹੋਣਾ।

ਨਾਨਕ ਸਿੰਘ ਰਹਿਣ ਵਾਲਾ ਤਾਂ ਭਾਵੇਂ ਜੇਹਲਮ ਵੱਲ ਦਾ ਹੈ, ਪਰ ਜੀਵਨ ਦਾ ਬਹੁਤਾ ਹਿੱਸਾ ਅੰਮ੍ਰਿਤਸਰ

ਸ਼ਹਿਰ ਵਿਚ ਬਿਤਾਉਣ ਕਰਕੇ ਉਹ ਅੰਮ੍ਰਿਤਸਰੀ ਜ਼ਿੰਦਗੀ ਦੀ ਰਗ ਰਗ ਤੇ ਨਸ ਨਸ ਤੋਂ ਜਾਣੂੰ ਹੋ ਗਿਆ ਹੈ। ਉਹ ਅੰਮ੍ਰਿਤਸਰ ਦੀਆਂ ਗਲੀਆਂ ਕੂਚਿਆਂ, ਮੰਦਰਾਂ, ਮਸੀਤਾਂ, ਸਾਧਾਂ, ਸੰਤਾਂ, ਲਫੰਗੇ ਮੁਸ਼ਟੰਡਿਆਂ, ਕੋਠੇ, ਵਕਲਿਆਂ ਦੀ ਜ਼ਿੰਦਗੀ ਦਾ ਡੂੰਘਾ ਭੇਤੀ ਬਣ ਚੁਕਿਆ ਸੀ। [ਸਾਹਿੱਤ ਸਮਾਚਾਰ ੧੯੫੩

**(ਫੋੜੇ ਤੇ) ਰਗੜ ਕੇ ਲਾਣਾ**—ਜਿਸ ਚੀਜ਼ ਦਾ ਹੋਈ ਲਾਭ ਨ ਹੋਵੇ ਉਸ ਲਈ ਵਰਤਦੇ ਹਨ ; ਨਿਰਾਰਥਕ ਚੀਜ਼ਾਂ।

ਦੀਨ ਧਰਮ ਦੀਆਂ ਵੰਡਾਂ ਪਾ ਪਾ,
ਕੰਢਾਂ ਬੜੀਆਂ ਮਾਰੇਂ ਤੂੰ
ਫ਼ਿਰਕੇਦਾਰੀ ਨੂੰ ਫੋੜੇ ਤੇ
ਰਗੜ ਰਗੜ ਕੇ ਲਾਇਆ ਕਰ !

[ਕੇ. ਕਿ.

**ਰਚ ਮਿਚ ਜਾਣਾ**—ਮਿਲ ਜੁਲ ਜਾਣਾ।

ਇਹ ਤੇ ਆਪਣੀ ਧੀ ਸੀ ਪਰ ਹੋਰ ਵੀ ਇਸ ਘਰ ਜਿਹੜਾ ਆ ਕੇ ਵੜਦਾ ਹੈ, ਦਿਨਾਂ ਵਿਚ ਹੀ ਰਚ-ਮਿਚ ਜਾਂਦਾ ਹੈ, ਇੱਡੇ ਮਿਲਾਪੜੇ ਹਨ ਇਹ ਜੀਅ। [ਸ੍ਰੈ.

**ਰੰਙਾਂ ਤੇ ਆ ਜਾਣਾ**—ਆਪਣੇ ਹਥਿਆਰ ਤੇ ਆ ਜਾਣਾ ; ਆਪਣੀਆਂ ਚਲਾਕੀਆਂ ਕਰਨੀਆਂ ; ਕੁਟਲਤਾ ਕਰਨੀ।

ਸੱਸ ਤੇ ਨਿਨਾਣਾਂ ਪਹਿਲਾਂ ਤਾਂ ਦੋ ਚਾਰ ਦਿਨ ਲੋਕ ਵਿਖਾਵੇ ਲਈ ਵਹੁਟੀਏ, ਵਹੁਟੀਏ ਕਰਦੀਆਂ ਰਹੀਆਂ। ਫੇਰ ਆਪਣਾ ਰੰਗ ਕੱਢਿਆ ਤੇ ਆਪਣੇ ਰੰਙਾਂ ਤੇ ਆ ਗਈਆਂ ਤੇ ਤੋਤੇ ਵਾਂਗ ਅੱਖਾਂ ਬਦਲ ਲੀਤੀਆਂ। [ਨ. ਖ.

**ਰੱਜ ਰੱਜ ਕੇ**—ਬੜੇ ਜ਼ੋਰ ਨਾਲ ; ਬੜੀ ਤਸੱਲੀ ਨਾਲ।

ਉਸ ਦਾ ਚਾਚਾ ਤੁਰਿਆ, ਦੀਪੋ ਨੂੰ ਭੀ ਨਾਲ ਲੈ ਤੁਰਿਆ। ਦੀਪੋ ਬੜੀ ਤੜਫੀ, ਪਰ ਪਿੰਜਰੇ ਦੀਆਂ ਸੀਖਾਂ ਸਖ਼ਤ ਸਨ। ਟੁਰਦਿਆਂ ਵਾਰੀ ਮੈਂ ਗੱਡੀ ਵੜ੍ਹਾਣ ਗਿਆਂ। ਉਸ ਦੀਆਂ ਅੱਖਾਂ ਸੁੱਜੀਆਂ ਹੋਈਆਂ ਸਨ। ਸਾਰੇ ਰਾਹ ਇਕਰਾਰ ਹੁੰਦੇ ਰਹੇ। ਕਿਸਮਤ ਨੂੰ ਰੱਜ ਰੱਜ ਕੇ ਕੋਸਿਆ ਗਿਆ। ਇਕ ਦੂਜੇ ਨੂੰ ਚੁੱਪ ਕਰਾਣ ਦੀ ਕੋਸ਼ਸ਼ ਕੀਤੀ ਗਈ। ਮੈਂ ਉਸ ਨੂੰ ਇਕ ਰੁਮਾਲ ਦਿੱਤਾ। ਨਿਸ਼ਾਨੀ ਵਜੋਂ। [ਪਿੰਜਲ

**ਰਜ਼ਾ ਹੋ ਜਾਣੀ** - ਭਾਣਾ ਵਰਤ ਜਾਣਾ, ਮਰ ਜਾਣਾ।

ਵਾਹਿਗੁਰੂ ਦਾ ਭਾਣਾ ! ਪ੍ਰੇਮ ਸਿੰਘ ਤੇ ਕਲ੍ਹ ਰਜ਼ਾ ਹੋ ਗਿਆ ਹੈ। ਸਾਰੇ ਸੰਬੰਧੀ ਆ ਗਏ ਸਨ। [ਸ੍ਰੈ.

**ਰਜ਼ਾ ਵਿਚ ਰਾਜ਼ੀ ਹੋਣਾ ਜਾਂ ਰਹਿਣਾ**—ਕਿਸੇ ਦੀ ਮਰਜ਼ੀ ਅਨੁਸਾਰ ਹੀ ਤੁਰਨਾ ਤੇ ਇਸ ਵਿਚ ਖ਼ੁਸ਼ੀ ਅਨੁਭਵ ਕਰਨੀ।

ਕਦੀ ਕਦੀ ਰੱਜੀ ਦਾ ਜੀਅ ਕਰਦਾ ਨਵਾਬ ਨੂੰ ਕਹੇ ਸਾਰਾ ਦਿਨ ਉਹ ਉਹਦੇ ਕੋਲ ਘਰ ਬੈਠ ਕੇ ਕੱਟੇ ਪਰ ਜਦੋਂ ਉਹ ਸਾਹਿਜ ਸੁਭਾ ਬਾਹਰ ਜਾਣ ਲਈ ਤਿਆਰ ਹੋ ਰਿਹਾ ਹੁੰਦਾ ਤਾਂ ਰੱਜੀ ਚੁੱਪ ਰਹਿੰਦੀ ; ਉਹਦੀ ਰਜ਼ਾ ਵਿਚ ਰਾਜ਼ੀ ਹੋ ਜਾਂਦੀ। ਉਹਨੂੰ ਆਪਣੀ ਮਰਜ਼ੀ ਦੱਸਦੀ ਤਕ ਨਾਂਹ। [ਅੰਦਰਾਂ

ਜਾਂ

ਈਸ਼ਵਰ ਦੀ ਰਜ਼ਾ ਵਿਚ ਰਾਜ਼ੀ ਰਹਿ ਕੇ ਹੀ ਪੂਰਨ ਸੁਖ ਮਿਲ ਸਕਦਾ ਹੈ। [ਸ੍ਰੈ.

**ਰੱਜਿਆ ਪੁੱਜਿਆ**—ਧਨਾਢ, ਪੈਸੇ ਵਾਲਾ, ਅਮੀਰ।

ਅਮਰੀਕਾ ਇਕ ਰੱਜਿਆ ਪੁੱਜਿਆ ਦੇਸ਼ ਹੈ ! [ਸ੍ਰੈ.

**ਰਟ ਲੈਣਾ**—ਜ਼ਬਾਨੀ ਯਾਦ ਕਰ ਲੈਣਾ।

ਇਹ ਸਬਕ ਹੁਣ ਮੈਂ ਪੂਰੀ ਤਰ੍ਹਾਂ ਰਟ ਲਿਆ ਹੈ ; ਕਦੇ ਨਹੀਂ ਭੁੱਲੇਗਾ। [ਸ੍ਰੈ.

**ਰੱਤ ਖੌਲਣ ਲੱਗਣੀ**—ਬੜਾ ਗੁੱਸਾ ਆ ਜਾਣਾ।

ਕਈਆਂ ਘੰਟਿਆਂ ਦੀ ਉਡੀਕ ਮਗਰੋਂ ਰਾਇ ਸਾਹਿਬ ਨੂੰ ਮੈਨਜਰ ਵੱਲੋਂ ਟੈਲੀਫ਼ੂਨ ਆਇਆ ਜਿਸ ਨੇ ਰਾਇ ਸਾਹਿਬ ਦਾ ਲੱਕ ਤੋੜ ਦਿੱਤਾ। ਬਲਦੇਵ ਦਾ ਆਪਣੇ ਉੱਤੇ ਇਹ ਦੂਸਰਾ ਵਾਰ ਹੋਇਆ ਸੁਣ ਕੇ ਰਾਇ ਸਾਹਿਬ ਦੀ ਰੱਤ ਖੌਲਣ ਲੱਗੀ।

[ਗ਼ਰੀਬ ਦੀ ਦੁਨੀਆਂ

**(ਗੱਲਾਂ ਵਿਚੋਂ) ਰੱਤ ਚੋਣੀ**—ਮੂੰਹ ਲਾਲ ਸੁਰਖ਼ ਹੋਣਾ।

(ਪਹਿਲਾਂ) ਪਿੰਡੇ ਤੇ ਮਾਸ ਦਾ ਨਾਂ ਨਹੀਂ ਸੀ, ਤੇ ਹੁਣ ਇਉਂ ਜਾਪਦਾ ਏ ਜਿਕਨ ਘੁਲਾਟੀਏ ਹੁੰਦੇ ਨੇ। ਗੱਲ੍ਹਾਂ ਵਿੱਚੋਂ ਰੱਤ ਪਈ ਚੋਂਦੀ ਸੂ। [ਫ. ਫ.

**(ਕਿਸੇ ਦੀ) ਰੱਤ ਪੀਣਾ**— ਕਿਸੇ ਦਾ ਹੱਕ ਮਾਰਨਾ ਤੇ ਆਪ ਐਸ਼ ਕਰਨੀ ; ਕੰਮ ਕੋਈ ਕਰੇ ਤੇ ਖਾਵੇ ਕੋਈ ; ਜ਼ੁਲਮ ਕਰਨਾ ; ਧੱਕਾ ।

ਤੁਸੀਂ ਕਲਾਕਾਰਾਂ ਦੀ ਰੱਤ ਪੀਵੋ ਤੇ ਕਲਾਕਾਰ ਆਪੇ ਵਿਚ ਬੈਠਾ ਤੁਹਾਡਾ ਜਸ ਗਾਈ ਜਾਵੇ । ਮੇਰੀ ਕਹਾਣੀ ਮੋੜ ਦਿਓ ਜੇ ਤੁਸਾਂ ਛਾਪਣੀ ਨਹੀਂ । [ਡੋਲਦੀ ਲਾਟ

**ਰਫ਼ਾ ਦਫ਼ਾ ਹੋਣਾ** – ਕਿਸੇ ਝਗੜੇ ਦਾ ਮੁੱਕ ਜਾਣਾ ।

ਅੱਗੇ (ਕਚਹਿਰੀ) ਜਾਣ ਦੀ ਲੋੜ ਹੀ ਨਹੀਂ ਪਈ, ਮਾਮਲਾ ਇਥੇ ਹੀ ਰਫ਼ਾ ਦਫ਼ਾ ਕਰਾ ਛੱਡਿਆ ਹੈ । [ਸਿ.

**ਰੱਬ ਦੀ ਸੰਭਾਲ ਵਿਚ ਹੋਣਾ** – ਖੁਸ਼ਹਾਲ ਹੋਣਾ ।

ਇਨ੍ਹਾਂ ਵਿਚਾਰਿਆਂ ਨੇ ਬੜੇ ਕਰੜੇ ਦਿਨ ਵੇਖੇ ਹਨ ਤੇ ਬਤੇਰੀਆਂ ਭੁੱਖਾਂ ਝਾਗੀਆਂ ਹਨ । ਸ਼ੁਕਰ ਹੈ, ਹੁਣ ਰੱਬ ਦੀ ਸੰਭਾਲ ਵਿਚ ਹਨ । [ਸਿ.

**ਰੱਬ ਦੀ ਮਾਰ ਹੋਣੀ ਜਾਂ ਪੈ ਜਾਣੀ** – ਬਦ-ਕਿਸਮਤੀ, ਦੁਰਭਾਗਤਾ ਨੇ ਆ ਪੈਣਾ ।

ਇਹੋ ਤੇ ਸਾਡੇ ਮੁਲਖ ਨੂੰ ਰੱਬ ਦੀ ਮਾਰ ਏ । ਰਤਾ ਕੁ ਇਤਫ਼ਾਕ ਹੋਣ ਲੱਗਦਾ ਏ ਤੇ ਕੋਈ ਨ ਕੋਈ ਨਵਾਂ ਬਖੇੜਾ ਆ ਪੈਂਦਾ ਏ । [ਗ਼ਰੀਬ ਦੀ ਦੁਨੀਆਂ

**ਰੱਬ ਦੀ ਮਾਰ ਵੱਗਣੀ** ਰੱਬੋਂ ਕਹਿਰ ਆ ਜਾਣਾ, ਆਪਣੇ ਕੀਤੇ ਜ਼ੁਲਮ ਦੀ ਰੱਬੋਂ ਸਜ਼ਾ ਮਿਲਣੀ ।

ਮੈਂ ਬੜਾ ਖੁਸ਼ ਆਂ । ਸ਼ਾਮੂ ਨੂੰ ਵੱਗੀ ਰੱਬ ਦੀ ਮਾਰ ਤੇ ਇਹਨੂੰ ਟੁੱਕਰ ਖਾਣ ਨੂੰ ਨਾ ਜੁੜੇ । ਇਹਨੇ ਤੇ ਮੈਨੂੰ ਭੁੱਖਿਆਂ ਮਾਰ ਛੱਡਿਆ ਸੀ । [ਸ਼. ਸ਼.

**ਰਬ ਦੇ ਮਾਂਹ ਪੁੱਟਣੇ** – ਕੀ ਵਿਗਾੜਿਆ ਏ ਰੱਬ ਦਾ ।

ਹਾਕਿਮ—ਬੜਾ ਕਠੋਰ ਹੈਂ ਸ਼ਾਮੂ ! ਤੂੰ ਬੰਦਿਆਂ ਉੱਤੇ ਤਰਸ ਨਹੀਂ ਕਰਦਾ, ਰੱਬ ਤੇਰੇ ਉੱਤੇ ਕਿਵੇਂ ਤਰਸ ਕਰੇਗਾ ?

ਸ਼ਾਮੂ—ਜਿੱਸ ਕਰੇ ਮੇਰੇ ਉੱਤੇ ਤਰਸ । ਮੈਨੂੰ ਡਰ ਕਾਹਦਾ ਏ ? ਮੈਂ ਕਿਹੜੇ ਮਾਂਹ ਪੁੱਟੇ ਨੇ ਰੱਬ ਦੇ ।

[ਸ਼. ਸ਼.

**ਰਮਜ਼ਾਂ ਸਮਝਣਾ** – ਗੁਝੇ ਇਸ਼ਾਰੇ ਸਮਝਣਾ, ਭੇਦ ਸਮਝਣਾ ।

ਜਦੋਂ ਪੋਠੋਹਾਰ ਦੇ ਲੋਕਾਂ ਨੇ ਜ਼ਿਮੀਂਦਾਰ ਨੂੰ ਦਰਿਆ ਸੁਹਾਂ ਤੇ ਪੁਲ ਬਨਾਣ ਲਈ ਕਿਹਾ ਤਾਂ ਅਤਿ ਕ੍ਰੋਧ ਵਿਚ ਜ਼ਿਮੀਂਦਾਰ ਨੇ ਉਸ ਪੰਚਾਇਤ ਨੂੰ ਡਾਂਟਿਆ ਅਤੇ ਸ਼ੇਰੇ ਨੂੰ ਇਸ਼ਾਰਾ ਕੀਤਾ ਕਿ ਉਨ੍ਹਾਂ ਦਾ ਯੋਗ ਇਲਾਜ ਕਰ ਦਏ । ਜ਼ਿਮੀਂਦਾਰ ਦੇ ਅਹਿਲਕਾਰ ਉਹਦੀਆਂ ਰਮਜ਼ਾਂ ਸਮਝਦੇ ਸਨ । ਸ਼ੇਰਾ ਵੀ ਉਨ੍ਹਾਂ ਵਿਚੋਂ ਇਕ ਸੀ । [ਅਨ੍ਹੇਰ

**ਰਲ ਮਿਲ ਜਾਣਾ** —ਪਿਆਰ ਪੈਣਾ, ਇਕ ਜਾਨ ਹੋ ਜਾਣਾ ।

ਪੁਛਾਂ ਸਹੇਲੀਆਂ ਮਾਹੀ ਵੇ
ਨਿਹੁੰ ਕੀਕੂੰ ਲਾਈਦਾ ਢੋਲਾ,
ਪਹਿਲੋਂ ਅੱਖੀਆਂ ਮਾਹੀ ਵੇ,
ਫਿਰ ਰਲ ਮਿਲ ਜਾਈਦਾ ਢੋਲਾ ।

[ਲੋਕ ਗੀਤ

**ਰਲਿਆ ਨਿਖੇੜਨਾ**— ਆਪਣੀ ਕਿਸਮਤ ਅਨੁਸਾਰ ਕਿਤੋਂ ਕੁਝ ਲੈਣਾ ।

ਧੀਆਂ ਪੁੱਤਾਂ ਆਪਣੀ ਕਿਸਮਤ ਲੈਂਦੀ ਹੁੰਦੀ ਏ । ਇਸ (ਧੀ) ਦਾ ਰਲਿਆ ਸੀ, ਇਸ ਨਿਖੇੜ ਲਿਆ । ਵਿਆਹ ਚੰਗਾ ਹੋ ਗਿਆ ਏ । [ਨ. ਬਾ.

**ਰਵਾਂ ਰਵੀਂ**—ਬਿਨਾਂ ਝਕਣ ਦੇ, ਝਟ ਪਟ ।

"ਮੇਰੀ ਸਲਾਹ ਹੈ ਅੱਜ ਹੀ ਕਿਉਂ ਨਾ ਚੀਜ਼ਾਂ ਮੰਗਵਾਂ ਦੇਈਏ ।" "ਚੰਗਾ ਮੈਂ ਹੁਣੇ ਲੈ ਕੇ ਆਇਆ" ਕਹਿ ਕੇ ਮੁਨੀਮ ਨੇ ਜੁੱਤੀ ਪਾਈ ਤੇ ਰਵਾਂ ਰਵੀਂ ਦੁਕਾਨ ਤੋਂ ਹੇਠਾਂ ਉਤਰ ਗਿਆ ।" [ਸਿ.

**ਰਾਈ ਦਾ ਪਹਾੜ ਬਨਾਣਾ**—ਗੱਲ ਬਹੁਤ ਹੀ ਵਧਾ ਕੇ ਦੱਸਣੀ ।

ਮੂੰਹੋਂ ਕੌੜੀਆਂ ਫਿਕੀਆਂ ਕੱਢ ਕੇ ਤੇ,
ਕਾਹਨੂੰ ਨਵ੍ਹਾਂ ਤੋਂ ਮਾਸ ਨਖੇੜਦੇ ਹੋ ?
ਦਬੇ ਹੋਏ ਮੁਰਦਾਰ ਉਖੇੜ ਕਾਹਨੂੰ,
ਹੱਥ ਲਹੂ ਦੇ ਨਾਲ ਲਬੇੜਦੇ ਹੋ ?
ਰਾਈ ਲੱਭ ਪਹਾੜ ਬਣਾ ਸੁੱਟੇ,
ਕਿਉਂ ਨਕਾਰੀਆਂ ਕਿਰਤਾਂ ਛੇੜਦੇ ਹੋ ?

[ਚੌ. ਵਾ.

**(ਕਾਰਜ) ਰਾਸ ਆਉਣਾ**—ਕਾਮਯਾਬੀ ਹੋਣੀ ਕੰਮ ਸਿਰੇ ਚੜ੍ਹਨਾ।

ਪਰ ਇਸ ਰੋਗ ਦਾ ਇਲਾਜ ? ਇਲਾਜ ਔਖਾ ਜ਼ਰੂਰ ਹੈ, ਪਰ ਅਸੰਭਵ ਨਹੀਂ। ਭਾਰਤ ਦੇ ਪ੍ਰਧਾਨ-ਮੰਤ੍ਰੀ ਨੇਹਰੂ ਤੇ ਪਰਧਾਨ ਰਾਜਿੰਦਰ ਪ੍ਰਸਾਦ, ਜੋ ਰਾਤਾਂ ਜਾਗ ਜਾਗ ਕੇ ਇਹਨਾਂ ਉਲਝਣਾਂ ਦਾ ਹੱਲ ਲੱਭਦੇ ਰਹਿੰਦੇ ਹਨ ਤੇ ਮੁੱਠਾਂ ਮੀਟ ਮੀਟ ਵੰਦ ਪੀਹ ਪੀਹ ਦੇਸ਼ ਦੇ ਅੰਦਰੂਨੀ ਦੁਸ਼ਮਨਾਂ ਦੀਆਂ ਕਾਲੀਆਂ ਕਰਤੂਤਾਂ ਉਤੇ ਖਿਝਦੇ ਰਹਿੰਦੇ ਹਨ, ਜੇ ਜ਼ਰਾ ਕੁ ਦਿਲ ਕਰੜਾ ਕਰ ਲੈਣ ਤਾਂ ਸਾਰੇ ਕਾਰਜ ਰਾਸ ਆ ਸਕਦੇ ਹਨ।
[ਲੋਕ ਸਾਹਿੱਤ

**ਰਾਹ ਸਾਫ਼ ਹੋ ਜਾਣਾ**—ਕੋਈ ਰੁਕਾਵਟ ਔਕੜ ਨਾਂਹ ਰਹਿਣੀ।

ਇਸ ਅਫ਼ਸਰ ਦੀ ਤਬਦੀਲੀ ਮਗਰੋਂ ਮੇਰਾ ਰਾਹ ਸਾਫ਼ ਹੋ ਜਾਏਗਾ। ਫਿਰ ਮੇਰੀ ਤਰੱਕੀ ਵਿਚ ਕੋਈ ਔਕੜ ਨਹੀਂ ਰਹਿਣੀ। [ਸ੍ਰੰ.

**ਰਾਹ ਸਿਰ ਦੀ ਗੱਲ**—ਆਮ ਵਰਤਾਰੇ ਦੀ ਤੇ ਠੀਕ ਗੱਲ ; ਸਰਦੀ ਬਣਦੀ ਗੱਲ।

ਇਹ ਤੇ ਰਾਹ ਸਿਰ ਦੀ ਗੱਲ ਹੋਈ ਸੀ। ਪਹਿਲੀ ਵਾਰੀ ਸਰਾਫ਼ ਤੇ ਪਾਉਣਾ ਹੋਇਆ। [ਸ੍ਰੰ.

**ਰਾਹ ਹੋਣਾ**—ਤਰੀਕਾ ਹੋਣਾ ; ਮਰਯਾਦਾ ਹੋਣੀ।

ਓਹਦੀ (ਵਿਧਵਾ ਧੀ) ਵੱਲੋਂ ਕੀ ਸੋਚਣਾ ਏ ? ਚਾਰ ਦਿਨ ਰਹਿ ਕੇ ਸਹੁਰੇ ਚਲੀ ਜਾਊ, ਜੇਹੜਾ ਕੁੜੀਆਂ ਦਾ ਰਾਹ ਏ। [ਸੂ.

**ਰਾਹ ਕਰਨਾ**—ਛੇਕ ਕਰਨਾ, ਅਕਲ ਦੀ ਗੱਲ ਕਰਨੀ।

(1) ਗੋਲੀ ਮਾਰ ਕੇ ਉਸ ਨੇ ਸੰਦੂਕ ਵਿਚ ਰਾਹ ਕਰ ਦਿੱਤਾ।

(2) ਤੂੰ ਕੋਈ ਰਾਹ ਕਰ ; ਇਵੇਂ ਬੇਮਤੀਆਂ ਮਾਰਨ ਲੱਗ ਪਿਆ ਹੈਂ। [ਸ੍ਰੰ.

**ਰਾਹ ਜਾਂਦੇ ਨਾਲ ਲੜਨਾ**—ਲੜਾਈ ਮੁੱਲ ਲੈਣੀ।

ਇਹ ਮੁੰਡਾ ਬੜਾ ਸ਼ਰਾਰਤੀ ਹੈ, ਰਾਹ ਜਾਂਦਿਆਂ ਨਾਲ ਲੜਦਾ ਹੈ, ਪਰ ਆਪਣੇ ਘਰ ਦੇ ਲਾਗੇ ਹੀ।
[ਸ੍ਰੰ.

**ਰਾਹ ਤੱਕਣਾ**—ਉਡੀਕ ਕਰਨੀ, ਤੀਬਰਤਾ ਨਾਲ ਉਡੀਕ ਕਰਨੀ।

ਆ ਵੀਰ ! ਛੇਤੀ ਆ ਰਾਹ ਤੱਕ ਤੱਕ ਕੇ ਭੈਣ ਦੀਆਂ ਅੱਖੀਆਂ ਵੀ ਪੱਕ ਗਈਆਂ ਨੇ। ਉੱਡ ਉੱਡ ਕਾਵਾਂ, ਤੈਨੂੰ ਘਿਉ ਦੀ ਚੂਰੀ ਪਾਵਾਂ, ਦੱਸ ਮੇਰਾ ਵੀਰ ਆਉਂਦਾ ਏ ? ਉੱਡ ਉੱਡ ਮੇਰੇ ਭਰਾ ਨੂੰ ਕਹੇ ਛੇਤੀ ਆਵੇ। ਭਰਾ ਦੀਆਂ ਛੁੱਟੀਆਂ ਤੇ ਹੋਈਆਂ ਹੋਈਆਂ ਨੇ।
[ਸੂ.

**ਰਾਹ ਜਾਂਦੀ ਬਲਾ ਗਲ ਲਾਉਣਾ**—ਕਿਸੇ ਹੋਰ ਦੀ ਬਿਪਤਾ ਆਪਣੇ ਵਾਸਤੇ ਸਹੇੜ ਲੈਣੀ।

"ਤੇ ਤੂੰ ਹੁਣ ਕਾਹਨੂੰ ਕੁਝ ਕਰਨਾ ਏਂ। ਜਾਣ ਦੇ ਪਰੇ ਪੁਆੜੇ ਨੂੰ ਜਦ ਲੱਕੀ ਤੇਰਾ ਸਾਥ ਨਹੀਂ ਦੇਂਦੇ ਤਾਂ ਤੂੰ ਕਿਉਂ ਐਵੇਂ ਰਾਹ ਜਾਂਦੀਏ ਬਲਾਏ ਗਲ ਲਗ ਵਾਲਾ ਕੰਮ ਕਰੇਂ।" [ਗ਼ਰੀਬ ਦੀ ਦੁਨੀਆਂ

**ਰਾਹ ਤੇ ਆਉਣਾ**—ਸੁਧਰ ਜਾਣਾ।

ਜਦੋਂ ਜੀਵਨ ਵਿਚ ਠੋਕਰਾਂ ਲੱਗਦੀਆਂ ਹਨ ਤਾਂ ਚੰਗੇ ਚੰਗੇ ਰਾਹ ਤੇ ਆ ਜਾਂਦੇ ਹਨ ; ਤੂੰ ਤੇ ਕੋਈ ਸ਼ੈ ਹੀ ਨਹੀਂ। [ਸ੍ਰੰ.

**ਰਾਹ ਦਾ ਕੰਡਾ ਹੋਣਾ**—ਔਕੜ ਪੈਦਾ ਕਰਨ ਦਾ ਕਾਰਨ ਹੋਣਾ।

ਸਰਲਾ ਦਾ ਜੀਵਨ ਕੀਹ ਸੀ, ਖ਼ਜ਼ੂ ਗ਼ੁਲਾਬ ਵਾਂਗ ਇਕ ਬੇ-ਲੋੜਵੀਂ ਚੀਜ਼, ਸਗੋਂ ਇਉਂ ਕਹੋ, ਕਿ ਉਸ ਦਾ ਜੀਵਨ, ਕਿਸੇ ਹੋਰ ਲਈ ਅੱਖ ਦਾ ਤਿਨਕਾ, ਰਾਹ ਦਾ ਕੰਡਾ ਤੇ ਦਿਲ ਦਾ ਬੋਝ ਸੀ। [ਫ਼. ਫ਼.

**ਰਾਹ ਦਾ ਕੰਡਾ ਕੱਢਣਾ**—ਆਪਣੇ ਵਿਰੋਧੀ ਨੂੰ ਪਰੇ ਹਟਾਉਣਾ।

ਸਿੱਖ ਆਪਣੇ ਦੇਸ਼ ਜਾਂ ਕੌਮ ਦੇ ਦੁਸ਼ਮਣ ਨੂੰ ਫ਼ਤਹ ਕਰਨ ਜਾਂ ਆਪਣੇ ਰਾਹ ਦਾ ਕੰਡਾ ਕੱਢ ਦੇਣ ਪਿੱਛੋਂ ਆਪੋ ਵਿਚ ਭੀ ਉਸੇ ਸੁਆਦ ਤੇ ਮੌਜ ਨਾਲ ਲੜਦੇ ਹਨ।
[ਖ਼ਾਲਸਾ ਸਮਾਚਾਰ

**ਰਾਹ ਦੀ ਗੱਲ ਕਰਨੀ**—ਸਿੱਧੀ ਗੱਲ ਕਰਨੀ।

ਰਾਹ ਦੀ ਗੱਲ ਕਰੋ ਤੇ ਇਹ ਮਾਮਲਾ ਪੰਚਾਇਤ ਵਿਚ ਰੱਖੋ, ਜੋ ਫ਼ੈਸਲਾ ਹੋਵੇ, ਦੋਵੇਂ ਮੰਨ ਲਓ। [ਸ੍ਰੰ.

**ਰਾਹ ਦੇਣਾ** – ਕਿਸੇ ਨੂੰ ਲੰਘਣ ਦੇਣਾ।

ਅਸੀਂ ਆਪਣੇ ਮੁਲਕ ਵਿਚੋਂ ਅਮਰੀਕੀ ਫ਼ੌਜਾਂ ਨੂੰ ਰਾਹ ਦੇਣ ਲਈ ਤਿਆਰ ਨਹੀਂ। [ਸ੍ਰੀ.

**ਰਾਹ ਨ ਆਣਾ**—ਸਮਝ ਨ ਪੈਣੀ ; ਜਾਚ ਨ ਪਤਾ ਲੱਗਣੀ, ਪਹਿਚਾਨ ਨ ਹੋ ਸਕਣੀ।

ਨਿੰਦਿਆ, ਝੂਠ, ਕਪਟ,
ਫੇਰ ਜਮਾਇਆ ਡੇਰਾ,
ਰਾਸਤੀ ਭੁੱਲ ਗਈ,
ਰਾਹ ਨ ਆਇਆ ਤੇਰਾ,
ਵੀਰਾਂ ਵਿਚ ਹੋਣ ਲੱਗਾ,
ਵਿਤਕਰਾ "ਤੇਰਾ ਮੇਰਾ";
ਆਪੋ ਵਿਚ ਭਾਗ ਚੱਲੀ,
ਫੁੱਟ ਨੇ ਪਾਇਆ ਘੇਰਾ।
[ਰੈ. ਵਾ.

**ਰਾਹ ਨਾਲ ਵਰਤਣਾ** – ਤਰੀਕੇ ਨਾਲ ਵਰਤਣਾ ; ਸੰਜਮ ਨਾਲ ਖ਼ਰਚ ਕਰਨਾ।

ਰਾਹ ਨਾਲ ਵਰਤਿਆਂ ਤੇ ਇਹ ਖਜ਼ਾਨਾ ਤੁਹਾਡੇ ਪਾਸੋਂ ਨਖੁੱਟ ਨਹੀਂ ਸਕਦਾ ਤੇ ਜੇ ਲੁਟਾਣ ਲੱਗੋ ਤਾਂ ਭਾਵੇਂ ਇਕ ਦਿਨ ਵਿਚ ਲੁਟਾ ਦਿਓ। [ਸ੍ਰੀ.

**ਰਾਹ ਪੈ ਜਾਣਾ ਜਾਂ ਰਾਹ ਪੈਣਾ** – ਤੁਰ ਜਾਣਾ।

ਦਬਵੀਂ ਜਿਹੀ ਇਕ ਚੀਕ ਉਸ ਖਾਮੋਸ਼ੀ ਵਿੱਚ ਗੂੰਜ ਕੇ ਖ਼ਤਮ ਹੋ ਗਈ ਤੇ ਕੁੜੀ ਤੇਜ਼ੀ ਨਾਲ ਆਪਣੇ ਰਾਹ ਪੈ ਗਈ। ਮੁੰਡਾ ਉੱਥੇ ਹੀ ਬੌਂਦਲੀ ਜਿਹੀ ਹਾਲਤ ਵਿਚ ਖਲੋਤਾ ਰਿਹਾ। [ਖ਼ੂ. ਸੋ.

**ਰਾਹ ਮਾਰਨਾ** – ਰਸਤੇ ਵਿਚ ਲੋਕਾਂ ਨੂੰ ਲੁੱਟਣਾ।

ਇਸ ਆਦਮੀ ਨੇ ਕਿਸੇ ਜ਼ੁਲਮ ਤੋਂ ਸਤ ਕੇ ਆਪਣਾ ਕੰਮ ਛੱਡ ਕੇ ਡਾਕੂ ਹੋਣਾ ਪਸੰਦ ਕਰ ਲਿਆ। ਪਹਿਲਾਂ ਤਾਂ ਇਕੱਲਿਆ ਰਾਹ ਮਾਰਦਾ ਰਿਹਾ, ਫਿਰ ਜਥਾ ਬਨਾਉਣ ਲੱਗਾ। [ਸ੍ਰੀ.

**ਰਾਹ ਰੰਗ ਦਾ ਹੋਣਾ**—ਤਰੀਕੇ ਦੀ ਗੱਲ ਕਰਨੀ ; ਜਾਇਜ਼ ਗੱਲ ਕਰਨੀ।

ਅਫ਼ਸਰ ਵੀ ਰਾਹ-ਰੰਗ ਦੇ ਹੁੰਦੇ ਹਨ ; ਇਦਾਂ ਤੇ ਗੁਜ਼ਾਰਾ ਨਹੀਂ ਚਲ ਸਕਦਾ ਜੇ ਹਰ ਕਿਸੇ ਨੂੰ ਹਰ ਵੇਲੇ ਝਾੜਦਾ ਰਿਹਾ ਤੇ ਮਾਤਹਿਤ ਦੇ ਸੌਤਰ ਸੁਕਾਈ ਰਖੇ। [ਸ੍ਰੀ.

**ਰਾਹ ਵਿਚ ਰੋੜਾ ਅਟਕਾਉਣਾ**—ਕੰਮ ਵਿਚ ਰੋਕ ਪਾਉਣੀ।

ਮੈਂ ਜੋ ਕੰਮ ਵੀ ਕਰਨ ਲੱਗਾ, ਉਹ ਮੇਰੇ ਰਾਹ ਵਿਚ ਰੋੜਾ ਅਟਕਾਉਣ ਦਾ ਹਰ ਯਤਨ ਕਰਦਾ ਹੈ। ਪਰ ਮੇਰਾ ਰੱਬ ਹੀ ਸਿੱਧਾ ਹੈ। [ਸ੍ਰੀ.

**ਰਾਹ ਵੇਖਣਾ** – ਉਡੀਕ ਕਰਨੀ।

ਸ਼ੁਕਰ ਹੋਇਆ ਜੇ ਤੁਸੀਂ ਵੀ ਆਏ। ਸਾਡੀਆਂ ਅੱਖਾਂ ਵੀ ਪਕ ਗਈਆਂ ਰਾਹ ਵੇਖ ਵੇਖ ਕੇ। [ਸ਼. ਸ਼.

**ਰਾਹੋਂ ਕੁਰਾਹ ਹੋਣਾ** – ਔਝੜੇ ਪੈਣਾ, ਗ਼ਲਤੀ ਵਿਚ ਪੈ ਜਾਣਾ।

ਉਹ ਕੰਮ ਤੁਹਾਨੂੰ ਬੜਾ ਲਾਭਵੰਦਾ ਰਹਿਣਾ ਸੀ ; ਉਹ ਛੱਡ ਕੇ ਤੁਸੀਂ ਰਾਹੋਂ ਕੁਰਾਹੇ ਹੋਏ ਹੋ ; ਹੁਣ ਦੁਖੀ ਹੋਵੋਗੇ। [ਸ੍ਰੀ.

**ਰਾਹੋਂ ਨ ਲੰਘਣਾ** - ਨੇੜੇ ਨਾਹ ਢੁੱਕਣਾ।

ਬੰਦੇ ਨੂੰ ਚਾਹੀਦਾ ਏ ਪਈ ਸਾਰੇ ਪਾਸੇ ਰੱਖੇ। ਇਹ ਵੀ ਕੀਹ ਹੋਇਆ ਜੁ ਅਗੋਂ ਤਾਂ ਕਿਸੇ ਦੇ ਰਾਹੋਂ ਨ ਲੰਘੇ, ਤੇ ਕਿਸੇ ਦੇ ਉੱਤੇ ਹੀ ਡਿਗਦਾ ਫਿਰੇ ਬੰਦਾ।
[ਮ. ਪ.

**(ਇਕੋ) ਰਾਗ ਗਾਈ ਜਾਣਾ** ਇਕੋ ਜ਼ਿਦ ਤੇ ਅੜੇ ਰਹਿਣਾ।

ਬਹੁਤੇਰਾ ਟਾਲਿਆ ਪਰ ਨਿੱਕਾ ਸਾਈਕਲ ਲੈਣ ਲਈ ਬੱਚੇ ਨੇ ਇਕੋ ਰਾਗ ਗਾਈ ਰਖਿਆ। [ਸ੍ਰੀ.

**ਰਾਤ ਅੱਖਾਂ ਵਿਚ ਲੰਘਾਣੀ** – ਜਾਗਦਿਆਂ ਰਾਤ ਕੱਟਣੀ।

ਏਸੇ ਵਹਿਣ ਵਿਚ ਰੁੜ੍ਹਦਿਆਂ, ਵੈਣ ਪਾ ਪਾ,
ਰਾਤ ਅੱਖਾਂ ਦੇ ਵਿਚ ਹੀ ਲੰਘਾਈ ਹੀ ਏ।
ਮੌਤ ਚੀਜ਼ ਕੀ ਹੋਈ ਇਸ ਸਹਿਮ ਅੱਗੇ,
ਸਾਂਈਆਂ ਡਾਢੀ ਮੁਸੀਬਤ ਜੁਦਾਈ ਦੀ ਏ।
[ਚੋ. ਵਾ.

**ਰਾਤ ਦਿਨ ਇਕ ਕਰ ਛੱਡਣਾ**—ਮਿਹਨਤ ਕਰਦਿਆਂ ਨਾ ਦਿਨ ਵੇਖਣਾ ਨ ਰਾਤ, ਹਰ ਵੇਲੇ ਕੰਮ ਵਿਚ ਜੁੱਟੇ ਰਹਿਣਾ।

ਵਿਚਾਰੇ ਨੇ ਰਾਤ ਦਿਨ ਇਕ ਕਰ ਛੱਡੇ ਤਦ ਜਾ ਕੇ ਕਿਤੇ ਸੈਕੰਡ ਕਲਾਸ ਆਈ। [ਸ੍ਰੀ.

**ਰਾਤ ਪਾ ਦੇਣੀ (ਕਿਸੇ ਕੰਮ ਵਿਚ)**—ਕਿਸੇ ਕੰਮ ਵਿਚ ਬਹੁਤ ਦੇਰ ਲਾ ਦੇ ਦੀਣੀ।

ਹਵਾਲਦਾਰਾ! ਤੂੰ ਏਥੇ ਈ ਖੜੇ ਖੜੇ ਰਾਤ ਪਾ ਦੇਣੀ ਏ? ਹਵਾਲਾਤੀ ਨੂੰ ਰਾਹ ਵਿਚ ਖਲ੍ਹਾਰਨ ਤੇ ਗੱਲਾਂ ਕਰਾਉਣ ਦਾ ਕਿਹੜਾ ਕਾਨੂੰਨ ਏ। [ਸ਼. ਸ਼.

**ਰਾਮ ਨਾਮ ਸਤ ਹੋਣਾ**—ਮਰ ਜਾਣਾ।

ਬ੍ਰਿਹਨਾਲ ਸੁਰੇਸ਼ ਵੱਲ ਵੇਖ ਕੇ ਹੱਥ ਜੋੜ ਕੇ ਬੋਲੀ, 'ਹੁਣ ਮੇਰੀ ਛੁੱਟੀ ਦੀ ਅਰਜ਼ੀ ਮਨਜ਼ੂਰ ਹੋ ਜਾਵੇ ਸੁਰੇਸ਼ ਵੀਰ ਜੀ, ਮੈਂ ਵਾਪਸ ਜਾਣਾ ਹੈ। ਏਸ ਕੱਟਕਾਂ ਦੀ ਸਰਦੀ ਵਿਚ ਕਿਤੇ ਮੇਰੀ ਬੁੱਢੀ ਸੱਸ ਦਾ ਹੀ ਰਾਮ ਸਤ ਨਾ ਹੋ ਜਾਵੇ' ਤਾਂ ਸੁਰੇਸ਼ ਨੇ ਜਵਾਬ ਦਿੱਤਾ ਕੀ ਹੁਣ ਵੀ ਉਸ ਬੁੱਢੀ ਫਾਫਾਂ ਦਾ ਜੀਊਂਦੇ ਰਹਿਣਾ ਜ਼ਰੂਰੀ ਏ? [ਚਿਖਾ

**ਰਾਮ ਰੌਲਾ**—ਗੜ ਬੜ, ਬੇ-ਅੱਮਨੀ।

ਸੰ: ੧੭੯੯ ਈ: ਵਿੱਚ ਸ੍ਰੀ ਮਹਾਰਾਜਾ ਰਣਜੀਤ ਸਿੰਘ ਪੰਜਾਬ ਦੇ ਬਹਾਦੁਰ ਸ਼ੇਰ ਨੇ ਦੇਸ਼ ਸੰਭਾਲਿਆ, ਤਾਂ ਰਾਮ ਰੌਲਾ ਮੱਠਾ ਹੋਇਆ। [ਚੌ. ਵ.

**ਰਾਲਾਂ ਵਗ ਆਣੀਆਂ**—ਮੂੰਹ ਵਿਚ ਪਾਣੀ ਆਉਣਾ, ਖਾਣ ਲਈ ਦਿਲ ਲੱਲਚਾ ਜਾਣਾ।

ਜਹਾਨੇ ਦੀ ਗਾਜ਼ਰਾਂ ਮੂਲੀਆਂ ਦੀ ਝੋਲ ਭਰੀ ਤਕ ਕੇ ਸ਼ੇਰੇ ਦੀਆਂ ਰਾਲਾਂ ਵਗ ਆਈਆਂ ਤੇ ਉਹਨੂੰ ਆਪਣੀ ਸਾਰੀ ਖਿਝ ਭੁਲ ਗਈ ਤੇ ਖਾਣ ਲਈ ਉਤਾਵਲਾ ਹੋ ਗਿਆ। [ਅੰਦਰਾਂ

**ਰਿਉੜੀ ਦੇ ਫੇਰ ਵਿਚ ਆਉਣਾ**—ਕਿਸੇ ਮੁਸੀਬਤ ਵਿਚ ਫਸ ਜਾਣਾ।

ਜੇ ਇਹ ਗਲ ਠੀਕ ਹੈ ਤਾਂ ਤੂੰ ਸਮਝ ਕਿ ਤੂੰ ਰਿਉੜੀ ਦੇ ਫੇਰ ਵਿਚ ਆ ਗਿਆ ਹੈਂ। ਉਸ ਨੇ ਤਾਂ ਤੇਰੀ ਜਾਨ ਕੱਢ ਲੈਣੀ ਹੈ, ਡਿੱਡਾ ਸਖ਼ਤ ਹੈ ਉਹ। [ਸੰ.

**ਰਿਹਾ ਹੋਇਆ**—ਬਹੁਤ ਗ਼ਰੀਬ, ਨਿਰਾਸ਼ਾ-ਵਾਦੀ।

ਕੋਈ ਪੈਸੇ ਦਾ ਮਿੱਤਰ, ਕੋਈ ਮਾਇਆ ਦਾ ਸੇਵਕ, ਕੋਈ ਰਿਹਾ ਹੋਇਆ ਹੀ, ਆਪਣੀ ਧੀ ਨੂੰ ਕਿਸੇ ਦੀ ਸੇਵਕਣ ਬਣਾਉਣ ਦੀ ਕਮੀਨਗੀ ਕਰੇਗਾ। [ਹਉਕੇ

**ਰਿਹਾ ਨਾ ਜਾਣਾ**—ਸਹਾਰਾ ਤੇ ਸਬਰ ਨਾ ਹੋ ਸਕਣਾ।

ਮੈਂ ਜਾਣ ਕੇ ਕਦੀ ਕਿਸੇ ਨਾਲ ਕੌੜਾ ਨਹੀਂ ਬੋਲਿਆ। ਪਰ ਜਦੋਂ ਕੋਈ ਵਿੰਗਾ ਜਾਂਦਾ ਹੋਵੇ, ਤਾਂ ਮੇਰੇ ਕੋਲੋਂ ਰਿਹਾ ਨਹੀਂ ਜਾਂਦਾ ਤੇ ਮੈਂ ਸੱਚੀ ਸੱਚੀ ਮੂੰਹੋਂ ਕੱਢ ਦੇਂਦਾ ਆਂ। [ਫ਼. ਸ਼.

**ਰਿਬਦੀਆਂ ਉਤੋਂ ਚਪਨੀ ਲਾਹੁਣੀ**—ਲੁਕਵੀਆਂ ਕਰਤੂਤਾਂ ਦੱਸਣੀਆਂ।

ਇਨ੍ਹਾਂ ਦੀਆਂ ਗੱਲਾਂ ਕਈ ਉਸਤਾਨੀਆਂ ਨਾਲ ਛਿੱੜੀਆਂ ਸਨ ਪਰ ਧਰਮ ਨੇਮ ਵਿਚ ਪੂਰੇ ਤੇ ਚੰਗੇ ਲੈਕਚਰਾਰ ਹੋਣ ਕਰ ਕੇ ਏਹਨਾਂ ਦੀਆਂ ਰਿਬਦੀਆਂ ਉੱਤੋਂ ਕੋਈ ਚਪਨੀ ਨਹੀਂ ਸੀ ਲਾਹੁੰਦਾ। [ਅ. ਮ.

**ਰਿਣੀ ਚੁਣੀ**—ਨਿੱਕੀ ਵੱਡੀ ਘਰ ਦੀ ਹਰ ਸ਼ੈ।

ਅਸੀਂ ਨਹੀਂ ਜਾਣਦੇ ਸਾਂ ਪਈ ਏਡਾ ਪਰਾਕਮੀ ਸ਼ਾਹ ਕਦੀ ਆਤੁਰ ਹੋਣ ਲਗਾ ਏ। ਉਹਦੇ ਤੇ ਭਾਂਡੇ ਟੀਂਡੇ ਤੀਕਰ ਕੁਰਕ ਹੋ ਗਏ ਨੇ, ਪਰਾਏ ਪੁੱਤਾਂ ਰਿਣੀ ਚੁਣੀ ਸਭ ਸਾਂਭ ਲਈ ਏ। [ਸ਼. ਸ਼.

**ਰੀਂ ਰੀਂ ਕਰਨਾ**—ਹੌਲੀ ਹੌਲੀ ਰੋਣਾ।

ਚਲ ਬਸ, ਹੁਣ ਟਕਾ ਮਿਲ ਗਿਆ, ਤੁਰਦਾ ਹੋ, ਇਥੇ ਰੀਂ ਰੀਂ ਨਾ ਕਰ। [ਸੰ.

**ਰੀਝ ਜਾਣਾ**—ਪਿਆਰ ਕਰਨ ਲਗ ਪੈਣਾ, ਪ੍ਰੇਮ ਵਿਚ ਫਸ ਜਾਣਾ।

ਇਸ ਮੌਕੇ ਲਈ ਪ੍ਰਭਾ ਦੇਵੀ ਨੇ ਜੋ ਜੋ ਕਰਨ, ਕਹਿਣ ਜਾਂ ਜਿਸ ਤਰ੍ਹਾਂ ਦੀ ਬਣ ਕੇ ਪੇਸ਼ ਹੋਣ ਲਈ ਉਰਵਸ਼ੀ ਨੂੰ ਤਿਆਰ ਕੀਤਾ ਹੋਇਆ ਸੀ; ਉਰਵਸ਼ੀ ਉਸ ਸਾਂਗ ਨੂੰ ਭਰਨ ਵਿਚ ਪੂਰੀ ਉਤਰੀ, ਜਿਸ ਦਾ ਫਲ ਰੂਪ ਪ੍ਰਕਾਸ਼ ਪੂਰੀ ਤਰ੍ਹਾਂ ਉਸ ਉਤੇ ਰੀਝ ਗਿਆ। [ਗੀ. ਸ਼.

**ਰੀਝ ਲਾਹੁਣੀ**—ਮਨ ਦੀ ਤਸੱਲੀ ਦਾ ਕੰਮ ਕਰਨਾ।

ਡਾਕਟਰ ਨੇ ਸੱਤਰ ਵਰ੍ਹੇ ਗੁਜ਼ਾਰਿਆਂ, ਲੋਕ ਸੇਵਾ ਵਿਚ ਲਾ ਦਿੱਤੇ ਸਨ। ਹੁਣ ਜ਼ਿੰਦਗੀ ਦੀਆਂ ਸ਼ਾਮਾਂ ਸਿਰ ਉਤੇ ਸਨ। ਸੇਵਾ ਨਾਲ ਤੇ ਰੀਝ ਚੰਗੀ ਲਾਹੀ, ਕਿਸੇ ਸ਼ਾਬ ਲਈ ਦਿਲ ਅਜੇ ਵੀ ਭੁੱਖਾ ਸੀ। [ਅ. ਮ.

**ਰੀਝਾਂ ਵਰ ਆਉਣੀਆਂ**—ਖਾਹਸ਼ਾਂ ਪੂਰੀਆਂ ਹੋਣੀਆਂ ।

ਚਿੱਟਾ ਲਹੂ, ਪੜ੍ਹ ਕੇ ਮੈਨੂੰ ਮੇਰੀਆਂ ਸਾਰੀਆਂ ਰੀਝਾਂ ਵਰ ਆਉਂਦੀਆਂ ਨਜ਼ਰ ਆਈਆਂ । ਮੈਂ ਬੜੇ ਮਾਣ ਤੇ ਨਿਸ਼ੰਕਤਾ ਨਾਲ ਇਹ ਗਲ ਆਖਣ ਦੀ ਦਲੇਰੀ ਕਰਦਾ ਹਾਂ ਕਿ ਇਹ ਨਾਨਕ ਸਿੰਘ ਦੀ ਉਹ ਅਮਰ ਰਚਨਾ ਹੈ, ਜਿਸ ਉਤੇ ਕੋਈ ਵੀ ਸਜੀਵ ਭਾਸ਼ਾ ਮਾਣ ਕਰ ਸਕਦੀ ਹੈ । [ਸਾਹਿਤ ਸਮਾਚਾਰ

**ਰੁਕ ਹੋਣਾ**—ਮਰਜ਼ੀ ਹੋਣੀ, ਝੁਕਾ ਹੋਣਾ, ਰਾ ਹੋਣੀ ।

ਇਹ ਸੂਹ ਅਸਾਂ ਵੀ ਕੱਢ ਲਈ ਪਈ ਜਸੋ (ਸ਼ਾਮੂ ਦੀ ਧੀ) ਦਾ ਰੁਕ ਕਿੱਧਰ ਏ । ਉਹ ਗਿਰਧਾਰੀ ਸ਼ਾਹ ਨੂੰ ਚਾਹੁੰਦੀ ਏ ਜਾਂ ਮੈਨੂੰ । ਬਸ ਫਿਰ ਕੀ ਸੀ । [ਸ਼. ਸ਼.

**ਰੁਖ਼ ਹੋ ਤੁਰਨਾ**—ਵਾਗਾਂ ਮੋੜ ਲੈਣੀਆਂ, ਪ੍ਰੇਰਨਾ ਹੋ ਜਾਣੀ, ਰਉਂ ਚੱਲ ਪੈਣਾ ।

ਮਨੁੱਖੀ ਮਨ ਦਾ ਇਹ ਖਾਸਾ ਹੈ ਕਿ ਦਰਿਆ ਦੀ ਲਹਿਰ ਵਾਂਗ ਜਿਸ ਪਾਸੇ ਉਸ ਦਾ ਰੁਖ਼ ਹੋ ਤੁਰੇ, ਤੁਰਿਆ ਹੀ ਜਾਂਦਾ ਹੈ । [ਚਿੱਤ੍ਰਕਾਰ

**(ਚਿਹਰੇ ਦਾ) ਰੁਖ਼ ਤਾੜਨਾ**—ਚਿਹਰੇ ਤੋਂ ਮਨ ਦੀ ਹਾਲਤ ਸਮਝਣੀ, ਮਨ ਦਾ ਝੁਕਾ ਲੱਭਣਾ ।

ਸੁਰੇਸ਼ ਤੇ ਮਹਿੰਦਰ ਪਰਮ ਮਿੱਤਰ ਸਨ । ਅੱਜ ਜਦੋਂ ਸੁਰੇਸ਼ ਨੂੰ ਮਹਿੰਦਰ ਕੇਦਾਰ ਬਾਬੂ ਦੇ ਘਰ ਮਿਲਿਆ ਤਾਂ ਉਸ ਨੇ ਉਸ ਨਾਲ ਕੋਈ ਗਲ ਨਾ ਕੀਤੀ ਤੇ ਸੁਰੇਸ਼ ਮਹਿੰਦਰ ਵਲ ਪਿੱਠ ਕਰਕੇ ਖਲੋਤਾ ਰਿਹਾ, ਉਹ ਉਹਦੇ ਚੇਹਰੇ ਦਾ ਰੁਖ ਨ ਤਾੜ ਸਕਿਆ ਤੇ ਚੁਪ ਕਰ ਕੇ ਸਿਨੇਮਾ ਵੇਖਣ ਚਲਾ ਗਿਆ । [ਸੰ.

**ਰੁੱਗ ਭਰਿਆ ਜਾਣਾ**—ਦਿਲ ਨੂੰ ਭਾਰੀ ਸੱਟ ਵੱਜਣੀ, ਕਾਲਜਾ ਮੁੱਠ ਵਿਚ ਆ ਜਾਣਾ ।

ਸਭ ਤੋਂ ਛੇਕੜਲੀ ਗੱਲ ਜੇਹੜੀ ਗੋਮਤੀ ਨੇ ਸੁਣਾਈ, ਉਸ ਨਾਲ ਤਾਂ ਮੇਰੇ ਅੰਦਰ ਰੁੱਗ ਹੀ ਭਰਿਆ ਗਿਆ । [ਲੋਕ ਸਾਹਿੱਤ

**ਰੁਚ ਨ ਕਰਨਾ**—ਦਿਲ ਨਾ ਮੰਨਣਾ ।

ਨਾ ਬੀਬੀਓ, ਤੁਸੀਂ ਆਪ ਹੀ ਗਾਵੋ, ਮੇਰਾ ਰੁਚ ਨਹੀਂ ਕਰਦਾ ਐਸ ਵੇਲੇ, ਮੇਰਾ ਸਰੀਰ ਵੀ ਢਿੱਲਾ ਹੈ ਤੇ ਕਈ ਹੋਰ ਫ਼ਿਕਰ ਵੀ ਹਨ । [ਸ੍ਰ.

**ਰੁਚੀ ਜਾਗ ਉੱਠਣੀ**—ਮਨ ਵਿਚ ਤਾਂਘ ਪੈਦਾ ਹੋਣੀ ।

ਉਰਵਸ਼ੀ ਸਦਾ ਲਈ ਹੱਡ ਮਾਸ ਦੀ ਪੁਤਲੀ ਬਣੀ ਰਹੇਗੀ—ਜਿਸ ਨੂੰ ਮਾਂ ਦੇ ਇਸ਼ਾਰਿਆਂ ਨਾਲ ਹੀ ਚਲਣਾ ਹੋਵੇਗਾ, ਉਸ ਦਾ ਏਹ ਖਿਆਲ ਇਕ ਭੁਲੇਖਾ ਹੀ ਨਿਕਲਿਆ, ਜਦ ਉਸ ਨੇ ਵੇਖਿਆ ਕਿ ਉਰਵਸ਼ੀ ਵਿਚ ਹੁਣ ਮਨ-ਮਰਜ਼ੀ ਕਰਨ ਦੀ ਰੁਚੀ ਜਾਗ ਉਠੀ ਹੈ । [ਗੀ, ਸ਼.

**ਰੁਪਏ ਦਾ ਰੋਲ ਪੈਣਾ**—ਬੇਅੰਤ ਰੁਪਯਾ ਹੋ ਜਾਣਾ ।

ਵਾਧਾ ਘਾਟਾ ਬਪਾਰ ਦੇ ਨਾਲ ਈ ਹੁੰਦਾ ਏ । ਸ਼ਾਹੂਕਾਰਾਂ ਦੇ ਕਈ ਵਾਰ ਦਵਾਲੇ ਨਿਕਲ ਜਾਂਦੇ ਨੇ ਤੇ ਫੇਰ ਰੱਬ ਦੀ ਨਜ਼ਰ ਸਵੱਲੀ ਹੋਇਆਂ ਰੁਪਏ ਦਾ ਰੋਲ ਪੈ ਜਾਂਦਾ ਏ । [ਸ਼. ਸ਼.

**ਰੁਪਯਾ ਤਾਰਨਾ**—ਰੁਪਯਾ ਮੋੜਨਾ, ਅਦਾ ਕਰਨਾ ।

ਵਿਹਾਰ ਵਿਚ ਲਿਹਾਜ਼ ਕਾਹਦਾ । ਅਨੰਤ ਰਾਮ ਆਪ ਜ਼ਾਮਨੀ ਦੇਵੇਗਾ । ਓਸ ਨੇ ਕਹਿ ਦਿੱਤਾ ਏ, ਪਈ ਜਿਸ ਤਰ੍ਹਾਂ ਸ਼ਾਮੂ ਸ਼ਾਹ ਰਾਜ਼ੀ ਹੋਵੇ, ਕਰ ਲਓ, ਤੇ ਰੁਪਯਾ ਮੈਂ ਚੋ ਮਹੀਨਿਆਂ ਦੇ ਅੰਦਰ ਅੰਦਰ ਤਾਰ ਦਿਆਂਗਾ । ਤੇ ਜੇ ਚਾਰੇ ਬੰਨੇ ਕੋਈ ਐਡੀ ਔਕੜ ਆ ਵੀ ਬਣੇ, ਜੋ ਨਾਂ ਹੀ ਰੁਪਯਾ ਤਰੇ, ਤਾਂ ਸ਼ਾਹ ਦੀ ਜੋ ਮਰਜ਼ੀ ਆਵੇ ਕਰੇ । [ਸ਼. ਸ਼.

**ਰੁਪਿਆ ਬਣਾਨਾ**—ਰੁਪਿਆ ਜਮ੍ਹਾਂ ਕਰਨਾ ; ਰੁਪਏ ਦਾ ਪ੍ਰਬੰਧ ਕਰਨਾ ।

ਇਸ ਵੇਲੇ ਮੇਰਾ ਹੱਥ ਡਾਢਾ ਤੰਗ ਏ, ਜਿਤਨਾ ਤੂੰ ਆਖਦਾ ਏਂ ਉਤਨਾ ਰੁਪਈਆ ਬਣਨਾ ਤੇ ਬੜਾ ਔਖਾ ਏ ਪਰ ਰੁਪਈਆ ਪੰਜ ਕੁ ਮੈਂ ਮਰ ਜੀ ਕੇ ਮੈਂ ਤੈਨੂੰ ਬਣਾ ਦਿਆਂਗਾ । [ਨ. ਖ.

**ਰੁਲ ਜਾਣਾ**—ਮਾਪਿਆਂ ਬਿਨਾਂ ਬੱਚੇ ਰੁਲ ਜਾਂਦੇ ਹਨ ; ਧਿਆਨ ਦੀ ਥੁੜ ਕਾਰਨ ਔਖਾ ਰਹਿਣਾ ; ਦੁਖੀ ਹੋਣਾ ।

ਬੁੱਢੇ ਨੇ ਸ਼ਾਹ ਨੂੰ ਕਿਹਾ—ਰੱਬ ਤੁਹਾਡਾ ਭਲਾ ਕਰੇ ਮੈਂ ਤਾਂ ਘਰ ਲੱਭਦਾ ਲੱਭਦਾ ਰੁਲ ਗਿਆ ਆਂ । ਅੱਗੋਂ ਨਜ਼ਰ ਮੇਰੀ ਜ਼ਰਾ ਮਾੜੀ ਏ । [ਸ਼. ਸ਼.

**ਰੁੜ੍ਹਦੇ ਨੂੰ ਤੀਲੇ ਦਾ ਸਹਾਰਾ**—ਦੁੱਖ ਵਿਚ ਪਿਆ ਮਨੁੱਖ ਮਾਮੂਲੀ ਤੋਂ ਮਾਮੂਲੀ ਸਹਾਰੇ ਦੀ ਵੀ ਓਟ ਲੈਂਦਾ ਹੈ ; ਹੀਲਾ ਕਰਨਾ, ਲੜ ਫੜਨਾ ।

ਇਕ ਬੁੱਢੀ ਮਾਈ ਨੇ ਵਿਧਵਾ ਨੂੰ ਕਿਹਾ ਕਿ ਇਥੇ ਇਕ ਮਾਂਦ੍ਰੀ ਜੀ ਆਏ ਹੋਏ ਹਨ, ਜਿਹੜਾ ਉਹਨਾਂ ਦੀ ਸ਼ਰਨ ਆਏ, ਉਹ ਉਸਦਾ ਦੁੱਖ ਕੱਟ ਦਿੰਦੇ ਹਨ, ਤੈਨੂੰ ਮੈਂ ਉਨ੍ਹਾਂ ਪਾਸ ਲੈ ਚਲਾਂਗੀ ਤਾਂ ਭੁਟਕਦੀ ਵਿਧਵਾ ਨੇ ਕਿਹਾ; ਧੰਨ ਭਾਗ ਮੇਰੇ, ਮਾਈ ਜੀ ! ਤੇਰਾ ਦਰਸ਼ਨ ਹੋ ਗਿਆ, ਮੈਨੂੰ ਰੁੜ੍ਹੀ ਜਾਂਦੀ ਨੂੰ ਤੀਲ੍ਹੇ ਦਾ ਸਹਾਰਾ ਮਿਲ ਗਿਆ । ਸੋ ਸਵੇਰ ਨੂੰ ਮੈਂ ਮਾਂਦ੍ਰੀ ਪਾਸ ਜਾਣ ਲਈ ਤਿਆਰ ਹੋ ਜਾਵਾਂਗੀ । [ਬਾਬਾ ਨੌਧ ਸਿੰਘ

**ਰੂਹ ਗੱਡੀ ਹੋਣੀ**—ਮਨ ਵਿਚ ਲਾਲਸਾ ਭਰੀ ਹੋਣੀ ।

ਉਸ ਲਈ ਜੇਲ੍ਹ ਤੋਂ ਬਾਹਰ ਦੀ ਦੁਨੀਆਂ ਵੀ ਕੋਈ ਫੁੱਲਾਂ ਦੀ ਸੇਜ ਨਹੀਂ ਸੀ, ਪਰ ਫੇਰ ਵੀ ਇਸ ਵੇਲੇ ਉਸ ਦੀ ਰੂਹ ਬਾਹਰ ਦੀ ਦੁਨੀਆਂ ਵਿਚ ਗੱਡੀ ਹੋਈ ਸੀ । [ਗ਼ਰੀਬ ਦੀ ਦੁਨੀਆਂ

**ਰੂਹ ਛੱਡਣਾ**—ਹੌਸਲਾ ਹਾਰਨਾ ।

ਭਾਈ ਨਾਨਕ ਸਿੰਘ, ਕਲਮੀ ਮਜ਼ਦੂਰ ਹੈ । ਜਿਸ ਤਰ੍ਹਾਂ ਪਿੰਡੇ ਦਾ ਪੀਡਾ ਹੈ ਓਸੇ ਤਰ੍ਹਾਂ ਦਿਲ ਦਾ ਕਰੜਾ ਹੈ । ਮਿਹਨਤੋਂ ਰੂਹ ਨਹੀਂ ਛੱਡਦਾ ਤੇ ਕਿਸੇ ਦੀ ਚੰਗੀ ਮੰਦੀ ਸੁਣਦਾ ਨਹੀਂ । [ਸਾਹਿਤ ਸਮਾਚਾਰ

**ਰੂਹ ਪਲਟਾ ਦੇਣੀ**—ਸੁਭਾਵ ਬਦਲਾ ਦੇਣਾ ।

ਇਸ ਨੂੰ ਕੋਈ ਖ਼ਬਰ ਨਹੀਂ ਸੀ ਕਿ ਗ਼ਰੀਬੀ ਕਿਸ ਜਾਨਵਰ ਦਾ ਨਾਂ ਹੈ ; ਪਰ ਇਸ ਨੇ ਇੱਕ ਛੋਟਾ ਜੇਹਾ ਸੀਨ ਵੇਖਿਆ—ਗਰੀਬਾਂ ਦੀ ਦੁਨੀਆਂ ਦਾ, ਜਿਸ ਨੇ ਇਸ ਦੀ ਰੂਹ ਪਲਟਾ ਦਿੱਤੀ । ਜਿਸ ਨੇ ਚੰਦ ਮਿੰਟਾਂ ਵਿੱਚ ਇਸ ਨੂੰ ਅਮੀਰਾਂ ਦੀ ਦੁਨੀਆਂ ਤੋਂ ਮੁਤਨੱਫ਼ਰ ਕਰ ਦਿੱਤਾ । [ਗ਼ਰੀਬ ਦੀ ਦੁਨੀਆਂ

**ਰੂਹ ਭਟਕਣੀ**—ਜੀਅ ਤਰਸਣਾ ।

ਵੇ ਪੁੱਤਰ, ਤੈਨੂੰ ਮਿਲਣ ਲਈ ਰੂਹ ਹਰ ਵੇਲੇ ਭਟਕਦੀ ਰਹਿੰਦੀ ਸੀ । ਪਰਮਾਤਮਾ ਨੇ ਸੁਣੀ ਹੈ । [ਸੰ.

**ਰੂਹ ਵਾਲਾ**—ਹੱਸ-ਮੁੱਖ, ਦਲੇਰ ।

ਮੈਂ ਪਹਿਲੀ ਨਜ਼ਰੇ ਤਾੜ ਗਿਆ ਕਿ ਬੰਦਾ ਤਾਂ ਬੜੀ ਰੂਹ ਵਾਲਾ ਹੀ ਜਾਪਦਾ ਹੈ । ਉਸ ਦੇ ਚੇਹਰੇ ਤੇ ਮੁਸਕ੍ਰਾਹਟ ਸੀ, ਉਸ ਦਾ ਬੋਲ ਮਿੱਠਾ ਸੀ, ਉਹ ਸਭ ਦਾ ਖ਼ੁਸ਼ ਦਿੱਖਕ ਸੀ । [ਸੰ.

**ਰਪ ਚੜ੍ਹਨਾ**—ਸੁੰਦਰਤਾ ਚਮਕਣੀ ।

ਵੇਖੋ ਨਾਂ, ਇਨ੍ਹਾਂ ਦੀ ਅਕਲ ਉੱਤੇ ਕੇਹਾ ਪੜਦਾ ਪਿਆ ਹੋਇਆ ਏ ! ਜਿਸ ਕੁੜੀ ਦਾ ਵਿਆਹ ਹੋਵੇ ਉਹਨੂੰ ਸੱਤ ਅੱਠ ਦਿਨ ਖੜਾ ਰੀਂਦਾ ਤੇ ਮੈਲਾ ਰਖਦੇ ਨੇ, ਤੇ ਖਿਆਲ ਇਹ ਹੁੰਦਾ ਹੈ, ਭਈ ਜਦੋਂ ਵਿਆਹ ਦਾ ਜੋੜਾ ਤੇ ਗਹਿਣੇ ਪਾਏਗੀ, ਇਹਨੂੰ ਖੂਬ ਰੂਪ ਚੜ੍ਹੇਗਾ । [ਨ. ਖ.

**ਰੂੜੀ ਤੇ ਸੁੱਟ ਦੇਣਾ**—ਬੇਕਦਰੀ ਕਰ ਕੇ ਧੱਕਾ ਮਾਰਨਾ ।

ਮੈਂ ਧੀ ਨੂੰ ਕੰਗਾਲ ਦੇ ਲੜ ਨਹੀਂ ਲਾਉਣਾ, ਅਖੇ 'ਘਰ ਨਾ ਖਾਣਕਾ ਤੇ ਕੁੱਤੇ ਦਾ ਨਾ ਮਾਣਕਾ' । ਅੱਗੇ ਮੇਰੀ ਧੀ ਦਾ ਸੁਭਾ ਅਮੀਰ ਏ । ਜੇ ਮੈਂ ਉਸ ਦਾ ਇਥੇ ਵਿਆਹ ਕਰ ਦੇਵਾਂ ਤਾਂ ਸਾਰੇ ਇਹੋ ਕਹਿਣਗੇ ਪਈ ਜ਼ਰੂਰ ਕੁੜੀ ਵਿਚ ਕੋਈ ਕਿਣ ਹੋਣੀ ਏ ਜੋ ਐਵੇਂ ਪਿਊ ਨੇ ਰੂੜੀਆਂ ਤੇ ਸੁੱਟ ਦਿੱਤੀ ਏ । [ਬਿ. ਸ਼.

**ਰੂੜੀ ਤੇ ਬਹਿ ਬਹਿ ਹੱਸਣਾ**—ਆਪਣੀ ਬੇਪਤੀ ਦਾ ਖ਼ਿਆਲ ਨਾ ਕਰਨਾ ; ਬੇਸ਼ਰਮੀ ।

(ਭਾਰਤ ਵਾਲੇ) ਘਰ ਦੀ ਲੰਕਾ ਫੂਕ ਫੂਕਾ ਕੇ,
ਹੱਸਨਾਂ ਏਂ ਬਹਿ ਬਹਿ ਰੂੜੀ ਤੇ,
ਉਜੜੀ ਧੋਪ ਮੰਤ੍ਰਾਲਣ ਦੀ ਭੀ,
ਬਹੱਤਰ ਪੋਈ ਬਣਾਇਆ ਕਰ ।

[ਕੇ. ਕਿ.

**ਰੇਖ ਵਿਚ ਮੇਖ ਮਾਰਨੀ**—ਕਿਸਮਤ ਪਲਟਾ ਦੇਣੀ ।

ਮੁੱਤੇ ਲੇਖ ਬਹਾਦਰਾਂ, ਕਰ ਜੁਹਦ ਜਗਾਏ,
ਰੇਖੀ ਮੇਖਾਂ ਮਾਰ ਕੇ ਦਿਨ ਹੋਰ ਵਿਖਾਏ ।

[ਭੰ. ਵਾ.

**ਰੋਜ਼ਾ ਤਹਿ ਹੋ ਜਾਣਾ**—ਤਬਾਹ ਹੋ ਜਾਣਾ ।

ਜੇ ਸੋਨੇ ਦਾ ਭਾ ਹੋਰ ਡਿੱਗਿਆ ਤਾਂ ਉਨ੍ਹਾਂ ਦਾ ਰੋਜ਼ਾ ਤਹਿ ਹੋ ਗਿਆ ਸਮਝੋ । ਉਹ ਖਾਕ ਸ਼ਾਹ ਹੋ ਜਾਣਗੇ । [ਸੰ.

**ਰੋਠੜਿਆਂ ਦਾ ਪ੍ਰਸ਼ਾਦ ਮਿਲਣਾ**—ਕੌੜੇ ਕੁਸੈਲੇ ਸ਼ਬਦ ਪ੍ਰਾਪਤ ਹੋਣੇ ।

ਨਾਨਕ ਸਿੰਘ ਨਾਵਲਿਸਟ ਹੋਰੀਂ ਜ਼ਬਾਨ ਦੇ ਮਿੱਠੇ ਹਨ ਮੈਨੂੰ ਵੀਹ ਸਾਲ ਦੀ ਵਾਕਫ਼ੀ ਜਾਂ ਮਿੱਤ੍ਰਤਾ ਵਿਚ ਇੱਕੋ ਵਾਰ ਰੋਠੜਿਆਂ ਦਾ ਪਰਸ਼ਾਦ ਮਿਲਿਆ ਸੀ ।

[ਸਾਹਿਤ ਸਮਾਚਾਰ

**ਰੋੜਕਾ ਚੁੱਕਣਾ**—ਨਿੱਤ ਦੀ ਮੁਸੀਬਤ, ਝਗੜਾ ਹੱਟਣਾ।

ਇੱਕ ਘੜੀ ਜੇ ਖੁਲ੍ਹਾ ਦੀਦਾਰ ਦੇ ਦਏਂ,
ਸਾਡਾ ਨਿੱਤ ਦਾ ਰੋੜਕਾ ਚੁੱਕ ਜਾਵੇ।
ਤੇਰੀ ਜ਼ੁਲਫ ਦਾ ਸਾਂਝਾ ਪਿਆਰ ਹੋਵੇ,
ਝਗੜਾ ਮੰਦਿਰ ਮਸੀਤ ਦਾ ਮੁੱਕ ਜਾਵੇ।

[ਸਾਵੇ ਪੱਤਰ

**ਰੋੜਕਾ ਡਾਹ ਦੇਣਾ**—ਝਗੜਾ ਖੜਾ ਕਰ ਦੇਣਾ ਜਾਂ ਪਾਉਣਾ।

ਤੂੰ ਹਰ ਵੇਲੇ ਕੋਈ ਨਾ ਕੋਈ ਰੋੜਕਾ ਪਾਈ ਰੱਖਦਾ ਹੈਂ। ਹੋਰ ਸਾਰੇ ਬੱਚੇ ਹੱਸਦੇ ਖੇਡਦੇ ਹਨ। ਤੂੰ ਆਪਣੀਆਂ ਜ਼ਿਦਾਂ ਹੀ ਸਾੜਦਾ ਰਹਿੰਦਾ ਹੈਂ। [ਸੰ.

**(ਸੰਘੋਂ) ਰੋਟੀ ਨ ਲੰਘਣੀ**—ਬਹੁਤ ਫ਼ਿਕਰ ਹੋਣਾ, ਖਾਣ ਪੀਣ ਭੁੱਲ ਜਾਣਾ।

ਜਦੋਂ ਦੀ ਇਹ ਖ਼ਬਰ ਸੁਣੀ ਹੈ, ਮੇਰੇ ਸੰਘੋਂ ਤੇ ਰੋਟੀ ਨਹੀਂ ਲੰਘਦੀ। ਚਿੱਠੀ ਆਏਗੀ ਤਦ ਹੀ ਠੀਕ ਨਿਰਨਾ ਹੋ ਸਕੇਗਾ। ਪਰਮਾਤਮਾ ਸੁਖ ਕਰੇ। [ਸੰ.

**ਰੋਟੀ ਪਾਣੀ ਸਾਂਝਾ ਹੋਣਾ**—ਬਹੁਤ ਡੂੰਘਾ ਮੇਲ ਮਿਲਾਪ ਹੋਣਾ।

ਉਹ ਆਪਣੇ ਗੁਆਂਢੀ ਦੀ ਖ਼ਾਤਰ ਜਾਨ ਉੱਤੇ ਖੇਡ ਜਾਣਾ ਖੇਡ ਸਮਝਦੇ ਸਨ। ਉਹਨਾਂ ਦੀ ਰੋਟੀ ਦੀ ਗਰਾਹੀ ਤੇ ਪਾਣੀ ਦਾ ਘੁੱਟ ਤੀਕ ਸਾਂਝਾ ਸੀ।

[ਗ਼ਰੀਬ ਦੀ ਦੁਨੀਆਂ

**ਰੋਟੀ ਮੰਨਣੀ**—ਕਿਸੇ ਦਾ ਰੋਟੀ ਦਾ ਨਿਉਂਦਾ ਮਨਜ਼ੂਰ ਕਰਨਾ।

ਇਹ ਹੁਣ ਜ਼ਰਾ ਰੋਟੀ ਇੱਕ ਥਾਂ ਮੰਨੀ ਹੋਈ ਏ ਤੇ ਓਥੇ ਜਾਣਾ ਏ; ਨਹੀਂ ਤੇ ਮੈਂ ਤੇ ਖੇਚ੍ਹੀ ਕੀਤਿਆਂ ਘਰੋਂ ਨਿਕਲਦਾ ਈ ਨਹੀਂ। (ਹੋਲੀਆ ਤੇ ਕੀ ਜਾਣਾ ਏ ?) ਇਹ ਮੁੰਡਿਆਂ ਖੁੰਡਿਆਂ ਦੀਆਂ ਰੀਝਾਂ ਨੇ, ਸਾਨੂੰ ਕੀ ਇਨ੍ਹਾਂ ਨਾਲ! ਤੁਸੀਂ ਵੇਖੋ ਖਿਸ਼ਕ। [ਸ. ਸ਼.

**ਰੋਟੀ ਵਰਜਣੀ**—ਕਿਸੇ ਨੂੰ ਆਪਣੇ ਘਰ ਰੋਟੀ ਦਾ ਸੱਦਾ ਦੇਣਾ।

ਉਹ ਚਾਰ ਦਿਨਾਂ ਦੇ ਇਥੇ ਆਏ ਹੋਏ ਹਨ; ਜਾ ਕੇ ਰੋਟੀ ਤੇ ਵਰਜ ਆਉ। ਕੀ ਕਹਿੰਦੇ ਹੋਣਗੇ। [ਸੰ.

**ਰੋਣ ਹਾਕਾ ਹੋ ਜਾਣਾ**—ਬਦੋ-ਬਦੀ ਰੋਣ ਨਿਕਲ ਜਾਣ ਵਾਲੀ ਹਾਲਤ ਬਣ ਜਾਣੀ।

ਮੁੰਡੇ ਤੋਂ ਸ਼ੱਕ ਵਜੋਂ ਪੁੱਛਾਂ ਪੁੱਛ ਪੁੱਛ ਕੇ ਉਹਨਾਂ ਉਸਨੂੰ ਰੋਣ ਹਾਕਾ ਕਰ ਛੱਡਿਆ ਹੈ, ਮੇਰਾ ਵਿਸ਼ਵਾਸ਼ ਹੈ ਕਿ ਮੁੰਡਾ ਨਿਰਦੋਸ਼ ਹੈ ਪਰ ਘਬਰਾ ਗਿਆ ਹੈ। [ਸੰ.

**ਰੋਣਾ ਰੋਣਾ**—ਆਪਣੇ ਦੁੱਖ ਫੋਲਣੇ।

ਉਸ ਨੂੰ ਕੋਈ ਕੀ ਪਸੰਦ ਕਰੇਗਾ ਜੋ ਹਰ ਵੇਲੇ ਆਪਣਾ ਹੀ ਰੋਣਾ ਰੋਂਦਾ ਹੈ। ਖ਼ੁਸ਼ੀ ਵੇਲੇ ਦੁਨਿਆਂ ਨਾਲ ਮਿਲ ਕੇ ਖ਼ੁਸ਼ ਹੋਣਾ ਚਾਹੀਦਾ ਹੈ। [ਸੰ.

**ਰੋਮ ਰੋਮ ਖ਼ੁਸ਼ ਹੋਣਾ**—ਅੰਗ ਅੰਗ ਖਿੜਨਾ, ਬਹੁਤ ਪ੍ਰਸੰਨਤਾ ਹੋਣੀ।

ਸਾਡਾ ਤੇ ਭਈ ਰੋਮ ਰੋਮ ਖ਼ੁਸ਼ ਹੋ ਗਿਆ ਈ; ਜੇ ਤੇਰਾ ਵੀ ਕਾਰਜ ਸਿੱਧ ਹੋ ਗਿਆ। [ਸ਼. ਸ਼.

**ਰੋੜ ਰੜਕਣਾ**—ਕੋਈ ਗੱਲ ਨਾ-ਪਸੰਦ ਹੋਣੀ ਪਰ ਉਸ ਦੇ ਦੂਰ ਕਰਨ ਵਿਚ ਕੋਈ ਪੇਸ਼ ਨਾ ਜਾਣੀ; ਕਿਸੇ ਗੱਲੋਂ ਦੁਖੀ ਰਹਿਣਾ।

ਜੋ ਗੋਂਦਾਂ ਤੂੰ ਗੁੰਦੀਆਂ ਸਭ ਚੜ੍ਹ ਗਈਆਂ ਤੋੜ,
ਪਰ ਇਕ ਸ਼ਾਹ ਜਹਾਨ ਦਾ ਰਿਹਾ ਰੜਕਦਾ ਰੋੜ।

[ਨੂਰ ਜਹਾਨ

**ਰੋੜਾ ਅਟਕਾਉਣਾ**—ਕਿਸੇ ਕੰਮ ਵਿਚ ਰੁਕਾਵਟ ਪੈਦਾ ਕਰਨੀ।

ਅੱਜ ਕਲ੍ਹ ਦੇ ਜ਼ਮਾਨੇ ਵਿੱਚ ਲੜਕੀਆਂ ਨੂੰ ਬੂਹਿਓਂ ਉਠਾਉਣਾ ਵੀ ਸਵਾਬ ਦਾ ਕੰਮ ਹੈ। ਸੋ ਇਸ ਭਲੇ ਕੰਮ ਵਿਚ ਕਦੀ ਰੋੜਾ ਨਾ ਅਟਕਨ ਦਿਓ। [ਬੂਹੇ ਬੈਠੀ ਧੀ

**ਰੋੜਾ ਬਣਨਾ ਜਾਂ ਹੋਣਾ**—ਰੋਕ ਪਾਉਣੀ।

ਰੂਸ ਵਿਚ ਧਰਮ ਰਾਜ ਦੇ ਕਾਰ-ਵਿਹਾਰ ਲਈ ਰੋੜਾ ਨਹੀਂ ਬਣਦਾ, ਅਤੇ ਨਾਂਹ ਹੀ ਰਾਜ ਧਰਮ ਦੇ ਕੰਮਾਂ ਵਿਚ ਕੋਈ ਵਿਘਨ ਪਾਂਦਾ ਹੈ। ਦੋਵੇਂ ਆਪੋ ਆਪਣੀਆਂ ਥਾਵਾਂ ਤੇ ਖ਼ੁਸ਼ਹਾਲ ਹਨ।

[ਨਵੀਆਂ ਕੀਮਤਾਂ

**ਰੌਂ ਸਿਰ ਹੋਣਾ**—ਪ੍ਰਸੰਨਤਾ ਦੇ ਵੇਗ ਵਿਚ ਹੋਣਾ, ਖ਼ੁਸ਼ੀ ਦੀ ਰੌ।

ਜਦੋਂ ਅਚਲਾ ਤੇ ਸੁਰੇਸ਼ ਨੂੰ ਰਾਜ ਬਾਬੂ ਉਦਾਸ ਵੇਖਦਾ ਤਾਂ ਉਸ ਨੂੰ ਖਿਆਲ ਆਉਂਦਾ ਕਿ ਪਰਾਏ

ਘਰ ਦੀ ਦੁਖਾਈ ਅਤੇ ਸੰਕੋਚਵੀਂ ਲਕੀਰ ਦੇ ਅੰਦਰ ਜਿਹੜਾ ਮਿਲਾਪ ਆਪੋ ਵਿਚ ਟਕਰਾ ਜਾਇਆ ਕਰਦਾ ਏ। ਸ਼ਾਇਦ ਉਹ ਆਪਣੇ ਘਰ ਦੇ ਖੁਲ੍ਹੇ ਅਤੇ ਆਜ਼ਾਦ ਵਾਯੂ ਮੰਡਲ ਵਿਚ ਜਾ ਕੇ ਠੋ ਸਿਰ ਹੋ ਜਾਵੇ। ਇਸ ਕਰ ਕੇ ਉਨ੍ਹਾਂ ਨੂੰ ਰਾਮ ਬਾਬੂ ਨੇ ਵੱਖਰਾ ਮਕਾਨ ਲੈ ਦੇਣ ਦਾ ਪ੍ਰੋਗਰਾਮ ਬਣਾ ਲਿਆ। [ਚਿੱਖਾ

**ਰੌ ਚੱਲ ਪੈਣੀ**—ਮਨ ਪ੍ਰੇਰਿਆ ਜਾਣਾ।

ਉਹ ਚਾਹੁੰਦਾ ਸੀ ਕਿ ਗੱਲਾਂ ਗੱਲਾਂ ਵਿੱਚ ਹੀ ਕਿਸੇ ਤਰ੍ਹਾਂ ਪ੍ਰੇਮ ਦੀ ਰੌ ਚਲ ਪਵੇ, ਪਰ ਇਸ ਵਿਚ ਉਹ ਜ਼ਰਾ ਵੀ ਸਫਲ ਨ ਹੋ ਸਕਿਆ। [ਫ. ਫ.

**ਰੌ ਫਿਰ ਜਾਣੀ**—ਲਹਿਰ ਚੱਲ ਪੈਣੀ।

ਸਭ ਦੇ ਨਿਰਾਸ ਤੇ ਦੁਖੀ ਦਿਲਾਂ ਵਿੱਚ ਆਸ ਦੀ ਰੌ ਫਿਰ ਗਈ ਕਿ ਖਬਰੇ ਮੈਨੇਜਰ ਦੇ ਮਨ ਮਿਹਰ ਪਈ ਹੈ, ਜਾਂ ਰਾਇ ਸਾਹਿਬ ਨੇ ਹੀ ਫੂਨ ਵਿਚ ਕੋਈ ਠੰਢ ਪਾਣ ਵਾਲਾ ਸੁਨੇਹਾ ਦੇ ਘੱਲਿਆ ਹੈ।

[ਗ਼ਰੀਬ ਦੀ ਦੁਨੀਆਂ

**ਰੌਂ ਰੁਮਕਣੀ**—ਆਸ ਉਮੀਦ ਬਣ ਜਾਣੀ।

ਇਹ ਸੁਣ ਕੇ ਨਿਰਾਸ਼ ਦਿਲਾਂ ਵਿਚ ਕੁਝ ਰੌਂ ਜਿਹੀ ਰੁਮਕੀ ਤੇ ਦੋਵੇਂ ਸਲਾਮ ਕਰ ਕੇ ਕੰਮ ਤੇ ਜਾ ਲਗੇ। [ਫ. ਫ.

**ਰੌਂਗਟੇ ਖੜੇ ਹੋ ਜਾਣੇ**—ਲੂੰ ਕੰਡੇ ਹੋ ਜਾਣੇ।

ਹਵੇਲੀ ਵਿਚ ਜਾ ਕੇ ਉਸ ਨੇ ਜੋ ਦ੍ਰਿਸ਼ ਵੇਖਿਆ, ਇਸ ਨਾਲ ਉਸ ਦਾ ਦਿਲ ਕੰਬ ਉਠਿਆ—ਰੌਂਗਟੇ ਖੜੇ ਹੋ ਗਏ। [ਗ਼ਰੀਬ ਦੀ ਦੁਨੀਆਂ

**ਰੰਗ ਉਘੜਨਾ**—ਅਸਲਾ ਦਿਸ ਪੈਣਾ।

ਊਸ਼ਾ ਨੂੰ ਪਤੀ ਦਾ ਪਿਆਰ ਜ਼ਰੂਰ ਮਿਲਿਆ, ਪਰ ਜਿਉਂ ਹੀ ਖੋਟੇ ਸਿੱਕੇ ਵਾਂਗ ਉਸ ਪਿਆਰ ਦਾ ਰੰਗ ਉਘੜਨਾ ਸ਼ੁਰੂ ਹੋਇਆ, ਊਸ਼ਾ ਦੀ ਉਹ ਅਟੱਕ ਪਿਆਰ ਲਾਲਸਾ, ਉਸ ਦੇ ਸੀਨੇ ਵਿਚ ਹੀ ਨੱਪੀ ਘੁੱਟੀ ਗਈ। [ਗ਼ਰੀਬ ਦੀ ਦੁਨੀਆਂ

**ਰੰਗ ਉਡ ਜਾਣਾ**—ਘਬਰਾ ਜਾਣਾ, ਡਰ ਜਾਣਾ ਤੇ ਮੂੰਹ ਦਾ ਰੰਗ ਪੀਲਾ ਹੋ ਜਾਣਾ, ਰੰਗ ਫੱਕ ਹੋਣਾ।

ਠਾਣੇਦਾਰ ਨੇ ਚੌਕੀਦਾਰ ਨੂੰ ਡਾਂਟਿਆ—ਬਦਮਾਸ਼! ਪਿੰਡ 'ਚ ਖੂਨ ਹੋਵੇ ਤੇ ਪਹਿਰੇਦਾਰ ਨੂੰ ਪਤਾ ਨਾ ਹੋਵੇ। ਸਿਪਾਹੀ ਨੂੰ ਮਾਰਨ ਲਈ ਕਿਹਾ; ਉਧਰੋਂ ਅਫਸਰ ਦਾ ਰੰਗ ਉਡਦਾ ਜਾਂਦਾ ਸੀ ਕਿਉਂਕਿ ਕਤਲ ਉਸੇ ਨੇ ਕਰਵਾਇਆ ਸੀ। [ਹਉਕੇ

**ਰੰਗ ਉੱਡਣਾ**—ਮੂੰਹ ਫੱਕ ਹੋ ਜਾਣਾ, ਸਹਿਮ ਜਾਣਾ, ਉਦਾਸ ਹੋਣਾ।

(ਪੁਤ੍ਰਾਂ ਦੀ ਆਵਾਜ਼ ਸੁਣ ਕੇ) ਮਾਂ ਦਾ ਰੰਗ ਇਕ ਦਮ ਉਡ ਗਿਆ, ਦੂਜੀ ਘੜੀ ਉਸ ਨੂੰ ਗਸ਼ ਆ ਗਈ। [ਅ. ਮ.

**ਰੰਗ ਕੱਢਣਾ**—ਸੋਹਣਾ ਰੂਪ ਨਿਕਲ ਆਉਣਾ ਜਾਂ ਨਿਕਲਣਾ।

ਜਿਉਂ ਜਿਉਂ ਇਸ ਕਪੜੇ ਨੂੰ ਧੋਵੋਗੇ, ਨਵਾਂ ਰੰਗ ਕਢੇਗਾ। ਇਹ ਸੂਤੀ ਕਾਹਦਾ ਹੈ, ਨਿਰੀ ਰੇਸ਼ਮੀ ਬਣ ਜਾਣੀ ਹੈ। [ਸੰ.

**ਰੰਗ ਖੇਡਣਾ**—ਹੋਲੀ ਖੇਡਣੀ।

ਹੋਲੀ ਦੇ ਦਿਨਾਂ ਵਿਚ ਲੋਕ ਰੰਗ ਖੇਡਦੇ ਹਨ ਤੇ ਇਕ ਦੂਜੇ ਦੇ ਕਪੜੇ ਗੰਦੇ ਕਰਦੇ ਹਨ। [ਸੰ.

**ਰੰਗ ਚੜ੍ਹਨਾ**—ਖੁਸ਼ੀ ਵਿਚ ਮਸਤ ਹੋਣਾ।

ਪੈਸਾ ਜਿਉਂ ਹੀ ਆਉਣਾ ਸ਼ੁਰੂ ਹੁੰਦਾ ਹੈ, ਮਨੁੱਖ ਨੂੰ ਰੰਗ ਵੀ ਚੜ੍ਹਨਾ ਸ਼ੁਰੂ ਹੋ ਜਾਂਦਾ ਹੈ। [ਸੰ.

**ਰੰਗ ਚੜ੍ਹਾਉਣਾ**—ਵਿਖਾਵਾ ਕਰ ਲੈਣਾ।

"ਵਤਨ ਪ੍ਰਸਤੀ ਦਾ ਜਜ਼ਬਾ ਮੇਰੇ ਵਿਚ ਤੇਰੇ ਨਾਲੋਂ ਘੱਟ ਨਹੀਂ, ਪਰ ਮੈਨੂੰ ਇਹ ਪਸੰਦ ਨਹੀਂ ਕਿ ਜ਼ਿੰਦਗੀ ਕੁਝ ਹੋਰ ਹੋਵੇ ਤੇ ਉਸ ਉੱਤੇ ਓਪਰਾ ਜਿਹਾ ਰੰਗ ਚੜ੍ਹਾ ਲਿਆ ਜਾਵੇ ਵਤਨ ਪ੍ਰਸਤੀ ਦਾ। ਮੈਂ ਸੱਚੇ ਅਰਥਾਂ ਵਿਚ ਵਤਨ-ਪ੍ਰਸਤੀ ਦਾ ਕਾਇਲ ਹਾਂ।"

[ਪਿਆਰ ਦੀ ਦੁਨੀਆਂ

**ਰੰਗ ਜੰਮਣਾ ਜਾਂ ਚੜ੍ਹਨਾ**—ਪੂਰਨ ਖੁਸ਼ੀ ਦਾ ਚਿਹਰੇ ਤੋਂ ਪਰਗਟ ਹੋਣਾ।

ਬਹੁਤ ਦਿਨ ਤੀਕ ਅਨੇਕਾਂ ਦੁਖਾਂ ਵਿਚ ਸਮਾਂ ਬਿਤਾਉਣ ਪਿਛੋਂ ਅਚਲਾ ਦੇ ਪਿਤਾ ਦੇ ਮਨ ਉਤੇ ਹੌਲੀ ਹੌਲੀ ਸ਼ਾਂਤੀ ਤੇ ਪ੍ਰਸੰਨਤਾ ਦਾ ਰੰਗ ਜੰਮਦਾ ਜਾਂਦਾ ਸੀ, ਪਰ ਜਦ ਪਿਛਲੀ ਕਹਾਣੀ ਸਾਹਮਣੇ ਆਉਂਦੀ ਸੀ ਤਾਂ ਉਸ ਦਾ ਖਿੜ ਰਿਹਾ ਚਿਹਰਾ ਯਕਾਯਕ-ਕੁਮਲਾ ਜਾਂਦਾ ਸੀ। [ਚਿਖਾ

**ਰੰਗ ਪੀਲਾ ਹੋ ਜਾਣਾ**—ਸ਼ਰਮਿੰਦਾ ਹੋਣਾ, ਡਰ ਨਾਲ ਮੂੰਹ ਦਾ ਰੰਗ ਫਿੱਕਾ ਪੈ ਜਾਣਾ; ਬੀਮਾਰੀ ਨਾਲ ਵੀ।

ਵਾਅਜ਼ ਨੇ ਪਾਦਰੀ ਦੇ ਸਾਹਮਣੇ ਝੂਠ ਬੋਲਿਆ ਤਾਂ ਸਾਹਿਬ ਨੇ ਕਿਹਾ, "ਤੁਮ ਝੂਠ, ਚਲੇ ਜਾਓ, ਹਮ

ਨਾਰਾਜ਼। ਵਾਅਜ਼ ਤੇ ਭਾਗਣ (ਵਾਅਜ਼ ਦੀ ਪਤਨੀ) ਦਾ ਰੰਗ ਪੀਲਾ ਹੋ ਗਿਆ। ਗਿੱਚੀ ਮੁੱਟ ਕੇ ਜ਼ਰਾ ਪਰੇ ਹੋ ਗਏ। [ਬਾਬਾ ਨੌਧ ਸਿੰਘ

**ਰੰਗ ਬੱਗਾ ਪੂਣੀ ਹੋ ਜਾਣਾ**—ਡਰ ਸਹਿਮ ਆਦਿਕ ਨਾਲ ਮੂੰਹ ਦਾ ਰੰਗ ਫਿੱਕਾ ਪੈ ਜਾਣਾ।

ਬਲਦੇਵ ਦੇ ਚਲੇ ਜਾਣ ਦੀ ਚਿੰਤਾ ਉਸ ਨੂੰ ਸਭ ਤੋਂ ਵਧੀਕ ਸੀ ਤੇ ਏਦੂੰ ਵੀ ਬਹੁਤੀ ਚਿੰਤਾ ਉਸ ਨੂੰ ਮਾਲਤੀ ਦੀ ਸੀ। ਜਿਸ ਨੇ ਉਸ ਰਾਤ ਤੋਂ ਲੈ ਕੇ ਇੱਕ ਲਫ਼ਜ਼ ਵੀ ਜ਼ਬਾਨੋਂ ਨਹੀਂ ਬੋਲਿਆ ਤੇ ਇਹਨਾਂ ਤਿੰਨਾਂ ਦਿਨਾਂ ਵਿਚ ਹੀ ਉਸ ਦਾ ਰੰਗ ਬੱਗਾ ਪੂਣੀ ਹੋ ਗਿਆ ਹੈ। [ਗ਼ਰੀਬ ਦੀ ਦੁਨੀਆਂ

**ਰੰਗ ਬਦਲਨਾ**—ਪੈਂਤੜਾ ਵਟਾਣਾ, ਖ਼ਿਆਲ ਬਦਲ ਲੈਣਾ।

ਖਿਮਾ ਕਰਨਾ ਡਾਕਟਰ ਜੀ! ਅਸੀਂ ਇਸ ਵੇਲੇ ਬੱਚਿਆਂ ਦੀ ਖੇਡ ਨਹੀਂ ਖੇਡ ਰਹੇ। ਇੱਥੇ ਬੈਠਿਆਂ ਹੀ ਬੈਠਿਆਂ ਤੁਹਾਡੇ ਮਨ ਨੇ ਕਿੰਨੇ ਹੀ ਰੰਗ ਬਦਲੇ ਨੇ। ਤੁਸੀਂ ਘੜੀ ਵਿਚ ਤੋਲਾ ਘੜੀ ਵਿਚ ਮਾਸ਼ਾ ਹੋ ਜਾਂਦੇ ਹੋ। ਜਿਸ ਕਰ ਕੇ ਮੈਨੂੰ ਤੁਹਾਡੀ ਮਖਿਰਤਾ ਅਤੇ ਮੁਸਤਕਿਲ ਮਿਜ਼ਾਜੀ ਉੱਤੇ ਜ਼ਰਾ ਵੀ ਭਰੋਸਾ ਨਹੀਂ ਰਿਹਾ। [ਮ. ਪ.

**ਰੰਗ ਬੰਨ੍ਹਣ**—ਰੌਣਕ ਬਨਾਣੀ, ਸਫ਼ਲਤਾ ਪ੍ਰਾਪਤ ਕਰਨੀ।

ਪਹਿਲਾਂ ਪਹਿਲਾਂ ਕੁਝ ਦਿਨ ਤਾਂ ਆਪ ਦੇ ਨਵੇਂ ਨਿਕਲੇ ਅਖ਼ਬਾਰ ਨੇ ਚੰਗਾ ਰੰਗ ਬੰਨ੍ਹਿਆਂ—ਦੁਸ਼ਮਨਾਂ ਦੇ ਖ਼ੂਬ ਛੱਕੇ ਛੁੜਾਏ। ਪਰ ਸਤਿਆਨਾਸ ਹੋਵੇ ਇਨ੍ਹਾਂ ਫਿਰਤੂ ਸਬ ਐਡੀਟਰਾਂ ਦਾ, ਕੋਈ ਪੇਸ਼ਗੀ ਤਨਖ਼ਾਹ ਮਾਰ ਕੇ ਨੱਸ ਜਾਂਦਾ ਰਿਹਾ ਤੇ ਕੋਈ ਦੂਜੀ ਪਾਰਟੀ ਵਿਚ ਜਾ ਰਲਦਾ। [ਫ. ਫ.

**ਰੰਗ ਭਰਨਾ**—ਨਕਸ਼ੇ ਆਦਿਕ ਵਿਚ ਥਾਂ ਥਾਂ ਰੰਗ ਲਾਣਾ।

ਬਾਹਰ ਲਕੀਰਾਂ ਤੇ ਮੈਂ ਸਾਰੀਆਂ ਪਾਈਆਂ ਹੋਈਆਂ ਹਨ, ਕੇਵਲ ਰੰਗ ਭਰਨੇ ਰਹਿੰਦੇ ਹਨ। ਅੱਧੇ ਘੰਟੇ ਵਿਚ ਨਕਸ਼ਾ ਤਿਆਰ ਹੋ ਜਾਏਗਾ। [ਸੰ.

**ਰੰਗ ਮਾਨਣਾ**—ਖ਼ੁਸ਼ੀਆਂ ਮਾਨਣੀਆਂ।

ਰੰਗ ਮਾਣ ਲੈ ਪਿਆਰਿਆ ਜਾ ਜੋਬਨ ਨਉਹੁਲਾ।
[ਸ੍ਰੀ ਗੁਰੂ ਗ੍ਰੰਥ ਸਾਹਿਬ

**ਰੰਗ ਰਸ ਬੱਝਾ ਹੋਣਾ**—ਸਵਾਦਲਾ ਸਮਾਂ ਬਣਿਆ ਹੋਣਾ।

ਖੇਸ ਕਰੋ ਯਾਰ, ਛਡੋ ਪਰੇ ਇਸ ਨਿਕੰਮੀ ਬਹਿਸ ਨੂੰ। ਏਡਾ ਸੋਹਣਾ ਰੰਗ ਰਸ ਬੱਝਾ ਹੋਇਆ ਸੀ, ਕੀਹ ਤੁਸੀਂ ਲੈ ਬੈਠੇ ਓ ਵਿਹਲੀਆਂ ਗੱਲਾਂ। [ਖ਼ੂਨ ਦੇ ਸੋਹਲੇ

**ਰੰਗ ਲੱਗਣਾ**—ਭਾਗ ਖੁਲ੍ਹਣੇ, ਮੌਜਾਂ ਲਗਣੀਆਂ।

ਲੜਾਈ ਦੇ ਲਗਣ ਨਾਲ ਹੀ ਲੋਹੇ ਦੇ ਭਾ ਤੇਜ਼ ਹੋ ਗਏ ਤੇ ਸਾਨੂੰ ਵੀ ਰੰਗ ਲਗਣ ਲਗਾ। ਹਜ਼ਾਰਾਂ ਰੁਪਿਆਂ ਦੀ ਖੱਟੀ ਰੋਜ਼ ਹੋਣ ਲਗੀ। [ਸੰ.

**ਰੰਗ ਲਾ ਬੈਠਣਾ**—ਨਵੀਂ ਕਰਤੂਤ ਕਰਨੀ, ਆਪਣਾ ਨੁਕਸਾਨ ਕਰਨਾ।

ਤੇਰੀ ਵੇਖ ਕੇ ਕਰਤੂਤ, ਮੈਂ ਕਰ ਖਾਰ ਖਾ ਬੈਠਾ,
ਲਾਂਭੇ ਵਾਂਙਰੀ ਜਾ ਥਾਲ, ਕੋਈ ਰੰਗ ਲਾ ਬੈਠਾ,
ਇਹੋ ਫੁਲ ਬਣ ਕੇ ਖਾਰ ਜੇ ਤਲਵਾਰ ਚਾ ਬੈਠਾ,
ਉੱਜੜ ਜਾਇਗਾ ਇਹ ਬਾਗ, ਮਾਲੀ ਰੁਿਹ ਰੁਲਾ
ਬੈਠਾ। [ਚਿ. ਦਾ.

**ਰੰਗ ਲਾਉਣਾ**—ਇਕ ਰੰਗ ਦੇ ਤਾਸ਼ ਦੇ ਪੱਤੇ ਇਕੱਠੇ ਕਰ ਲੈਣੇ, ਮੇਲ ਮਿਲਾ ਕਰਨਾ, ਚੰਦ ਚਾੜ੍ਹਨਾ, ਭੈੜਾ ਕੰਮ ਕਰਨਾ।

(੧) ਤੁਸੀਂ ਰੰਗ ਨਾ ਲਾਓ, ਮਿੱਧੀ ਤਾਸ਼ ਦਟਾ ਦਿਓ। [ਸੰ.

(੨) ਰੋਜ਼ ਜਾਨਣਾ, ਇਹ ਕੀ ਰੰਗ ਲਾ ਛੱਡਿਆ ਈ। ਹੁਣ ਇਹ ਨੁਕਸਾਨ ਭਰੇਗਾ ਕੌਣ? [ਸੰ.

**ਰੰਗ ਲਿਆਉਣਾ**—ਚੰਗਾ ਫਲ ਦੇਣਾ, ਅਸਰ ਕਰਨਾ।

ਤੁਹਾਨੂੰ ਆਪਣੇ ਪਿਤਾ ਲਈ ਫ਼ਖ਼ਰ ਕਰਨਾ ਚਾਹੀਦਾ ਹੈ। ਉਨ੍ਹਾਂ ਦੀ ਕਠਿਨ ਸੇਵਾ ਰੰਗ ਲਿਆਵੇਗੀ। ਤੁਸੀਂ ਦਿਨਾਂ ਵਿਚ ਹੀ ਵੇਖੋਗੇ ਕਿ ਸਾਡੇ ਮਜ਼ਦੂਰ ਭਰਾਵਾਂ ਦੇ ਸਾਰੇ ਦੁਖ ਦੂਰ ਹੋ ਜਾਣਗੇ।
[ਗ਼ਰੀਬ ਦੀ ਦੁਨੀਆਂ

**ਰੰਗ ਵਟਾ ਜਾਣਾ**—ਅੱਖਾਂ ਫੇਰ ਲੈਣਾ, ਦੋਸਤ ਤੋਂ ਵੈਰੀ ਬਣ ਜਾਣਾ ।

ਮਰਦ ਬਾਝ ਮਿਹਰੀ, ਪਾਣੀ ਬਾਝ ਧਰਤੀ,
ਆਸ਼ਕ ਡਿਠੜੇ ਬਾਝ ਨ ਰੱਜਦੇ ਨੀ,
ਸ਼ੀਸ਼ਾਂ ਪੈਂਦੀਆਂ ਰੰਗ ਵਟਾਇ ਜਾਂਦੇ,
ਪੜਦੇ ਆਸ਼ਕਾਂ ਦੇ ਮਰਦ ਕੱਜਦੇ ਨੀ ।

[ਹੀਰ-ਵਾਰਸ

**ਰੰਗ ਵਟਾਣਾ (ਬਹਾਰ, ਖੁਸ਼ੀ, ਸੰਸਾਰ ਆਦਿ ਦਾ)**—ਬੇਰਸ ਹੋਣਾ, ਉਲਟ ਰੰਗ ਧਾਰਨ ਕਰ ਲੈਣਾ, ਉਦਾਸੀ ।

ਨਿਕਾ ਜਿਹਾ ਦਿਹਾੜਾ ਜਿੰਦ ਦਾ,
ਹੈ ਪਰਾਹੁਣਾ ਹੁਣ ਘੜੀ ਬਿੰਦ ਦਾ ।
ਜਾਏ ਕਾਹਲੀ ਕਾਹਲੀ ਮੁਕਦਾ,
ਅੰਤ ਆਵੇ ਨੇੜੇ ਢੁਕਦਾ ।
ਰੋਜ਼ ਜਗ ਦੇ ਰੰਗ ਵਟਾ ਰਹੇ,
ਠਾਠ ਬਾਠ ਲੰਘੀਂਦੇ ਜਾ ਰਹੇ ।
ਚੌਫੇਰ ਉਦਾਸੀ ਛਾਈ ਏ,
ਸਭ ਬਣਤਰ ਫਿਕੀ ਪਾਈ ਏ ।

[ਚੰ. ਵਾ.

**ਰੰਗ ਵਿਚ ਭੰਗ ਪਾਉਣਾ**—ਖੁਸ਼ੀ ਵਿਚ ਵਿਘਨ ਪੈਣਾ, ਕੋਈ ਦੁਖ ਚਿੰਤਾ ਆ ਬਣਨੀ ।

ਮੈਂ ਅੰਤ ਸਮੇਂ ਦਾ ਧਿਆਨ ਕੀਤੇ ਬੈਠਾ ਆਂ । ਹਾਂ । ਜੇ ਤੁਸੀਂ ਮਿਲ ਜਾਓ ਤੇ ਦਮ ਸੁਖਾਲਾ ਨਿਕਲੇ । ਦਰਸ਼ਨ ਦੀ ਅਭਲਾਖਿਆ ਏ, ਪਰ ਤਦ ਵੀ ਆਪਣੇ ਰੰਗ ਵਿਚ ਭੰਗ ਨਾ ਪਾਉਣਾ । ਰਾਜ਼ੀ ਖੁਸ਼ੀ ਵਸੋ ਰਸੋ । [ਸ਼. ਸ਼.

**ਰੰਗ ਵਿਚ ਰੱਤਾ ਰਹਿਣਾ ਜਾਂ ਰਤਿਆ ਜਾਣਾ**—ਕਿਸੇ ਸਵਾਦ ਜਾਂ ਪਿਆਰ ਵਿਚ ਮਸਤ ਰਹਿਣਾ ।

ਪੂੰਨਿਆਂ ਜਿੰਨਾ ਚਿਰ ਉਸ ਦੇ ਕੋਲ ਹੁੰਦੀ, ... , ਬਿਲਕੁਲ ਮੋਨ ਸਮਾਧ ਜਿਹਾ ਹੋ ਕੇ, ਕੇਵਲ ਆਪਣੇ ਹੱਥਾਂ ਪੈਰਾਂ ਦੀਆਂ ਉਂਗਲਾਂ ਨਾਲ ਖੇਡਣ ਵਿਚ ਮਸਤ ਰਹਿੰਦਾ ਤੇ ਜਾਂ ਆਪਣੇ ਸਿਰ ਨੂੰ ਸੱਜਿਓਂ ਖੱਬੇ ਤੇ ਖੱਬਿਓਂ ਸੱਜੇ ਫੇਰਨ ਵਿੱਚ ਮਸਤ ਹੋਇਆ ਕਿਸੇ ਖ਼ੁਦ ਮਸਤੀ ਦੇ ਰੰਗ ਵਿਚ ਰੱਤਾ ਰਹਿੰਦਾ । [ਮ. ਧ.

**ਰੰਗ ਵਿਚ ਵਸਣਾ**—ਐਸ਼, ਮੌਜ, ਬਹਾਰ ਦਾ ਜੀਵਨ ।

ਇਕ ਦਾਣਾ ਜੇ ਫਲ ਪਏ, ਦਾਣਾ ਬਣੇ ਹਜ਼ਾਰ,
ਡੋਕੇ ਮਾਰ ਨਾ ਰੋੜ੍ਹ ਨੂੰ, ਸੋਮਾ ਉਸ ਦਾ ਮਾਰ ।
ਦੁਨੀਆਂ ਵੱਸੇ ਰੰਗ ਵਿਚ, ਤੂੰ ਕਿਉਂ ਰਿਹੋਂ ਕੰਗਾਲ ?
ਬਰਕਤ ਕਿਧਰ ਉਡਦੀ, ਇਸ ਦੀ ਕਰ ਪੜਤਾਲ ।

[ਚੰ. ਵਾ.

**ਰੰਗ ਰਲੀਆਂ ਮਨਾਉਣਾ**—ਜਸ਼ਨ ਉਡਾਣੇ ।

ਜਿਨ੍ਹਾਂ ਜ਼ਾਤਾਂ ਘਰਾਣਿਆਂ ਵਿੱਚ ਰੋਕ ਚਲੀ ਆਉਂਦੀ ਸੀ, ਉਹ ਲੋਕ ਭੀ ਚੋਰੀ ਛਪੀ ਗਟਾ ਗਟ ਪੀ ਰਹੇ ਹਨ । ਰੰਗ ਰਲੀਆਂ ਮਨਾ ਰਹੇ ਹਨ ।

[ਚੰ, ਵਾ.

**ਰੰਘੜ ਵਾਲੀ ਲੱਤ ਉੱਚੀ ਰੱਖਣੀ**—ਮਾੜੇ ਹੋ ਕੇ ਭੀ ਉੱਚੇ ਹੋਣ ਦੀ ਸ਼ੇਖੀ ਮਾਰਨੀ, ਹਾਰ ਕੇ ਵੀ ਆਕੜ ਰੱਖਣੀ ।

ਉਹ ਸਦਾ ਰੰਘੜ ਵਾਲੀ ਲੱਤ ਉੱਚੀ ਰੱਖਦਾ ਹੈ । ਸਾਰੇ ਐਬ ਸ਼ਰਈ ਹੈ ਤੇ ਫਿਰ ਵੀ ਆਪਣੇ ਆਪ ਨੂੰ ਚੌਧਰੀ ਸਦਾਉਂਦਾ ਹੈ । [ਸੰ.

**ਰੰਨ ਮਜ਼ੂਰ ਹੋਣਾ**—ਪਤਨੀ ਦੇ (ਹਰ ਤਰ੍ਹਾਂ) ਆਖੇ ਵਿਚ ਤੁਰਨ ਵਾਲਾ, ਪਤਨੀ ਦਾ ਗੁਲਾਮ ਪਤੀ ।

ਅੱਜ ਕਲ੍ਹ ਤੇਲਣਾਂ ਦਾ ਬੜਾ ਜ਼ੋਰ ਸੀ ; ਜੋ ਉਨ੍ਹਾਂ ਦਾ ਜੀ ਚਾਹੁੰਦਾ ਕਰਦੀਆਂ, ਤੇਲੀ ਉਨ੍ਹਾਂ ਨੂੰ ਰੋਕ ਨਹੀਂ ਸਨ ਸਕਦੇ । ਸਾਰਾ ਸਾਰਾ ਦਿਨ ਘਾਣੀ ਤੇ ਬੈਠੇ ਤੇਲੀ ਰੰਨ-ਮਜ਼ੂਰ ਹੋ ਕੇ ਰਹਿ ਗਏ ਸਨ । ਤੇਲਣਾਂ ਲਿਸ਼ਕੀਆਂ ਪੁਸ਼ਕੀਆਂ ਰਹਿੰਦੀਆਂ, ਤੇਲੀ ਮੈਲੇ ਖਲੱਟ ਲੀਰਾਂ ਲਹਿਦਿਰਾਂ ਵਿਚ ਬਲਦਾਂ ਨੂੰ ਗਾਲ੍ਹ ਕਢਦੇ ਰਹਿੰਦੇ । [ਅੰਦਰਾਂ

**ਰੂੰ ਦੇ ਗੋਹੜਿਆਂ ਵਿਚ ਹੀ ਅੱਗ ਲੱਗਣੀ**—ਛੋਟੀ ਉਮਰੇ ਹੀ ਕੋਈ ਅਸਾਧ ਰੋਗ ਲੱਗਣਾ ; ਜਾਂ ਵੈਰਾਗ ਹੋਣਾ ।

ਰੋਗ ਪਾਪਾਂ ਦੇ ਫਲ ਹਨ ? ਉਸ ਵਿਚਾਰੇ ਨੇ ਕਿਹੜੇ ਪਾਪ ਕਰ ਲਏ ਸਨ ਜਿਸਨੂੰ ਰੂੰ ਦੇ ਗੋਹੜਿਆਂ ਵਿਚ ਹੀ ਅੱਗ ਲਗ ਗਈ ਸੀ । [ਸੰ.

# ਲ

**ਲੱਸੀ-ਮੁੰਦਰੀ ਖੇਡਣਾ**—ਵਿਆਹ ਸਮੇਂ ਦਾ ਰਿਵਾਜ ਹੈ। ਮੁੰਦਰੀ ਕੱਚੀ-ਲੱਸੀ ਵਿਚ ਸੁਟੀ ਜਾਂਦੀ ਹੈ। ਮੁੰਡਾ ਢੂੰਡ ਕੇ ਕੁੜੀ ਦੇ ਹੱਥ ਪਾਂਦਾ ਹੈ।

ਮੁੰਡੇ ਦੀ ਝੋਲੀ ਸ਼ਗਨ ਪਾ ਤੇ ਫੇਰ ਹੋਰ ਵੀ ਪਾਨ, ਓਹਦੇ ਮਗਰੋਂ ਕੁੜੀ ਮੁੰਡੇ ਦਾ ਮੁੱਲ ਖੁਲ੍ਹਵਾ; ਲੱਸੀ-ਮੁੰਦਰੀ ਖਿਡਾ ਲੈ। [ਬੂਹੇ ਬੈਠੀ ਧੀ

**ਲਹਿਰ ਉਠਣੀ**—ਜੋਸ਼ ਆਉਣਾ।

ਉਸ ਨੂੰ, ਮਾਤਾ ਪਿਤਾ ਦੇ ਰੁੱਖੇ-ਪਨ ਤੇ, ਐਸੀ ਲਹਿਰ ਉਠੀ ਕਿ ਆਪਣਾ ਥੋੜਾ ਬਹੁਤ ਸਾਮਾਨ ਲੈ ਕੇ ਰਾਤੋ ਰਾਤ ਘਰੋਂ ਨਿਕਲ ਗਿਆ। ਹੁਣ ਤੀਕ ਉਸ ਦਾ ਕੋਈ ਪਤਾ ਹੀ ਨਹੀਂ। [ਸੰ.

**ਲਹਿਰ ਪੈਣੀ**—ਫਿਰਵੀਂ ਪੀੜ ਢਿੱਡ ਵਿਚ ਉੱਠਣੀ।

ਜਿਸ ਵੇਲੇ ਉਸਨੂੰ ਪੇਟ ਵਿਚ ਲਹਿਰ ਪੈਂਦੀ ਹੈ, ਉਹ ਨਿਢਾਲ ਹੋ ਜਾਂਦਾ ਹੈ। [ਸੰ.

**ਲਹਿਰਾਂ ਮਾਰਨਾ**—ਨਦੀ ਦੇ ਪਾਣੀ ਦਾ ਠਾਠਾਂ ਮਾਰਨਾ।

ਸਾਗਰ ਲਹਿਰਾਂ ਮਾਰ ਰਿਹਾ ਸੀ; ਇਹ ਦ੍ਰਿਸ਼ ਬੜਾ ਸੁੰਦਰ ਵੀ ਸੀ ਤੇ ਬੜਾ ਭਿਆਨਕ ਵੀ। [ਸੰ.

**ਲਹਿਰਾਂ ਲੱਗਣੀਆਂ**—ਮੌਜਾਂ ਹੋਣੀਆਂ।

ਸਾਡੇ ਘਰ ਦੁੱਧ, ਘਿਓ, ਲੱਸੀ, ਮੱਖਣ ਤੇ ਹੋਰ ਖਾਣ-ਪੀਣ ਦੀਆਂ ਲਹਿਰਾਂ ਲੱਗੀਆਂ ਹੋਈਆਂ ਹਨ, ਸਾਨੂੰ ਕੀ ਲੋੜ ਹੈ ਕਿ ਕਿਸੇ ਦੀ ਨਿਗਾਹ ਰੱਖੀਏ। [ਸੰ.

**ਲਹਿਰੇ ਲੁੱਟਣੇ**—ਮੌਜਾਂ ਮਾਣਨੀਆਂ; ਐਸ਼-ਇਸ਼ਰਤ।

ਇਸ ਜੋਊਣ-ਪੰਧ ਵਿਚ ਪੈ ਕੇ,
ਸਾਰੇ ਸੁਆਦ ਅਜ਼ਮਾਏ;
ਸੁਖ ਦੁਖ ਦੇ ਔਖੜ ਝੋਲ,
ਉੱਤੋਂ ਦੀ ਬੜੇ ਨੰਘਾਏ,
ਜੋਬਨ ਦੇ ਲਹਿਰੇ ਲੁੱਟੇ,
ਦੌਧਰ ਦੇ ਦੈਨ ਉੜਾਏ,
ਪਰ ਹਾਜ਼ ਤੇਰੇ ਦੇ ਝੂਲੇ,
ਮੁੜ ਕੇ ਨਹੀਂ ਨਜ਼ਰੇ ਆਏ,
[ਚੰ. ਦਾ.

**ਲਹੁਡਾ ਵੇਲਾ ਖਾਣਾ**—ਦੁਪਹਿਰ ਤੇ ਸ਼ਾਮ ਦੇ ਵਿਚਕਾਰ ਦਾ ਖਾਣਾ, ਪਿਛਲੇ ਪਹਿਰ ਦਾ ਖਾਣਾ।

ਨੀ ਕਰਮੋਂ, ਨੀ ਚਲ, ਲਹੁਡਾ ਵੇਲਾ ਖਾਣ ਚੱਲੀਏ, ਫੇਰ ਆ ਕੇ ਦੂਜਾ ਤ੍ਰਿੰਞਣ ਪਾਵਾਂਗੀਆਂ। [ਸੁ.

**(ਅੱਖਾਂ ਵਿਚ) ਲਹੂ ਉਤਰ ਆਉਣਾ**—ਬੜਾ ਗੁੱਸਾ ਆ ਜਾਣਾ।

ਸਰਦਾਰ ਹੋਰਾਂ ਦੇ ਇਤਨਾ ਕਹਿਣ ਦੀ ਹੀ ਦੇਰ ਸੀ ਕਿ ਜਲਸੇ ਵਿਚ ਮੱਛੀ ਵਿਕਣ ਲੱਗ ਪਈ। ਸਿਦਕੀਆਂ ਦੀਆਂ ਅੱਖਾਂ ਵਿੱਚ ਲਹੂ ਉਤਰ ਆਇਆ ਤੇ ਉਹ ਗਾਲ੍ਹਾਂ ਦੀ ਬੁਛਾੜ ਨਾਲ ਮੋਹਨ ਦਾ ਸਤਿਕਾਰ ਕਰਨ ਲੱਗੇ। [ਸੰ

**ਲਹੂ ਉਬਲਣਾ**—ਜੋਸ਼ ਆਉਣਾ।

ਕਿੰਨੇ ਲੱਖ ਚੀਨੀ ਜਵਾਨ ਚਿਆਂਗ ਦੇ ਹੱਥ ਅਮ੍ਰੀਕਨ ਹਥਿਆਰ ਫੜਾ ਕੇ ਅਮ੍ਰੀਕਾ ਨੇ ਕਤਲ ਕਰਾਏ, ਤੇ ਪੰਜਾਹ ਕ੍ਰੋੜ ਲੋਕਾਂ ਨੂੰ ਕੰਗਾਲ ਬਣਾ ਦਿੱਤਾ ਸੀ। ਚੀਨ ਦੇ ਲੋਕਾਂ ਦਾ ਲਹੂ ਉਬਲ ਰਿਹਾ ਹੈ। ਉਹ ਹਜ਼ਾਰਾਂ ਦੀ ਗਿਣਤੀ ਵਿਚ ਵਾਲੰਟੀਅਰ ਬਣ ਕੇ ਗੁਆਂਢੀ ਕੋਰੀਆ ਨੂੰ ਮੋਢਾ ਦੇ ਰਹੇ ਹਨ। [ਪ੍ਰੀਤ ਲੜੀ

**ਲਹੂ ਆਉਣਾ**—ਮਰੋੜ ਲੱਗਣੇ।

ਦੋ ਦਿਨਾਂ ਤੋਂ ਮੈਨੂੰ ਲਹੂ ਆ ਰਿਹਾ ਹੈ, ਮੇਰੇ ਵਿਚ ਤੇ ਹੁਣ ਉਠਣ ਦੀ ਹੀ ਹਿੰਮਤ ਨਹੀਂ ਜਾਪਦੀ। [ਸੰ.

**ਲਹੂ ਸਾਂਝਾ ਹੋਣਾ**—ਬੇਟੀ ਦੀ ਸਾਂਝ ਹੋਣੀ।

ਰਾਜਪੂਤਾਂ ਵਰਗੀ ਬਹਾਦਰ ਕੌਮ ਏਸ ਵੇਲੇ ਸਾਡੀ ਸੱਜੀ ਬਾਂਹ ਹੋਈ ਹੈ; ਏਨ੍ਹਾਂ ਨਾਲ ਸਾਡਾ ਲਹੂ ਸਾਂਝਾ ਹੁੰਦਾ ਜਾ ਰਿਹਾ ਹੈ। ਏਨ੍ਹਾਂ ਨੂੰ ਛੱਡ ਕੇ ਪਰਦੇਸੀ ਅਹਿਲਕਾਰਾਂ ਦੀਆਂ ਕੁੜੀਆਂ ਵੱਲ ਧਿਆਨ ਦੇਣਾ ਰਾਜਨੀਤੀ ਦੇ ਵਿਰੁੱਧ ਹੈ। [ਨੂਰ ਜਹਾਨ

**ਲਹੂ ਸੁੱਕਣਾ**—ਕਿਸੇ ਤੋਂ ਡਰਨਾ ; ਉਸ ਦੇ ਰੋਹਬ ਦਾਬ ਕਰ ਕੇ ; ਪਤਾ ਨਹੀਂ ਕੀ ਹੋ ਜਾਏਗਾ ? (ਚਿੰਤਾ ਕਰਕੇ)

ਵਿਦਿਆ ਆਖੇ : ਅਕਲ ਨੂੰ ਮੈਂ ਸਾਣ ਚੜ੍ਹਾਵਾਂ,
ਦੱਬੇ ਦਾਨੇ ਦਾਨਿਆਂ ਦੇ ਹੱਥ ਫੜਾਵਾਂ।
ਬੇ-ਇਲਮਾਂ ਨੂੰ ਮੰਗਿਆਂ ਭੀ ਖੈਰ ਨ ਪੈਂਦਾ,
ਕਲਮੋਂ ਲਹੂ ਜਹਾਨ ਦਾ ਨਿੱਤ ਸੁੱਕਾ ਰਹਿੰਦਾ।
[ਚੰ. ਵਾ.

**ਲਹੂ ਖਿੱਚਿਆ ਜਾਣਾ**—ਸਾਹ ਸਤ ਗੁੰਮ ਜਾਣਾ ; ਡਰ ਨਾਲ ਮੂੰਹ ਪੀਲਾ ਚਿੱਟਾ ਹੋ ਜਾਣਾ।

ਲੋਕੀ ਕਹਿੰਦੇ ਸਨ ਕਿ ਗੁਫ਼ਾਂ ਦੇ ਰਸਤੇ ਵਿਚ ਭੂਤ ਰਹਿੰਦੇ ਸਨ। ਇਕ ਦਿਨ ਇਕ ਮੁੰਡਾ ਜੋਗੀ ਨੂੰ ਗੁਫ਼ਾਂ ਵਿਚ ਰੋਟੀ ਦੇ ਕੇ ਆ ਰਿਹਾ ਸੀ ਉਸਨੂੰ ਇੰਜ ਲੱਗਾ ਜਿਵੇਂ ਭੂਤ ਇਕ ਦਮ ਆ ਕੇ ਉਹਦੇ ਅੱਗੇ ਖੜਾ ਹੋ ਗਿਆ ਹੈ। ਮੁੰਡੇ ਦਾ ਸਾਰੇ ਦਾ ਸਾਰਾ ਲਹੂ ਜਿਸ ਤਰ੍ਹਾਂ ਇਕ ਅੱਖ ਦੇ ਫੋਰ ਵਿਚ ਖਿਚਿਆ ਗਿਆ ਤੇ ਪਸੀਨਾ ਉਹਦੇ ਬਦਨ ਤੋਂ ਤ੍ਰਿਪ ਤ੍ਰਿਪ ਵਹਿਣ ਲੱਗ ਪਿਆ। [ਆਂਦਰਾ

**ਲਹੂ ਖੌਲਣਾ**-ਜੋਸ਼ ਆਉਣਾ ; ਸਰੀਰ ਵਿਚ ਬਹਾਦਰੀ ਜਾਗਣੀ।

ਕਈ ਵਾਰੀ ਜੁਮੇ ਨੂੰ ਲੋਕਾਂ ਨੇ ਕਹਾਣੀ ਸੁਣਾਈ ਕਿ ਚੀਰ ਪੜਾਂ ਤੇ ਚੁੜੇਲ ਵੱਸਦੀ ਹੈ ਪਰ ਉਹਦਾ ਦਿਲ ਕਦੀ ਨਾ ਮੰਨਦਾ ਤੇ ਜਦੋਂ ਜ਼ਿਆਦਾ ਲੋਕ ਉਸ ਨੂੰ ਦਲੀਲਾਂ ਦਿੰਦੇ ਹੋਰ ਹੋਰ ਉਹਦੇ ਡੋਲੇ ਆਕੜਦੇ, ਵਧੇਰੇ ਉਹਦੀ ਛਾਤੀ ਐਂਠਦੀ ; ਉਹਦੀਆਂ ਰਗਾਂ ਵਿਚ ਲਹੂ ਜਿਸ ਤਰ੍ਹਾਂ ਖੌਲਣ ਲੱਗ ਪੈਂਦਾ, ਤੇ ਜੁਮੇ ਦੇ ਦੰਦ ਉਹਦੇ ਦੰਦਾਂ ਤੇ ਕਰੀਚਣ ਲੱਗ ਪਏ ਹੁੰਦੇ। [ਆਂਦਰਾ

**ਲਹੂ ਚੂਸਣਾ**—ਅੰਦਰੋ ਅੰਦਰ ਸੱਤਿਆ ਮੁਕਾਈ ਜਾਣੀ।

ਮੇਰੇ ਪੁੱਤਰ ਦੀ ਚਿੰਤਾ ਨੇ ਮੇਰਾ ਲਹੂ ਚੂਸ ਲਿਆ ਹੈ। ਪਤਾ ਨਹੀਂ ਕੀ ਬਣੇਗਾ। [ਸੰ.

**ਲਹੂ ਛੁਡਾਉਣਾ**—ਕਿਸੇ ਨਾੜ ਨੂੰ ਕੱਟ ਕੇ ਲਹੂ ਕੱਢਣਾ।

ਉਸ ਨੂੰ ਸਦਾ ਸਿਰ ਦਰਦ ਰਹਿੰਦਾ ਹੈ। ਕਿਸੇ ਨੇ ਦੱਸਿਆ ਕਿ ਪੁੜਪੁੜੀ ਦੇ ਕੋਲੋਂ ਉਸ ਦਾ ਲਹੂ ਛੁਡਾਓ, ਠੀਕ ਹੋ ਜਾਏਗਾ। [ਸੰ.

**ਲਹੂ ਜੰਮਣਾ**—ਘਬਰਾ ਜਾਣਾ, ਭੈਭੀਤ ਹੋਣਾ।

ਉਸ ਦੀ ਮੌਤ ਦੀ ਖ਼ਬਰ ਸੁਣ ਕੇ ਮੇਰਾ ਲਹੂ ਜੰਮਣ ਲੱਗਾ। ਕਲ੍ਹ ਤੇ ਉਹ ਚੰਗਾ ਭਲਾ ਸੀ, ਹੋ ਕੀ ਗਿਆ। [ਸੰ.

**ਲਹੂ ਡੋਹਲਣ ਨੂੰ ਤਿਆਰ ਹੋਣਾ**—ਆਪਣਾ ਸਭ ਕੁਝ ਕੁਰਬਾਨ ਕਰਨ ਲਈ ਤਿਆਰ ਹੋ ਪੈਣਾ।

ਪ੍ਰੰਤੂ ਮਹਾਰਾਣੀ ਜ਼ਰਾਬ ਕੌਰ ਦੇ ਦਰਬਾਰੀਆਂ ਵਿੱਚੋਂ ਇੱਕ ਤੋਂ ਇੱਕ ਚੜ੍ਹਦਾ ਅਹਿਲਕਾਰ। ਜਿੱਥੇ ਮਹਾਰਾਣੀ ਦਾ ਪਾਣੀ ਡੁੱਲ੍ਹੇ, ਲਹੂ ਡੋਹਲਣ ਨੂੰ ਤਿਆਰ ਹੁੰਦਾ ਹੈ। [ਦਿ. ਵ.

**ਲਹੂ ਥੁੱਕਣਾ**—ਸੰਘ ਵਿਚੋਂ ਥੁੱਕਿਆਂ ਲਹੂ ਨਿਕਲਣਾ।

ਹੁਣ ਤੇ ਉਸ ਦੀ ਬੀਮਾਰੀ ਬਹੁਤ ਵਧ ਚੁੱਕੀ ਹੈ ; ਉਹ ਲਹੂ ਥੁੱਕਦਾ ਹੈ। ਦਿਨਾਂ ਦਾ ਹੀ ਪ੍ਰਾਹੁਣਾ ਸਮਝੋ। [ਸੰ.

**ਲਹੂ ਦਾ ਸਾਕ ਹੋਣਾ**—ਸਕਾ ਸਾਕ-ਰਿਸ਼ਤਾ ; ਇਕੋ ਪਿਤਾ-ਪਿਤਮਾਂ ਵਿਚੋਂ ਹੋਣਾ।

ਅਸਾਂ ਹਿੰਦੁਸਤਾਨ ਨੂੰ ਆਪਣਾ ਵਤਨ ਬਣਾ ਲਿਆ ਹੈ ਤੇ ਏਸੇ ਵਿਚ ਅਸਾਂ ਹਮੇਸ਼ਾ ਲਈ ਵੱਸਣਾ ਹੈ। ਈਰਾਨ ਨਾਲ ਸਾਡਾ ਹੁਣ ਮਿੱਤਰਾਚਾ ਹੀ ਰਹਿ ਗਿਆ ਹੈ, ਲਹੂ ਦਾ ਸਾਕ ਕੋਈ ਨਹੀਂ ! [ਨੂਰ ਜਹਾਨ

**ਲਹੂ ਦੀ ਘੁੱਟ ਭਰਨੀ**—ਭਾਰੇ ਦੁੱਖ ਨੂੰ ਅੰਦਰੇ ਅੰਦਰ ਜਰ ਲੈਣਾ।

ਸ਼ਾਹ ਬਾਹਰੋਂ ਮਿੱਠੀਆਂ ਮਾਰ ਕੇ ਚਾਰਾ ਅਤੇ ਪੱਕੀ ਫਸਲ 'ਚੋਂ ਕਈ ਵਾਰੀ ਹੂੰਗੇ ਮਾਰ ਜਾਂਦਾ ਸੀ। ਕਰਜ਼ੇ ਦੀ ਝੇਪ ਕਰਕੇ ਕਰਮਾ ਕੁਝ ਆਖ ਨਹੀਂ ਸਕਦਾ ਸੀ ਅਤੇ ਲਹੂ ਦੀ ਘੁੱਟ ਭਰ ਕੇ ਰਹਿ ਜਾਂਦਾ ਸੀ। ਗ਼ਰੀਬੀ ਅਤੇ ਕਮਜ਼ੋਰੀ ਚੰਗੇ ਭਲੇ ਆਦਮੀ ਨੂੰ ਗੁਲਾਮ ਅਤੇ ਹੀਣਾ ਕਰ ਕੇ ਰੱਖ ਦੇਂਦੀ ਹੈ। [ਪੂਰਨਮਾਸ਼ੀ

**ਲਹੂ ਦੇ ਅੱਥਰੂ ਕੇਰਨੇ**—ਬਹੁਤ ਵਿਰਲਾਪ ਕਰਨਾ।

ਜ਼ਿਮੀਂਦਾਰ ਲੋਕਾਂ ਤੇ ਬਹੁਤ ਜ਼ੁਲਮ ਕਰਦਾ ਰਿਹਾ। ਹੁਣ ਓਹ ਬੁੱਢਾ ਹੋ ਗਿਆ ਸੀ ਤੇ ਬੀਮਾਰ ਸੀ। ਜ਼ਿਮੀਂਦਾਰ ਸੋਚਦਾ ਉਹ ਕੀ ਕੁਝ ਕਰਦਾ ਰਿਹਾ।

ਕਿਤਨੀ ਲੁੱਟ ਖਸੁੱਟ ਆਪਣੇ ਜੀਵਨ ਵਿਚ ਉਹਦੇ ਹੱਥੋਂ ਹੋਈ ਤੇ ਇਕ ਇਕ ਕਰਤੂਤ ਉਹਦੀਆਂ ਅੱਖਾਂ ਅੱਗੇ ਫਿਲਮ ਵਾਂਗ ਗੁਜ਼ਰਦੀ । ਯਾਦ ਦੇ ਹਰ ਚਿੱਤਰ ਤੇ ਲੱਖ ਲੱਖ ਵਾਰ ਸ਼ਰਮਿੰਦਗੀ ਢਾਹ ਮਾਰਦਾ, ਉਹਦੀ ਇਕੋ ਇਕ ਰਹਿ ਗਈ ਅੱਖ ਵਿਚੋਂ ਲਹੂ ਦੇ ਅੱਥਰੂ ਕਿਰਦੇ । [ਅੰਦਰਾਂ

**ਲਹੂ ਦੇ ਅੱਥਰੂ ਰੁਆਉਣੇ**—ਬਹੁਤ ਦੁਖੀ ਹੋ ਕੇ ਰੋਣਾ ।

ਬੀਮਾਰੀ ਤੇ ਬੇਹੋਸ਼ੀ ਦੀ ਜਿਸ ਹਾਲਤ ਵਿੱਚ ਉਹ ਆਪਣੀ ਲਾਡਲੀ ਬੱਚੀ ਨੂੰ ਛੱਡ ਕੇ ਆਇਆ ਸੀ, ਉਹ ਸੱਤ ਬਿਗਾਨਿਆਂ ਲਈ ਵੀ ਲਹੂ ਦੇ ਅੱਥਰੂ ਰੁਆਉਣ ਵਾਲੀ ਸੀ, ਫਿਰ ਸ਼ੰਕਰ ਤਾਂ ਆਪਣੀ ਆਂਦਰ ਨੂੰ ਸੀਨੇ ਤੋਂ ਤੋੜ ਕੇ ਸੁੱਟ ਆਇਆ ਸੀ । ਉਸ ਦੇ ਦਿਲ ਲਈ ਇਹ ਸੱਟ ਸਾਧਾਰਨ ਨਹੀਂ ਸੀ । [ਗ਼ਰੀਬ ਦੀ ਦੁਨੀਆਂ

**ਲਹੂ ਦੇ ਤਿਹਾਏ ਹੋਣਾ**—ਪੱਕਾ ਵੈਰੀ ਹੋਣਾ ; ਜਾਨੀ-ਦੁਸ਼ਮਨ ।

ਉਹ ਤੇ ਮੇਰੇ ਲਹੂ ਦਾ ਤਿਹਾਇਆ ਫਿਰਦਾ ਹੈ, ਤੇ ਮੈਂ ਉਸ ਲਈ ਇਹ ਕੁਝ ਸੋਚ ਰਿਹਾ ਹਾਂ, ਪਰ ਪਰਵਾਹ ਨਹੀਂ, ਉਸ ਨੂੰ ਆਪਣੀ ਭੁੱਲ ਦੀ ਸਮਝ ਆ ਜਾਏਗੀ । [ਸੰ.

**ਲਹੂ ਨ੍ਹਾਉਣਾ**—ਜ਼ੁਲਮ ਕਰਨਾ ।

ਤੁਸੀਂ ਅੱਜ ਗਰੀਬਾਂ ਦੇ ਲਹੂ ਨ੍ਹਾਉਂਦੇ ਹੋ ; ਕਲ੍ਹ ਤੁਹਾਨੂੰ ਦੇਣੀਆਂ ਪੈਣੀਆਂ ਹਨ । [ਸੰ.

**ਲਹੂ ਨਚੋੜਨਾ**—ਸਾਰੀ ਖੱਟੀ ਹੜਪ ਕਰ ਜਾਣੀ ।

ਜਿਸ ਦੁਨੀਆਂ ਵਿੱਚ ਗਰੀਬਾਂ ਦਾ ਲਹੂ ਨਚੋੜ ਕੇ ਸ਼ਰਾਬ ਤਿਆਰ ਕੀਤੀ ਜਾਂਦੀ—ਜਿਸ ਦੁਨੀਆਂ ਵਿੱਚ ਮਿਹਨਤੀਆਂ ਦੇ ਜਿਗਰ ਦੀਆਂ ਬੋਟੀਆਂ ਭੁੰਨ ਕੇ ਕੇਕ, ਪੇਸਟਰੀਆਂ ਤੇ ਹੋਰ ਖਾਣ ਦੇ ਸਮਾਨ ਤਿਆਰ ਹੁੰਦੇ ਹਨ—ਅਜੇਹੀ ਦੁਨੀਆਂ ਤੋਂ ਮੈਨੂੰ ਨਫ਼ਰਤ ਹੋ ਗਈ ਹੈ । [ਗ਼ਰੀਬ ਦੀ ਦੁਨੀਆਂ

**ਲਹੂ ਨਾਲ ਹੱਥ ਭਰਨਾ ਜਾਂ ਰੰਗਣਾ**—ਜ਼ੁਲਮ ਕਰਨਾ ; ਖ਼ੂਨ ਕਰਨਾ ।

ਉਸ ਦੇ ਹੱਥ ਲਹੂ ਨਾਲ ਰੰਗੇ ਹੋਏ ਸਨ, ਜਦੋਂ ਪੁਲਸ ਨੇ ਜਾ ਫੜਿਆ ; ਮੁੱਕਰਦਾ ਕਿਵੇਂ ? [ਸੰ.

**ਲਹੂ ਨਾਲ ਲਹੂ ਧੋਣਾ**—ਘ੍ਰਿਣਾ ਨੂੰ ਮੇਟਣ ਲਈ ਘ੍ਰਿਣਾ ਕਰਨਾ, ਇਕ ਮਾੜਾ ਕੰਮ ਹੋ ਗਿਆ, ਉਸ ਦਾ ਬਦਲਾ ਲੈਣ ਲਈ ਹੋਰ ਮਾੜਾ ਕੰਮ ਕਰਨਾ ।

ਜਦੋਂ ਸਮਾਜੀ ਉਪਦੇਸ਼ਕ ਨੇ ਗੁਰੂ ਦੇਵ ਜੀ ਨੂੰ ਅਨਪੜ੍ਹ ਕਿਹਾ ਤਾਂ ਇਕ ਗਭਰੂ ਨੇ ਵੱਟ ਕੇ ਇਕ ਰੋੜਾ ਉਹਦੇ ਥੁਥਾੜ ਤੇ ਮਾਰਿਆ, ਬਾਬੇ ਨੇ ਜੋ ਕਿ ਇਕ ਗੁਰਮੁਖ ਸੀ ਉਸ ਨੂੰ ਪਿਆਰ ਨਾਲ ਕਿਹਾ ਕਿ ਵੇਖ ਸਿਖਾਵਣ ਆਏ ਵੀਰਾ ਤੇਰੀ ਬਿਰਤੀ ਹੁਣ ਕਿੱਥੇ ਹੈ ? ਹੈ ਇਹ ਵੈਦ ਬਿਰਤੀ ? ਲਹੂ ਨਾਲ ਲਹੂ ਨਹੀਂ ਧੋਪਦਾ । ਪਿਆਰ ਨਾਲ ਵੈਰ ਜਿੱਤੀਦਾ ਹੈ ਮੈਂ ਪਹਿਲਾਂ ਆਖਿਆ ਸੀ ਤੂੰ ਸ਼ਹਿਰਾਂ ਵਿਚ ਵੱਸ, ਅਸੀਂ ਮੂਰਖ ਲੋਕ ਹਾਂ ਸੁਖੀ ਬੈਠੇ ਹਾਂ । [ਬਾਬਾ ਨੌਧ ਸਿੰਘ

**ਲਹੂ ਪਸੀਨਾ ਇਕ ਕਰਨਾ**—ਬੜੀ ਮਿਹਨਤ ਕਰਨੀ ।

ਪਾਲ ਰਿਹਾਂ ਹੈਂ ਖਲਕਤ ਨੂੰ,
ਤੂੰ ਅਪਣਾ ਲਹੂ ਪਸੀਨਾ ਕਰਕੇ,
ਲੂੰ ਲੂੰ ਆਪਣਾ ਵੱਡ ਰਿਹਾ ਹੈਂ,
ਛਾਤੀ ਉਤੇ ਪੱਥਰ ਧਰ ਕੇ ।

[ਚੰ. ਵਾ.

**ਲਹੂ ਪੀਣਾ (ਕਿਸੇ ਦਾ)**—ਜ਼ੁਲਮ ਕਰਨਾ, ਕਿਸੇ ਦਾ ਹਕ ਮਾਰਨਾ ; ਦੁਖੀ ਕਰਨਾ ।

ਵੇਖਦਾ ਹੈਂ, ਕਿ ਨਹੀਂ ? ਅੱਗ ਕਿਹੀ ਬਲਦੀ ਹੈ ?
ਟੁਕੜਿਆਂ ਵਾਸਤੇ ਤਲਵਾਰ ਕਿਵੇਂ ਚਲਦੀ ਹੈ ?
ਮੱਛੀ ਵਿਕਦੀ ਹੈ ਜਿਵੇਂ, ਸੂਰ ਨ ਕੋਈ ਰਲਦੀ ਹੈ,
ਤੇਰੀ ਔਲਾਦ ਲਹੂ ਪੀਣੋਂ ਭੀ ਨ ਟਲਦੀ ਹੈ,
ਭਾਵੇਂ ਕੋੜੀ ਹੋ ਲੱਗੂ ! ਤੇਰੇ ਹੀ ਸਭ ਕਾਰੇ ਨੇ !

[ਚੰ. ਵਾ.

**ਲਹੂ ਪੰਘਰਨਾ**—ਜੀ ਭਰ ਆਉਣਾ ; ਮੋਹ ਜਾਗਣਾ ।

ਭਿਰਾਵਾਂ ਦੀ ਭਾਵੇਂ ਬੋਲ-ਚਾਲ ਵੀ ਨਾ ਹੋਵੇ, ਪਰ ਇਹੋ ਜਿਹੇ ਮੌਕੇ ਤੇ ਲਹੂ ਪੰਘਰਨੋਂ ਨਹੀਂ ਰਹਿੰਦਾ । [ਸੰ.

**ਲੱਕ ਸਿੱਧਾ ਕਰਨਾ**—ਸਾਹ ਲੈਣਾ, ਦਮ ਲੈਣ, ਰਤਾ ਕੁ ਥਕੇਵਾਂ ਲਾਹੁਣਾ ।

ਮੈਂ ਸੋਚਾਂ ਵਿਚ ਪੈ ਗਿਆ । ਕਿਧਰ ਜਾਵਾਂ ? ਕਿਸ ਨੂੰ ਵਾਜ ਮਾਰਾਂ ? ਕੁਝ ਨਹੀਂ ਸੀ ਸੁੱਝ ਰਿਹਾ । ਹਾਰ ਕੇ ਘੋੜਾ ਟਾਹਲੀ ਨਾਲ ਬੰਨ੍ਹ ਦਿੱਤਾ, ਤੇ ਆਪ ਹੇਠਾਂ ਚੁਤਹੀ ਵਿਛਾ ਕੇ ਲੱਕ ਸਿੱਧਾ ਕਰਨ ਲਈ ਲੰਮਾ ਪੈ ਗਿਆ । ਦੁਪਹਿਰ ਢਾਲੇ ਪੈ ਚੁਕੀ ਸੀ । ਟਾਹਲੀ ਦੀ ਠੰਢੀ ਛਾਂ ਤੇ ਰੁਮਕ ਰਹੀ ਹਵਾ ਦੇ ਕਾਰਨ ਮੇਰੀ ਅੱਖ ਲੱਗ ਗਈ । [ਕੰਵਲ

**ਲੱਕ ਟੁੱਟ ਜਾਣਾ**—ਹੌਸਲਾ ਮੁੱਕ ਜਾਣਾ, ਭਾਰੀ ਸੱਟ ਵੱਜਣੀ।

ਸ਼ੰਕਰ ਦੀ ਗ੍ਰਿਫ਼ਤਾਰੀ ਨੇ ਮਜ਼ਦੂਰ ਹਲਕੇ ਵਿੱਚ ਹਫੜਾ-ਦਫੜੀ ਮਚਾ ਦਿੱਤੀ। ਵਿਚਾਰੇ ਕਮਰ ਦੀਨ ਦਾ ਤਾਂ ਮਾਨੋ ਲੱਕ ਹੀ ਟੁੱਟ ਗਿਆ। [ਗ਼ਰੀਬ ਦੀ ਦੁਨੀਆਂ

**ਲੱਕ ਤੋੜ ਦੇਣਾ**—ਹੌਸਲਾ ਢਾਹ ਦੇਣਾ।

ਵਾਰਾ ਸੱਖਣਾ ਸੀ, ਤੇ ਅੰਦਰ ਵੜਦਿਆਂ ਹੀ ਜਿਸ ਚੀਜ਼ ਉੱਤੇ ਉਸ ਦੀ ਪਹਿਲੀ ਨਜ਼ਰ ਪਈ, ਉਸ ਨੇ ਬੂਟੇ ਸ਼ਾਹ ਦਾ ਲੱਕ ਹੀ ਤੋੜ ਕੇ ਰੱਖ ਦਿੱਤਾ। [ਖ਼ੂਨ ਦੇ ਸੋਹਿਲੇ

**ਲੱਕ ਦੂਹਰਾ ਹੋਣਾ**—ਕੰਮ ਕਰਦਾ ਕਰਦਾ ਥੱਕ ਜਾਣਾ।

ਮਾਂ ਜੀ ਮੇਰਾ ਤੇ ਲੱਕ ਦੂਹਰਾ ਹੋ ਗਿਆ ਏ ਕੰਮ ਕਰਦਿਆਂ ਕਰਦਿਆਂ, ਸਵੇਰ ਦੀ ਖੜੀ ਲੱਤ ਏ, ਹੁਣ ਜ਼ਰਾ ਚਰਖਾ ਲੈ ਕੇ ਬੈਠੀ ਸਾਂ ਤੇ ਚਾਰ ਤੰਦ ਪਾਏ ਨੇ; ਮੈਨੂੰ ਕਿੱਥੋਂ ਮਿਲਦਾ ਖੇਡਣਾ ਕੁੜੀਆਂ ਨਾਲ! ਖੇਡਣਾ ਕਿੱਥੋਂ ਮੇਰੇ ਭਾਗਾਂ ਵਿੱਚ? [ਸੁ.

**ਲੱਕ ਬੰਨ੍ਹਣਾ**—ਤੁਲ ਜਾਣਾ, ਪੱਕੀ ਨੀਅਤ ਧਾਰ ਲੈਣੀ।

ਦੋਹਾਂ ਪਿਰਾਂ ਹਰਾਮ ਤੇ ਲੱਕ ਬੱਧਾ,
ਖੋਹਿਆ ਹੱਕ ਮੇਰਾ ਮਿਹਨਤ ਨਾਲ ਮੀਆਂ। [ਹੀਰ-ਹਾਮਦ

**ਲੱਕੜੀਆਂ ਵਿਚ ਪੈਣਾ**—ਮਰ ਜਾਣਾ; (ਦਾਹ ਸਸਕਾਰ)।

ਪੁੱਤਰ ਕਿਉਂ ਸਾਡੀ ਛਾਤੀ ਤੇ ਚੱਕੀ ਝੋਨਾਂ ਏ? ਤੇਰੇ ਲਈ ਐਡੇ ਦੁਖ ਝੱਗੇ, ਭਈ, ਵੱਡਾ ਹੋਕੇ ਸਾਨੂੰ ਸੁਖ ਦਊ। ਏਹ ਸੁਖ ਦੇਣ ਲੱਗਾ ਏ? ਵੇਖ! ਪਿਓ ਨੂੰ ਨਾ ਤਾਂ ਤੇ ਮੈਨੂੰ ਲੱਕੜੀਆਂ ਵਿੱਚ ਪੈ ਲੈਣ ਦੇਹ; ਫੇਰ ਜੋ ਮਰਜ਼ੀ ਏ ਕਰੀਂ, ਮੇਰੇ ਜੀਊਂਦਿਆਂ ਜੀ ਕੁਝ ਨ ਕਰ। [ਸੁ.

**ਲਕੀਰ ਫੇਰ ਦੇਣੀ (ਰਕਮ ਤੇ, ਆਦਿ)**—ਮਿਟਾ ਦੇਣਾ, ਖ਼ਤਮ ਕਰ ਦੇਣਾ।

ਚਲਦੀ ਚਲਦੀ ਗੱਡੀਓਂ, ਉਤਰ ਪਈ ਤਕਦੀਰ,
ਬਣੇ ਤਣੇ ਇਕਬਾਲ ਤੇ, ਦਿੱਤੀ ਫੇਰ ਲਕੀਰ। [ਨੂਰ ਜਹਾਨ

**ਲੱਖ ਦੀ ਗੱਲ ਕਰਨੀ**—ਬਹੁਤ ਸਿਆਣੀ ਗੱਲ ਕਰਨੀ।

ਇਹ ਆਦਮੀ ਬੋਲਦਾ ਬੜਾ ਘੱਟ ਹੈ ਪਰ ਜਦੋਂ ਬੋਲਦਾ ਹੈ ਕਪਾਟ ਖੋਲ੍ਹ ਦਿੰਦਾ ਹੈ। ਇਕੋ ਗੱਲ ਲੱਖ ਦੀ ਕਰਦਾ ਹੈ। ਇਸ ਦੀ ਹਰ ਗੱਲ ਪੱਥਰ ਤੇ ਲਕੀਰ ਹੁੰਦੀ ਹੈ। [ਸ੍ਰਿ.

**ਲੱਖ ਵੱਟਣੇ**—ਸ਼ੁਕਰ ਕਰਨਾ; ਬਹੁਤ ਲਾਭ ਹੋਣਾ।

ਆਪਣੀ ਧੀ ਨੂੰ ਕਹਿ ਦੇ ਕਿ ਹੁਣ ਬੂਹਿਓਂ ਬਾਹਰ ਪੈਰ ਨ ਪਾਏ ਤੇ ਦੂਜੀ ਗੱਲ ਇਹ ਪਈ ਛੇਤੀ ਕਿਹਦਾ ਵਿਆਹ ਕਰ ਦੇ। ਇੱਜ਼ਤ ਨਾਲ ਆਪਣੇ ਘਰ ਜਾਏ ਤੇ ਲੱਖ ਵੱਟੀਏ। [ਵਰ ਘਰ

**ਲੱਖਾਂ ਵਿਚ ਖੇਡਣਾ**—ਲੱਖਾਂ ਰੁਪਇਆਂ ਦਾ ਮਾਲਕ ਹੋਣਾ, ਲੱਖਾਂ ਰੁਪਇਆਂ ਦਾ ਵਣਜ ਵਪਾਰ ਕਰਨਾ।

ਜੇ ਕੋਈ ਗ਼ਰੀਬ ਮੁੰਡਾ ਹੁੰਦਾ ਤਾਂ ਜ਼ਰੂਰ ਚਾਂਦੀ ਦਾ ਛਿੱਤਰ ਖਾ ਕੇ ਰਾਹਿ-ਰਾਸਤ ਤੇ ਆ ਜਾਂਦਾ, ਪਰ ਉਸ ਦੇ ਜੁਆਈ ਨੂੰ ਪੈਸੇ ਦੀ ਤੋਟ ਨਹੀਂ ਸੀ। ਉਸ ਦੇ ਮਾਪੇ ਭੀ ਦੁਆਰਕਾ ਦਾਸ ਵਾਂਗ ਲੱਖਾਂ ਵਿੱਚ ਖੇਡਦੇ ਸਨ, ਸੋ ਸਾਰੀਆਂ ਕੋਸ਼ਸ਼ਾਂ ਅਕਾਰਥ ਗਈਆਂ, ਤੇ ਸੁਧਾ ਛੁਟੜ ਹੋ ਕੇ ਪਿਊ ਦੇ ਬੂਹੇ ਤੇ ਬੈਠ ਗਈ। [ਚਿੱਤ੍ਰਕ ਹ

**ਲੱਗ ਲਪੇਟ ਦੀ ਗੱਲ**—ਠੱਗੀ, ਧੋਖਾ।

ਲੱਗ ਲਪੇਟ ਦੀ ਕੋਈ ਗੱਲ ਨਹੀਂ, ਤੂੰ ਡਰ ਨਹੀਂ। ਜਦ ਮੈਂ ਜ਼ਾਮਨ ਹਾਂ, ਤਾਂ ਕੰਮ ਸਿਰੇ ਤਰੀਕੇ ਨਾਲ ਕਰਾ ਕੇ ਦੇਵਾਂਗਾ। [ਸੈਂ.

**ਲੱਗ ਲਬੇੜ**—ਰਹਿੰਦਾ ਖੂੰਹਦਾ।

ਹੁਣ ਅੰਦਰ ਪੈਸਾ ਕੋਈ ਨਹੀਂ ਰਿਹਾ, ਐਵੇਂ ਜੋ ਲੱਗ ਲਬੇੜ ਹੈ, ਉਸ ਤੇ ਹੀ ਹੁਣ ਤੇ ਗੁਜ਼ਾਰਾ ਹੈ। [ਸੈ.

**ਲੱਗਦੀ ਹੋਣੀ**—ਵੈਰ ਹੋਣਾ।

ਉਸ ਦੀ ਗੱਲ ਦਾ ਇਤਬਾਰ ਨਾ ਕਰੀਂ। ਉਸ ਨੇ ਮੇਰੇ ਭਲੇ ਦੀ ਕਦੇ ਨਹੀਂ ਕਹਿਣੀ। ਮੁੱਦਤਾਂ ਤੋਂ ਉਸ ਦੀ ਮੇਰੇ ਨਾਲ ਲੱਗਦੀ ਹੈ। [ਸ੍ਰਿ.

**ਲੱਗਦੀ ਵਾਹੇ**—ਜਿੱਥੋਂ ਤਕ ਵੱਸ ਚੱਲੇ ।

ਇਹ ਭੀ ਸੱਚ ਹੈ ਕਿ ਜ਼ਮੀਨਾਂ ਦੀ ਵੰਡ ਵਿਚ ਕੁਝ ਗੜ-ਬੜ ਹੋ ਰਹੀ ਹੈ । ਕਈ ਪੁਰਾਣੇ ਵਜ਼ੀਰ ਨਵੇਂ ਵਜ਼ੀਰਾਂ ਦੇ ਸਿਰ ਚੜ੍ਹ ਕੇ ਗਹਿਰੇ ਗੱਫੇ ਲਾਣ ਦੀ ਕੋਸ਼ਿਸ਼ ਕਰ ਰਹੇ ਹਨ । ਇਹ ਮਾੜੀ ਗੱਲ ਹੈ । ਇਸ ਵਿਚ ਕਾਣੀ ਵੰਡ ਨਹੀਂ ਹੋਣੀ ਚਾਹੀਦੀ । ਸਰਕਾਰ ਨੂੰ ਆਪ ਸੁਚੇਤ ਹੋ ਕੇ ਭੌਂ ਵੰਡਣੀ ਚਾਹੀਦੀ ਹੈ, ਤੇ ਲੱਗਦੀ ਵਾਹੇ ਇਕ ਪਿੰਡ ਵਾਲੇ ਜਾਂ ਘਟ ਤੋਂ ਘਟ ਇੱਕ ਟੱਬਰ ਦੇ ਜੀਆਂ ਨੂੰ ਤਾਂ ਜ਼ਰੂਰ ਇਕ ਥਾਂ ਬਿਠਾਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ । [ਕੰਵਲ

**ਲੱਗਦੇ ਹੱਥ**—ਨਾਲ ਹੀ ਕੋਈ ਹੋਰ ਕੰਮ ਕਰਨਾ ; ਇਕ ਪੰਥ ਦੋ ਕਾਜ ਕਰਨਾ ।

ਉਥੇ ਦਰਖ਼ਾਸਤ ਭੇਜ ਕੇ, ਲੱਗਦੇ ਹੱਥ ਮੈਂ ਸਰਦਾਰ ਸਾਹਿਬ ਨੂੰ ਮਿਲ ਵੀ ਆਇਆ । ਕੰਮ ਬਣ ਗਿਆ । [ਸੰ.

**ਲਗਨ ਠੰਢੇ ਹੋਣੇ**—ਕਿਸਮਤ ਵਿਚ ਫਰਕ ; ਕੰਮ ਵਿਚ ਸਫਲਤਾ ਨ ਹੋਣੀ ।

ਇਸ ਵਿਚਾਰੇ ਦੇ ਕੁਝ ਲਗਨ ਹੀ ਠੰਢੇ ਹਨ ; ਜਦੋਂ ਉਸ ਦੇ ਵਿਆਹ ਦੀ ਗੱਲ ਤੁਰਦੀ ਹੈ, ਕੋਈ ਨਾ ਕੋਈ ਵਿਘਨ ਪੈ ਜਾਂਦਾ ਹੈ । [ਸੰ.

**ਲਗਾਮ ਢਿੱਲੀ ਛੱਡ ਛਡਣੀ**—ਸਿਰ ਉੱਤੇ ਕੁੰਡਾ ਨਾਹ ਰੱਖਣਾ, ਹੱਦੋਂ ਵਧੀਕ ਖੁਲ੍ਹ ਦੇਈ ਰੱਖਣੀ ।

ਜੇ ਤੂੰ ਇਸ ਤਰ੍ਹਾਂ ਨੌਕਰਾਂ ਦੀ ਲਗਾਮ ਢਿੱਲੀ ਛਡ ਦਿੱਤੀ ਤਾਂ ਸਾਰਾ ਮਾਲ ਦਿਨਾਂ ਵਿਚ ਹੀ ਸਾਂਭਿਆ ਜਾਏਗਾ ਤੇ ਤੂੰ ਹੱਥ ਮਲਦਾ ਰਹਿ ਜਾਏਂਗਾ । [ਸੰ.

**ਲੱਛਮੀ ਹੋ ਕੇ ਆ ਵੜਨਾ**—ਧੀ ਨੂੰਹ ਦੇ ਆਉਂਦਿਆਂ ਈ ਕਾਰ-ਰੁਜ਼ਗਾਰ ਵਿਚ ਵਾਧਾ ਹੋਣਾ ਤੇ ਦਬਾ ਦਬ ਧਨ ਆਣਾ ।

ਦੌਲਤ ਕਿਸੇ ਦੇ ਪਿਉ ਦੀ ਏ ? ਅੱਜ ਮੇਰੀ ਕਲ੍ਹ ਤੇਰੀ । ਕੀ ਪਤਾ ਕੁੜੀ ਦੇ ਭਾਗਾਂ ਨੂੰ ਕੀ ਕੁਝ ਬਣ ਜਾਣਾ ਸੀ । ਧੀਆਂ ਲੱਛਮੀ ਹੋ ਕੇ ਆਣ ਵੜਦੀਆਂ ਨੇ, ਪੈਰਾਂ ਨਾਲ ਧਨ ਲੈ ਆਉਂਦੀਆਂ ਨੇ । [ਬ. ਸ਼.

**ਲੱਛਮੀ ਘਰ ਵਿੱਚ ਆਉਣੀ**—ਧਨ ਪਦਾਰਥ ਮਿਲਣਾ ।

ਇਹ ਕਹਿ ਕੇ ਲੱਛਮੀ ਘਰ ਵਿਚ ਆਈ ਕੌਣ ਮੋੜਦਾ ਹੈ, ਉਹ ਰਿਸ਼ਵਤ ਲੈ ਲੈਂਦਾ ਹੈ । [ਸੰ.

**ਲੱਛੂ ਲੱਛੂ ਕਰਨਾ**—ਲਾਹੇ ਤਾਹੇ ਕਰਨਾ ; ਭੁੱਖ ਭੁੱਖ ਕਰਨਾ ।

ਮੇਰਾ ਅੰਦਰ ਲੱਛੂ ਲੱਛੂ ਕਰ ਰਿਹਾ ਹੈ ; ਸਮਾ ਵੇਖੋ ਕੀ ਹੋ ਗਿਆ ਹੈ ? [ਸੰ.

**ਲਟ ਪਟ ਪੈਂਛੀ ਆਉਣਾ**—ਤੋਤੇ ਦੀ ਬੋਲੀ ਸਿੱਖ ਸਕਣੀ ।

ਦਿਨ੍ਹਾਂ ਨਿੱਤ ਦੇ ਬਖੇੜਿਆਂ ਤੋਂ ਖਿੱਝ ਕੇ ਕਈ ਵਾਰੀ ਸਰਦਾਰ ਹੋਰਾਂ ਇਹ ਵੀ ਸਲਾਹ ਕੀਤੀ, ਕਿ ਆਪ ਅਸੀਂ ਕਿਸ ਦੀ ਨੋਂਹ ਧੀ ਨਾਲੋਂ ਘੱਟ ਹਾਂ, ਕਿਉਂ ਨਾ ਆਪ ਹੀ ਲਿਖਣ ਦਾ ਅਭਿਆਸ ਕੀਤਾ ਜਾਵੇ, ਪਰ ਸ਼ੋਕ ! ਹਜ਼ਾਰ ਕੋਸ਼ਸ਼ਾਂ ਕਰਨ ਤੇ ਵੀ ਕਾਂ ਨੂੰ ਲਟ ਪਟ ਪੈਂਛੀ ਨਾ ਆ ਸਕੀ । [ਫ. ਫ.

**ਲਟਕ ਲਟਕ ਕੇ ਚੱਲਣਾ**—ਨਖਰਿਆਂ ਨਾਲ ਤੁਰਨਾ ।

ਉਸ ਨੂੰ ਹਾਰ ਸ਼ਿੰਗਾਰ ਕਰਨ ਤੇ ਲਟਕ ਲਟਕ ਕੇ ਚਲਣ ਦਾ ਹੀ ਪਤਾ ਹੈ, ਹੋਰ ਕੁਝ ਨਹੀਂ ਪਤਾ ! [ਸੰ.

**ਲੱਟੂ ਹੋਣਾ**—ਮੋਹਤ ਹੋਣਾ ।

ਤੂੰ ਜੋ ਉਸ ਲੜਕੀ ਤੇ ਲਟੂ ਹਇਆ ਫਿਰਦਾ ਹੈਂ ਉਸ ਦਾ ਕੋਈ ਪਿੱਛਾ ਅੱਗਾ ਵੀ ਪਤਾ ਈ ; ਪਤਾ ਨਹੀਂ ਕੌਣ ਹੈ ਤੇ ਕੌਣ ਨਹੀਂ । [ਸੰ.

**ਲੱਤ ਉੱਚੀ (ਉੱਤੇ) ਹੋਣੀ**—ਜ਼ਬਰਦਸਤ ਹੋਣਾ ; ਵੱਡਾ ਹੋਣਾ ।

ਭਈ ਮੈਂ ਤਾਂ ਆਪਣਿਆਂ ਵੱਡਿਆਂ ਕੋਲੋਂ ਇਹ ਸੁਣਿਆ ਹੋਇਆ ਹੈ ਕਿ ਮੁੰਡੇ ਵਾਲਿਆਂ ਦੀ ਲੱਤ ਉੱਚੀ ਹੁੰਦੀ ਹੈ । ਤੇ ਅਸੀਂ ਮੁੰਡੇ ਵਾਲੇ ਹੋਏ ਕਿਉਂ ਨਾ ਆਪਣੀ ਗਲ ਮਨਾਈਏ । [ਬੂਹੇ ਬੈਠੀ ਧੀ

**ਲੱਤ ਅੜਾਉਣੀ**—ਫਸਣਾ, ਰੋਕ ਪਾਉਣੀ ।

ਪਹਿਲੋਂ ਉਸ ਆਪਣੇ ਖਾਣ-ਪੀਣ ਵਾਲੇ ਯਾਰਾਂ ਜੁੰਡਾਂ ਕੋਲ ਗੱਲ ਛੇੜੀ । ਅਸਲ ਵਿੱਚ ਉਹ ਲੜਣ ਲਈ ਓਨਾਂ ਤੋਂ ਸਹਾਇਤਾ ਲੱਭ ਰਿਹਾ ਸੀ । ਓਹ ਸਾਰੇ ਛਾਉਂ ਮਾਉਂ ਹੋ ਗਏ । ਬਿਗਾਨੇ ਫੱਟੇ 'ਚ ਕੌਣ ਲੱਤ ਅੜਾਉਂਦਾ ਹੈ । [ਪੂਰਨਮਾਸ਼ੀ

**ਲੱਤ ਹੇਠੋਂ ਕੱਢਣਾ**—ਹਰਾ ਦੇਣਾ ।

ਮੈਨੂੰ ਇਸ ਚੀਜ਼ ਦੀ ਲੋੜ ਨਹੀਂ ਪਰ ਲੈ ਕੇ ਛੱਡਣੀ ਹੈ, ਮੁਕਾਬਲੇ ਤੇ ਉਸ ਨੂੰ ਜਿੱਤਣ ਨਹੀਂ ਦੇਣਾ ; ਸਗੋਂ ਲੱਤ ਹੇਠੋਂ ਕੱਢਣਾ ਹੈ ! [ਸੰ.

**ਲੱਤ ਹੇਠੋਂ ਲੰਘਣਾ**— ਈਨ ਮੰਨਣੀ ; ਲੋਹਾ ਮੰਨਣਾ, ਕਿਸੇ ਦੀ ਵਡਿਆਈ ਮੰਨ ਲੈਣੀ ।

ਇਹ ਲੋਕ ਅੱਗੇ ਮੋਢਿਆਂ ਉੱਤੋਂ ਦੀ ਥੁੱਕਾਂ ਸੁੱਟਦੇ ਬਸ ਨਹੀਂ ਸਨ ਕਰਦੇ । ਅੱਜ ਅੱਲਾ ਦੇ ਫ਼ਜ਼ਲ ਨਾਲ ਸਾਰੇ ਲੱਤ ਹੇਠੋਂ ਲੰਘ ਗਏ ਨੇ ; ਹੋਰ ਬੋਲਣ ਜੋਗੇ ਨਹੀਂ ਰਹੇ । [ਨਵਾਬ ਖ਼ਾਨ

**ਲੱਤ ਖਿੱਚਣੀ (ਕਿਸੇ ਦੀ)**—ਕਿਸੇ ਨੂੰ ਨੀਵਾਂ ਵਿਖਾਣ ਦਾ ਯਤਨ ਕਰਨਾ ; ਕਿਸੇ ਦਾ ਬਣਿਆ ਕੰਮ ਵਿਗਾੜਨਾ ।

ਬਚਨ ਨੇ ਪਟਵਾਰੀ ਨੂੰ ਕਿਹਾ—ਤੁਸੀਂ ਚਾਹੁੰਦੇ ਓ ਕਿ ਸਰਕਾਰ ਦੀ ਲੱਤ ਉਤੇ ਰਹਵੇ, ਕਿਸਾਨ ਦੀ ਨਹੀਂ । ਤਦ ਹੀ ਸਾਡੀ ਲੱਤ ਖਿੱਚਣ ਡਹੇ ਓ ।
[ਦਸਵੰਧ

**ਲੱਤ ਨਾ ਲਾਣੀ**—ਟਿਕ ਕੇ ਨਾਂਹ ਬੈਠਣਾ, ਆਕੜ ਵਿਖਾਣੀ ।

ਓਦੋਂ ਤੂੰ ਲੱਤ ਨਹੀਂ ਸੈਂ ਲਾਂਦਾ, ਆਖਦਾ ਸੈਂ ਜੇ ਇਹ (ਵਹੁਟੀ) ਇੱਥੇ ਰਹੀ ਤੇ ਮੈਂ ਖੂਹ ਵਿਚ ਛਾਲ ਮਾਰ ਕੇ ਮਰਾਂਗਾ । ਲੈ ਹੁਣ ਹੋਰ ਭੀ ਕਿਧਰੇ ਵੇ ਨਹੀਂ ਢੁੱਕਾ ਤੇ ਉਥੋਂ ਵੀ ਪਿਉ ਜੁੱਤੀਆਂ ਖਾ ਆਇਆ ਵੀ ।
[ਨਵਾਬ ਖ਼ਾਨ

**ਲੱਤ ਮਾਰਨੀ**—(੧) ਕੰਮ ਵਿਚ ਵਿਘਨ ਪਾਉਣਾ ; ਭਾਨੀ ਮਾਰਨੀ ।
(੨) ਕੁਰਬਾਨ ਕਰ ਦੇਣਾ ।

ਜੇ ਉਹ ਲੱਤ ਨਾ ਮਾਰਦਾ, ਤਾਂ ਚੰਗਾ ਭਲਾ ਸਾਕ ਹੋ ਚਲਿਆ ਸੀ । [ਮੰ.

ਏਡਾ ਮਹਾਨ ਜਿਗਰਾ ਵੀ ਕਿਸੇ ਦਾ ਹੋਵੇਗਾ ਕਿ ਆਪਣੇ ਗ੍ਰਿਹਸਤ ਜੀਵਨ ਦੇ ਭਵਿਸ਼ ਨੂੰ ਲੱਤ ਮਾਰ ਕੇ ਇਕ ਤਰ੍ਹਾਂ ਨਾਲ ਸਦਾ ਕੁਆਰਾ ਰਹਿਣ ਦੀ ਪ੍ਰਤਗਿਆ ਲੈ ਬੈਠੇ । [ਮ. ਪ.

**ਲੱਤਾਂ ਵਿਚ ਸਿੱਕਾ ਭਰ ਜਾਣਾ**—ਲੱਤਾਂ ਰੱਜੇ ਵਰਗੀਆਂ ਭਾਰੀਆਂ ਹੋ ਜਾਣੀਆਂ, ਤੁਰਨ ਲੱਗਿਆਂ ਲੱਤਾਂ ਬਹੁਤ ਹੀ ਭਾਰੀਆਂ ਜਾਪਣੀਆਂ ।

ਪਿਆਰ-ਘੁੰਡੀ ਵਿਚ ਉਹ ਕਿੰਨੀ ਸੋਹਣੀ ਲਗਦੀ ਸੀ । ਉਸ ਦੀਆਂ ਸਹੇਲੀਆਂ ਉਸ ਨੂੰ ਮਖ਼ੌਲ ਕਰਿਆ ਕਰਦੀਆਂ ਸਨ । ਉਸ ਦੇ ਨੈਣ ਭਿੱਜੇ ਭਿੱਜੇ ਰਹਿੰਦੇ ਸਨ । ਗੁਲਾਬ ਦੇ ਖ਼ੁਸ਼-ਰੰਗ ਫੁੱਲਾਂ ਦੀ ਲਾਲੀ ਉਸ ਦੀਆਂ ਗੱਲਾਂ ਤੇ ਖੇਡਿਆ ਕਰਦੀ ਸੀ । ਪਰ ਅੱਜ ਉਸ ਦੀਆਂ ਲੱਤਾਂ ਵਿਚ ਇਹ ਸਿੱਕਾ ਕਿਉਂ ਭਰ ਗਿਆ ਸੀ ? ਉਹ ਮਹਿਸੂਸ ਕਰ ਰਹੀ ਸੀ ਜਿਵੇਂ ਉਸ ਦੀ ਕਾਂਇਆਂ ਵਿਚ ਕੋਈ ਜ਼ਹਿਰ ਘੁਲ ਗਿਆ ਹੋਵੇ ; ਤੇ ਉਹ ਹੈਰਾਨ ਹੋ ਰਹੀ ਹੋਵੇ ਕਿ ਉਹ ਅਸਰ ਕਿਉਂ ਨਹੀਂ ਕਰਦਾ । [ਨਵੀਆਂ ਕੀਮਤਾਂ

**ਲੱਤੀਂ ਪੈਣਾ**—ਗੁੱਸੇ ਨਾਲ ਕੌੜੇ ਬਚਨ ਕਹਿਣੇ ; ਕੁਸ਼ਤੀ ਜਾਂ ਘੋਲ ਵੇਲੇ ਲੱਤਾਂ ਤੋਂ ਫੜ ਕੇ ਦੂਜੇ ਨੂੰ ਢਾਹੁਣ ਦੀ ਕੋਸ਼ਿਸ਼ ਕਰਨੀ ।

ਇਹ ਨਿੱਕਾ ਜਿਹਾ ਮੁੰਡਾ ਖੇਡ ਵਿਚ ਬੜਾ ਤੇਜ਼ ਸੀ । ਪਤਾ ਹੀ ਨਹੀਂ ਲੱਗਦਾ ਤੇ ਲੱਤੀਂ ਪੈ ਜਾਂਦਾ ਹੈ । ਸਾਹ ਪਾਣ ਵਾਲੇ ਨੂੰ ਉਥੇ ਹੀ ਰੋਕਦਾ ਹੈ । [ਸੰ.

**ਲੱਥ ਪੱਥ**—ਲਿਬੜੇ ਹੋਏ ।

ਉਹ ਜ਼ਿਮੀ ਤੇ ਡਿੱਗ ਪਇਆ ਅਤੇ ਉਸ ਦਾ ਸ਼ਰੀਰ ਤੇ ਕਪੜੇ ਮਿੱਟੀ ਨਾਲ ਲਥ ਪੱਥ ਹੋ ਗਏ ।
[ਸੰ.

**ਲਪੇਟ ਵਿਚ ਆਉਣਾ (ਕਿਸੇ ਦੀ)**—ਧੋਖੇ ਵਿਚ ਫਸਣਾ ।

ਪਰੰਤੂ ਹਾਇ ਸ਼ੋਕ ! ਮੈਂ ਫ਼ਕੀਰਨੀ ਲੁੱਠੀ ਗਈ,
ਲਪੇਟ ਵਿਚ ਆ ਗਈ, ਚਲਾਕ ਚਿਤ-ਚੋਰ ਦੀ ।
[ਚੰ. ਵਾ.

**ਲਪੇਟ ਵਿਚ ਲੈ ਲੈਣਾ**—ਅਸਰ ਤੇ ਮਾਰ ਥੱਲੇ ਆ ਜਾਣਾ ; ਕਾਬੂ ਕਰ ਲੈਣਾ ।

ਜ਼ਿਮੀਂਦਾਰ ਨੂੰ ਹੁਣ ਇਤਨੀ ਛੇਤੀ ਸ਼ਰਾਬ ਚੜ੍ਹ ਜਾਂਦੀ, ਕਈ ਵਾਰੀ ਉਹਦੇ ਹੱਥ ਵੀ ਕੰਬਣ ਲਗ ਪੈਂਦੇ ਤੇ ਉਹਦੇ ਸਾਰੇ ਚਾਕਰ ਜ਼ਿਮੀਂਦਾਰ ਦੀ ਇਹ ਕਮਜ਼ੋਰੀ ਜਾਣਦੇ ਸਨ । ਉਹਦੇ ਕਹਿਰ ਤੋਂ ਬਚਣ ਲਈ ਅਕਸਰ ਉਸ ਨੂੰ ਗੱਲੀਂ ਲਾਈ ਰੱਖਦੇ । ਆਪਸ ਵਿਚ ਠੱਠਾ ਮਖ਼ੌਲ ਕਰਦੇ ਤੇ ਕਦੀ ਕਦੀ ਜ਼ਿਮੀਂਦਾਰ ਨੂੰ ਵੀ ਲਪੇਟ ਵਿਚ ਲੈ ਲੈਂਦੇ । [ਅੰਦਰਾਂ

**ਲੱਭਣਾ ਸੁੱਝਣਾ** – ਸਮਝ ਹੋਣੀ, ਗਿਆਨ ਹੋਣਾ ।

ਪ੍ਰੇਮੀ—ਮੇਰੀ ਧੀ ਏ ਬੜੀ ਸੁਚੱਜੀ । ਤੁਹਾਡੀ ਬੜੀ ਸੇਵਾ ਕਰੂ, ਪਰ ਤੁਸੀਂ ਏਹਨੂੰ ਧੀਆਂ ਵਾਂਗ ਈ ਰੱਖਣਾ, ਹੁਣ ਤੁਸੀਂ ਈ ਏਹਦੇ ਮਾਪੇ ਓ ।

ਮੁਕੰਦਾ—ਹੋਖਾਂ ! ਇਹ ਕਹਿਣ ਦੀ ਕੀ ਲੋੜ ਏ ; ਭਈ ਸਾਨੂੰ ਲੱਭਦਾ ਸੁਝਦਾ ਨਹੀਂ । ਕੋਈ ਤੌਖਲਾ ਨ ਕਰੋ । ਮੈਂ ਏਹਨੂੰ ਪੁੱਤਰਾਂ ਤੋਂ ਵੀ ਵਧ ਕੇ ਰੱਖੂੰ । [ਸੁ.

**(ਮੁਆਮਲਾ) ਲਮਕਾ ਛੱਡਣਾ**—ਗੱਲ ਅੱਗੇ ਪਾ ਛੱਡਣੀ ; ਟਾਲ ਛੱਡਣਾ ।

ਹਾਲੀ ਤੂੰ ਪੰਜ ਸੌ ਦੀ ਜ਼ਮੀਨ ਲੈ ਲੈ ਤੇ ਬਾਕੀ ਵਗਾਰ ਮਦਾਰ ਕਰਕੇ ਲਮਕਾ ਛੱਡ । ਜਿਸ ਵੇਲੇ ਹੱਥ ਪਏਗਾ, ਹੋਰ ਭੀ ਤੈਨੂੰ ਲੈ ਦਿਆਂਗਾ । [ਨਵਾਬ ਖਾਨ

**ਲੱਲੀਆਂ ਲਾਉਣਾ** – ਲਾਰੇ-ਲੱਪੇ ਲਾਣੇ ।

ਮੈਨੂੰ ਦੋ ਟੁੱਕ ਗੱਲ ਦੱਸੋ, ਐਵੇਂ ਲੱਲੀਆਂ ਨਾ ਲਾਓ, ਮੈਨੂੰ ਨਿਆਂ ਮਿਲੂ ਕਿ ਨਾਂ ? [ਸ਼. ਸ਼.

**ਲਲੇਟ ਹੋਣਾ**—ਹੱਸ ਹੱਸ ਕੇ ਵੱਖੀਂ ਪੀੜਾਂ ਪੈਣੀਆਂ ।

ਉਸ ਦੀਆਂ ਗੱਲਾਂ ਸੁਣ ਕੇ ਆਦਮੀ ਲਲੇਟ ਹੋ ਜਾਂਦਾ ਹੈ, ਬੜਾ ਹੀ ਮਖੌਲੀ ਹੈ । [ਸਿ.

**ਲੱਲੋ ਪੱਤੋ ਕਰਨਾ**—ਲਾਰੇ ਲੱਪੇ ਲਾਣੇ ; ਇਧਰ ਉਧਰ ਦੀਆਂ ਗੱਲਾਂ ਕਰਨੀਆਂ ; ਝੂਠੀਆਂ ਆਸਾਂ ਦੇਣੀਆਂ ।

ਅਚਲਾ ਨੇ ਜਦੋਂ ਰਾਮ ਬਾਬੂ ਪਾਸੋਂ ਪੁੱਛਿਆ ਕਿ ਤੁਹਾਡੀ ਧੀ ਨਾਲ ਓਪਰਾ ਆਦਮੀ ਕੌਣ ਆਉਣ ਵਾਲਾ ਹੈ ਤਾਂ ਉਸ ਨੇ ਕਿਹਾ, "ਹੋਵੇਗਾ ਕੋਈ ਵਧੀਕ ਤਨਖਾਹ ਲੈਣ ਵਾਲਾ ਨੌਕਰ ਸ਼ੌਕਰ । ਵੱਡੇ ਆਦਮੀਆਂ ਦੇ ਮੁੰਡਿਆਂ ਨਾਲ ਫਿਰਿਆ ਕਰਦੇ ਨੇ ਇਹ ਲੋਕ ਤੇ ਲੱਲੋ ਪੱਤੋ ਲਾ ਛੋਟਿਆਂ ਵੱਡਿਆਂ ਦਾ ਦਿਲ ਲਾਈ ਰਖਦੇ ਨੇਂ ।
[ਚੋਖਾ

**ਲੜ ਗੰਢਣਾ**—ਵਿਆਹ ਕਰਨਾ ।

ਪਰਮਾਤਮਾ ਨੇ ਇੰਨੀ ਵੱਡੀ ਦੁਨੀਆਂ ਵਿੱਚ ਕਰੂਪ ਸਿਰਫ਼ ਮੇਰੇ ਲਈ ਹੀ ਖਾਸ ਸਾਂਭ ਕੇ ਰੱਖਿਆ ! ਮੈਂ ਕੀ ਏਨਾ ਵੱਡਾ ਔਗੁਣ ਕੀਤਾ ਸੀ ਕਿ ਮੇਰੇ ਵਿੱਚ ਸੁਹੱਪਣ ਦਾ ਇੱਕ ਚਿੰਨ੍ਹ ਭੀ ਨਹੀਂ । ਸੱਚ ਹੀ ਮੇਰੇ ਨਾਲ ਕੌਣ ਵਿਆਹ ਕਰਾਏਗਾ । ਕੋਈ ਦੇਵਤਾ ਹੀ ਹੋਵੇਗਾ ਜੇਹੜਾ ਮੇਰੇ ਨਾਲ ਆਪਣਾ ਲੜ ਗੰਢੇਗਾ ।
[ਬਲੀਦਾਨ

**ਲੜ ਫੜਨਾ**—ਆਸਰਾ ਲੈਣਾ ।

ਮੈਂ ਤੇ ਤੁਹਾਡਾ ਲੜ ਫੜਿਆ ਹੈ, ਡੋਬ ਦਿਓ ਭਾਵੇਂ ਤਾਰ ਦਿਓ । [ਕਿ.

**ਲੜ ਫੜਾ ਦੇਣਾ**—ਵਿਆਹ ਦੇਣਾ ।

'ਕੁੜੀ ਸਾਰੀ ਉਮਰ ਸੁਖੀ ਰਹੇਗੀ'—ਭਰਾ ਬੋਲਿਆ । ਰਤੋ ਸਮਝ ਗਈ ਕਿ ਇਹਨਾਂ ਨੇ ਜ਼ਰੂਰ ਮੇਰੇ ਲਈ ਕੋਈ ਬੰਦਾ ਟੋਲ ਲਿਆ ਹੈ ।

'ਇਹ ਵਕੀਲ ਤਾਂ ਜੁਆਨ ਹੋਣ ਤੋਂ ਪਹਿਲਾ ਹੀ ਬੁੱਢੇ ਹੋ ਜਾਂਦੇ ਹਨ ।' ਰਤੋ ਦਾ ਗਲੀ ਭਰਾ ਬੋਲਿਆ ।

'ਉਏ ਮੂਰਖਾ ! ਹੋਰ ਕਿਤੇ ਕੁੜੀ ਨੂੰ ਕਿਸੇ ਅਨਪੜ੍ਹ ਡੰਗਰ ਦਾ ਲੜ ਫੜਾ ਦੇਈਏ ? ਜੇ ਰਤੋ ਬੇ-ਜ਼ਬਾਨ ਹੈ, ਤਾਂ ਇਸ ਨੂੰ ਅੰਨ੍ਹੇ ਖੂਹ ਵਿਚ ਧੱਕਾ ਹੀ ਦੇਈਏ ।'
[ਕੰਵਲ

**(ਕਿਸੇ ਦਾ) ਲੜ ਲਾਉਣਾ**—(1) ਕੁੜੀ ਨੂੰ ਕਿਸੇ ਨਾਲ ਵਿਆਹ ਦੇਣਾ, (2) ਕਿਸੇ ਦਾ ਆਸਰਾ ਲੈ ਦੇਣਾ ।

ਨਹੀਂ, ਜ਼ੋਰਾਵਰੀ ਨ ਕਰ, ਮੈਂ ਧੀ ਨੂੰ ਕੰਗਾਲ ਦੇ ਲੜ ਨਹੀਂ ਲਾਉਣਾ, ਅਖੇ 'ਘਰ ਨਾ ਖਾਣਕਾ ਤੇ ਕੁੱਤੇ ਦਾ ਨਾਂ ਮਾਣਕਾ,'' ਮੇਰੀ ਧੀ ਦਾ ਸੁਭਾ ਅਮੀਰ ਏ ਤੇ ਉਸ ਘਰ ਉਸ ਦੀ ਨਹੀਂ ਨਿਭਣੀ । [ਮਿ.

**ਲੜ ਲੱਗਣਾ**—ਇਸਤ੍ਰੀ ਦਾ ਕਿਸੇ ਪੁਰਸ਼ ਨਾਲ ਵਿਆਹੇ ਜਾਣਾ ।

ਹੇ ਸੁਆਮੀ, ਮੈਂ ਤੁਹਾਡੇ ਲੜ ਲੱਗੀ ਹਾਂ, ਹੁਣ ਕਿਧਰ ਜਾ ਸਕਦੀ ਹਾਂ । ਤੁਸੀਂ ਮਾਲਕ ਹੋ, ਜੋ ਮਰਜ਼ੀ ਏ, ਕਹਿ ਲਓ । [ਸ੍ਰੀ.

**ਲੜਨ ਨੂੰ ਪੈਣਾ**—ਚੰਗੀ ਗਲ ਕਹਿਣ ਤੇ ਜਦੋਂ ਦੂਜਾ ਬੁਰਾ ਮੰਨਾਏ ਤੇ ਲੜਨ ਲੱਗ ਪਏ, ਤਦ ਵਰਤਦੇ ਹਨ ।

ਪ੍ਰਮਿਲਾ—ਤਾਈ ਜੀ ! ਜ਼ਰਾ ਧੀਰਜ ਕਰੋ ; ਐਡਾ ਗੁੱਸਾ ਨਹੀਂ ਹੋਈਦਾ, ਇਹਦਾ ਦੋਸ਼ ਕੋਣ ਏ ?

ਕੈੜੀ—ਚੱਲ ਨੀਂ ਚਲ । ਆ ਗਈ ਏਂ ਤੂੰ ਦਨਾਈਆਂ ਸਾੜਨ ! ਦੌੜ ਜਾਹ ਚੁੱਪ ਕਰਕੇ ਘਰ ਆਪਣੇ ।

ਪ੍ਰਮਿਲਾ—ਹੈਂ ! ਤੇ ਤਾਈ ਲੜਨ ਕਿਉਂ ਪੈਂਦੀ ਏ ? ਮੈਂ ਤੈਨੂੰ ਬੁਰਾ ਆਖਿਆ ਏ ਪਈ ਬਗਾਨੀ ਧੀ ਏ, ਨਾ ਮਾਰ, ਓਹਦਾ ਏਥੇ ਕੌਣ ਏ । [ਸੁ.

**ਲੜਾਈ ਦਾ ਘਰ ਹੋਣਾ**—ਲੜਾਕਿਆਂ ਹੋਣਾ।

ਉਸ ਮਾਈ ਦਾ ਕਿਰਾਏ ਦਾਰ ਨਾ ਬਣੀ, ਨਿਰਾ ਲੜਾਈ ਦਾ ਘਰ ਈ। ਤੁਹਾਨੂੰ ਬਹੁਤ ਤੰਗ ਕਰੇਗੀ। [ਸ਼ੀ.

**ਲਣੇ ਚੜ੍ਹਨਾ**—ਵਹਿਣ ਵਿਚ ਵਹਿ ਜਾਣਾ।

ਤੂੰ ਤੇ ਕੁਵਡ਼ ਬਹਿ ਕੇ ਸਾਡੀ ਦਾਹੜੀ ਖੋਹਣ ਲੱਗ ਪਿਆ ਏ। ਅਸੀਂ ਤੇਰੀ ਉਸਤੱਤ ਕਰਦੇ ਨਹੀਂ ਥਕਦੇ ਤੇ ਤੂੰ ਕਿਸ ਲਣੇ ਚੜ੍ਹਿਆ ਹੋਇਆ ਏਂ? [ਸ਼ੀ.

**ਲਾਈ ਲੱਗ ਹੋਣਾ**—ਕਿਸੇ ਦੇ ਇਸ਼ਾਰੇ ਤੇ ਨੱਚਣ ਵਾਲਾ ਹੋਣਾ।

ਉਸ ਤੇ ਬਿਲਕੁਲ ਇਤਬਾਰ ਨਾ ਕਰੀਂ; ਉਹ ਤੇ ਪੂਰਾ ਲਾਈ ਲੱਗ ਹੈ। ਬਸ; ਗੰਗਾ ਗਏ ਤੇ ਗੰਗਾ ਰਾਮ ਤੇ ਜਮਨਾ ਗਏ ਤੇ ਜਮਨਾ ਦਾਸ। [ਸ਼ੀ.

**ਲਾਹ-ਪਾ ਕੇ ਟੁਰ ਪੈਣਾ**—ਸੋਚ ਵਿਚਾਰ ਕੇ; ਸਾਂਭ ਸਿਕਰ ਕੇ।

ਕੰਦਲਾ ਕਿਸੇ ਮੁੰਡੇ ਨਾਲ ਪਿਆਰ ਕਰਦੀ ਸੀ ਪਰ ਉਸਦੇ ਮਾਪੇ ਇਹ ਨਹੀਂ ਸਨ ਚਾਹੁੰਦੇ ਕਿ ਮੁੰਡੇ ਨਾਲ ਉਹਦਾ ਵਿਆਹ ਕਰ ਦਿੱਤਾ ਜਾਏ। ਇਸ ਨੇ ਲੱਖ ਵਾਰ ਸਮਝਾਇਆ, ਰੋਈ, ਖਫ਼ਾ ਹੋਈ, ਪਰ ਕਿਸੇ ਨੇ ਇਹਦੀ ਨਾ ਸੁਣੀ। ਅਖ਼ੀਰ ਵਿਆਹ ਦੀਆਂ ਧਮਕੀਆਂ ਜਦੋਂ ਦਿੱਤੀਆਂ ਜਾਣ ਲੱਗੀਆਂ ਤਾਂ ਕੰਦਲਾ ਇਕ ਸ਼ਾਮ ਲਾਹ-ਪਾ ਕੇ ਘਰੋਂ ਟੁਰ ਆਈ। [ਅੰਦਰਾਂ

**ਲਾਹ ਪਾਹ ਕਰਨੀ**—ਝਾੜ ਝੰਬ ਕਰਨੀ, ਝਗੜਾ ਹੋਣਾ।

ਸ਼ਾਮੋ ਨੇ ਦਿਆਲੇ ਦੇ ਡਾਕੇ ਦੀ ਗੱਲ ਸੁਣਾਈ। ਰੂਪ ਦਿਆਲੇ ਦੀ ਕਰਤੂਤ ਸੁਣ ਕੇ ਲੋਹਾ ਲਾਖਾ ਹੋ ਗਿਆ। ਉਸ ਸਮਝਿਆ, ਏਸੇ ਲਈ ਦਿਆਲਾ ਐਨੇ ਚਿਰ ਦਾ ਏਥੇ ਨਹੀਂ ਆਇਆ। ਫੇਰ ਉਸ ਦੀ ਲਾਹ-ਪਾਹ ਕਰਾਂਗਾ, ਆਏ ਦੀ। [ਪੂਰਨਮਾਸ਼ੀ

**ਲਾਗ ਬਾਜ਼ੀ ਕਰਨਾ**—ਜ਼ਿਦ ਰੱਖਣੀ; ਦੁਸ਼ਮਨੀ ਹੋਣੀ।

ਇਕ ਕੈਦੀ ਨੇ ਦੂਜੇ ਨੂੰ ਪੁੱਛਿਆ—ਜਦ ਤੇਰੀ ਕਿਸੇ ਨਾਲ ਲਾਗ-ਬਾਜ਼ੀ ਹੀ ਨਹੀਂ ਸੀ ਤਾਂ ਫੇਰ ਕਿਸੇ ਨੇ ਤੈਨੂੰ ਕਤਲ ਦੇ ਮੁਕੱਦਮੇ ਵਿਚ ਕਿਉਂ ਫਸਾ ਦਿੱਤਾ? [ਹੜ੍ਹਕੇ

**ਲਾਗ ਲੱਗਣੀ**—ਅਸਰ ਹੋ ਜਾਣਾ।

ਹੁਣ ਜਦੋਂ ਅਮ੍ਰੀਕਾ ਨੂੰ ਦਿੱਸ ਪਿਆ ਕਿ ਇਕ ਵਰ੍ਹੇ ਦੇ ਅੰਦਰ ਹਕੀਮੀ ਚੀਨ ਵਾਂਗ ਪੋਸਤੀ ਤਿੱਬਤ ਨੇ ਭੀ ਨਵਿਆਂ ਨਕੋਰ ਹੋ ਜਾਣਾ ਹੈ, ਤਾਂ ਨਿਪਾਲ ਨੂੰ ਉਸ ਦੀ ਲਾਗ ਲੱਗਣ ਦੀ ਚਿੰਤਾ ਅਮ੍ਰੀਕਾ ਨੂੰ ਹੋ ਗਈ ਹੈ, ਤੇ ਜੇ ਕਦੇ ਭਾਰਤ ਐਂਗਲੋ ਅਮ੍ਰੀਕਨ ਬਲਾਕ ਚੋਂ ਨਿਕਲ ਜਾਏ ਤਾਂ ਏਸ ਪਾਸਿਉਂ ਚੀਨ ਉਤੇ ਹਮਲਾ ਕਰਨ ਲਈ ਅਮ੍ਰੀਕਾ ਲਈ ਕੋਈ ਅੱਡਾ ਨਹੀਂ ਰਹੇਗਾ। [ਪ੍ਰੀਤ ਲੜੀ

**ਲਾਂਘਾ ਲੰਘਣਾ**—ਗੁਜ਼ਾਰਾ ਹੋਈ ਜਾਣਾ।

ਅੱਜ ਕਲ ਇਸ ਕੰਮ ਵਿਚ ਕਮਾਈ ਤੇ ਕੋਈ ਨਹੀਂ ਪਰ ਜਿਵੇਂ ਜਿਵੇਂ ਲਾਂਘਾ ਲੰਘਦਾ ਜਾਂਦਾ ਹੈ। [ਸ.

**ਲਾਜ ਦਾ ਬੱਧਾ ਹੋਣਾ**—ਲੋਕਾਂ ਤੋਂ ਸ਼ਰਮ ਖਾਣਾ; ਕਮਜ਼ੋਰੀ ਜਾਂ ਦੁੱਖ ਦਾ ਵਿਖਾਲਾ ਨ ਕਰਨਾ।

ਉਹ ਵਿਧਵਾ ਲੋਕ-ਲਾਜ ਦੀ ਬੱਧੀ ਮੂੰਹੋਂ ਕੁਝ ਨਹੀਂ ਉਭਾਸਰਦੀ, ਪਰ ਅੰਦਰੋਂ ਆਵੇ ਦੀ ਅੱਗ ਵਾਂਗ ਤਪ ਰਹੀ ਹੈ, ਅੱਖਾਂ ਭਾਵੇਂ ਸੁੱਕੀਆਂ ਹਨ, ਪਰ ਬਉਰਾਨੀਆਂ ਤੇ ਹੈਰਾਨੀ ਵਿਚ ਪਰੇਸ਼ਾਨ ਹਨ। ਮਾਨੋ ਚਿੰਤਾ ਤੇ ਸੋਚ ਦੀ ਮੂਰਤ ਬਣ ਰਹੀ ਹੈ। [ਬਾਬਾ ਨੌਧ ਸਿੰਘ

**ਲਾਜਵੰਤੀ ਦਾ ਬੂਟਾ**—ਡਰਾਕਲ। (ਲਾਜਵੰਤੀ ਦੇ ਬੂਟੇ ਨੂੰ ਹੱਥ ਲਾਈਏ ਤਾਂ ਪੱਤੇ ਸੁੰਗੜ ਕੇ ਗੁੱਛਾ-ਮੁੱਛਾ ਹੋ ਜਾਂਦੇ ਹਨ।)

ਤੁਸਾਂ ਲੋਕਾਂ ਏਹੋ ਜੇਹੀਆਂ ਗੱਲਾਂ ਦਾ ਪ੍ਰਚਾਰ ਕਰਕੇ ਭਾਰਤ ਦੀ ਇਸਤ੍ਰੀ ਨੂੰ ਬਿਲਕੁਲ ਕੱਚ ਦੀ ਵੰਗ ਜਾਂ ਲਾਜਵੰਤੀ ਦਾ ਬੂਟਾ ਬਣਾ ਦਿੱਤਾ ਹੈ ਕਿ ਜ਼ਰਾ ਕੁ ਜਿੰਨੀ ਛੁਹ ਜਾਂ ਹਵਾ ਦੇ ਬੁਲ੍ਹੇ ਨਾਲ ਹੀ ਉਸਦਾ ਨਾਰੀ-ਪਣਾ ਟੁੱਟ ਕੇ ਚੀਨੀ ਚੀਨੀ ਹੋ ਜਾਂਦਾ ਹੈ। [ਮ. ਧ.

**ਲਾਂਭੇ ਢਾਂਡਰੀ ਬਾਲਣੀ**—ਵੱਖਰਾ ਹੋ ਬਹਿਣਾ।

ਤੇਰੀ ਵੇਖ ਕੇ ਕਰਤੂਤ, ਜੋ ਕਰ ਖ਼ਾਰ ਖਾ ਬੈਠਾ,
ਲਾਂਭੇ ਢਾਂਡਰੀ ਜਾ ਬਾਲ, ਕੋਈ ਰੰਗ ਲਾ ਬੈਠਾ,
ਇਹ ਫੁੱਲ ਬਣ ਕੇ ਖ਼ਾਰ, ਹੈ ਤਲਵਾਰ ਦਾ ਏਨਾ,
ਉਜੜ ਜਾਇਗਾ ਇਹ ਬਾਗ਼, ਮਾਲ ਮੂੰਹ ਭੁਆ ਬੈਠਾ।

[ਚੰ. ਵਾ.

**ਲਾਮ ਲੱਗ ਜਾਣੀ**—ਫੌਜੀ ਭਰਤੀ ਸ਼ੁਰੂ ਹੋ ਜਾਣੀ, ਲੜਾਈ ਲੱਗ ਜਾਣੀ।

ਇਕ ਦਿਨ ਉਸ ਅਚਾਨਕ ਖ਼ਬਰ ਪੜ੍ਹਦਿਆਂ ਲੋਕਾਂ ਨੂੰ ਸੁਣਾਇਆ ਕਿ ਜੰਗ ਸ਼ੁਰੂ ਹੋ ਗਈ। ਸਾਰੇ ਅਗਵਾੜ ਅਤੇ ਫਿਰ ਪਿੰਡ ਵਿੱਚ ਧੁੰਮ ਗਈ ਕਿ ਲਾਮ ਲੱਗ ਗਈ। [ਪੂਰਨਮਾਸ਼ੀ

**ਲਾਲ ਪੀਲਾ ਹੋਣਾ**—ਗੁੱਸੇ ਹੋਣਾ।

ਮੇਰਾ ਅਫ਼ਸਰ ਬਹੁਤ ਲਾਲ ਪੀਲਾ ਹੋਇਆ, ਬਹੁਤ ਉੱਚਾ ਨੀਵਾਂ ਬੋਲਿਆ ਪਰ ਮੈਂ ਚੁਪ ਰਿਹਾ। ਛੇਕੜ ਉਸ ਮੇਰੀ ਫ਼ਾਈਲ ਜ਼ੋਰ ਦੀ ਫ਼ਰਸ਼ ਤੇ ਵਗਾ ਮਾਰੀ ਤੇ ਮੇਰੀ ਤਰੱਕੀ ਬੰਦ ਕਰ ਦਿੱਤੀ। [ਦਿਸਹੱਦ

**ਲਾਲਾਂ ਚੱਟਣੀਆਂ**—ਤਰਲੇ ਕਰਨੇ।

ਰਾਵਣ ਵਾਂਗ ਮੈਂ ਕਾਲ ਨੂੰ ਬੰਨ੍ਹਦਾ ਨਹੀਂ,
ਤੇ ਸ਼ੱਦਾਦ ਵਰਗੇ ਬਾਗ਼ ਲਾਉਂਦਾ ਨਹੀਂ,
ਲਾਲਾਂ ਚੱਟਦਾ ਨਹੀਂ, ਜਿੰਦ ਰੋਲਦਾ ਨਹੀਂ,
ਟੱਬਰ ਵਾਸਤੇ ਬੀਮੇਂ ਕਰਾਉਂਦਾ ਨਹੀਂ।
[ਚੋ. ਧਾ.

**ਲਾਲਾਂ ਵਗਾਉਣੀਆਂ**—ਲਲਚਾਉਣਾ।

ਪ੍ਰਕਾਸ਼ ਕੋਲ ਜੇ ਕੋਈ ਚੀਜ਼ ਉਸ ਨੂੰ ਦਿਖਾਈ ਦਿੱਤੀ ਤਾਂ ਕੇਵਲ ਇੱਕੋ ਹੀ—ਵਾਸ਼ਨਾ, ਤੇ ਕੇਵਲ ਵਾਸ਼ਨਾ; ਜਿਵੇਂ ਪ੍ਰਕਾਸ਼ ਉਸ ਨੂੰ ਮਠਿਆਈ ਦੀ ਡਲੀ ਸਮਝ ਕੇ ਖਾ ਜਾਣ ਲਈ ਲਾਲਾਂ ਵਗਾ ਰਿਹਾ ਹੋਵੇ।
[ਗੀ. ਬ.

**ਲਾਲੀ ਰਹਿਣੀ**—ਪਿਆਰ ਬਣਿਆ ਰਹਿਣਾ।

ਰਿਸ਼ਤਿਆਂ ਵਿਚੋਂ ਰਿਸ਼ਤਾ ਕਰਨ ਨਾਲ ਲਾਲੀ ਬਣੀ ਰਹਿੰਦੀ ਹੈ, ਨਹੀਂ ਤੇ ਸਾਕ ਦੂਰ ਹੋਇਆ ਤੇ ਪਿਆਰ ਮੁਕਿਆ। [ਸਿੰ.

**ਲਾਵਾਂ ਫੇਰੇ ਲੈਣੇ**—ਵਿਆਹ ਕਰਨਾ।

ਮੇਰੀ ਚੋਣ ਦਾ ਦਾਇਰਾ ਜੇ ਅਮੀਰੀ ਤੱਕ ਹੀ ਮਹਿਦੂਦ ਹੁੰਦਾ ਤਾਂ ਮੈਂ ਅੱਜ ਤੋਂ ਪੰਜ ਵਰ੍ਹੇ ਪਹਿਲਾਂ ਹੀ ਕਿਸੇ ਅਮੀਰ ਨਾਲ ਲਾਵਾਂ ਫੇਰੇ ਲੈ ਚੁੱਕੀ ਹੁੰਦੀ।
[ਮ. ਧ.

**ਲਿਖਤਾਂ ਪਾਉਣੀਆਂ**—ਸਾਰਿਆਂ ਦਸਖ਼ਤ ਕਰਕੇ ਕੋਈ ਲਿਖਤੀ ਨਿਯਮ ਬਨਾਉਣੇ; ਫ਼ੈਸਲਾ ਕਰਨਾ।

ਹੁਣ ਕੋਈ ਦਾਜ ਵਿਚ ਪੰਜ ਸੌ ਤੋਂ ਵਧ ਨਹੀਂ ਦੇ ਸਕਦਾ ਕਿਉਂਕਿ ਸਾਰੀ ਬਰਾਦਰੀ ਨੇ ਲਿਖਤਾਂ ਪਾ ਦਿੱਤੀਆਂ ਹਨ। [ਸਿੰ.

**ਲਿੱਤਰੀਂ ਦਾਲ ਵੰਡਣੀ**—ਭੈੜ ਹੋਣੀ ਹੋਣੀ; ਬੇਸੁਆਦੀ ਹੋਣੀ; ਵੱਖ ਹੋਣ ਵੇਲੇ ਝਗੜਾ ਹੋਣਾ।

ਸੱਸਾਂ ਪਹਿਲਾਂ ਤੇ ਨੂੰਹ ਤੋਂ ਮਾਲਕ ਦਾ ਦਿਲ ਖੱਟਾ ਕਰਨ ਦਾ ਯਤਨ ਕਰਦੀਆਂ ਹਨ; ਪਰ ਜੇ ਉਸ ਦਾ ਪਤੀ ਇਸ ਗੱਲ ਤੇ ਤਿਆਰ ਨਾ ਹੋਵੇ ਤਾਂ ਲਿੱਤਰੀਂ ਦਾਲ ਵੰਡ ਕੇ ਬੜੇ ਭੈੜ ਖ਼ਰਾਬੇ ਨਾਲ ਵੱਖ ਕਰ ਦੇਂਦੀਆਂ ਨੇ। [ਨ. ਖ.

**ਲਿੱਦ ਕਰ ਦੇਣੀ**—ਹੌਸਲਾ ਛੱਡ ਦੇਣਾ; ਡਰਾਕਲਾਂ ਵਾਲਾ ਕੰਮ ਕਰਨਾ; ਘਟੀਆ ਸਾਬਤ ਹੋਣਾ।

ਜਦੋਂ ਉਹ ਲੈਕਚਰ ਦੇਣ ਉੱਠਿਆ, ਬੜੀਆਂ ਤਾੜੀਆਂ ਵੱਜੀਆਂ, ਪਰ ਉਸ ਨੇ ਤੇ ਲਿੱਦ ਹੀ ਕਰ ਦਿੱਤੀ। ਨਾ ਕੋਈ ਖ਼ਿਆਲ, ਨਾ ਬੋਲਣ ਵਿਚ ਕੋਈ ਜੋਸ਼। [ਸਿੰ.

**ਲਿਬੜੀ ਭਾਂਡੀਂ**—ਪਹਿਲੇ ਕਾਰਜ ਲਈ ਕੀਤੇ ਪ੍ਰਬੰਧ ਦੇ ਆਸਰੇ ਹੀ।

ਅਸਾਂ ਝੱਟ ਮੇਰੀ ਮੰਗਣੀ ਤੇ ਪੋਣ ਮੇਰਾ ਵਿਆਹ ਵਾਲੀ ਗੱਲ ਕੀਤੀ। ਏਧਰੋਂ ਸਰਦਾਰ ਹੋਰਾਂ ਦਾ ਕਾਰਜ ਹੋਇਆ ਤੇ ਓਧਰੋਂ ਲਿਬੜੀਂ ਭਾਂਡੀਂ ਨਾਲ ਹੀ ਸਾਡਾ ਵੀ ਭੁਗਤ ਗਿਆ। [ਬ. ਬ.

**ਲਿੱਲਾਂ ਦੇਣੀਆਂ**—ਉੱਚੀ ਉੱਚੀ ਦੁਹਾਈ ਦੇਣੀ; ਵੈਣ ਪਾਉਣੇ, ਉੱਚਾ ਉੱਚਾ ਰੋਣਾ।

ਜਦੋਂ ਅੱਗ ਲੱਗੀ ਤਾਂ ਉਸ ਨੇ ਲਿੱਲਾਂ ਦੇਣੀਆਂ ਸ਼ੁਰੂ ਕੀਤੀਆਂ ਪਰ ਲੋਕਾਂ ਦੇ ਪਹੁੰਚਦਿਆਂ ਪਹੁੰਚਦਿਆਂ ਅੱਗ ਫੈਲ ਚੁਕੀ ਸੀ। [ਸਿੰ.

**ਲਿੱਲਾ ਲੈਣੀਆਂ**—ਤਰਲੇ ਕਰਨੇ; ਅੱਡੀਆਂ ਰਗੜਨੀਆਂ।

ਸੁਆਮੀ! ਨੱਲ ਜੁਦਾਈ ਦੇ ਬੁਰੀ ਕੀਤੀ,
ਲੁੜਛ ਲੁੜਛ ਕੇ ਘੇਰਨੀ ਖਾਈ ਦੀ ਏ,
ਕਰ ਕਰ ਕੀਰਨੇ ਸੰਧਿਆ ਪਾਈ ਦੀ ਏ,
ਲਿੱਲਾ ਲੈਂਦਿਆਂ ਟਿੱਕੀ ਚੜ੍ਹਾਈ ਦੀ ਏ।
[ਚੋ. ਧਾ.

**ਲਿਵ ਲੱਗਣੀ**—ਸੁਰਤ ਜੁੜਨੀ।

ਇਸ ਖ਼ਾਸ (ਖਾਸ ਚਰਸ) ਤੋਂ ਬਿਨਾਂ ਫ਼ਕੀਰਾਂ ਦੀ ਲਿਵ ਨਹੀਂ ਲਗਦੀ। ਇਸ ਥੋਂ ਬਾਝ ਫਉੜੇ ਪੀਲੇ ਨਹੀਂ ਹੁੰਦੇ, ਇਸ ਗਾਂਜੇ ਤੋਂ ਬਿਨਾਂ ਔਲਿਆਈ ਤੇ ਪੀਰੀ ਨਹੀਂ ਫੁਰਦੀ, ਸਚ ਕਿਹਾ ਹੈ, "ਕਰਤ ਕਮਲੇ ਸੁਨਤ ਬਾਵਰੇ।" [ਚੋ. ਵ.

**ਲੀਹੇ ਤੁਰਨਾ**—ਬਣੇ ਰਾਹ ਤੇ ਤੁਰੀ ਜਾਣਾ; ਨੱਕ ਦੀ ਸੇਧੇ ਜਾਣਾ।

ਭਾਈ ਨਾਨਕ ਸਿੰਘ, ਆਪਣਾ ਰਸਤਾ ਆਪ ਬਣਾਣ ਵਾਲੇ ਅਸੂਲਾਂ ਦਾ ਪੱਕਾ ਹਾਮੀ ਹੈ। ਆਪਣੀ ਲੀਹੇ ਤੁਰਿਆ ਜਾਂਦਾ ਹੈ। ਇਕੱਲਾ ਸੀ ਤਾਂ ਵੀ ਡਰ ਨਹੀਂ ਸੀ। ਜੇ ਹੁਣ ਦੋ ਚਾਰ ਸਾਥੀ ਹੋ ਗਏ ਹਨ ਤਾਂ ਉਹਨੂੰ "ਪਕ੍ਰੋ" ਲਿਖਾਰੀਆਂ ਵਾਂਗ ਈਰਖਾ ਨਹੀਂ।
[ਸਾਹਿਤ ਸਮਾਚਾਰ

**ਲੀਕ ਪੈਣੀ**—ਰਿਵਾਜ ਪੈਣਾ ।

ਕੁਝ ਲੀਕ ਹੀ ਐਸੀ ਪੈ ਗਈ ਹੈ ਕਿ ਲੋਕੀ ਟਾਂਗੇ ਤੇ ਹੁਣ ਸਫ਼ਰ ਨਹੀਂ ਕਰਨਾ ਚਾਹੁੰਦੇ, ਰਿਕਸ਼ਾ ਦੀ ਸਵਾਰੀ ਪਸੰਦ ਕਰਦੇ ਹਨ । [ਸੰ.

**ਲੀਕ ਮਿਟਾ ਦੇਣੀ**—ਵਿੱਥ ਦੂਰ ਕਰਨੀ ।

ਸਾਰਿਆਂ ਇਕੱਠਿਆਂ ਬੈਠ ਕੇ ਰੋਟੀ ਖਾਧੀ । ਗਿਆਨੀ ਜੀ ਸਿਆਣਪ ਨੇ ਮੌਕਾ ਸਾਂਭਦਿਆਂ ਦੋਹਾਂ ਧਿਰਾਂ ਵਿਚਕਾਰੋਂ ਦੁਸ਼ਮਣੀ ਦੀ ਵੱਧ ਰਹੀ ਲੀਕ ਨੂੰ ਮਿਟਾ ਦਿੱਤਾ । [ਪੂਰਨਮਾਸ਼ੀ

**ਲੀਕ ਲੱਗਣੀ**—(੧) ਤੁਹਮਤ ਲੱਗਣੀ । (੨) ਬੇਇੱਜ਼ਤੀ ਕਰਾਉਣੀ ।

(੧) ਇਹ ਕਾਰਾ ਕਰਕੇ ਉਸਨੇ ਆਪਣੇ ਖਾਨਦਾਨ ਨੂੰ ਲੀਕ ਲਵਾ ਲਈ ਹੈ । [ਸੰ.

(੨) ਭਲੀ ਗੁਜ਼ਾਰੀ ਚੂਚਕ ਖਾਂਨਾ,
ਨਾਹੋਂ ਕਿਸੇ ਨਿਵਾਇਆ,
'ਹੀਰ ਸੁ ਲੀਕ ਲਏਂਦੀ ਤੈਨੂੰ,
ਕਹੀਂ ਗਵਾਰ ਸੁਣਾਯਾ । [ਹੀਰ-ਦਮੋਦਰ

**ਲੀਕੇ ਲੀਕੇ ਚਲਣਾ**—ਪਿਤਾ ਪੁਰਖੀ ਤੇ ਚਲਣਾ ।

ਮੇਰਾ ਸੁਭਾ ਲੀਕੇ ਲੀਕੇ ਚਲਣ ਦਾ ਨਹੀਂ ਸਗੋਂ ਆਪਣੇ ਹਾਲਾਤ ਤੇ ਵਰਤਮਾਨ ਸਮੇਂ ਦੇ ਵਿਚਾਰਾਂ ਨੂੰ ਵੇਖ ਕੇ ਵਰਤਣ ਦਾ ਹੈ । [ਸੰ.

**ਲੀਕਾਂ ਲੁਆਣੀਆਂ**—ਬੇਸ਼ਰਮ ਹੋਣਾ, ਮੁਆਫ਼ੀਆਂ ਮੰਗਣੀਆਂ ।

ਅੰਦਰ ਬੈਠ ਕੇ ਆਓ ਨਜਿੱਠ ਲਈਏ,
ਸ਼ੁਕਲ ਆਪਣੀ ਨਸ਼ਰ ਕਰਵਾਈਏ ਨਾ,
ਜਾਰੋ ਨਹੁੰ ਤੇ ਮਾਸ ਦਾ ਸਾਕ ਸਾਡਾ,
ਸੱਥਾਂ ਸੱਦ ਕੇ ਲੀਕਾਂ ਲੁਆਈਏ ਨਾ ।
[ਚਿ. ਵਾ.

**ਲੀਰਾਂ ਲਮਕਣੀਆਂ**—ਕਪੜੇ ਪਾਟੇ ਹੋਏ ਹੋਣੇ ।

ਇਸਦਾ ਪੁੱਤਰ ਥਾਣੇਦਾਰ ਹੈ, ਪਰ ਇਸਦੀਆਂ ਸਦਾ ਲੀਰਾਂ ਹੀ ਲਮਕਦੀਆਂ ਰਹਿੰਦੀਆਂ ਹਨ ! ਪੁਰਾਣੇ ਸੁਭਾ ਨਹੀਂ ਬਦਲਦੇ । [ਸੰ.

**ਲੁਸ ਲੁਸ ਕਰਨਾ ; ਲੁਗ ਲੁਗ ਕਰਨਾ ; ਲਚ ਲਚ ਕਰਨਾ**—ਮੁਲੈਮ ਤੇ ਗੁਦ-ਗੁਦਾ ਹੋਣਾ (ਜਿਵੇਂ ਸੱਜਰੀ ਰੋਟੀ) ।

ਉਹ ਚੰਦ ਵਰਗਾ ਬਾਲ ਹੈ, ਉਸ ਦਾ ਪਿੰਡਾ ਲੁਸ ਲੁਸ ਕਰਦਾ ਹੈ । ਪਰਮਾਤਮਾ ਉਸਨੂੰ ਬਦ-ਨਜ਼ਰ ਤੋਂ ਬਚਾਏ । [ਸੰ.

**ਲੁੱਟ ਪੈਣੀ**—(1) ਵਾਧੂ ਖ਼ਰਚ ਕਰਨਾ ; ਫ਼ਜ਼ੂਲ-ਖਰਚੀ ਕਰਨੀ । (2) ਬੇ-ਕਾਨੂੰਨੀ ਮਚ ਜਾਣੀ ; ਅੰਨ੍ਹੇਰ-ਗਰਦੀ ਮੱਚਣੀ ।

(1) ਮਾਸੀ ਜੀ, ਜੋ ਨਿੱਕੀਆਂ ਨਿੱਕੀਆਂ ਰਸਮਾਂ ਤੇ (ਪਿੰਡਾਂ ਵਿਚ) ਇੰਨੀ ਲੁਟ ਪੈਂਦੀ ਏ, ਤਾਂ ਸਾਰੇ ਕਾਜ ਦਾ ਖ਼ਰਚ ਦਾ ਤਾਂ ਕੁਝ ਹੱਦ ਬੰਨਾ ਹੀ ਨਹੀਂ ਹੋਣਾ, ਨਾਲੇ ਇਸ ਰਸਮ ਦਾ ਲਾਭ ਕੀ ਏ ? [ਨ. ਖ.

(2) ਭਗਤੂ—ਸ਼ਾਹ ਜੀ, ਉਨ੍ਹਾਂ (ਲਾਲ ਚੰਦ ਦੇ ਸਾਥੀਆਂ) ਤੁਹਾਡੀ ਧੀ ਨੂੰ ਨਸਾ ਲੈ ਜਾਣ ਦੀ ਗੋਂਦ ਗੁੰਦੀ ਏ ।

ਸ਼ਾਮੂ ਸ਼ਾਹ—ਸ਼ਾਹ ਜੀ ! ਰਾਮ ਰਾਮ ਕਰੋ ਤੇ ਜਨਮ ਸੁਧਾਰੋ, ਕੋਈ ਲੁੱਟ ਪੈ ਗਈ ਏ ! ਮੈਂ ਕਿਤੇ ਮਰ ਗਿਆ ਆਂ । ਲੈ ਜਾਣਾ ਕਿੱਡਾ ਸੌਖਾ ਪਿਆ ਏ ।
[ਬ. ਸ਼.

**(ਕਿਸੇ ਨੂੰ) ਲੂਹ ਦੇਣਾ**—ਬੋਲ-ਕਬੋਲ ਕਰ ਕੇ ਦੁਖੀ ਕਰਨਾ, ਕਲਪਾਣਾ ।

ਬੇਬੇ ! (ਸੱਸ ਨੇ) ਬੋਲੀਆਂ ਮਾਰ ਮਾਰ ਕੇ ਮੈਨੂੰ ਲੂਹ ਸੁਟਿਆ ਏ ; ਜਦੋਂ ਬੋਲਦੀ ਏ, ਏਹੋ ਬੋਲਦੀ ਏ— 'ਨੀ ਕਾਲ ਮੂੰਹੀਏ, ਕਲਜੋਗਣੇ, ਮੱਥਾ ਸੜੀਏ, ਭੈੜੇ ।'
[ਸੁ.

**ਲੂਹਣੀ ਲਾ ਦੇਣੀ**—ਤੌਖਲਾ ਪੈਦਾ ਕਰ ਦੇਣਾ, ਅਚਵੀ ਲਾ ਦੇਣੀ ।

ਸਰਲਾ ਦੇ ਮਚ-ਮਰੇ ਦਿਲ ਨੂੰ ਉਪਰੋਕਤ ਗੱਲਾਂ ਨੇ ਲੂਹਣੀ ਜੇਹੀ ਲਾ ਦਿੱਤੀ ਤੇ ਉਹ ਆਪਣੇ ਸੁੱਕੇ ਬੁੱਲ੍ਹਾਂ ਨੂੰ ਜੀਭ ਨਾਲ ਗਿੱਲੇ ਕਰਦੀ ਹੋਈ ਬੋਲੀ, "ਮਾਂ ਜੀ, ਕਦੋਂ ਮੈਂ ਕਿਤਾਬਾਂ ਪੜ੍ਹਦੀ ਰਹਿੰਦੀ ਹਾਂ ?" [ਫ. ਫ.

**ਲੂਣ ਹਰਾਮ ਕਰਨਾ**—ਕੀਤਾ ਨਾ ਜਾਨਣਾ ।

ਜਦੋਂ ਉਨ੍ਹਾਂ ਤੇ ਮੁਸੀਬਤ ਪਈ ਸੀ, ਤੇਰਾ ਫਰਜ਼ ਸੀ ਮਰ ਮਿਟਣਾ ; ਤੂੰ ਤੇ ਉਨ੍ਹਾਂ ਦਾ ਲੂਣ ਹਰਾਮ ਕੀਤਾ ਹੈ ! ਆਪਣੀ ਜਾਨ ਬਚਾ ਕੇ ਦੌੜ ਗਿਓਂ । [ਸੰ.

**ਲੂਣ ਤੋਲਣਾ**—ਗੱਲ ਨੂੰ ਵਧਾ ਕੇ ਆਖਣਾ ; ਝੂਠ ਬੋਲਣਾ ।

ਰੱਬ ਅੱਗੇ ਜਾਨ ਦੇਣੀ ਆ, ਲੂਣ ਨਾ ਤੋਲ ; ਇਹ ਗੱਲ ਮੈਂ ਕਦੇ ਵੀ ਨਹੀਂ ਆਖੀ, ਤੂੰ ਆਪਣੇ ਕੋਲੋਂ ਹੀ ਝੁਕਾ ਕੇ ਕਹੀ ਜਾਂਦਾ ਹੈਂ । [ਸੰ.

**ਲੂਣ ਦੀ ਮਾਰ ਵੱਗਣੀ**—ਲੂਣ ਹਰਾਮ ਹੋਣ ਦਾ ਮੰਦਾ ਫਲ ਮਿਲਣਾ ।

ਜੋ ਕੁਝ ਇਸ ਨੇ ਸਰਦਾਰਾਂ ਦਾ ਲੂਣ ਲੁਟਾ ਕੇ ਲਿਆਂਦਾ ਸੀ, ਉਹ ਬੀਮਾਰੀ ਤੇ ਲੱਗ ਰਿਹਾ ਹੈ । ਲੂਣ ਦੀ ਮਾਰ ਵੱਗ ਗਈ ਹੈ ਉਹਨੂੰ । [ਸਿ.

**ਲੂਣ ਮਿਰਚ ਲਗਾਉਣਾ**—ਗੱਲ ਨੂੰ ਵਧਾ ਘਟਾ ਸੁਆਦਲੀ ਬਣਾ ਕੇ ਸੁਣਾਉਣਾ ।

ਇਹ ਤੇ ਤੁਸੀਂ ਜਾਣਦੇ ਹੀ ਹੋ ਕਿ ਉਹ ਹਰ ਗੱਲ ਨੂੰ ਲੂਣ ਮਿਰਚ ਲਗਾ ਕੇ ਦੱਸਦਾ ਹੈ । ਇਸ ਲਈ ਪੂਰਾ ਇਤਬਾਰ ਉਸ ਤੇ ਨਹੀਂ ਕੀਤਾ ਜਾ ਸਕਦਾ । [ਸਿ.

**ਲੇਖ ਸੜ ਜਾਣੇ**—ਕਿਸਮਤ ਹਰ ਜਾਣੀ, ਹਰ ਪਾਸਿਓਂ ਮਾੜੀ ਢੁੱਕਣੀ ; ਬਦ-ਕਿਸਮਤੀ ਦਾ ਚੱਕਰ ਚਲ ਪੈਣਾ ; ਮਾੜੇ ਸਤਾਰੇ ਥੱਲੇ ਆ ਜਾਣਾ ।

ਕੌੜੀ—ਨੀ ਹੋਣੀਏਂ, ਨੀ ਜਿੱਜ ਆਉਂਦੀਏ, ਜਿੱਜ ਮੇਰੀ ਕਹਾਉਂਦੀਏਂ, ਤੂੰ ਆਉਂਦੀ ਮੇਰੇ ਪੁੱਤ ਤੇ ਭਾਰੀ ਪਈਓਂ, ਨੀ ਤੂੰ ਤਾਂ ਹੋਣੀ ਏਂ ।

ਸੁਭਦ੍ਰਾ—ਹਾਇ ਨੀ ਮੇਰੀ ਮਾਂ ! ਮੈਂ ਕੀ ਕਰਾਂ ! ਕਿੱਧਰ ਜਾਵਾਂ ? ਮੇਰੇ ਲੇਖ ਸੜ ਗਏ । (ਪੁੱਤੀ ਦੀ ਮੌਤ ਹੋ ਗਈ ਤੇ ਮੇਰੇ ਨਾਲ ਇਹ ਸਲੂਕ ਹੋਣ ਲੱਗਾ) । [ਸੁ.

**ਲੇਖ ਹੋਣੇ**—ਕਿਸਮਤ ਵਿਚ ਹੋਣਾ ।

ਮੁੰਡੇ ਦੇ ਜਿਥੇ ਲੇਖ ਸੰਜੋਗ ਹੋਣਗੇ, ਵਿਆਹ ਹੋ ਜਾਏਗਾ ; ਕੁਆਰਾ ਤੇ ਕੋਈ ਰਿਹਾ ਨਹੀਂ ਕਦੀ ! [ਸਿ.

**ਲੇਖ ਲੜਨੇ**—ਕਿਸਮਤ ਜਾਗਣੀ ।

ਉਸ ਵਿਚਾਰੇ ਵਿਚ ਜੋ ਚੱਜ ਹੈ, ਸਾਨੂੰ ਪਤਾ ਹੈ, ਪਰ ਉਸ ਦੇ ਲੇਖ ਲੜ ਗਏ ਹਨ ਤੇ ਉਹੋ ਹੀ ਸਭ ਤੋਂ ਚੰਗਾ ਰਿਹਾ ਹੈ । [ਸਿ.

**ਲੇਖਾ ਸਿੱਧਾ ਕਰਨਾ**—ਹਿਸਾਬ ਵਿਚ ਭੁਲੇਖੇ ਦੀ ਗੁੰਜਾਇਸ਼ ਨਾ ਰਹਿ ਜਾਏ ।

ਸ਼ਾਹ ਨੇ ਕਿਹਾ, ਮੇਰੀ ਸਲਾਹ ਏ ਅਗਲਾ ਪਿਛਲਾ ਨਾਵਾਂ ਸਾਰਾ ਇਕੱਠਾ ਕਰ ਛੱਡੀਏ, ਤਾਂ ਜੋ ਅੱਗੋਂ ਲੇਖਾ ਸਿੱਧਾ ਹੋ ਜਾਵੇ । ਬੇ-ਸਮਝ ਜੱਟ ਇਸ ਹੇਰ ਫੇਰ ਨੂੰ ਨਾ ਸਮਝਿਆ । [ਨ. ਖਾਂ

**ਲੇਖਾ ਨਬੇੜਨਾ**—(1) ਹਿਸਾਬ ਸਾਫ਼ ਕਰਨਾ ; ਦੇਣ ਲੈਣ ਪੂਰਾ ਕਰਨਾ, (2) ਆਪਣਾ ਵੈਰ ਮੁਕਾਣਾ, ਬਦਲਾ ਲੈਣਾ ।

ਅਗਲਾ ਜਹਾਨ ਆਊ ਤੇ ਵੇਖੀ ਜਾਊ, ਮੈਨੂੰ ਏਥੋਂ ਦਾ ਲੇਖਾ ਤੇ ਨਬੇੜਨ ਦਿਓ, ਹਾਲ ਦੀ ਘੜੀ । ਮੈਂ ਤੇ ਅਨੈਤੇ ਤੋਂ ਆਪਣਾ ਇਕ ਇਕ ਬਦਲਾ ਗਿਣ ਕੇ ਲਵਾਂਗਾ ਤੇ ਹੁਣੇ । [ਸ਼. ਬ.

**ਲੇਖਾ ਪਾਉਣਾ**—ਹੁਦਾਰ ਲੈਣ ਦੇਣ ਦੀ ਸਾਂਝ ਪਾਉਣੀ ।

ਮੈਂ ਕਿਸੇ ਦੁਕਾਨ ਤੇ ਕਦੇ ਲੇਖਾ ਨਹੀਂ ਪਾਉਣਾ ; ਇਹ ਸਦਾ ਹੀ ਖਾਰੇਵੰਦਾਂ ਰਹਿੰਦਾ ਹੈ । [ਸਿ.

**ਲੇਖੇ ਲੈ ਬਹਿਣਾ**—ਪੁਰਾਣੀਆਂ ਗੱਲਾਂ ਦਾ ਭੋਗ ਪਾਉਣਾ, ਛੇੜ ਦੇਣੀਆਂ ।

ਕੀ ਲੇਖੇ ਲੈ ਬੈਠੀ ਏਂ ਚਾਚੀ ? ਕੋਈ ਹੋਰ ਗੱਲ ਕਰ ? ਇਹਨਾਂ ਗੱਲਾਂ ਨੂੰ ਭੁਲਾ ਦੇਣ ਵਿਚ ਹੀ ਲਾਭ ਏ । [ਬੂਹੇ ਬੈਠੀ ਧੀ

**ਲੇਡਾ ਫੁੱਲ ਜਾਣਾ**—ਆਕੜੇ ਫਿਰਨਾ ।

ਐਵੇਂ ਉਸ ਦਾ ਲੇਡਾ ਫੁਲਿਆ ਹੋਇਆ ਹੈ । ਵਿਚੋਂ ਤਨਖਾਹ ਸਾਰੀ ਸੌ ਰੁਪਈਏ ਹੈ । [ਸਿ.

**ਲੈ ਉੱਠਣਾ, ਲੈ ਉੱਡਣਾ**—ਕੋਈ ਅਚਰਜ ਗੱਲ ਆਖਣ ਲੱਗ ਪੈਣਾ ।

ਉਸਨੂੰ ਪਤਾ ਨਹੀਂ ਕੀ ਲੈ ਉੱਠ ਪਈ ਹੈ : ਕਹਿੰਦਾ ਹੈ : ਮੈਂ ਵਿਆਹ ਕਰਾਉਣਾ ਹੈ । ਜਿੰਨੀ ਉਮਰ ਚੰਗਾ ਰਿਹਾ ਹੈ ਤੇ ਹੁਣ ਬੁੱਢੀ ਉਮਰੇ ਇਹ ਭੂਤ ਸਵਾਰ ਆਣ ਹੋਇਆ ਸੁ । [ਸਿ.

**ਲੈ ਦੇ ਛੱਡਣਾ**—ਤਬਾਹ ਕਰ ਦੇਣਾ ।

ਜਿਹੜਾ ਘਰ ਪਾਰ ਜਾਏ, ਉਸਨੂੰ ਤੇ ਸ਼ਰੀਕ ਦਿਨਾਂ ਵਿਚ ਲੈ ਦੇ ਛੱਡਦੇ ਹਨ । ਏਕੇ ਤੋਂ ਹੀ ਸਾਰੇ ਡਰਦੇ ਹਨ । [ਸਿ.

**ਲੈ ਦੇ ਕੇ ਬੈਠ ਜਾਣਾ**—ਕੋਈ ਕੰਮ ਐਸਾ ਪਿੜ ਪੈ ਜਾਣਾ ਕਿ ਖਲਾਸੀ ਨ ਹੋਣੀ । (੨) ਕੋਈ ਬੰਦਾ ਖਹਿੜੇ ਪੈ ਜਾਣਾ ।

ਇਹ ਠੇਕਾ ਤੇ ਸਾਨੂੰ ਲੈ ਦੇ ਕੇ ਹੀ ਬੈਠ ਗਿਆ ਹੈ । ਪਹਿਲਾਂ ਪਤਾ ਹੁੰਦਾ ਤੇ ਕਦੇ ਇਸ ਪਾਸੇ ਵਲ ਮੂੰਹ ਨ ਧਰਦੇ । ਇਹ ਕੰਮ ਤੇ ਸਿਰੇ ਚੜ੍ਹਨ ਦੀ ਆਸ ਹੀ ਨਹੀਂ ਦਿਸਦੀ । ਚੰਗਾ ਗਲ ਪਿਆ ਹੈ । [ਸਿ.

**ਲੈ ਪਾਲਕ ਹੋਣਾ**—ਦੂਜੇ ਦਾ ਬਾਲਕ ਲੈ ਕੇ ਆਪਣਾ ਬਣਾਉਣਾ ।

ਇਹ ਉਸ ਦਾ ਕੁਖੋਂ ਜਾਇਆ ਮੁੰਡਾ ਨਹੀਂ, ਸਗੋਂ ਲੈ ਪਾਲਕ ਹੈ । [ਸਿ.

**ਲੈ ਲੱਗਣੀ**—ਕਿਸੇ ਪਾਸੇ ਦਾ ਬਹੁਤ ਪ੍ਰੇਮ ਹੋਣਾ ।

ਉਸ ਦੀ ਕੀਰਤਨ ਤੇ ਸੰਗਤ ਵਿਚ ਲੈ ਲਗੀ ਹੋਈ ਹੈ । ਗੁਰਦੁਆਰੇ ਬਿਨਾ ਉਹ ਨਹੀਂ ਰਹਿ ਸਕਦਾ । [ਸਿ.

**(ਕਿਸੇ ਨੂੰ) ਲੈ ਲੱਥਣਾ**—ਆਪ ਗ਼ਰਕ ਹੁੰਦਿਆਂ ਦੂਜੇ ਨੂੰ ਨਾਲ ਹੀ ਗ਼ਰਕ ਕਰਨਾ, ਆਪ ਤਬਾਹ ਹੋਣਾ ਤੇ ਸਾਥੀ ਨੂੰ ਵੀ ਤਬਾਹ ਕਰਨਾ ।

ਭਗਤੂ—ਤੁਸਾਂ ਬਸੰਤ ਸਿੰਘ ਨੂੰ ਕਰਜ਼ ਦੇਣ ਵਿਚ ਜ਼ਾਮਨ ਤੇ ਚੰਗਾ ਲੱਭਿਆ ਸੀ ਪਰ ਸੁਣਨ ਵਿਚ ਆਈ ਏ, ਉਹਦੇ ਲੱਛਣ ਵੀ ਕੈੜੇ ਈ ਨਜ਼ਰ ਆਉਂਦੇ ਨੇ (ਉਹਦਾ ਆਪਣਾ ਬਹੁਤ ਨੁਕਸਾਨ ਹੋ ਰਿਹਾ ਏ, ਤੁਹਾਡੀ ਜ਼ਾਮਨੀ ਕਿਥੋਂ ਦੇਵੇਗਾ) ।

ਸ਼ਮੂ ਸ਼ਾਹ—ਬੱਸ ਫੇਰ, ਸਾਨੂੰ ਵੀ ਲੈ ਲਥੇਗਾ ਨਾਲ ਈ । [ਬ਼ਾ. ਬਾ.

**(ਰੁਪਏ) ਲੈਣੇ ਕਰ ਲੈਣੇ**—ਰੁਪਏ ਲੈਣ ਦਾ ਇਕਰਾਰ ਲੈ ਲੈਣਾ ।

ਕਰਤਾਰੇ ਨੂੰ ਸਾਕ ਕਰਨ ਦਾ ਕੋਈ ਤਜਰਬਾ ਨਹੀਂ ਸੀ ਅਤੇ ਅਜੇਹੇ ਮੁਆਮਲਿਆਂ ਵਿੱਚ ਉਹ ਹਾਲੇ ਮੁੰਡਾ ਈ ਸੀ । ਉਸ ਦੇ ਮਾਮੇ ਨੇ ਉਸ ਤੋਂ ਵੱਖ ਦੋਰੀ ਰੁਪਈਏ ਲੈਣੇ ਕਰ ਲਏ ਸਨ । ਕਰਤਾਰੇ ਦੇ ਨਾਂਹ ਨੁੱਕਰ ਕਰਨ ਦੇ ਬਾਵਜੂਦ ਉਸ ਦੇ ਮਾਮੇ ਨੇ ਮੁੰਡੇ ਦੇ ਹੱਥ ਰੁਪਈਆ ਰੱਖ ਦਿੱਤਾ ਸੀ । [ਪ੍ਰ.

**ਲੈਣੇ ਦੇ ਦੇਣੇ ਪੈ ਜਾਣੇ**—ਲਾਭ ਹੋਣ ਦੇ ਥਾਂ ਨੁਕਸਾਨ ਹੋ ਜਾਣਾ, ਖੱਟੀ ਖੱਟਣ ਦੇ ਥਾਂ ਕੁਝ ਗਵਾ ਹੀ ਬੈਠਣਾ ।।

ਪਰ ਬਖ਼ਸ਼ੀ ਜੀ, ਉਹ ਤੇ ਬੜੀ ਸਮਝਦਾਰ ਕੁੜੀ ਹੈ । ਹੋ ਸਕਦਾ ਹੈ ਮੇਰੀ ਕਿਸ ਐਸੀ ਹਰਕਤ ਤੋਂ ਖਿਝ ਉਹ ਨਾਰਾਜ਼ ਹੀ ਹੋਵੇ—ਉਲਟੇ ਲੈਣੇ ਦੇ ਦੇਣੇ ਪੈ ਜਾਣ । [ਜੀ. ਸੈ.

**(ਮੂੰਹ ਤੋਂ) ਲੋਈ ਲਾਹੁਣੀ**—ਬੇਸ਼ਰਮ ਹੋ ਜਾਣਾ ।

ਇਹ ਇਨਸਾਨ ਹੀ ਹੈ, ਲੋਈ ਲਾਹ ਜਿਸ ਨੇ,
ਔਕੜ ਡਿੱਠਿਆ ਐਡੇ ਅੜੈਂਬਿਆਂ ਨੂੰ,
ਸਾਰੀ ਧਰਤੀ ਤੇ ਕਬਜ਼ਾ ਜਮਾ ਚੁੱਕਾ,
ਜਫ਼ੇ ਮਾਰਦਾ ਹੈ ਚੜ੍ਹ ਚੜ੍ਹ ਅੰਬਰਾਂ ਨੂੰ ।
[ਰੌ. ਵਾ.

**ਲੋਹ ਚੜ੍ਹਨਾ**—ਸਰੀਰ ਤੇ ਕਿਤੇ ਸੋਜ ਹੋ ਜਾਣੀ ਤੇ ਲਾਲੀ ਚੜ੍ਹ ਜਾਣੀ ।

ਇਵੇਂ ਜਾਪਦਾ ਹੈ ਜਿਵੇਂ ਉਸ ਨੂੰ ਕਿਸੇ ਮਾਰਿਆ ਹੈ । ਉਸ ਦਾ ਸਾਰਾ ਮੂੰਹ ਲੋਹ ਚੜ੍ਹਿਆ ਪਿਆ ਹੈ । [ਸਿ.

**ਲੋਹ ਲੰਗਰ**—ਸਦਾ ਵਰਤ ।

ਭੈਣੀ ਸਾਹਿਬ ਵਾਲਿਆਂ ਦਾ ਕਮਾਲ ਇਹ ਹੈ ਕਿ ਉਥੇ ਲੋਹ ਲੰਗਰ ਹਰ ਵਕਤ ਤਿਆਰ ਰਹਿੰਦਾ ਹੈ । [ਸਿ.

**ਲੋਹੜਾ ਆ ਜਾਣਾ**—ਕੋਈ ਅੱਤ ਮਾੜਾ ਜਾਂ ਅਣੋਖਾ ਕੰਮ ਹੋ ਜਾਣਾ, ਪਰਲੋ ਆ ਜਾਣੀ, ਅਨਹੋਣੀ ਹੋ ਜਾਣੀ ।

ਬਾਪੂ ਜੀ ਜੇ ਭਰਾ ਨੇ ਉਥੇ ਵਿਆਹ ਕਰਾਉਣੋਂ ਨਾਂਹ ਕਰ ਦਿੱਤੀ ਹੈ ਤਾਂ ਤੁਸੀਂ ਇੰਨੇ ਗੁੱਸੇ ਨਾ ਹੋਵੋ । ਕੋਈ ਲੋਹੜ ਥੋੜ੍ਹਾ ਆ ਗਿਆ ਹੈ । ਅਕਸਰ ਉਸ ਆਪਣਾ ਜੀਵਨ ਸੁਖੀ ਬਤੀਤ ਕਰਨਾ ਹੈ ਜਿਸ ਲਈ ਅਪਣੀ ਮਰਜ਼ੀ ਦਾ ਸਾਥੀ ਚੁਣਨ ਦੀ ਉਸ ਨੂੰ ਖੁਲ੍ਹ ਹੋਣੀ ਚਾਹੀਦੀ ਹੈ । [ਸਿ.

**ਲੋੜ੍ਹਾ ਮਾਰਨਾ**—ਕਹਿਰ ਕਰਨਾ ; ਜਾਦੂ ਕਰਨਾ ; ਬਹੁਤ ਪ੍ਰਭਾਵ ਪਾਣਾ ।

ਹੁਸਨ, ਜਿਆਫ਼ਪ, ਸ਼ਾਇਰੀ ਨਾਲ
ਇਲਮ ਦਾ ਜ਼ੋਰ,
ਮੱਠੀ ਮਿਠੀ ਮੁਸਕਣੀ ਲੋੜ੍ਹਾ ਮਾਰੇ ਹੋਰ ।
[ਨੂਰ ਜਹਾਨ

**ਲੋਹਾ ਚਾਉਣਾ**—ਤਲਵਾਰ ਨੂੰ ਹੱਥ ਵਿਚ ਲੈਣਾ, ਲੜਾਈ ਸ਼ੁਰੂ ਕਰਨੀ ।

ਓਹ ਮਰਦ, ਮਹਿਰੀ ਜਾਤ ਅਸਾਡੀ,
ਹੱਸੀ ਜੋ ਰਬ ਭਾਇਆ,
ਕਰ ਕੇ ਹਾਠ ਖਲੋਏ ਭੈੜੇ,
ਜੋ ਤੁਸਾਂ ਲੋਹਾ ਚਾਇਆ । [ਹੀਰ-ਦਮੋਦਰ

**ਲੋਹਾ ਮੰਨਣਾ**—ਲਿਆਕਤ ਦਾ ਪ੍ਰਭਾਵ ਪੈ ਜਾਣਾ ।

ਜਦੋਂ ਜੋਤਸ਼ੀ ਦੀ ਦੱਸੀ ਹਰ ਗੱਲ ਸਮੇਂ ਸਿਰ ਆ ਕੇ ਸੱਚ ਨਿਕਲੀ, ਮੈਂ ਉਸ ਦੀ ਵਿਦਵਤਾ ਦਾ ਲੋਹਾ ਮੰਨ ਗਿਆ । [ਸੰ.

**ਲੋਹਾ ਲਾਖਾ ਹੋਣਾ**—ਬਹੁਤੇ ਗੁੱਸੇ ਹੋਣਾ ।

ਜਦ ਮੋਹਨ ਉਸ ਦੇ ਪਤੀ ਦੀ ਸ਼ਾਨ ਵਿੱਚ ਵੱਧ ਘੱਟ ਬੋਲਦਾ ਹੈ ਤਾਂ ਸਰਲਾ ਉਸੇ ਪਤੀ ਤੋਂ ਵਿਛੜੇ ਝਟ ਪਟ ਲੋਹੀ ਲਾਖੀ ਹੋ ਜਾਂਦੀ ਹੈ । [ਫੁ. ਫ.

**ਲੋਹੇ ਹੱਥ ਪਾਉਣਾ**—ਤਲਵਾਰਾਂ ਨਾਲ ਲੜਾਈ ਕਰਨੀ ।

ਲੁੱਡਣ ਬੰਨ੍ਹ ਚਲਾ ਹੈ ਮੁਸ਼ਕੀ ਬਹੁਤੀ ਮਾਰ ਕਰੀ ਹਾਂ,
ਆਖ ਦਮੋਦਰ ਜੇ ਮਿਲਨ ਅਜਾਂ ਹੀ,
ਤਾਂ ਲੋਹੇ ਹੱਥ ਪਈਹਾਂ । [ਹੀਰ ਦਮੋਦਰ

**ਲੋਹੇ ਦੇ ਚਣੇ ਚਬਾਣੇ**—ਔਖਾ ਕੰਮ ਕਰਨਾ ਪੈਣਾ, ਕਠਨਤਾਈ ਪੇਸ਼ ਆਉਣੀ ।

ਪਰੂਨੇ ਵਿਚ ਜੀ ਨਾ ਲਗੇ,
ਬੰਨ੍ਹ ਬੰਨ੍ਹ ਉਸਤਾਦ ਬਹਾਵੇ,
ਕਮਜ਼ੋਰ ਦੁਧ ਦੀ ਦੰਦੀ;
ਲੋਹੇ ਦੇ ਚਣੇ ਚਬਾਵੇ,
ਘੂਰੀ ਵਟ ਵਟ ਕੇ ਤਾੜੇ,
ਸੋਟੀ ਫੜ ਜਾਨ ਸੁਕਾਵੇ,
ਉਹ ਦਿਨ ਪਰਮੇਸ਼ਰ ਰਖੇ,
ਦੁਸ਼ਮਣ ਤੇ ਭੀ ਨ ਆਵੇ । [ਵੀ. ਵਾ.

**ਲੋਹੇ ਦੇ ਬਣ ਹੋਣਾ**—ਪੱਥਰ-ਦਿਲ ਹੋ ਜਾਣਾ ।

ਉਸ ਪਾਸੋਂ ਤੈਨੂੰ ਪਰਾਪਤੀ ਦੀ ਕੋਈ ਆਸ ਨਹੀਂ ਰੱਖਣੀ ਚਾਹੀਦੀ । ਉਹ ਤੇ ਨਿਰਾ ਲੋਹੇ ਦਾ ਬਣ ਹੈ । ਉਸ ਪਾਸੋਂ ਕਿਸੇ ਨੂੰ ਕੀ ਮਿਲਣਾ ਹੈ । [ਸੰ.

**ਲੋਰ ਆਉਣਾ**—ਨਸ਼ਾ ਚੜ੍ਹਨਾ ; ਸੁਆਦ ਵਿਚ ਗੜੂੰਦ ਹੋਣਾ ।

ਅੰਦਰ ਵੱਸਦਾ ਚੋਰ
ਨੀ ! ਮੇਰੇ ਅੰਦਰ ਵੱਸਦਾ ।
ਵਾਗ ਲਗਾਮ ਨ ਜਾਬੇ ਮੈਥੋਂ,
ਇਸ਼ਕ ਮੇਰਾ ਮੂੰਹ ਜ਼ੋਰ, ਨੀ !
ਹੁਸਨ ਮੇਰੇ ਹਰਜਾਈ ਦੇ ਨੇ,
ਕੀਤੀ ਨਿਗਾਹ ਚਕੋਰ, ਨੀ !...
ਤਰਬ ਤਰਬ ਵਿਚ ਗੂੰਜ ਉਸੇ ਦੀ,
ਘਟ ਘਟ ਵਿਚ ਘਨਘੋਰ ਨੀ !
ਕਾਸ਼ੀ ਕਾਬਾ ਕੋਈ ਨ ਸੁੱਝਦਾ,
ਆਇਆ ਐਸਾ ਲੋਰ ਨੀ !
ਮੇਰੇ ਅੰਦਰ ਵੱਸਦਾ ।
[ਕੇ. ਕਿ.

**ਲੋਲੋ ਪੋਪੋ ਕਰਨਾ**—ਮਿੱਠੀਆਂ ਮਿੱਠੀਆਂ ਮੋਮੋ ਠਗਣੀਆਂ ਗੱਲਾਂ ਕਰਨੀਆਂ (ਉੱਤੋਂ ਉੱਤੋਂ ਹੀ) ; ਪੱਖਬਾਜ਼ੀ ਕਰਨੀ ।

ਜਦੋਂ ਕੋਈ ਵਿਗੜਿਆ ਜਾਂਦਾ ਹੋਵੇ ; ਤਾਂ ਮੇਰੇ ਕੋਲੋਂ ਰਿਹਾ ਨਹੀਂ ਜਾਂਦਾ, ਤੇ ਮੈਂ ਸੱਚੀ ਸੱਚੀ ਮੂੰਹੋਂ ਕੱਢ ਦੇਂਦਾ ਆਂ, ਦਿਲ ਵਿਚ ਨਹੀਂ ਰਖਦੇ ਹੱਥੀ । ਕਈ ਬੰਦੇ ਉੱਤੋਂ ਲੋਲੋ ਪੋਪੋ ਕਰਦੇ ਰਹਿੰਦੇ ਨੇ ਤੇ ਵਿਚੋਂ ਪੈਰ ਘਾਤੀ ਹੁੰਦੇ ਨੇ । ਤੂੰ ਮੈਨੂੰ ਏਹਗੀ ਤਰ੍ਹਾਂ ਜਾਣਦਾ ਏਂ, ਮੈਂ ਓਹੋ ਜਿਹਾ ਨਹੀਂ । [ਸ਼ਾ. ਸ਼ਾ.

**ਲੋੜਿਆਂ ਬੂਲ੍ਹ ਨ (ਕਿਤੇ) ਮਿਲਣਾ**—ਨਾਂ ਨਿਸ਼ਾਨ ਮਿਟਾ ਦੇਣਾ, ਖਤਮ ਕਰ ਦੇਣਾ ।

ਫ਼ੁਰਮਾਨ ਪਿੰਡ ਦਾ ਇਕ ਮੁੰਡਾ ਹੜ੍ਹ ਦੇ ਦਿਨਾਂ ਵਿਚ ਪਿੰਡ ਦੇ ਲੋਕਾਂ ਦੀ ਬੜੀ ਸੇਵਾ ਕਰ ਰਿਹਾ ਸੀ । ਕਿਸ ਤਰ੍ਹਾਂ ਬੱਚੇ ਬੱਚੇ ਦੀ ਜ਼ਬਾਨ ਤੇ ਉਹਦਾ ਚਰਚਾ ਸੀ । ਕਿਸ ਤਰ੍ਹਾਂ ਉਹ ਹਰ-ਮਨ-ਪਿਆਰਾ ਹੋ ਗਿਆ ਸੀ । ਇਹ ਵੇਖ ਕੇ ਜ਼ਿਮੀਂਦਾਰ ਦੇ ਚਾਟੜੇ ਦਿਲ ਹੀ ਦਿਲ ਵਿਚ ਕਚਿਝਦੇ ਤੇ ਕਹਿੰਦੇ ਕਿ ਜੇਕਰ ਇਕ ਵਾਰ ਜ਼ਿਮੀਂਦਾਰ ਹਾਂ ਕਰ ਦਏ ਤਾਂ ਉਸ ਦਾ ਲੋੜਿਆਂ ਬੂਲ੍ਹ ਨਾ ਕਿਤੇ ਮਿਲੇ ਤੇ ਅਸੀਂ ਉਸ ਨੂੰ ਇਕ ਮਿੰਟ ਵਿਚ ਮਾਰ ਕੇ ਖ਼ਤਮ ਕਰ ਦਈਏ । [ਅੰਦਰਾਂ

**ਲੰਗ ਮਾਰਨਾ**—ਲੰਗੜਾ ਕੇ ਤੁਰਨਾ ।

ਕੈਦੋ ਵੀ ਲੰਗ ਮਾਰਦਾ ਉਥੇ ਆ ਗਿਆ ਜਿਥੇ ਰਾਂਝਾ ਬੈਠਾ ਚੂਰੀ ਖਾਂਦਾ ਸੀ । [ਸੈ.

**ਲੰਗਰ ਲਾਣਾ**—ਖੁਲ੍ਹਾ ਵੰਡਣਾ ।

ਤੂੰ ਔਲਾਦ ਹੈਂ ਉਨ੍ਹਾਂ ਉਪਕਾਰੀਆਂ ਦੀ,
ਜਿਨ੍ਹਾਂ ਵਿਦਿਆ ਦੇ ਲੰਗਰ ਲਾਏ ਹੋਏ ਸਨ ।
ਭੰਬਟ ਵਾਂਗ ਦੁਨੀਆਂ ਉਡ ਉਡ ਆ ਰਹੀ ਸੀ,
ਐਸੇ ਇਲਮ ਦੇ ਦੀਵੇ ਜਗਾਏ ਹੋਏ ਸਨ ।
[ਵੀ. ਵਾ

**ਲੰਗਰ ਲੰਗੋਟੇ ਕੱਸਣੇ**—ਪੂਰੇ ਜ਼ੋਰ ਸ਼ੋਰ ਨਾਲ ਤਿਆਰ ਹੋਣਾ।

ਦੋਵੇਂ ਪਹਿਲਵਾਨ ਲੰਗਰ ਲੰਗੋਟੇ ਕੱਸ ਕੇ ਮੈਦਾਨ ਵਿਚ ਆ ਉਤਰੇ। [ਸੰ.

**ਲੰਗੋਟੀਆ ਯਾਰ ਹੋਣਾ**—ਬਚਪਨ ਦਾ ਸਾਥੀ, ਪਿਆਰਾ ਮਿੱਤਰ।

ਜੇ ਤੁਸੀਂ ਸਿੱਧੀ ਹੱਥੀਂ ਇਹ ਕੰਮ ਕਰਨ ਨੂੰ ਤਿਆਰ ਨਹੀਂ ਤਾਂ ਮੈਂ ਹਿੱਕ ਦੇ ਜ਼ੋਰ ਨਾਲ ਕਰਾਵਾਂਗਾ। ਤੁਸੀਂ ਜਾਣਦੇ ਹੀ ਹੋ ਕਿ ਥਾਣੇਦਾਰ ਮੇਰਾ ਲੰਗੋਟੀਆ ਯਾਰ ਹੈ। [ਸੰ.

**ਲੰਮਿਆਂ ਹੋ ਜਾਣਾ**—ਨਿਢਾਲ ਹੋ ਜਾਣਾ, ਬੇ-ਸੁੱਧ ਹੋਕੇ ਲੇਟਣਾ; ਮਰਨਾ।

ਨਵਾਬ ਖ਼ਾਨ ਨੇ ਤਿੱਤਰ ਹੋ ਜਾਣਾ ਏ, ਤੇ ਜਦੋਂ ਮਿੱਠੂ ਰਾਮ ਨੂੰ ਪਤਾ ਲੱਗਾ, ਇਸ ਇਕੋ ਹਾਉਕਾ ਲੈ ਕੇ ਲੰਮਿਆਂ ਹੋ ਜਾਣਾ ਏ ਅਤੇ ਪਿਛਲਿਆਂ ਨੂੰ ਦੂਹਰਾ ਸਿਆਪਾ ਪਾ ਜਾਣਾ ਏ। [ਨ, ਖ.

**ਲੰਮੀ ਛੱਡ ਦੇਣੀ**—ਖੁਲ੍ਹ ਦੇਣੀ।

ਤੂੰ ਤਦਬੀਰ ਨੂੰ ਡੋਰ ਲੰਮੀ ਦਈ ਜਾ,
ਇਹ ਕਿਸਮਤ ਨੂੰ ਇਕ ਦਿਨ ਬਣਾ ਕੇ ਰਹੇਗੀ।
[ਗੁਸਤਾਖੀਆਂ

**ਲੰਮੀਆਂ ਤਾਣ ਕੇ ਸੌਣਾ**—ਨਿਸਚਿੰਤ ਹੋ ਕੇ ਸੌਣਾ, ਬੇਪਰਵਾਹ ਹੋਣਾ।

ਸਾਰੇ ਦੁਨਿਆਵੀ ਫ਼ਿਕਰਾਂ ਤੋਂ ਅਚਿੰਤੇ ਹੋ ਕੇ ਤਾਰਿਆਂ ਭਰੀ ਸੁਹਾਵਣੀ ਰਾਤ ਵਿਚ ਲੰਮੀਆਂ ਤਾਣ ਕੇ ਸੌਣਾ ਇਕ ਸੁਰਗੀ ਹੁਲਾਰੇ ਤੋਂ ਕਿਸੇ ਤਰ੍ਹਾਂ ਘੱਟ ਨਹੀਂ। [ਸਾਹਿਤ ਸਮਾਚਾਰ

**ਲੰਮੇ ਰੱਸੇ ਵਾਲਾ ਹੋਣਾ**—ਰਸੂਖ਼ ਵਾਲਾ ਹੋਣਾ।

ਜਿਨ੍ਹਾਂ ਨਾਲ ਤੂੰ ਆਪੇ ਲਾਏਂ,
ਬੜੇ ਦਾਹਵਿਆਂ ਵਾਲੇ ਨੀ,
ਉਨ੍ਹਾਂ ਦੇ ਨੀ ਲੰਮੇ ਰੱਸੇ,
ਜੋ ਹਥਿਆਰਾਂ ਵਾਲੇ ਨੀ। [ਗੁਸਤਾਖੀਆਂ

**ਲੰਮੇ ਚਾਲੇ ਪਾਉਣੇ**—ਮਰ ਜਾਣਾ।

ਸ਼ਰਾਬ ਪੀਣ ਨਾਲ ਉਹ ਦੋ ਤਿੰਨ ਵਾਰੀਂ ਬੀਮਾਰ ਹੋ ਕੇ ਅਗਲੇ ਘਰੋਂ ਬਚਿਆ। ਡਾਕਟਰ ਨੇ ਉਸ ਨੂੰ ਸ਼ਰਾਬ ਪੀਣੋਂ ਅਸਲੋਂ ਵਰਜ ਦਿੱਤਾ। ਪਰ ਉਸ ਤੋਂ ਚੰਦਰੀ ਆਦਤ ਨਾ ਛੁੱਟ ਸਕੀ ਅਤੇ ਸਿੱਟੇ ਵਜੋਂ ਇੱਕ ਮਹੀਨਾ ਸ਼ਹਿਰ ਦੇ ਹਸਪਤਾਲ ਰਹਿ ਕੇ ਲੰਮੇ ਚਾਲੇ ਪਾ ਗਿਆ। [ਪੂਰਨਮਾਸ਼ੀ

**ਲੂੰ ਕੰਡੇ ਖੜੇ ਹੋ ਜਾਣਾ**—ਜੋਸ਼ ਜਾਂ ਡਰ ਨਾਲ ਸਰੀਰ ਦੇ ਰੋਮ ਖੜੇ ਹੋ ਜਾਣੇ।

ਗਿਆਨੀ ਨੇ ਅਖੀਰਲੇ ਸ਼ਬਦਾਂ ਵਿੱਚ ਰੋਹ ਅਤੇ ਜੋਸ਼ ਭਰ ਦਿੱਤਾ ਸੀ। ਸਾਰੇ ਦੀਵਾਨ ਦੇ ਲੂੰ ਕੰਡੇ ਖੜੇ ਹੋ ਗਏ ਸਨ। ਲੋਕ ਉਸ ਦੀ ਨਵੀਂ ਉਮਰ ਵਿੱਚ ਅਜਿਹੇ ਉਭਾਰੂ ਖਿਆਲਾਂ ਦੀ ਸ਼ਲਾਘਾ ਕਰ ਰਹੇ ਸਨ।
[ਪੂਰਨਮਾਸ਼ੀ

**ਲੂੰਬਾ ਲਾਉਣਾ**—ਵੈਰ ਪੈਦਾ ਕਰਨਾ, ਦੁਫੇੜ ਬਣਾ ਦੇਣੀ।

ਤੇਰੇ ਪ੍ਰਚਾਰ ਨੇ ਸਾਰੇ ਪਿੰਡ ਵਿਚ ਲੂੰਬਾ ਲਾ ਦਿੱਤਾ ਹੈ। ਐਧਰ ਲੋਕ ਇਕ ਨੂੰ ਵੋਟ ਦੇਣਾ ਚਾਹੁੰਦੇ, ਔਧਰ ਦੂਜੇ ਨੂੰ! ਵੋਟਾਂ ਵਾਲਿਆਂ ਘਰ ਚਲੇ ਜਾਣਾ ਹੈ ਅਤੇ ਪਿੰਡ ਦੀ ਬੇਸੁਆਦੀ ਬਣੀ ਰਹਿਣੀ ਹੈ। [ਸੰ.

ਵ

**(ਕਿਸੇ ਦੇ) ਵੱਸ ਪੈਣਾ**—ਕਿਸੇ ਦੇ ਅਧਿਕਾਰ ਵਿਚ ਰਹਿਣਾ, ਹੁਕਮ ਵਿਚ ਰਹਿਣਾ, ਕਿਸੇ ਦੀ ਮਰਜ਼ੀ ਅਨੁਸਾਰ ਜੀਣਾ।

ਨਹੀਂ ਭਾਈਆ ਜੀ! ਮੈਂ ਤੁਹਾਨੂੰ ਪਹਿਲਾਂ ਈ ਕਹਿ ਦਿੱਤਾ ਏ ਮੈਂ ਸ਼ੁਭਦ੍ਰਾ ਮੁੜ ਕੇ ਮਾਸੀ ਦੇ ਵੱਸ ਨਹੀਂ ਪੈਣ ਦੇਣਾ। [ਸੰ.

**(ਕਿਸੇ ਥਾਂ ਦਾ) ਵਸਣ ਖੋਟਾ ਹੋਣਾ**—ਜਿਥੇ ਸਦਾ ਦੁਖ ਤਕਲੀਫ ਹੀ ਰਹਿਣ ; ਕੋਈ ਨਾ ਕੋਈ ਔਕੜ ਬਣੀ ਰਹਿਣੀ ।

ਪੁਰਾਤਨ ਸਮਿਆਂ ਵਿਚ ਰਾਜਧਾਨੀਆਂ ਵਿਚ ਵਸਣਾ ਖੋਟਾ ਸੀ । ਕੋਈ ਰਾਜਧਾਨੀ ਨਹੀਂ ਹੋਣੀ ਜਿਸ ਦੀ ਵੈਰੀਆਂ ਹਥੋਂ ਕਈ ਵਾਰੀ ਇੱਟ ਨਾਲ ਇੱਟ ਨਾ ਵਜੀ ਹੋਵੇ । [ਸ੍ਰੀ.

**ਵਹਿ ਨਿਕਲਣਾ**—ਕੰਮ ਵਿਚ ਸਿਆਣਾ ਹੋ ਜਾਣਾ ।

ਮੁੰਡਾ ਸਿਆਣਾ ਹੈ ; ਕੰਮ ਵਿਚ ਵਹਿ ਨਿਕਲਿਆ ਹੈ । ਪਿਤਾ ਨੂੰ ਹੁਣ ਕੰਮ ਦਾ ਕੋਈ ਫ਼ਿਕਰ ਹੀ ਨਹੀਂ । [ਸ੍ਰੀ.

**ਵਹਿਣਾਂ ਵਿਚ ਗੋਤੇ ਖਾਣੇ**—ਸੋਚਾਂ ਵਿਚ ਪੈ ਕੇ ਹੋਰ ਸਭ ਕੁਝ ਭੁੱਲ ਜਾਣਾ ਜਾ ਵਹਿ ਜਾਣਾ ।

ਉਹ ਇਨ੍ਹਾਂ ਹੀ ਲੰਮੇ ਵਹਿਣਾ ਵਿੱਚ ਗੋਤੇ ਖਾ ਰਿਹਾ ਸੀ ਕਿ ਬਾਹਰਲਾ ਬੂਹਾ ਫੇਰ ਖੁਲ੍ਹਣ ਦੀ ਆਵਾਜ਼ ਆਈ । [ਗਰੀਬ ਦੀ ਦੁਨੀਆਂ

**ਵਕਤ ਟਪਾਣਾ**—ਮੁਸੀਬਤ ਦੇ ਸਮੇਂ ਹੱਥ ਫੜਨਾ ।

ਤੁਹਾਡੀ ਕੀਤੀ ਸਾਰੀ ਉਮਰ ਯਾਦ ਰਹੇਗੀ ਸਾਡਾ ਵਕਤ ਟੱਪਾ ਦਿੱਤਾ ਜੇ । [ਸ੍ਰੀ.

**ਵਕਤ ਨੂੰ ਧੱਕਾ ਦੇਣਾ**—ਸਮਾਂ ਔਖਿਆਈ ਨਾਲ ਬਿਤਾਣਾ ।

ਉਸ ਨੇ ਮਗਰੋਂ ਕਈ ਵਾਰੀ ਮਾਂ ਨੂੰ ਕਿਹਾ ਵੀ, ਪਰ ਲਿਖਾਈ ਨ ਹੋਣੀ ਸੀ ਨ ਹੋਈ, ਤੇ ਵਿਚਾਰਾ ਕਰਾਏਦਾਰ ਇਸੇ ਤਰ੍ਹਾਂ ਵਕਤ ਨੂੰ ਧੱਕਾ ਦੇਂਦਾ ਗਿਆ । [ਸ੍ਰੀ.

**ਵਖਤ ਪਾਣਾ**—ਔਕੜ ਵਿਚ ਫਸਾ ਦੇਣਾ, ਮੁਸੀਬਤ ਪਾ ਦੇਣੀ ।

ਤੇਰੀ ਅਣਹੋਂਦ ਨੇ ਕੀ ਕੀ
ਨ ਵਿਖਾਇਆ, ਸਾਨੂੰ,
ਵਖਤ ਕੋਈ ਰਹਿ ਵੀ ਗਿਆ ?
ਤੂੰ ਜੋ ਨ ਪਾਇਆ, ਸਾਨੂੰ,
ਤੂੰ ਤਾਂ ਬਹੁਤੇਰਾ ਨਾਲੋਂ ਲਾਹੁਣਾ
ਚਾਹਿਆ ਸਾਨੂੰ,
ਐਸੇ ਪਰ ਚੀਨ ਵਣੇ,
ਸਬਰ ਨ ਆਇਆ ਸਾਨੂੰ । [ਚੈ. ਵ.

**ਵਖਤਾਂ ਨਾਲ ਲੈਣਾ**—ਬੜੀ ਔਖੀ ਤਰ੍ਹਾਂ ਪਰਾਪਤ ਕਰਨਾ ।

ਮੈਂ ਅੱਧ ਸੇਰ ਮਾਸ (ਅਨੰਤ ਰਾਮ ਦੀ ਛਾਤੀ ਦਾ) ਬੜੇ ਵਖਤਾਂ ਨਾਲ ਤੇ ਬੜੇ ਵਤਰਾਂ ਨਾਲ ਲਿਆ ਏ । ਇਹ ਮੇਰਾ ਏ ਤੇ ਮੈਂ ਜ਼ਰੂਰ ਲਵਾਂਗਾ । [ਸ਼. ਬ.

**ਵਖਤਾਂ ਨੂੰ ਫੜੇ ਹੋਏ ਹੋਣਾ**—ਬਿਪਤਾ ਵਿਚ ਫਸੇ ਹੋਣਾ ।

"ਵੇ ਵੀਰਾ, ਤੇਰਾ ਭਲਾ ਹੋਵੇ, ਇਹ ਕੀ ਕਰਨ ਲੱਗਾ ਏਂ, ਅਸੀਂ ਤੇ ਵਖਤਾਂ ਨੂੰ ਫੜੇ ਹੋਏ ਆਂ" ਪੁਕਾਰਦੀ ਹੋਈ ਮਨੀਮਾ ਉਸ ਦੇ ਮਗਰ ਦੌੜੀ । ਪਰ ਉਸ ਦੇ ਪਹੁੰਚਣ ਤੋਂ ਪਹਿਲਾਂ ਹੀ ਬਲਦੇਵ ਨੇ ਇੱਟ ਦੀਆਂ ਦੇ ਤਿੰਨ ਠੋਕਰਾਂ ਨਾਲ ਕੋਠੜੀ ਦਾ ਜੰਦਰਾ ਤੋੜ ਸੁੱਟਿਆ । [ਗਰੀਬ ਦੀ ਦੁਨੀਆਂ

**ਵੱਖਰਾ ਬਾਬਾ ਆਦਮ**—ਨਿਰਾਲੇ ਰੰਗ ਢੰਗ, ਨਿਰਾਲੇ ਚਾਲੇ ।

ਇਸ ਪਿੰਡ ਦਾ ਬਾਬਾ ਆਦਮ ਹੀ ਨਿਰਾਲਾ ਹੈ । ਇਥੋਂ ਦੇ ਲੋਕ ਕਦੇ ਆਪੋ ਵਿਚ ਰਲ ਕੇ ਇਕ ਸਲਾਹ ਕਰ ਹੀ ਨਹੀਂ ਸਕਦੇ । [ਸ੍ਰੀ.

**(ਮਾਰ) ਵਗ ਜਾਣੀ**—ਅਕਲ ਤੇ ਪਰਦਾ ਪੈਣਾ ।

ਕੇਦਾਰ ਬਾਬੂ ਦੂਜੇ ਕਮਰੇ ਵਿਚ ਬੈਠੇ ਸਨ ਕਿ ਸੁਰੇਸ਼ ਉਠ ਕੇ ਚਲਾ ਗਿਆ । ਉਨ੍ਹਾਂ ਨੇ ਉਸ ਨੂੰ ਸਵੇਰ ਦੀ ਰੋਟੀ ਲਈ ਕਹਿਣਾ ਸੀ । ਅਚਲਾ ਸੁਰੇਸ਼ ਦੇ ਪਾਸ ਬੈਠੀ ਸੀ । ਉਸ ਨੇ ਰੋਟੀ ਬਾਰੇ ਉਸ ਨੂੰ ਕੁਝ ਨ ਕਿਹਾ ਤਾਂ ਉਸ ਦੇ ਪਿਤਾ, ਕੇਦਾਰ ਬਾਬੂ ਨੇ ਗੁੱਸੇ ਨਾਲ ਕਿਹਾ ਤੈਥੋਂ ਉਸ ਦੇ ਘਰ ਦਾ ਪਤਾ ਤੀਕ ਵੀ ਨ ਪੁੱਛ ਹੋਇਆ ਜੋ ਉਸ ਦੇ ਘਰ ਹੀ ਸੁਨੇਹਾ ਭੇਜ ਦਿੰਦੇ, ਤੂੰ ਜਿੰਨੀ ਵੱਡੀ ਹੁੰਦੀ ਜਾਂਦੀ ਏਂ ਪਤਾ ਨਹੀਂ ਤੈਨੂੰ ਕੀ ਵਗਦੀ ਜਾਂਦੀ ਏ । [ਦਿੱਖਾ

**ਵਗਦਾ ਰਾਹ**—ਰਾਹ ਜਿਸ ਤੇ ਲਾਂਘਾ ਆਮ ਹੋਵੇ, ਤੁਰਦੀ ਸੜਕ ।

ਇਹ ਵਗਦਾ ਰਾਹ ਹੈ । ਹਨੇਰੇ ਸਵੇਰੇ ਹਰ ਵੇਲੇ ਲੋਕੀ ਇਥੇ ਤੁਰਦੇ ਹੀ ਰਹਿੰਦੇ ਨੇ । ਇਸ ਲਈ ਇਸ ਤੇ ਕੋਈ ਡਰ ਨਹੀਂ । [ਹਉਕੇ

**(ਖਾਨਦਾਨ ਦਾ ਬਾਹਰੇ ਵਿਚ) ਵੱਜ ਹੋਣਾ** - ਪ੍ਰਸਿਧ ਹੋਣਾ।

ਸ਼ਾਹ ਜੀ! ਤੁਹਾਨੂੰ ਪਤਾ ਏ ਪਈ ਸਰਦਾਰ ਹੋਰਾਂ ਦੇ ਖਾਨਦਾਨ ਦਾ ਬਾਹਰੇ ਵਿਚ ਵੱਜ ਬੜਾ ਏ, ਭਾਵੇਂ ਅਸਲੋਂ ਇਨ੍ਹਾਂ ਛੋਟੀ ਖਾ ਮੁਕਾ ਛੱਡੀ ਏ ; ਇਸ ਲਈ ਇਨ੍ਹਾਂ ਦੀ ਮਰਜ਼ੀ ਏ ਕਿ ਭਾਵੇਂ ਔਖ ਹੋਵੇ ਭਾਵੇਂ ਸੌਖ, ਕਾਰਜ ਵੱਜ ਗੱਜ ਕੇ ਹੋਵੇ। ਕਿਸੇ ਗੱਲੋਂ ਫ਼ਿਕ ਨ ਪਵੇ ਤੇ ਪੜਦਾ ਬਣਿਆ ਰਹੇ। [ਸ਼. ਸ਼.

**ਵਜ਼ਾ ਕਤਾ**—ਸ਼ਕਲ ਨੁਹਾਰ।

ਉਨ੍ਹਾਂ ਦੀ ਵਜ਼ਾ ਕਤਾ ਵੇਖ ਕੇ ਕੋਈ ਏਹ ਅਨੁਮਾਨ ਨਹੀਂ ਲਾ ਸਕਦਾ ਕਿ ਵਸਮੇ ਨਾਲ ਰਗੇਹੇ ਹੋਏ ਏਸ ਬੱਗੇ ਦਾਹੜੇ ਹੇਠ ਵੀ ਹਿਰਸ ਦਾ ਅਣ ਬੁੱਝਿਆ ਕੋਲਾ ਲੁਕਿਆ ਹੋਇਆ ਹੋਵੇਗਾ। [ਫ਼. ਫ਼.

**ਵੱਟ ਖਾਣਾ**—ਗੁੱਸਾ ਕਰਨਾ।

ਬਾਲ ਨਾਥ ਨੇ ਜਾਣਿਆ ਹੈ ਏ ਭੋਲਾ ਜੱਟ,
ਲੜਦਾ ਕਾਹ ਵਿਹਾਰ ਤੋਂ ਨਿਕਲ ਆਇਆ ਛੱਟ।
ਜਾਂ ਖ਼ਿੜਕਿਆ ਮਾਂ ਬਾਪ ਨੇ ਆਇਆ ਖਾ ਕੇ ਵੱਟ,
ਜਾਂ ਭਾਈਆਂ ਨਾਲ ਲੜ ਪਿਆ
ਲੱਗੀ ਗੁੱਸੇ ਦੀ ਸੱਟ।

[ਹੀਰ-ਕਿਸ਼ਨ ਸਿੰਘ ਆਰਫ਼

**ਵੱਟ ਪੈ ਜਾਣੇ**—ਬਦਲ ਜਾਣਾ, ਮਨ ਖੱਟਾ ਜੋ ਜਾਣਾ।

ਮਨੁੱਖ ਬਣਿਆ ਪੁੱਤਰ ਸਮਝਦਾ ਹੈ ਹੁਣ ਉਸ ਦੀ ਆਪਣੀ ਜ਼ਿੰਦਗੀ ਏਡੀ ਮਜ਼ਬੂਤ ਹੋ ਗਈ ਹੈ ਕਿ ਬੁੱਢੀ ਮਾਂ ਹੁਣ ਉਸ ਨੂੰ ਕੋਈ ਤਾਕਤ ਨਹੀਂ ਦੇ ਸਕਦੀ। ਉਹ ਨਹੀਂ ਜਾਣਦਾ ਕਿ ਜ਼ਿੰਦਗੀ ਤਾਕਤ ਨਾਲੋਂ ਭੀ ਵਧੇਰੇ ਪ੍ਰਸੰਸਾ ਤੇ ਪਿਆਰ ਦੀ ਮੁਥਾਜ ਹੈ। ਤੇ, ਮਾਂ ਤੋਂ ਛੁਟ ਕਿਸ ਦਾ ਪਿਆਰ ਸਦੀਵੀ ਹੈ? ਕਿਸ ਦੀ ਪ੍ਰਸੰਸਾ ਅਟੱਲ ਹੈ? ਚੰਗੇ ਚੰਗੇ ਦੋਸਤਾਂ ਦੀ ਪ੍ਰਸੰਸਾਂ ਵਿਚ ਵੱਟ ਪੈ ਜਾਂਦੇ ਹਨ। ਜੀਵਨ-ਸਾਥੀ ਦੇ ਸਾਥ ਛੋਲ ਜਾਂਦੇ ਹਨ। [ਪ੍ਰੀਤ ਲੜੀ

**ਵਟਣੇ ਖਾਣਾ**—ਗੁੱਸੇ ਵਿਚ ਆਉਣਾ, ਕਰੀਚੀਆਂ ਲੈਣੀਆ।

ਚੰਨੇ ਦੇ ਵਿਆਹ ਤੇ ਨਾਨਕੇ ਮੇਲ ਨੇ ਰਾਤ ਨੂੰ ਜਾਗੋ ਬਣਾਉਣੀ ਸ਼ੁਰੂ ਕਰ ਦਿੱਤੀ। ਆਟੇ ਦੇ ਦੀਵੇ ਵਲਟੋਹੀ ਦੇ ਪਾਸੀਂ ਅਤੇ ਸਿਰ ਉੱਤੇ ਚਮੇੜੇ ਜਾ ਰਹੇ ਸਨ। ਮੇਲਣਾ ਦੀਵਿਆਂ ਲਈ ਬੱਤੀਆਂ ਵੱਟ ਰਹੀਆਂ ਸਨ। ਉਨ੍ਹਾਂ ਨੂੰ ਵੇਖ ਵੇਖ ਚੰਨੋ ਦਾ ਦਿਲ ਵਟਣੇ ਖਾ ਰਿਹਾ ਸੀ। ਕੁੜੀਆਂ ਉਸ ਨੂੰ ਦੱਸ ਦਿਤਾ ਸੀ ਕਿ ਪ੍ਰਾਹੁਣਾ ਰੰਗ ਦਾ ਕਾਲਾ ਅਤੇ ਸਿਧਾ ਸਾਦਾ ਜੱਟ ਮੁੰਡਾ ਹੈ। [ਪੂਰਨਮਾਸੀ

**ਵੱਟਾ ਲਾਣਾ** – ਬਦਨਾਮ ਕਰਨਾ।

ਮਤਾਂ ਆਲੂਆਂ ਛੋਕਰਾ ਤਕ ਲਸ਼ਕਰ ਭਾਰਾ,
ਆਪਣੀ ਅਣਖੀ ਕੌਮ ਨੂੰ ਨਾ ਵੱਟਾ ਲਾਵੇ।

[ਸਾਵੇ ਪੱਤਰ

**ਵੱਡਾ ਹੋਣਾ** - ਮਰ ਜਾਣਾ।

ਆਪੀਨੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ।
ਵੱਡਾ ਹੋਆ ਦੁਨੀਦਾਰੁ, ਗਲਿ ਸੰਗਲ ਘਤਿ ਚਲਾਇਆ।
ਅਗੈ ਕਰਣੀ ਕੀਰਤਿ ਵਾਚੀਐ, ਬਹਿ ਲੇਖਾ ਕਰਿ ਸਮਝਾਇਆ।
ਥਾਉ ਨ ਹੋਵੀ ਪਉਦੀਈ, ਹੁਣਿ ਸੁਣੀਐ ਕਿਆ ਰੁਆਇਆ।
ਮਨਿ ਅੰਧੈ ਜਨਮੁ ਗਵਾਇਆ। ੩।

[ਸ੍ਰੀ ਗੁਰੂ ਗ੍ਰੰਥ ਸਾਹਿਬ

**ਵੱਡਾ ਕਰਨਾ**—ਬਿਰਧ ਦਾ ਨੜੋਆ ਸ਼ਾਨ ਨਾਲ ਕੱਢਣਾ, ਬੁੱਢ-ਮਰਨੇ ਦੀਆਂ ਰੀਤਾਂ ਰਸਮਾਂ ਸ਼ਾਨ ਨਾਲ ਕਰਨੀਆਂ।

ਇਹੋ ਜਿਹੇ ਤੇ ਨਿੱਤ ਨਿੱਤ ਪਏ ਮਰਨ। ਉਸਦਾ ਸਾਰਾ ਬਾਗ਼ ਪਰਵਾਰ ਖਿੜਿਆ ਹੋਇਆ ਹੈ। ਚੀਝਾਂ ਨਾਲ ਪੁੱਤਰ ਪੋਤਰਿਆਂ ਨੇ ਉਸ ਨੂੰ ਵੱਡਾ ਕੀਤਾ। [ਮੈਂ.

**ਵੱਡਾ ਜਿਗਰਾ ਕਰਨਾ ਜਾਂ ਹੋਣਾ**— ਦੁੱਖ ਦੀ ਪਰਵਾਹ ਨ ਕਰਨਾ, ਨੁਕਸਾਨ ਦੀ ਪਰਵਾਹ ਨ ਕਰਨਾ, ਖੁਲ੍ਹ ਦੇਣਾ।

ਮੈਨੂੰ ਸਭ ਕੁਝ ਮਲੂਮ ਏ, ਤੇਰੇ ਭਾ ਦੀ ਬੁਰੀ ਹੁੰਦੀ ਹੈ। ਤੇਰਾ ਬੜਾ ਜਿਗਰਾ ਏ, ਤੇਰਾ ਬੜਾ ਹੌਸਲਾ ਹੈ, ਮੇਰੇ ਵਰਗੀ ਥੋੜ-ਦਿਤੀ ਤਾਂ ਕੁਝ ਦਾ ਕੁਝ ਕਰ ਲੈਂਦੀ। [ਸੁ.

**ਵਡਿਆਈ ਦੇ ਨਸ਼ੇ ਨਾਲ ਅੰਨ੍ਹਾ ਹੋਣਾ**—ਬਹੁਤ ਭੁੱਲ ਜਾਣਾ।

ਐਹੋ ਜੇਹੀਆਂ ਕੁਲਾਹੁਣੀਆ ਦੇ ਦੇ ਕੇ ਸ਼ਾਹ ਹੋਰਾਂ ਜੱਟ ਦੀ ਧੌਣੀ ਅਕਾਸ਼ ਨਾਲ ਲਾ ਦਿੱਤੀ। ਤੇ ਉਹ ਵਡਿਆਈ ਦੇ ਨਸ਼ੇ ਨਾਲ ਅੰਨ੍ਹਾ ਹੋ ਗਿਆ। [ਨ. ਖ.

**ਵੱਡੀਆਂ ਪੱਗਾਂ ਵਾਲੇ**—ਅਮੀਰ ਤੇ ਸਰਦੇ ਪੁੱਜਦੇ ਲੋਕ।

ਗਰੀਬ ਗੁਰਬਾ ਤੇ ਔਜ਼ ਖਰਚੀਲੀਆਂ ਰਸਮਾਂ ਦੀ ਬੰਦਸ਼ ਮੰਨ ਲਏ ਪਰ ਵੱਡੀਆਂ ਵੱਡੀਆਂ ਪੱਗਾਂ ਤੇ ਉੱਚਿਆਂ ਉੱਚਿਆਂ ਨੱਕਾਂ ਵਾਲੇ ਦਿਨ ਚੜ੍ਹਨ ਤੋਂ ਪਹਿਲਾਂ ਪਿੱਛਾਂ ਕੌਣ ਆਉਣ। [ਨ. ਖਾਂ

**ਵੱਢ ਵੱਢ ਖਾਣਾ**—ਬਹੁਤ ਤੰਗ ਜਾਂ ਚਿੜਾਉਰ ਕਰਨਾ, ਝਿੜਕਣਾ ।

ਜ਼ਨਾਨੀ ਨੇ ਰਜ਼ਾਈ ਲਾਹੀ ਤੇ ਸੁੱਤੀ ਹੋਈ ਜੁਆਨ ਧੀ ਵਿਖਾ ਕੇ ਆਖਿਆ,—ਮੇਲਿਆ ! ਸਾਡਾ ਸਭ ਕੁਝ ਲੁੱਟ ਕੇ ਲੈ ਤਾਂ ਚੱਲਿਆ ਏਂ, ਪਰ ਇਹਦਾ ਅਗਲੇ ਮਹੀਨੇ ਵਿਆਹ ਹੋਣਾ ਏ ਤੇ ਜੋ ਕੁਝ ਜੋੜਿਆ ਜਾੜਿਆ ਸੀ, ਉਹ ਤੂੰ ਲੁੱਟ ਕੇ ਲੈ ਚੱਲਿਆ ਏਂ । ਵਿਆਹ ਕਾਹਦੇ ਨਾਲ ਹੋਵੇਗਾ ? ਜ਼ਬਾਨ ਦੇ ਛੱਡੀ ਏ । ਜੇ ਦਾਜ ਨਾ ਦਿੱਤਾ, ਤਾਂ ਉਂਞ ਨੱਕ ਵੱਢਿਆ ਜਾਇਗਾ । ਜੇ ਵਿਆਹ ਨਾ ਕੀਤਾ, ਤਾਂ ਦੁਨੀਆ ਵੱਢ ਵੱਢ ਕੇ ਖਾਇਗੀ । ਤੂੰ ਹੀ ਦੱਸ ਕੀਕਣ ਵਿਆਹ ਹੋਵੇਗਾ । [ਲੋਕ ਸਾਹਿੱਤ

**ਵੱਢਿਆਂ ਰੂਹ ਨਾ ਕਰਨਾ**—ਕੋਈ ਕੰਮ ਕਰਨ ਤੇ ਮਰਜ਼ੀ ਬਿਲਕੁਲ ਨ ਹੋਣੀ ; ਕਿਸੇ ਕੰਮ ਤੋਂ, ਥਾਂ ਤੋਂ, ਬਹੁਤ ਘ੍ਰਿਣਾ ਹੋਣੀ ।

ਧੀ ਨੇ ਪਿਤਾ ਨੂੰ ਕਿਹਾ— ਮੇਰਾ ਸਹੁਰੇ ਜਾਣ ਨੂੰ ਵੱਢਿਆਂ ਰੂਹ ਨਹੀਂ ਕਰਦੀ, ਉਥੇ ਮੇਰੇ ਬਾਬ ਉਹ ਹੁੰਦੀ ਏ ; ਹਰ ਵੇਲੇ ਮਿਹਣੇ ਤਾਹਨੇ, ਬੋਲ ਕਬੋਲ । [ਸ੍ਰ.

**ਵੱਢੂ ਖਾਊਂ ਕਰਨਾ**—ਖਾਣ ਨੂੰ ਪੈਣਾ ; ਝਿੜਕਣਾ ।

ਤੁਸੀਂ ਹਰ ਵੇਲੇ ਉਸਨੂੰ ਵੱਢੂ ਖਾਊਂ ਕਿਉਂ ਕਰਦੇ ਰਹਿੰਦੇ ਹੋ । ਤੁਸਾਂ ਦੋਹਾਂ ਦੇ ਖਾਣ ਲਈ ਬਤੇਰਾ ਹੈ । [ਜੈ.

**(ਦੂਜਿਆਂ ਨੂੰ) ਵੱਢੂ ਟੁੱਕੂ ਕਰਨਾ**—ਲੜਦੇ ਝਗੜਦੇ ਰਹਿਣਾ ।

ਸਿਰ ਸੁਆਹ ਪਾ ਇਹੋ ਜਹੀ ਦੌਲਤ ਤੇ ਅਫ਼ਸਰੀ ਦੇ ! ਇਹਨਾਂ ਤਾਂ ਨਿਰਾ ਹਿੱਕ ਤੇ ਹੱਥ ਰੱਖਿਆ ਹੋਇਆਂ ਏ । ਸਾਰਿਆਂ ਨੂੰ ਤਾਂ ਵੱਢੂ ਟੁੱਕੂ ਕਰਦੇ ਰਹਿੰਦੇ ਨੇ । [ਹਉਕੇ

**ਵੱਢੂ ਵੱਢੂ ਕਰਨਾ**—ਹਰ ਵੇਲੇ ਝਿੜਕਦੇ ਰਹਿਣਾ ।

ਮੇਰੀ ਸੱਸ ਹਰ ਵੇਲੇ ਮੈਨੂੰ ਵੱਢੂ ਵੱਢੂ ਕਰਦੀ ਰਹਿੰਦੀ ਹੈ ਤੇ ਮੈਂ ਉਸ ਤੋਂ ਪੂਰ ਪੂਰ ਦੁਖੀ ਹਾਂ ? [ਸਿ.

**ਵੱਤਰ ਵਾਹ ਜਾਣਾ**—ਚਲਾਕੀਆਂ ਕਰ ਲੈਣੀਆਂ ।

ਸ਼ਾਹ ਸਾਰੇ ਵੱਤਰ ਵਾਹ ਗਿਆ, ਹੌਲੀ ਹੌਲੀ ਗੱਲੀਂ ਕੱਥੀਂ ਲਾ ਕੇ ਲੋਟ ਲੂਟ ਕੇ ਨਵਾਬ ਖਾਨ ਨੂੰ ਛਾਈ ਸੌ ਤੇ ਲੈ ਅਪੜਿਆ । [ਲਿ. ਖ.

**ਵਧ ਘਟ ਹੀ**—ਬਹੁਤ ਥੋੜ੍ਹਾ ।

ਡਾਕਟਰ ਨੇ ਉਸ ਦੇ ਇਲਾਜ ਵਿਚ ਕੋਈ ਕਸਰ ਨਾ ਛੱਡੀ, ਪਰ ਉਹ ਵਿਚਾਰੀ ਡਾਕਟਰ ਨੂੰ ਪੂਰਾ ਪਿਆਰ ਕਰਦੀ ਹੋਈ ਭੀ ਅਤੇ ਦਿਲ ਵਿਚ ਡਾਕਟਰ ਲਈ ਸ਼ਰਧਾ ਸਤਿਕਾਰ ਰੱਖਦੀ ਹੋਈ ਭੀ ਡਾਕਟਰ ਦੇ ਜੀਵਨ ਲਈ ਇਕ ਗੁੰਝਲ ਬਣੀ ਰਹੀ । ਡਾਕਟਰ ਦੇ ਘਰ ਦੇ ਜੀਵਨ ਦਾ ਦੁਖ ਕਿਸੇ ਨੂੰ ਵਧ ਘਟ ਹੀ ਪਤਾ ਸੀ, ਨਾ ਹੀ ਲੋਕਾਂ ਨੂੰ ਇਸ ਨਾਲ ਕੋਈ ਖਾਸ ਵਾਸਤਾ ਸੀ । ਇਥੋਂ ਤਕ ਕਿ ਜਮਨਾ ਤੇ ਕਾਂਤਾ ਭੀ ਇਹੋ ਸਮਝਦੀਆਂ ਸਨ ਕਿ ਇਹਨਾਂ ਦਾ ਜੀਵਨ ਬੜਾ ਸੁਖੀ ਹੈ । [ਜੀਵਨ ਗੁੰਝਲ

**ਵਧ ਵਧ ਹੱਥ ਵਿਖਾਉਣੇ**—ਬਹਾਦਰੀ ਕਰਨੀ ।

ਸਿਖ ਬਹਾਦਰ ਹੁੰਦੇ ਹਨ, ਲੜਾਈ ਵਿਚ ਇਹ ਸਦਾ ਵਧ ਵਧ ਕੇ ਹੱਥ ਵਿਖਾਉਂਦੇ ਹਨ । [ਮਿ.

**ਵਧ ਵਧ ਕੇ ਪੈਰ ਮਾਰਨੇ**—ਆਪਣੇ ਵਿਤੋਂ ਵਧ ਕੰਮ ਕਰਨਾ ; ਹਿੰਮਤੀ ਹੋਣਾ ।

ਪਿੰਡ ਦੇ ਸਾਂਝੇ ਕੰਮ ਵਿਚ ਉਹ ਵਧ ਵਧ ਕੇ ਪੈਰ ਮਾਰਦਾ ਹੈ । ਇਸ ਲਈ ਸਾਰਿਆਂ ਨੂੰ ਚੰਗਾ ਲੱਗਦਾ ਹੈ । [ਸਿ.

**ਵਧਾਨ ਵਧ ਜਾਣਾ**—ਬੈਰ, ਝਗੜਾ ਜਾਂ ਰੋਗ ਬਹੁਤ ਹੋ ਜਾਣਾ ।

ਗੱਲ ਤੇ ਬੜੀ ਮਾਮੂਲੀ ਜਿਹੀ ਸੀ ; ਐਵੇਂ ਤੁਸਾਂ ਨੇ ਵਧਾਨ ਵਧਾ ਲਿਆ ਹੈ । ਜੇ ਨਿਪਟਾਉ ਤੇ ਹੁਣੇ ਮੁਆਮਲਾ ਨਿਪਟ ਸਕਦਾ ਹੈ । [ਸਿ.

**(ਕਿਸੇ ਤੇ) ਵਰ੍ਹ ਪੈਣਾ**—ਸਖ਼ਤ ਤਾੜ ਕਰਨੀ, ਮਾੜਾ ਚੰਗਾ ਕਹਿਣਾ ।

ਅਫ਼ਸਰ ਵਜ਼ੀਰ ਤੋਂ ਝਾੜਾਂ ਖਾਕੇ, ਆਪਣੇ ਮਤਹਿਤਾਂ ਤੇ ਆ ਵਰ੍ਹਿਆ, ਤੇ ਆਪਣਾ ਗੁੱਸਾ ਕੱਢਣ ਲੱਗਾ । ਵਜ਼ੀਰ ਅੱਗੇ ਤੇ ਉਸ ਦੀ ਕੋਈ ਵਾਹ ਨਹੀਂ ਸੀ ਜਾਂਦੀ । [ਸਿ.

**ਵਰਿਆਮ ਬਣੀ ਬੈਠਣਾ**—ਆਪਣੇ ਆਪ ਨੂੰ ਬਹੁਤ ਬਹਾਦਰ ਸਮਝਣਾ ।

ਮੈਂ ਏਸ ਗੱਲੋਂ ਬਿਖਬਰ ਨਹੀਂ, ਮੇਰੀ ਕੰਨੀ ਵੀ ਭਿਣਖ ਪੈਂਦੀ ਰਹਿੰਦੀ ਏ, ਮੈਨੂੰ ਓਨ੍ਹਾਂ ਦੀਆਂ ਘੁਸ-ਮੁਸੀਆਂ ਦਾ ਪਤਾ ਏ । ਓਹ ਆਪਣੀ ਥਾਂ ਬੜੇ ਵਰਿਆਮ ਬਣੀ ਬੈਠੇ ਨੇਂ ਪਰ ਜੇ ਮੇਰੇ ਅੱਡੇ ਚੜ੍ਹ ਗਏ ਤਾਂ ਐਸਾ ਮੱਕੂ ਬੰਨ੍ਹਾਂਗਾ ਜੋ ਯਾਦ ਪਏ ਕਰਨਗੇ । [ਸ਼.ਸ਼.

**(ਕਿਸੇ ਨੂੰ) ਵਲ ਖਲੋਣਾ**—ਘੇਰ ਲੈਣਾ।

ਇਸ ਨੇ ਦਾਵਾ ਕੀਤਾ ਏ ਤੇ ਅਸੀਂ ਪੇਸ਼ ਹੋ ਕੇ ਬਿਆਨ ਦਿਆਂਗੇ। ਹਿਸਾਬ ਨਾਲ ਸਰਕਾਰ ਜੋ ਫੈਸਲਾ ਕਰੇ ਅਸੀਂ ਸਿਰ ਮੱਥੇ ਤੇ ਮੰਨਾਂਗੇ। ਹੁਣ ਮਿੱਤ੍ਰ ਇਹਨੂੰ ਵਲ ਖਲੋਣ ਦਾ ਕੀ ਲੱਗਦਾ ਏ? [ਨ. ਖ.

**ਵਲ ਖਾਣਾ**—ਅੰਦਰੋ ਅੰਦਰ ਖਿਝਣਾ; ਕੁੜ੍ਹਨਾ।

ਜੇ ਅੰਦਰੋ ਅੰਦਰ ਵਲ ਖਾਂਦੇ ਰਹੀਏ ਤਾਂ ਮਨੁੱਖ ਦੀ ਉਮਰ ਥੋੜ੍ਹੀ ਹੋ ਜਾਂਦੀ ਹੈ। ਖੂਨ ਖਿੱਚਿਆ ਜਾਂਦਾ ਹੈ। [ਸੰ.

**ਵਲ ਛਲ ਕਰਨਾ**—ਧੋਖਾ ਦੇਣਾ।

ਉਹ ਕੋਈ ਕਾਰ ਵਿਹਾਰ ਨਹੀਂ ਕਰਦਾ; ਵਲ ਛਲ ਤੇ ਹੀ ਉਸ ਦਾ ਗੁਜ਼ਾਰਾ ਹੈ। [ਸੰ.

**ਵਲ ਪਾਉਣੇ**—ਚਲਾਕੀ ਦੀ ਗੱਲ ਕਰਨੀ।

ਨੰਦੋ ਬਚਨੇ ਦੀ ਥੋੜ੍ਹੀ ਬਹੁਤ ਸਹੇਲੀ ਸੀ। (ਇਸ ਲਈ ਬਚਨੋ ਬਾਬਤ) ਸ਼ਾਇਦ ਵਿੰਗ ਵਲ ਪਾ ਕੇ ਜੇ ਪ੍ਰਮਿੰਨੀ ਪੁੱਛਦੀ, ਤਦ ਉਹ ਦੱਸ ਹੀ ਦੇਂਦੀ ਪਰ ਇਸ ਤਰ੍ਹਾਂ ਹੁੰਮ ਕੇ ਪੁੱਛੀ ਗੱਲ ਸੁਣ ਕੇ ਦੜ ਵੱਟੀ ਗਈ। [ਪੂਰਨਮਾਸ਼ੀ

**ਵਲ ਪੈਣਾ**—ਗੁੰਝਲ ਪੈ ਜਾਣੀ।

ਚੰਗਾ ਭਲਾ ਕੰਮ ਤੁਰ ਪਿਆ ਸੀ; ਉਸ ਨੇ ਆ ਕੇ ਨਵਾਂ ਹੀ ਵਲ ਪਾ ਦਿੱਤਾ ਹੈ। [ਸੰ.

**ਵਲ ਵਲ ਕੂਕਣਾ**—ਮੁੜ ਮੁੜ ਪੁਕਾਰ ਕੇ ਆਖਣਾ।

ਤਾਹੀਓਂ ਤੇ ਸ਼ੰਕਰਾ ਤੈਨੂੰ ਵਲ ਵਲ ਕੂਕਦਾ ਸਾਂ ਪਈ ਇਨ੍ਹਾਂ ਤਿਲਾਂ ਵਿੱਚ ਤੇਲ ਹੈ ਨਹੀਓਂ, ਨਾ ਆਪਣੀ ਜਾਨ ਜੋਖੋਂ ਵਿੱਚ ਪਾ, ਪਰ ਤੂੰ ਤੇ ਕੰਨੀ ਬੁੱਜੇ ਦੇ ਛੱਡੇ। [ਗ. ਦ.

**ਵਲ ਵਿੰਗ**—ਖਚਰਊ-ਪੁਣਾ।

ਬੱਚਿਆਂ ਦੀਆਂ ਅੱਖਾਂ ਬਿਲਕੁਲ ਮਾਸੂਮ ਤੇ ਚਮਕੀਲੀਆਂ ਹੁੰਦੀਆਂ ਹਨ। ਇਸ ਵੇਲੇ ਇਹਨਾਂ ਵਿਚ ਕੋਈ ਵਲ-ਵਿੰਗ ਨਹੀਂ ਹੁੰਦਾ। ਜਦ ਮਾਸੂਮ ਬੱਚਾ ਕਿਸੇ ਵੱਲ ਟਿਕ-ਟਿਕੀ ਲਾ ਕੇ ਵੇਖਦਾ ਹੈ, ਤਾਂ ਇਉਂ ਜਾਪਦਾ ਹੈ ਜਿਵੇਂ ਕੁਦਰਤ ਰਾਣੀ ਕਾਲੇ ਜਿਹੇ ਨੂਰ-ਭਰੇ ਸਮੁੰਦਰ ਵਿਚੋਂ ਆਪ ਝਾਤੀਆਂ ਮਾਰ ਰਹੀ ਹੈ। [ਕੰਵਲ

**ਵਲਾ ਵਲਾ ਕੇ ਗੱਲ ਕਰਨੀ**—ਦਿਲ ਦੇ ਭਾਵ ਨੂੰ ਲੁਕਾ ਕੇ ਹੋਰ ਤਰ੍ਹਾਂ ਦੀ ਗੱਲ ਛੇੜ ਦੇਣੀ।

ਭਾਵੇਂ ਤੁਸੀਂ ਕਿੰਨੀ ਵਲਾ ਕੇ ਗੱਲ ਕਰੋ, ਅਸੀਂ ਤੁਹਾਡਾ ਭਾਵ ਪੈਂਦੀ ਸੱਟੇ ਹੀ ਸਮਝ ਜਾਂਦੇ ਹਾਂ। [ਸੰ.

**(ਠੰਢੀ) ਵਾ ਆਉਣੀ**—ਖ਼ਬਰ ਆਉਣੀ; ਖੁਸ਼ੀ ਦੀ ਖ਼ਬਰ ਆਉਣੀ।

ਪੁੱਤਰ, ਸਦਾ ਤੇਰੀ ਠੰਢੀ ਵਾ ਆਉਂਦੀ ਰਹੇ; ਸਾਡੀ ਤਾਂ ਇਹੋ ਬੇਨਤੀ ਹੈ। [ਸੰ.

**ਵਾ ਖਾਣੀ, ਵਾ ਭੱਖਣੀ**—ਖੁਲ੍ਹੀ ਹਵਾ ਵਿਚ ਸੈਰ ਕਰਦੇ ਫਿਰਨਾ।

ਸ਼ਾਮ ਨੂੰ ਥੋੜ੍ਹੇ ਸਮੇਂ ਲਈ ਅਸੀਂ ਵਾ ਖਾਣ (ਭਖਣ) ਬਾਗ਼ ਵਿਚ ਚਲੇ ਜਾਂਦੇ ਹਾਂ [ਸੰ.

**ਵਾ ਚਲਣੀ**—ਕੋਈ ਤਰੀਕਾ, ਫੈਸ਼ਨ, ਵਿਚਾਰ ਆਮ ਪਰਚੱਲਤ ਹੋ ਜਾਣਾ।

ਹਲਾ! ਹਲਾ! ਚੁਪ ਕਰ! ਬਹੁਤੀ ਜੀਭ ਨਾ ਮਾਰ, ਖੌਰੇ ਕਿਹੋ ਜਿਹੀ ਵਾ ਚਲੀ ਏ—ਸਭਨਾਂ ਛੋਟਿਆਂ ਵੱਡਿਆਂ ਦਾ ਸਿਰ ਫਿਰ ਗਿਆ ਏ। ਸਾਰੇ ਇਸ ਗੱਲ ਪਿੱਛੇ ਲਗ ਗਏ ਹਨ ਕਿ ਅਸੀਂ ਮੱਘਾ ਖੁਲ੍ਹਾ ਕੇ ਛੱਡਣਾ ਏ। [ਦੁਸਵੰਧ

**ਵਾ ਦਾ ਰੁਖ ਵੇਖਣਾ**—ਜ਼ਮਾਨੇ ਦੇ ਚਾਲੇ ਵੇਖਣਾ।

ਆਪਣੀ ਹਰ ਇਕ ਗੱਲ ਨਹੀਂ ਮੰਨਾਈ ਜਾ ਸਕਦੀ, ਵਾ ਦਾ ਰੁਖ ਵੇਖਣਾ ਪੈਂਦਾ ਹੈ। ਸਮੇਂ ਦੇ ਨਾਲ ਰਿਵਾਜ ਬਦਲਦੇ ਰਹਿੰਦੇ ਹਨ। [ਸੰ.

**ਵਾ ਦੇ ਘੋੜੇ ਚੜ੍ਹ ਜਾਣਾ**—ਬਹੁਤ ਹੰਕਾਰੀ ਹੋਣਾ।

ਚਾਰ ਪੈਸੇ ਕੀ ਹੋ ਗਏ, ਪੁੱਤਰ ਕੀ ਤਸੀਲਦਾਰ ਹੋ ਗਿਆ, ਉਸ ਨੇ ਵਾ ਦੇ ਘੜੇ ਤੇ ਆਪੇ ਚੜ੍ਹਨਾ ਹੋਇਆ। [ਸੰ.

**ਵਾ ਨਾਲ, ਲੜਨਾ**—ਖਾਹ ਮਖਾਹ ਝਗੜਾ ਪਾਉਣਾ।

ਅਸੀਂ ਤੁਹਾਨੂੰ ਬੁਲਾਇਆ ਨਹੀਂ, ਕੁਝ ਕਿਹਾ ਨਹੀਂ, ਤੁਸੀਂ ਤੇ ਵਾ ਨਾਲ ਲੜਨ ਵਾਲੀ ਗਲ ਪਏ ਕਰਦੇ ਹੋ। ਬਦੋ ਬਦੀ ਸਾਡੇ ਗਲ ਪਏ ਪੈਂਦੇ ਹੋ। [ਸੰ.

**ਵਾ ਲੱਗਣੀ**—ਨਵੀਆਂ ਸਮਝਾਂ ਆ ਜਾਣੀਆਂ, ਪਹਿਲੀ ਚਾਲ ਬਦਲ ਲੈਣੀ, ਅਸਰ ਪੈ ਜਾਣਾ।

ਦੇਵਾ ਸਿੰਘ—ਠੀਕ ਮੁੰਡਿਆਂ ਦਾ ਵਰਤਾਰਾ ਭਾਵੇਂ ਇਹੋ ਜਿਹਾ ਹੁੰਦੈ, ਪਰ ਹਰਚਰਨ ਸਿੰਘ ਦਾ ਮੁੰਡਾ ਏਦਾਂ ਦਾ ਨਹੀਂ।

ਕ੍ਰਿਪਾਲ ਸਿੰਘ—ਘਰੋਂ ਬਾਹਰ ਜਾ ਕੇ ਹਰ ਇਕ ਨੂੰ ਵਾ ਲੱਗ ਜਾਂਦੀ ਏ, ਹਾਣ ਪਿਆਰਾ ਹੋ ਜਾਂਦਾ ਹੈ, ਇਹ ਹਾਣ ਭਾਵੇਂ ਮੁੰਡੇ ਦਾ ਹੋਵੇ ਭਾਵੇਂ ਕੁੜੀ ਦਾ। [ਡੋਲਦੀ ਲਾਟ

**ਵਾ ਵੱਗ ਜਾਣੀ**—ਮਤ ਮਾਰੀ ਜਾਣੀ, ਰਿਵਾਜ ਪੈ ਜਾਣਾ।

ਸਮੇਂ ਨੂੰ ਹੀ ਕੋਈ ਐਸੀ ਵਾ ਵੱਗ ਗਈ ਹੈ ਕਿ ਹਰ ਮੁੰਡਾ ਇਹੋ ਚਾਹੁੰਦਾ ਹੈ ਕਿ ਉਸ ਨੂੰ ਕੁੜੀ ਪਹਿਲਾਂ ਵਿਖਾ ਦਿਓ। ਚਮੜਾ ਖਰੀਦਦੇ ਨੇ ਲੋਕੀ। [ਸੰ.

**ਵਾ ਵਲ ਨਾਹ ਵੇਖਣਾ**—ਮਾੜੀ ਨਜ਼ਰ ਨਾਹ ਕਰ ਸਕਣਾ, ਨੁਕਸਾਨ ਕਰਨ ਦਾ ਹੀਆ ਨਾ ਕਰ ਸਕਣਾ।

ਤੂੰ ਬਿਲਕੁਲ ਨਾ ਡਰ। ਮੇਰੇ ਹੁੰਦਿਆਂ ਤੇਰੀ ਵਾ ਵਲ ਵੀ ਕੋਈ ਨਹੀਂ ਵੇਖ ਸਕਦਾ। [ਸੰ.

**ਵਾਸਤੇ ਪਾਉਣੇ**—ਮਿੰਨਤਾਂ ਕਰਨੀਆਂ।

ਉਦੋਂ ਤੇ ਤੂੰ ਵਾਸਤੇ ਪਾਉਂਦਾ ਸੈਂ, ਅੱਜ ਸਾਡੇ ਨਾਲ ਸਿੱਧੀ ਤਰ੍ਹਾਂ ਬੋਲਦਾ ਵੀ ਨਹੀਂ। [ਸੰ.

**ਵਾਹ ਪਾ ਦੇਣਾ**—ਸਾਥ ਬਣਾ ਦੇਣਾ।

ਮੈਂ ਪਰਮਾਤਮਾ ਦਾ ਸ਼ੁਕਰ ਕਰ ਰਹੀ ਸਾਂ, ਕਿ ਉਸ ਨੇ ਨਾ ਕੇਵਲ ਮੈਨੂੰ ਕਿਸੇ ਜ਼ਾਲਮ ਦੇ ਕਬਜ਼ੇ ਵਿਚ ਜਾਣ ਤੋਂ ਬਚਾ ਲਿਆ, ਬਲਕਿ ਇਕ ਨੇਕ ਦਿਲ ਆਦਮੀ ਨਾਲ ਵਾਹ ਪਾ ਦਿੱਤਾ ਸੀ। [ਮ. ਧ.

**ਵਾਹ ਪੈਣਾ**—ਵਾਪਰਨਾ, ਹੱਡ ਬੀਤਣੀਆਂ।

ਜਿਊਣੇ ਨੇ ਰੰਡੇ ਹੋ ਜਾਣ ਪਿੱਛੋਂ ਬਚਨੋ ਦੀ ਖਾਤਰ ਕਾਫ਼ੀ ਘਰ ਗਵਾਇਆ ਸੀ। ਜਾਨ ਹੀਲ ਕੇ ਆਪਣੇ ਕਾਰਜ ਵਿੱਚ ਸਫਲ ਹੋਇਆ ਸੀ। ਬਚਨੋ, ਤੇ ਜਿਊਣੇ ਦੀਆਂ ਅਗਵਾੜ ਵਿਚ ਗੱਲਾਂ ਕਾਫ਼ੀ ਠੱਲਾਂ ਹੋ ਚੁਕੀਆਂ ਸਨ। ਜਦ ਮਨੁੱਖ ਦਾ ਤਲਖ ਹਕੀਕਤਾਂ ਨਾਲ ਵਾਹ ਪੈਂਦਾ ਹੈ ਤਾਂ ਉਸ ਵਿਚ ਥੋੜ੍ਹੀ ਬਹੁਤ ਸੂਝ ਜਾਗ ਪੈਂਦੀ ਹੈ। ਜਵਾਨੀ ਦਾ ਉਬਾਲ ਲਹਿ ਜਾਣ ਅਤੇ ਘਰ ਰਵਾ ਲੈਣ ਤੇ ਜਿਊਣੇ ਨੂੰ ਵੀ ਹੋਸ਼ ਆ ਗਈ ਸੀ। [ਪੂਰਨਮਾਸ਼ੀ

**ਵਾਹ ਲੱਗਣਾ**—ਵਸ ਚਲਣਾ, ਸਮਰਥਾ ਵਿਚ ਹੋਣਾ, ਅਖਤਿਆਰ ਹੋਣਾ।

ਕੌੜੀ—ਜਾਹ...ਜਾਹ ਲਭ ਦੇਹ ਇਹਨੂੰ ਖਸਮ ਹੋਰ। ਫੇਰ ਅਰਾਮ ਵਿਚ ਰਹੂ ਏਹ ਫੂਲਾਂ ਰਾਣੀ।

ਪਰਮਾਨੰਦ—ਮਾਸੀ! ਏਹ ਬੋਲੀ ਤੈਨੂੰ ਫੱਬਦੀ ਨਹੀਂ ਸੀ, ਹੱਛਾ! ਜੇ ਮੇਰੀ ਵਾਹ ਲੱਗੀ ਤਾਂ ਸੁਵੱਦਾਂ ਨੂੰ ਮੁੜ ਤੇਰੇ ਵੱਸ ਨਾ ਪੈਣ ਦਊਂ। [ਸੁ.

**ਵਾਹ ਲਾਉਣੀ**—ਜਤਨ ਕਰਨਾ।

ਉਹ ਸਰਲਾ ਦੀ ਪ੍ਰੇਮ-ਪ੍ਰਾਪਤੀ ਤੋਂ ਲਗ ਪਗ ਨਿਰਾਸ਼ ਹੋ ਚੁੱਕਾ ਸੀ, ਪਰ ਅਜੇ ਕੋਈ ਛੇਕੜਲੀ ਵਾਹ ਲਾਉਣੀ ਉਸ ਦੇ ਖਿਆਲ ਵਿਚ ਬਾਕੀ ਸੀ, ਜਿਸ ਦਾ ਮੁਢ ਉਹ ਅਜ ਤੋਂ ਹੀ ਬੰਨ੍ਹਣਾ ਚਾਹੁੰਦੀ ਸੀ। [ਫ. ਫ.

**ਵਾਹ ਵਾਹ ਹੋਣੀ**—ਜੱਸ ਹੋਣਾ।

ਜੋ ਕੰਮ ਕਰੇਗਾ ਉਹ ਹੀ ਜੱਸ ਦਾ ਟਿੱਕਾ ਲਵੇਗਾ। ਹੁਣ ਲੋਕ ਬੜੇ ਸਿਆਣੇ ਹੋ ਗਏ ਹਨ ਤੇ ਐਵੇਂ ਕਿਸੇ ਦੀ ਵਾਹ ਵਾਹ ਨਹੀਂ ਹੋ ਸਕਦੀ। [ਸੰ.

**ਵਾਹਲ ਚੁਕਾਣੀ**—ਸੇਵਾ ਕਰਨੀ, ਜ਼ੁਮੇਂ-ਵਾਰੀ ਲੈਣੀ।

ਉਸ ਨੂੰ ਆਪਣੇ ਘਰ ਵਾਲੇ ਦੀ ਚਿੰਤਾ ਟਿਕਣ ਨਹੀਂ ਸੀ ਦੇਂਦੀ। ਬਸ ਮੁੜ ਮੁੜ ਇਹੋ ਕਹੀ ਜਾਵੇ—ਉਹ ਵਿਚਾਰਾ ਅਮਲੀ ਏ। ਉਸ ਦੀ ਵਾਹਲ ਹੋਰ ਕਿਸੇ ਤੋਂ ਨਹੀਂ ਚੁਕੀ ਜਾਣੀ। ਕੁੜੀਆਂ ਨੂੰ ਪਿਆ ਵਢੂੰ ਖਾਊ ਕਰੇਗਾ। [ਮ. ਧ.

**ਵਾਹੀ ਤਬਾਹੀ**—ਬੇ-ਥਵ੍ਹਾਂ ਬਕਵਾਸ, ਊਲ ਜਲੂਲ।

ਦੁਨੀਆਂ ਦੀ ਵਾਹ ਵਾਹ ਖੱਟਣ ਲਈ ਸਰਕਾਰ ਵਿਰੁੱਧ ਵਾਹੀ ਤਬਾਹੀ ਬੋਲਣ ਵਾਲਾ ਆਗੂ ਜਦੋਂ ਸਾਰੀ ਦਿਹਾੜੀ ਮਿੱਟੀ ਛਕਣ ਪਿੱਛੋਂ ਸ਼ਾਮ ਨੂੰ ਘਰ ਆਵੇ ਤੇ ਘਰ ਵਿਚ ਨਾਹ ਚੁਲ੍ਹੇ ਅੱਗ ਤੇ ਨਾਹ ਘੜੇ ਪਾਣੀ ਹੋਵੇ, ਗੁਆਂਢੀਆਂ ਦੇ ਘਰੋਂ ਦੋ ਮਿੱਠੇ (ਬੇਹੇ) ਪਰਸ਼ਾਦੇ ਮੰਗੇ ਕੇ ਹੁੱਪੇ (ਗੰਢੇ) ਨਾਲ ਖਾਣ ਹੀ ਲਗਾ ਹੋਵੇ ਕਿ ਬਾਹਰੋਂ ਥਾਣੇਦਾਰ ਵਾਰੰਟ ਲੈ ਕੇ ਗਰਿਫਤਾਰ ਕਰਨ ਆ ਜਾਏ ਤਾਂ ਉਸ ਵੇਲੇ ਆਦਮੀ ਲੰਮੇ ਗੋਤੇ ਵਿਚ ਚਲਿਆ ਜਾਂਦਾ ਹੈ ਤੇ ਉਸ ਦੇ ਪੈਰਾਂ ਹੇਠੋਂ ਜ਼ਮੀਨ ਨਿਕਲ ਜਾਂਦੀ ਹੈ। [ਕੰਵਲ

**ਵਾਹੋ ਦਾਹੀ**—ਬੜੀ ਕਾਹਲੀ ਨਾਲ।

ਥਾਣੇਦਾਰ ਨੂੰ ਪਿੰਡ ਆਇਆ ਵੇਖ ਕੇ, ਉਹ ਵਾਹੋ ਦਾਹੀ ਮੇਰੇ ਵਲ ਭੱਜਦਾ ਆਇਆ। ਪਰ ਮੈਂ ਉਸ ਨੂੰ ਕਿਵੇਂ ਬਚਾ ਸਕਦਾ ਸਾਂ। [ਜ਼ਿ.

**ਵਾਗ ਡੋਰ ਹੱਥਾਂ ਵਿਚ ਲੈਣੀ ਜਾਂ ਫੜਨੀ**—ਆਗੂ ਬਣ ਜਾਣਾ, ਪ੍ਰਬੰਧ ਦੀ ਜ਼ਿੰਮੇਵਾਰੀ ਚੁੱਕ ਲੈਣੀ।

ਉਦੋਂ ਤੋਂ ਤਾਂ ਰਾਇ ਸਾਹਿਬ ਲਈ ਕਿਆਮਤ ਆ ਗਈ, ਜਦ ਉਨ੍ਹਾਂ ਦਾ ਹੀ ਲੜਕਾ ਇਸ ਵੇਲੇ ਨਾ ਕੇਵਲ ਹੜਤਾਲੀਆਂ ਦਾ ਮੋਹਰੀ ਜਾ ਬਣਿਆ ਹੈ, ਬਲਕਿ ਉਸ ਨੇ ਲਾਹੌਰ ਦੇ ਦਸ ਬਾਰਾਂ ਹਜ਼ਾਰ ਮਜ਼ਦੂਰਾਂ ਦੀ ਜੱਥੇਬੰਦੀ ਕਾਇਮ ਕਰ ਕੇ ਉਸਦੀ ਕੁਲ ਵਾਗ ਡੋਰ ਆਪਣੇ ਹੱਥਾਂ ਵਿਚ ਲੈ ਲਈ ਹੈ।

[ਗ਼ਰੀਬ ਦੀ ਦੁਨੀਆਂ

**ਵਾਛਾਂ ਖਿੜ ਜਾਣੀਆਂ**—ਖੁਸ਼ ਹੋ ਜਾਣਾ।

ਨੋਟਾਂ ਨੂੰ ਵੇਖਦਿਆਂ ਹੀ ਖੁਸ਼ੀ ਨਾਲ ਡਾਕਟਰ ਹੁਰਾਂ ਦੀਆਂ ਵਾਛਾਂ ਖਿੜ ਗਈਆਂ। [ਫ਼. ਫ਼.

**ਵਾਛਾਂ ਤਣ ਗਈਆਂ**—ਹੈਰਾਨ ਹੋ ਜਾਣਾ।

ਸੁਣਦਿਆਂ ਸੁਣਦਿਆਂ ਸ: ਤ੍ਰਿਲੋਕ ਸਿੰਘ ਹੱਸਣ ਲੱਗ ਪਿਆ। ਉਸ ਦੀਆਂ ਦੋਵੇਂ ਵਾਛਾਂ ਤਣ ਗਈਆਂ ਤੇ ਮੂੰਹ ਬਹੁਤ ਸਾਰਾ ਅੱਡਿਆ ਗਿਆ। ਜਿਸ ਕਰਕੇ ਦੰਦਾਂ ਨਾਲ ਜੜੀਆਂ ਹੋਈਆਂ ਸੁਨਹਰੀ ਤਾਰਾਂ ਚਮਕਣ ਲੱਗ ਪਈਆਂ। [ਫ਼. ਫ਼.

**ਵਾਤ ਪੁੱਛਣੀ**—ਸਾਰ ਲੈਣੀ, ਸਹਾਇਤਾ ਕਰਨੀ।

ਵੇ ਜੁਆਨੀਆਂ ਮਾਣੇਂ, ਅੱਲਾ ਦੀ ਮਿਹਰ ਤੇ ਤੁਹਾਡੀ ਬਰਕਤ ਦਾ ਸਦਕਾ ਏ, ਨਹੀਂ ਤੇ ਮੇਰੇ ਵਰਗੀ ਸਿਰੋਂ ਨੰਗੀ ਦੀ ਕਿਸ ਵਾਤ ਪੁੱਛਣੀ ਸੀ। [ਖੂ. ਸੋ.

**ਵਾਧਾ ਘਾਟਾ ਨ ਸੁੱਝਣਾ**—ਮਾੜੇ ਚੰਗੇ, ਨਫ਼ੇ ਘਾਟੇ ਦਾ ਵਿਚਾਰ ਨ ਕਰਨਾ।

ਤੂੰ ਬੇਬੇ, ਇਹਦੀ ਗੱਲ ਦਾ ਧਿਆਨ ਨ ਕਰ। ਏਹਦੀ ਅਕਲ ਅੱਜ ਕੱਲ ਫਿਰੀ ਹੋਈ ਹੈ। ਏਹਨੂੰ ਵਾਧਾ ਘਾਟਾ ਕੁਝ ਨਹੀਂ ਸੁੱਝਦਾ। [ਸੁ.

**ਵਾਧੀਆਂ ਘਾਟੀਆਂ ਕਰਨਾ**—ਵਧੀਕੀ ਦੀਆਂ ਗੱਲਾਂ ਕਰਨੀਆਂ।

ਤੂੰ ਸਿਰੇ ਚੜ੍ਹਦਾ ਜਾਂਦਾ ਏਂ? ਤੂੰ ਕੌਣ ਏਂ ਐਸੀ ਗੱਲ ਕਹਿਣ ਵਾਲਾ? ਖ਼ਬਰਦਾਰ! ਮਤਾਂ ਏਹੋ ਜਹੀਆਂ ਵਾਧੀਆਂ ਘਾਟੀਆਂ ਗੱਲਾਂ ਵੱਡਿਆਂ ਦੇ ਸਾਹਮਣੇ ਮੂੰਹੋਂ ਕਰਦਾ ਹੋਵੇਂ! [ਸੁ.

**ਵਾਰ ਫਿਰਨੀ**—ਹਰ ਥਾਂ ਜ਼ਿਕਰ ਹੋਣਾ।

ਏਸ ਇਸ਼ਕ ਦੀ ਫਿਰੇਗੀ ਵਾਰ ਮਾਹੀਆ!
ਜਿੱਥੇ ਚਾਰ ਬੰਦੇ ਰਲ ਕੇ ਬਹਿਣਗੇ ਵੇ!
ਕੜੀਆਂ ਕੁਬਜਾਂ ਦਾ ਕਿਸੇ ਨਹੀਂ ਨਾਉਂ ਲੈਣਾ,
'ਰਾਧਾਂ' ਆਖ ਪਿੱਛੋਂ ਕ੍ਰਿਸ਼ਨ ਕਹਿਣਗੇ ਵੇ!

[ਚੰ. ਚਾ.

**ਵਾਰ ਨਾ ਚਲਣ ਦੇਣਾ**—ਦਾ ਨਾ ਫਬ ਸਕਣਾ।

ਏਡਾ ਪਰਉਪਕਾਰ ਕਰਦਿਆਂ ਜੇ ਕਾਨੂੰਨ ਵਿਚ ਜ਼ਰਾ ਉੱਨੀ ਇੱਕੀ ਹੋ ਵੀ ਜਾਏ ਤੇ ਕਿਹੜੀ ਆਖਰ ਆ ਜਾਇਗੀ। ਪਰ ਏਸ ਦੁਸ਼ਟ ਦਾ ਵਾਰ ਨਾ ਚਲਣ ਦਿਓ। ਇਹ ਅਨੰਤ ਰਾਮ ਦੀ ਫੋਬੂ ਦੇ ਸਹਾਰੇ ਜਾਨ ਲੈਣਾ ਚਾਹੁੰਦਾ ਹੈ। ਉਸ ਨੂੰ ਬਚਾਓ। [ਸ਼. ਸ਼.

**ਵਾਰਾ ਵਟ ਸਕਣਾ**—ਬਰਾਬਰ ਦੀ ਗੱਲ ਕਰ ਸਕਣਾ।

ਅੱਜ ਜੇ ਕਿਤੇ ਮਾਲਕਾਂ ਸਾਹਵੇਂ ਚਾਰ ਗੱਲਾਂ ਕਰਨੀਆਂ ਪੈ ਜਾਣ ਤਾਂ ਤੁਹਾਡੇ ਵਿੱਚ ਕੇਹੜਾ ਏ ਜਿਹੜਾ ਉਨ੍ਹਾਂ ਨਾਲ ਵਾਰਾਂ ਵੱਟ ਸਕੇ। ਤੁਹਾਨੂੰ ਸਾਨੂੰ ਤਾਂ ਉਨ੍ਹਾਂ ਛਿੱਥੀਆਂ ਨਾਲ ਉਡਾ ਦੇਣਾ ਏਂ। [ਗ਼ਰੀਬ ਦੀ ਦੁਨੀਆਂ

**ਵਾਰਾ ਨ ਲੈਣ ਦੇਣਾ**—ਗੱਲ ਬਾਤ ਚਰਚਾ ਆਦਿਕ ਵਿਚ ਕਿਸੇ ਹੋਰ ਨੂੰ ਗੱਲ ਕਰਨ ਦਾ ਸਮਾਂ ਹੀ ਨਾਂਹ ਦੇਣਾ।

ਖਬਰੇ ਕੀਹ ਹੋ ਗਿਆ ਏ ਉਸ ਨੂੰ, ਦਿਨਾਂ ਵਿੱਚ ਪੀਤੀ ਗਈ ਏ ਜਿਵੇਂ। ਅੱਗੇ ਆਉਂਦੀ ਸੀ ਤਾਂ ਹੱਸਦੀ ਗੁਟਕਦੀ ਤੇ ਖੱਪ ਪਾਂਦੀ ਕਿਤੇ ਵਾਰਾ ਨਹੀਂ ਸੀ ਲੈਣ ਦੇਂਦੀ, ਪਰ ਹੁਣ ਤੇ ਐਉਂ ਹੋ ਗਈ ਏ ਜਿਵੇਂ ਮੂੰਹ ਵਿੱਚ ਜ਼ਬਾਨ ਈ ਨਹੀਂ ਸੂ ਰਹੀ। [ਖੂ. ਸੋ.

**ਵਾਰਾਂ ਗਾਈਆਂ ਜਾਣੀਆਂ**—ਬੜੀ ਸੋਭਾ ਹੋਣੀ, ਜਸ ਹੋਣਾ।

ਬਦ-ਸ਼ਕਲ 'ਸੁਧਾ' ਦੇ ਟਾਕਰੇ ਵਿੱਚ 'ਕੁਸਮ' ਨਿਰੀ ਪੁਰੀ ਦੰਦ ਖੰਡ ਦੀ ਪੁਤਲੀ ਹੋਣ ਕਰਕੇ ਤੇ ਉਹ ਸਾਰੇ ਟੱਬਰ ਨੂੰ ਪਿਆਰੀ ਲੱਗਦੀ ਸੀ। ਜਿਉਂ ਹੀ ਕੋਈ ਕੁਸਮ ਨੂੰ ਕੁਛੜ ਲੈਂਦਾ ਕਿ ਉਸ ਦੇ ਸੁਹੱਪਣ ਦੀਆਂ ਵਾਰਾਂ ਗਾਈਆਂ ਜਾਣ ਲੱਗਦੀਆਂ। [ਚਿੱਤ੍ਰਕਾਰ

**(ਕਿਸੇ ਦੇ) ਵਾਰੇ ਨ ਆ ਸਕਣਾ**—ਉਸ ਨਾਲ ਬਹਿਸ ਆਦਿ ਵਿੱਚ ਪੂਰਾ ਨ ਉੱਤਰ ਸਕਣਾ ; ਕਿਸੇ ਦੇ ਬਰਾਬਰ ਨ ਹੋਣਾ, ਟਾਕਰਾ ਨਾ ਕਰ ਸਕਣਾ ।

ਤੂੰ ਪੜ੍ਹ ਗਿਆ ਏਂ ਚਾਰ ਅੱਖਰ, ਤੇ ਤੈਨੂੰ ਆ ਗਈਆਂ ਨੇ ਗੱਲਾਂ, ਮੈਂ ਤੇਰੇ ਵਾਰੇ ਆ ਸਕਨਾ ਆਂ ? [ਸੁ.

**ਵਾਲ ਦੀ ਖੱਲ ਲਾਹੁਣੀ**—ਦਰੀਕੀਆਂ ਛਾਂਟਣੀਆਂ ।

ਨਾਨਕ ਸਿੰਘ ਦੀ ਰਚਨਾ, ਨਾਨਕ ਸਿੰਘ ਦੀ ਕਲਾ ਦੀ ਅਲੋਚਨਾ, ਕਰਨ ਵਾਲੇ ਬਹੁਤ ਸਾਰੇ ਸਾਹਿਤਕ ਮਹਾਰਥੀ ਆਪਣੀ ਕਲਮ ਦੀ ਨੂੰਜ ਸਵਾਰ ਰਹੇ ਨੇ । ਓਹਨਾ ਨੇ ਪੜਚੋਲ ਅਮਤਰ ਨਾਲ ਵਾਲ ਦੀ ਖੱਲ ਲਾਹੁਣੀ ਹੈ । ਗੁਣ ਦੋਸ਼ ਦਾ ਨਿਪਟਾਰਾ ਕਰਨਾ ਹੈ, ਇਕ ਇਕ ਵਾਕ, ਕੱਲਾ ਕੱਲਾ ਸ਼ਬਦ ਲੈ ਕੇ ਪਰਖਣਾ ਹੈ, ਕਿ 'ਚੂੰਕਿ' ਏਥੇ ਚਾਹੀਦਾ ਸੀ ਤੇ 'ਚੁਨਾਂਚਿ' ਓਥੇ ਠੀਕ ਸੀ । [ਸਾਹਿਤ ਸਮਾਚਾਰ

**ਵਾਲ ਪੈਰਾਂ ਹੇਠ ਹੋਣੇ**—ਨਿਮਰਤਾ ਧਾਰਨ ਕਰਨੀ, ਬੇਬਸ ਹੋਣਾ ।

ਭਾਈ ਸਾਡੇ ਵਾਲ ਤੁਹਾਡੇ ਪੈਰਾਂ ਹੇਠ ਨੇ, ਅਸੀਂ ਤੁਹਾਡੇ ਅੱਗੇ ਸਿਰ ਚੁੱਕਣ ਜੋਗੇ ਨਹੀਂ, ਜੋ ਜੋ ਹੋਇਆ ਸੋ ਹੋਇਆ ਪਰ ਹੁਣ ਸਾਨੂੰ ਮੋਇਆਂ ਨੂੰ ਨਾ ਮਾਰਨਾ । [ਨ. ਖ.

**ਵਾਲ ਬੱਧੀ ਕੌਡੀ ਮਾਰਨੀ**—ਪੂਰਾ ਪੂਰਾ ਹਿਸਾਬ ਕਰਨਾ ।

ਉਸ ਨੇ ਕਿਸੇ ਨੂੰ ਕੀ ਛੱਡਣਾ ਹੈ ; ਉਹ ਤੇ ਵਾਲ ਬੱਧੀ ਕੌਡੀ ਮਾਰਨ ਸਿਖਿਆ ਹੈ । ਪੈਸਾ ਛੱਡ ਨਹੀਂ ਕਰ ਸਕਦਾ । [ਸੰ.

**ਵਾਲ ਵਿੰਗਾ ਨ ਹੋਣ ਦੇਣਾ**—ਰਤਾ ਭੀ ਤਕਲੀਫ਼ ਨਾਹ ਹੋਣ ਦੇਣੀ ।

"ਵਾਹਰ ਆ ਪਹੁੰਚੀ ਜੇ, ਹੁਸ਼ਿਆਰ ਰਹਿਣਾ ਲੋਕੋ" ਹੋਰ ਕਈ ਆਵਾਜ਼ਾਂ ਬਾਹਰੋਂ ਸੁਣਾਈ ਦਿੱਤੀਆਂ, ਤੇ ਇੱਕ ਹੋਰ ਆਵਾਜ਼ ਆਈ—"ਬੂਟੇ ਸ਼ਾਹ ! ਬੂਹਾ ਚੰਗੀ ਤਰ੍ਹਾਂ ਬੰਦ ਰੱਖਣਾ ਅੰਦਰੋਂ । ਫ਼ਿਕਰ ਨ ਕਰਨਾ, ਸਾਰਾ ਪਿੰਡ ਤੁਹਾਡੀ ਰਾਖੀ ਲਈ ਡਟਿਆ ਖੜਾ ਏ । ਅੱਲਾ ਚਾਹਿਆ ਤਾਂ ਤੁਹਾਡਾ ਵਾਲ ਵਿੰਗਾ ਨਹੀਂ ਹੋਣ ਦਿਆਂਗੇ ।" [ਖ਼ੂ. ਸ.

**ਵਾਵੀਂ ਟੇਢੀ ਮੂੰਹੋਂ ਨਿਕਲਣਾ**—ਮਾੜੀ ਜਾਂ ਵੱਧ ਘੱਟ ਜਾਂ ਅਯੋਗ ਗੱਲ ਹੋ ਜਾਣੀ ।

ਪਰਮਾਂ ਨੰਦ—ਭਾਈਆ ਜੀ ! ਮੈਂ ਡਰਦਾਂ ਇੱਕ ਗੱਲ ਕਰਨਾ ਵਾਂ ਤੁਹਾਡੇ ਨਾਲ, ਜੇ ਮੰਨੋ ਤੇ । ਕਦੋਂ ਦੀ ਮੇਰੇ ਮਨ ਵਿੱਚ ਰੜਕਦੀ ਏ ।

ਬਿਰਜੂ ਸ਼ਾਹ—ਮੰਨਣ ਵਾਲੀ ਹੋਊ ਤੇ ਕਿਉਂ ਨਾ ਮੰਨੂੰ ।

ਪਰਮਾ ਨੰਦ—ਹੱਛਾ, ਭਲਾ ਜੇ ਕੋਈ ਵਾਵੀਂ ਟੇਢੀ ਮੂੰਹੋਂ ਨਿਕਲ ਜਾਏ, ਤਾਂ ਬੁਰਾ ਨ ਮੰਨਣਾ । [ਸੁ.

**ਵਿਸ ਘੋਲਣੀ**—ਮਨ ਵਿਚ ਆਪਣੇ ਗੁੱਸੇ ਨੂੰ ਜਰ ਲੈਣਾ ਤੇ ਮੂੰਹੋਂ ਨਾਹ ਉਭਾਸਰਨਾ, ਦਿਲ ਵਿਚ ਹੀ ਕੁੜ੍ਹਨਾ ।

ਖ਼ੈਰ ! ਇਕ ਬੁਢੜੀ ਜਿਹੀ ਨੇ ਆ ਕੇ ਉਹ ਸੂਲਾਂ ਵਾਲਾ ਬਿਸਤਰਾ ਚੁੱਕ ਦਿੱਤਾ, ਤੇ ਹੋਰ ਵਿਛਾ ਦਿੱਤਾ । ਬਖ਼ਸ਼ੀਸ਼ ਸਿੰਘ ਉਸ ਉੱਤੇ ਬਹਿ ਤਾਂ ਗਿਆ, ਪਰ ਸੱਪ ਵਾਂਗ ਵਿਚੇ ਵਿਚ ਵਿੱਸ ਘੋਲਦਾ ਰਿਹਾ । ਉਹ ਸਕੂਲ ਵਿਚ ਜਮਾਤੀਆਂ ਨਾਲ ਚੰਗਾ ਮਖ਼ੌਲ ਕਰ ਕਰਦਾ ਲੈਂਦਾ ਸੀ, ਪਰ ਇਥੇ ਬੋਲ ਨਹੀਂ ਸੀ ਸਕਦਾ । ਬੈਠਦਿਆਂ ਸਾਰ ਹੀ ਕੁੜੀਆਂ ਦੀ ਇਕ ਧਾੜ ਆ ਦੁਆਲੇ ਹੋਈ । [ਕਵਲ

**ਵਿਸਾਹ ਨਾ ਖਾਣਾ**—ਚੀਜ਼ ਛੱਡ ਕੇ ਪਰੇ ਉਰੇ ਨਾ ਹੋਣਾ ।

ਜਦੋਂ ਦਾ ਮੈਂ ਗੱਡੀ ਵਿਚੋਂ ਆਪਣਾ ਬਿਸਤਰਾ ਗੁਆਇਆ ਹੈ, ਮੈਨੂੰ ਕੰਨ ਹੋ ਗਏ ਹਨ । ਹੁਣ ਮੈਂ ਸਮਾਨ ਦਾ ਵਿਸਾਹ ਨਹੀਂ ਖਾਂਦਾ ਤੇ ਗੱਡੀ ਵਿਚ ਸੌਂਦਾ ਵੀ ਨਹੀਂ । [ਸੰ.

**(ਕਿਸੇ ਤੇ) ਵਿਕਣਾ**—ਦਿਲੋਂ ਮੋਹਤ ਹੋਣਾ ।

ਸੂਹ ਪੁੱਜੀ ਜਹਾਂਗੀਰ ਨੂੰ ਹੋ ਗਿਆ ਸ਼ੇਰ ਹਲਾਲ,
ਜ਼ਬਤ ਕਰਾਇਆ ਮਾਲ ਧਨ ਤੇਰੀ ਡੋਲੀ ਨਾਲ,
ਵਿਕ ਚੁੱਕਾ ਸੀ ਤਦੋਂ ਦਾ, ਤੂੰ ਸੈਂ ਜਦੋਂ ਜਵਾਨ,
ਪੂਰੀ ਹੋਈ ਮੁਰਾਦ ਤੇ ਡੋਰੇ ਲੱਗਾ ਪਾਣ ।
[ਨੂਰ ਜਹਾਨ

**ਵਿਗੜੀ ਗੰਢਣੀ**—ਪਈ ਹੋਈ ਨਾਚਾਕੀ ਦੂਰ ਕਰਕੇ ਮਿੱਤਰਤਾ ਬਣਾਣੀ ; ਵੈਰ ਨੂੰ ਮਿੱਤਰਤਾ ਵਿਚ ਬਦਲਣਾ ।

ਅਨੰਤ ਰਾਮ ਜੀ ਤੁਹਾਨੂੰ ਰੁਪਏ ਦੀ ਲੋੜ ਏ ; ਮੈਂ ਹਾਜ਼ਰ ਕਰਦਾ ਹਾਂ ਭਾਵੇਂ ਹੁਣ ਤੀਕ ਤੁਸੀਂ ਮੇਰੇ ਵਿਰੋਧੀ ਰਹੇ ਹੋ ਪਰ ਇਸ ਕਰਤਵ ਨਾਲ ਮੈਂ ਵਿਗੜੀ ਹੋਈ ਬਣਾ ਲੈਣੀ ਏ ; ਅਸੀਂ ਹੁਣ ਤੋਂ ਮਿੱਤਰ ਹੋ ਜਾਵਾਂਗੇ । [ਸ਼. ਸ਼.

**ਵਿਗੜੀ ਤਾਣੀ ਸੁਲਝਾਣੀ**—ਵਿਗੜੇ ਕੰਮ ਨੂੰ ਸੰਵਾਰਨਾ ; ਆਪਣੇ ਊਲ-ਜਲੂਲ ਜੀਵਨ ਜਾਂ ਖਿਆਲਾਂ ਨੂੰ ਰੌ ਸਿਰ ਕਰਨਾ ।

ਉਜੜੇ ਪੁਜੜੇ ਭਾਰਤ ਵਾਲੇ !
ਰਸਤੇ ਸਿਰ ਭੀ ਆਇਆ ਕਰ !
ਠੇਡੇ ਖਾਂਦਿਆਂ ਧੌਲੇ ਆ ਗਏ,
ਹੁਣ ਤਾਂ ਹੋਸ਼ ਟਿਕਾਣੇ ਕਰ !
ਵਿਗੜੀ ਹੋਈ ਤਾਣੀ ਨੂੰ ਭੀ,
ਬੈਠ ਕਦੀ ਸੁਲਝਾਇਆ ਕਰ !
[ਕੇ. ਕਿ.

**ਵਿਗੜੀ ਬਣਾਉਣੀ**—ਵਿਗੜਿਆਂ ਨੂੰ ਸੁਧਾਰ ਲੈਣਾ ।

ਤੂੰ ਜੇ ਵਿਚ ਹੋਵੇਂ ਖੜਾ, ਅਕਲ ਸਿਖਾਉਣ ਵਾਲਾ,
ਜੰਮਿਆ ਕੌਣ ਹੈ ਫਿਰ, ਲੂਤੀਆਂ ਲਾਉਣ ਵਾਲਾ,
ਤੂੰ ਹੇ ਪਰ ਹੋਇਓਂ ਛੋ ਲੁੱਕ ਲੁੱਕ ਸਤਾਉਣ ਵਾਲਾ ;
ਤੇਰੀ ਲਾਈ ਨੂੰ ਉਠੇ ਕੌਣ ਬੁਝਾਉਣ ਵਾਲਾ ;
ਆ ! ਅਜੇ ਵਕਤ ਹਈ, ਵਿਗੜੀ ਬਣਾ ਲੈ ਆ ਕੇ,
ਖੋਟੇ ਖਰਿਆਂ ਦੀ ਤੂੰ ਹੇ ਲਾਜ ਬਚਾ ਲੈ ਆ ਕੇ ।
[ਹੈ. ਦਾ.

**ਵਿੱਚ ਕੁਝ ਨਾ ਰਹਿਣਾ**—ਕਮਜ਼ੋਰ ਹੋ ਜਾਣਾ ।

ਵੇਖਣ ਨੂੰ ਤੇ ਉਹ ਮੋਟਾ ਨਜ਼ਰ ਆਉਂਦਾ ਹੈ ਪਰ ਵਿਚ ਕੁਝ ਨਹੀਂ ਰਿਹਾ ; ਤਾਕਤ ਨਹੀਂ । [ਮੈਂ.

**ਵਿਚਲੀ ਗੱਲ**—ਅਸਲ ਭੇਦ ; ਸਾਰੀ ਗੱਲ ਦਾ ਸਾਰ ਤੱਤ ।

ਸ਼ਾਹ ਜੀ ਸਾਰੀ ਗੱਲ ਤੇ ਤੁਸਾਂ ਸੁਣ ਲਈ ਏ ; ਵਿਚਲੀ ਗੱਲ ਇਹ ਹੈ ਕਿ ਸਾਨੂੰ ਰੁਪਯੇ ਦੀ ਲੋੜ ਏ ਏਸ ਵੇਲੇ । ਤੇ ਕਿਰਪਾ ਕਰੋ । [ਸ਼. ਸ਼.

**ਵਿੱਚੇ ਵਿੱਚ ਹੀ ਪੀ ਜਾਣਾ**—ਗੁੱਸਾ ਮਾਰ ਲੈਣਾ ।

ਮੈਨੂੰ ਗੁੱਸਾ ਤੇ ਬੜਾ ਆਇਆ ਪਰ ਸ਼ਰੀਕਾ ਸੀ, ਕੀ ਕਹਿੰਦਾ । ਮੈਂ ਵਿਚੇ ਵਿਚ ਪੀ ਗਿਆ । [ਸੈ.

**ਵਿਛੜੀ ਕੂੰਜ**—ਨਿਰਬਲ ਇਸਤ੍ਰੀ ਦਾ ਸਾਥਣਾਂ ਤੋਂ ਵਿਛੜ ਜਾਣਾ ; ਸਾਥੀਆਂ ਤੋਂ ਅਲਗ ਹੋਣਾ ; ਅਲਗ ਹੋ ਕੇ ਦੁਖੀ ਹੋਣਾ ।

ਮਾਈ ਵਿਧਵਾ ਨੂੰ ਮਾਂਦ੍ਰੀ ਪਾਸ ਲੈ ਗਈ ਤੇ ਕਿਹਾ, ਇਹ ਅਨਾਥ ਸ੍ਰੀਮਤ ਵਿਧਵਾ ਹੋ ਗਈ ਹੈ, ਆਪ ਦੇ ਚਰਨਾਂ ਵਿਚ ਪਤੀ ਮਿਲਣ ਦੀ ਭਾਵਨਾ ਰੱਖ ਕੇ ਨੰਗੀ ਪੈਰੀਂ ਤੁਰ ਕੇ ਆਈ ਹੈ । ਜਿਉਂ ਜਾਣੋਂ ਕਿਰਪਾ ਕਰੋ । ਵਿਛੜੀ ਕੂੰਜ ਨੂੰ ਇਕ ਵੇਰ ਦੀਦਾਰੇ ਕਰਾ ਦਿਓ ।
[ਬਾਬਾ ਨੌਧ ਸਿੰਘ

**ਵਿਛੋੜੇ ਕੁਠੇ**—ਵਿਛੋੜੇ ਵਿਚ ਬਿਹਬਲ ਤੇ ਵਿਆਕੁਲ ।

ਜਗਤ ਵਿਚ ਮੌਤ ਨੇ ਤਾਂ ਮਗਰੋਂ ਲਹਿਣਾ ਹੀ ਨਹੀਂ ਤੇ ਪਿਆਰਿਆਂ ਦੇ ਵਿਛੋੜੇ ਸਦਾ ਤਾਜ਼ੇ ਹਨ ; ਸੋ ਇਹ ਉਪਦੇਸ਼ ਤੇ ਦਾਰੂ ਸਦੀਵ ਵਿਛੋੜੇ ਕੁਠਿਆਂ ਦੇ ਕੰਮ ਆਵਣ ਵਾਲੇ ਹਨ । [ਬਾਬਾ ਨੌਧ ਸਿੰਘ

**ਵਿਤਕਰਾ ਕਰਨਾ**—ਇਕੋ ਜਿਹਾ ਵਰਤਾਉ ਨਾ ਕਰਨਾ ।

ਸੰਗਤ ਵਿਚ ਵਿਤਕਰਾ ਕਰਨ ਦਾ ਕੋਈ ਮਤਲਬ ਨਹੀਂ । ਜਿਸ ਨੇ ਅੱਗੇ ਬਹਿਣਾ ਹੈ, ਪਹਿਲੋਂ ਆਵੇ ।
[ਸੈ.

**ਵਿਰਦ ਕਰਨਾ**—ਜਾਪ ਕਰਨਾ ।

ਮੈਂ ਇਸ ਮੰਤ੍ਰ ਦਾ ਵਿਰਦ ਕਰਨਾ ਚਾਹੁੰਦਾ ਹਾਂ । ਵੇਖੀਏ ਕੀ ਸ਼ਕਤੀ ਪੈਦਾ ਹੁੰਦੀ ਹੈ । [ਸੈ.

**ਵਿਲ੍ਹੂੰ ਵਿਲ੍ਹੂੰ ਕਰਨਾ**—ਤਰਲੇ ਲੈਣੇ ।

ਇਹ ਕੰਮ ਕੀ ਹੈ ਜੋ ਤੂੰ ਉਸ ਦੇ ਪਿੱਛੇ ਵਿਲ੍ਹੂੰ ਵਿਲ੍ਹੂੰ ਕਰਦਾ ਫਿਰਦਾ ਹੈਂ । ਹਿੰਮਤ ਕਰ ਤੇ ਤਰਲੇ ਨਾ ਕੱਢ । [ਸੈ.

**ਵੇਖ ਕੇ ਮੱਖੀ ਨਹੀਂ ਨਿਗਲੀ ਜਾਂਦੀ**—ਮਾੜੀ ਗਲ ਸਮਝਦਿਆਂ ਬੁਝਦਿਆਂ ਨਹੀਂ ਹੋ ਸਕਦੀ । (ਵੇਖ ਕੇ ਮੱਖੀ ਨਿਗਲਣੀ ਔਖੀ ਹੈ) ।

ਮੈਂ ਤੁਹਾਡੀ ਗੱਲ ਵੀ ਸਮਝਨਾ ਆਂ, ਪਰ ਸਾਹਮਣੇ ਵੇਖ ਕੇ ਮੱਖੀ ਨਿਗਲੀ ਨਹੀਂ ਜਾਂਦੀ । ਮੈਂ ਸਾਹਮਣੇ ਜ਼ੁਲਮ ਵੇਖ ਕੇ ਚੁੱਪ ਕਰ ਰਹਾਂ, ਤਾਂ ਧ੍ਰਿਗ ਮੇਰਾ ਜੀਊਣਾ । [ਸ੍ਰ.

**ਵੇਖ ਕੇ ਭੁੱਖ ਲਹਿਣੀ**—ਬਹੁਤ ਸੁੰਦਰ ਇਸਤ੍ਰੀ ਮਰਦ ਬਾਰੇ ਆਖਦੇ ਹਨ।

ਮੇਰੀ ਸੱਸ ਤੇ ਹੈ ਗ਼ਰੀਬਣੀ, ਪਰ ਨਿਰਮਲਾ ਨੇ ਸਾਰੇ ਚੱਕ ਢੱਕ ਲਏ ਨੇ। ਵੇਖ ਕੇ ਭੁੱਖ ਲਹਿੰਦੀ ਏ। ਹਰ ਪਾਸਿਉਂ ਗੁਣਾਂ ਦੀ ਗੁਥਲੀ ਏ। [ਸ਼. ਸ਼.

**ਵੇਖ ਚਾਖ ਕੇ**- ਚੰਗੀ ਤਰ੍ਹਾਂ ਵਿਚਾਰ ਕੇ।

ਇਹ ਸਾਰੀਆਂ ਗੱਲਾਂ ਸੋਚਣ ਤੋਂ ਇਹੀ ਸਿੱਧ ਹੁੰਦਾ ਹੈ ਕਿ ਰੱਬ ਭੀ ਅੱਖੀਆਂ ਵਾਲਾ ਹੈ, ਤੇ ਉਸੇ ਨੇ ਸਭ ਥਾਵਾਂ ਵੇਖ ਚਾਖ ਕੇ ਹੀ ਅੱਖਾਂ ਲਈ ਯੋਗ ਥਾਂ ਲੱਭੀ ਹੈ। ਹੋਰ ਕਾਰੀਗਰੀ ਵੇਖੋ ਕਿ ਦੋ ਖੜੋਹਲਿਆਂ ਜਿਹਾਂ ਵਿਚ ਅੱਖਾਂ ਏਦਾਂ ਫਾਸ ਕੇ ਆਈਆਂ ਹਨ, ਜਿਵੇਂ ਘੁਮਾਣੀ ਵਿਚ ਵੀੜਾ। ਇਹਨਾਂ ਦੀ ਰਾਖੀ ਲਈ ਪਲਕ ਦਾ ਪਰਦਾ ਤੇ ਛੋਟੇ ਛੋਟੇ ਵਾਲਾਂ ਦੀ ਤਿੱਖੀ ਜਿਹੀ ਨਾੜ ਬਣਾ ਰੱਖੀ ਹੈ। [ਕੰਵਲ

**ਵੇਖ ਨ ਸੁਖਾਣਾ**—ਕਿਸੇ ਨੂੰ ਚੰਗਾ ਵੇਖ ਕੇ ਸਾੜਾ ਕਰਨਾ।

ਜਿਸ ਦਿਨ ਦੀ ਉਸ ਨੂੰ ਚੰਗੀ ਜਗ੍ਹਾ ਮਿਲੀ ਹੈ ਨਾਲ ਦੇ ਆਂਢੀ ਗੁਆਂਢੀ ਵੇਖ ਨਹੀਂ ਸੁਖਾਉਂਦੇ। [ਸਿ.

**(ਕੋਈ ਗਲ) ਵੇਖੇ ਸੁਣੇ ਵਿਚ ਨ ਹੋਣਾ**—ਜਿਹੜੀ ਗੱਲ ਪਹਿਲੇ ਕਦੇ ਨਾ ਹੋਈ ਹੋਵੇ ; ਨਵੀਂ ਗੱਲ, ਅਚੰਭਾ।

ਕਹੇ ਭੈੜੇ ਇਹ ਜ਼ਮਾਨੇ ਆ ਗਏ, ਜੋ ਪੁੱਤਰ ਧੀ ਮਾਂ ਪਿਉ ਦੇ ਸਾਹਮਣੇ ਹੋਣ ਲੱਗੇ। ਅਸੀਂ ਕਾਹਨੂੰ ਕਦੀ ਏਹੋ ਜਹੀਆਂ ਗੱਲਾਂ ਵੇਖੀਆਂ ਸੁਣੀਆਂ ਸੀ। ਇਹ ਗੱਲਾਂ ਸਾਡੇ ਵੇਖੇ ਸੁਣੇ ਵਿਚ ਨਹੀਂ ਸਨ ਆਈਆਂ।
[ਸੁ.

**ਵੇਲ ਬਨੇਰੇ ਨਾ ਚੜ੍ਹ ਸਕਣੀ**—ਕੰਮ ਵਿਚ ਸਫਲਤਾ ਨਾਹ ਹੋਣੀ।

ਅਖੀਰ ਕਾਂਗਰਸ ਨੇ ਬੇਓੜਕ ਰੋਕਾਂ ਰੁਕਾਵਟਾਂ ਦੇ ਹੁੰਦਿਆਂ ੨ ਸਤੰਬਰ ੧੯੪੬ ਨੂੰ ਆਰਜ਼ੀ ਹਕੂਮਤਾਂ ਦਾ ਬਾਕਾਇਦਾ ਚਾਰਜ ਲੈ ਲਿਆ। ਉਧਰ ਮੁਸਲਮ ਲੀਗ ਨੇ ਵੀ ਬਾਕਾਇਦਾ ਤੌਰ ਤੇ ਇਸ ਦੀ ਸ਼ਮੂਲੀਅਤ ਦਾ ਬਾਈਕਾਟ ਕਰ ਦਿੱਤਾ, ਜਿਸ ਨੇ ਮੁਲਕ ਵਿਚ ਭੜਕਦੀ ਅੱਗ ਲਈ ਤੇਲ ਦਾ ਕੰਮ ਕੀਤਾ। ਨਤੀਜਾ ਫਿਰ ਓਹੋ ਹੀ ਹੋਇਆ ਅਰਥਾਤ 'ਆਰਜ਼ੀ ਹਕੂਮਤ ਦੀ ਵੇਲ ਬਨੇਰੇ ਨ ਚੜ੍ਹ ਸਕੀ। [ਖ਼ੂ. ਸੋ.

**ਵੇਲ ਵਧਣੀ**—ਪੀਹੜੀ ਚਲਣੀ, ਧੀਆਂ ਪੁੱਤ ਹੋਣੇ।

ਮਾਈਆਂ ਵਧੇ ਸੁ ਵੇਲ ਸੁਖਾਲੀ
ਸਸੁ ਮੋਹਰੇ ਤਾਈਂ। [ਹੀਰ ਦਮੋਦਰ

**ਵੇਲਾ ਕੁਵੇਲਾ ਭੁਗਤਾਣਾ**—ਲੋੜ ਦਾ ਸਮਾਂ ਲੰਘਾ ਦੇਣਾ।

ਅਨੰਤ ਰਾਮ ਆਦਮੀ ਬੜਾ ਭੁਲਾ ਲੋਕ ਸੀ, ਗ਼ਰੀਬ ਦੀ ਬਾਹਲ ਸੀ। ਵੇਲਾ ਕੁਵੇਲਾ ਹਰ ਕਿਸੇ ਦਾ ਭੁਗਤਾ ਛੱਡਦਾ ਸੀ। ਭਾਵੇਂ (ਆਪ ਨੂੰ) ਔਖਾ ਹੀ ਹੋਣਾ ਪਏ। [ਸ਼. ਸ਼.

**ਵੇਲਾ ਟਪਾਉਣਾ**—ਸਮਾਂ ਲੰਘਾਉਣਾ, ਦਿਨ ਗੁਜ਼ਾਰਨੇ।

...ਗੁਜ਼ਾਰਾ ਕਰਦੀ ਚਲੀ ਗਈ, ਉਹ ਚਾਹੁੰਦੀ ਸੀ ਕਿ ਕਿਸੇ ਤਰ੍ਹਾਂ ਇਮਤਿਹਾਨ ਤੱਕ ਵੇਲਾ ਟੱਪ ਜਾਏ। [ਅ. ਮ.

**ਵੇਲਾ ਟਾਲਣਾ**—ਕਿਸੇ ਆਈ ਬਿਪਤਾ ਤੋਂ ਬਚਣ ਲਈ ਕੋਈ ਉੱਦਮ ਕਰਨਾ।

ਪਿਛਲੇ ਸਾਲ ਦੀ ਐਜੀਟੇਸ਼ਨ ਨੇ ਮਾਲਕਾਂ ਦਾ ਨੱਕ ਬੰਦ ਕਰ ਦਿੱਤਾ ਸੀ, ਤਾਂ ਜਾ ਕੇ ਉਨ੍ਹਾਂ ਨੇ ਆਪਣਾ ਗ਼ਲਤ ਕਦਮ ਵਾਪਸ ਮੋੜਿਆ ਸੀ। ਪਰ ਅਸਲ ਵਿੱਚ ਉਹ ਇਨ੍ਹਾਂ ਨੇ ਸਿਰਫ਼ ਵੇਲਾ ਟਾਲਣ ਲਈ ਹੀ ਕੀਤਾ ਸੀ।
[ਗ਼ਰੀਬ ਦੀ ਦੁਨੀਆਂ

**ਵੇਲਾ ਧੱਕਣਾ**— ਕੰਮ ਸਾਰਨਾ ; ਔਖੇ ਸਮੇਂ ਕੰਮ ਆਉਣਾ।

ਸ਼ਾਹ ! ਮੈਨੂੰ ਕੁਝ ਰੁਪਈਆਂ ਦੀ ਲੋੜ ਪੈ ਗਈ ਏ, ਹੋਰ ਸ਼ਾਹੂਕਾਰ ਮੈਨੂੰ ਅੰਡਾ ਪੇਟੇ ਵਾਲਾ ਕੋਈ ਨਜ਼ਰੀ ਨਹੀਂ ਪੈਂਦਾ, ਜਿਹੜਾ ਮੇਰਾ ਕੰਮ ਸਵਾਰੇ। ਮਿਹਰਬਾਨੀ ਕਰ ਕੇ ਮੇਰਾ ਵੇਲਾ ਧੱਕ। [ਨ. ਖ.

**ਵੇਲੇ ਨੂੰ ਰੋਣਾ**— ਸਮਾਂ ਗੁਆ ਕੇ ਪਛਤਾਣਾ, ਮੌਕਾ ਖੁੰਝਾ ਕੇ ਰੋਣਾ।

ਤੁਸੀਂ ਮੇਰੇ ਆਖੇ ਨਹੀਂ ਲੱਗੇ। ਯਾਦ ਰਖਿਓ ਮੈਂ ਤੁਹਾਨੂੰ ਐਸਾ ਨਾਚ ਨਚਾਉਣਾ ਹੈ ਕਿ ਤੁਹਾਨੂੰ ਨਾਨੀ ਚੇਤੇ ਆ ਜਾਏਗੀ ਤੇ ਤੁਸੀਂ ਇਸ ਵੇਲੇ ਨੂੰ ਰੋਵੋਗੇ ਪਰ ਫਿਰ ਕੁਝ ਬਣਨਾ ਨਹੀਂ। [ਸਿ.

**ਵੈਰ ਕਢਣਾ**—ਵੈਰ ਦਾ ਬਦਲਾ ਲੈਣਾ ।

ਅਸਾਂ ਸੁਣਿਆ ਏ ਪਈ ਮੂਲ ਬਿਆਜ ਦੀ ਕੋਈ ਗੱਲ ਈ ਨਹੀਂ ਰਹੀ । ਸ਼ਾਮੂ ਸ਼ਾਹ ਨੂੰ ਰੁਪਯਾ ਗੁਵਾਉਣਾ ਮਨਜ਼ੂਰ ਏ, ਪਰ ਅਨੰਤ ਰਾਮੂ ਤੋਂ ਆਪਣਾ ਵੈਰ ਜ਼ਰੂਰ ਕੱਢਣਾ ਏ । ਉਹ ਟੋਂਬੂ ਦੀ ਸ਼ਰਤ ਅਨੁਸਾਰ ਅਨੰਤ ਰਾਮ ਦਾ ਅੱਧ ਸੇਰ ਮਾਸ ਕੱਟੇਗਾ, ਰੁਪਯਾ ਨਹੀਂ ਲੈਂਦਾ । [ਸ਼. ਸ਼.

**ਵੈਰ ਖਰੀਦਣਾ**—ਵੈਰ ਵਿਹਾਝਣਾ, ਵੈਰੀ ਬਣਾ ਲੈਣਾ ।

ਤੁਸਾਂ ਆਪਣੇ ਮਜ਼ਦੂਰਾਂ ਨੂੰ ਹੀ ਦੁਸ਼ਮਣ ਨਹੀਂ ਬਣਾ ਲਿਆ, ਸਾਰੇ ਸ਼ਹਿਰ ਨਾਲ ਵੈਰ ਖਰੀਦ ਰਹੇ ਹੋ । ਜੇ ਅਜੇ ਵੀ ਨ ਸੰਭਲੋ ਤਾਂ ਹੌਲੀ ਹੌਲੀ ਏਹ ਸਵਾਲ ਸੂਬਕ ਬਣ ਜਾਏਗਾ ਤੇ ਆਖਰ ਸਾਰੇ ਮੁਲਕ ਵਿਚ ਇਸ ਦੀ ਚਰਚਾ ਛਿੜ ਜਾਏਗੀ ।

[ਗ਼ਰੀਬ ਦੀ ਦੁਨੀਆਂ

**ਵੰਗਾਂ ਪਾਈ ਬੈਠਣਾ**—ਔਰਤਾਂ ਵਾਂਗ ਸਰੀਰਕ ਬਲ ਵਿਚ ਕਮਜ਼ੋਰ ਹੋਣਾ ।

ਦੂਜਾ ਖ਼ਤਰਾ ਕਿਹਾ ਜਾਂਦਾ ਹੈ ਕਸ਼ਮੀਰ ਦੇ ਮਾਮਲੇ ਸੰਬੰਧੀ ਹੈ । ਪਰ ਇਹ ਭੀ ਕੋਈ ਏਡਾ ਨਹੀਂ । ਅੱਜ ਨਹੀਂ, ਹੋਰ ਦਸ ਦਿਨਾਂ ਨੂੰ ਇਹ ਗੁੱਥੀ ਕਿਸੇ ਨ ਕਿਸੇ ਤਰ੍ਹਾਂ ਸੁਲਝ ਕੇ ਹੀ ਰਹੇਗੀ । ਤੇ ਜੇ ਪਾਕਿਸਤਾਨ ਨਾਲ ਸਾਨੂੰ ਲੜਨਾ ਹੀ ਪਿਆ, ਤਾਂ ਭੀ ਅਸੀਂ ਵੰਗਾਂ ਨਹੀਂ ਪਾਈ ਬੈਠੇ । ਇਸ ਗੱਲ ਨੂੰ ਪਾਕਿਸਤਾਨੀ ਭੀ ਸਮਝਦਾ ਹੈ । [ਲੋਕ ਸਾਹਿੱਤ

**ਵੰਗਾਰ ਪਾਣਾ**—ਸਹਾਇਤਾ ਲਈ ਪ੍ਰੇਰਨਾ ਕਰਨੀ ।

ਉਸ ਬਾਰੇ ਉਸ ਨੇ ਸੋਚ ਰਖਿਆ ਸੀ ਪੰਡਤ ਦਾ ਮਿੰਨਤ ਤਰਲਾ ਕਰ ਕੇ ਇਹ ਰਕਮ ਤਨਖਾਹ ਵਿੱਚੋਂ ਕਟਵਾ ਦੇਵੇਗਾ ਤੇ ਜੇ ਬਹੁਤਾ ਖਹਿੜੇ ਪਿਆ ਤਾਂ ਸ਼ਿੱਬੂ ਨੂੰ ਵੰਗਾਰ ਪਾਏਗਾ [ਮ. ਪ.

**ਵਿੰਗਾ ਜਾਣਾ**—ਮਾੜੇ ਰਸਤੇ ਜਾਣਾ ; ਗ਼ਲਤੀ ਤੇ ਹੋਣਾ ।

ਮੈਂ ਜਾਣ ਕੇ ਕਦੀ ਕਿਸੇ ਨਾਲ ਕੌੜਾ ਨਹੀਂ ਬੋਲਿਆ । ਪਰ ਜਦੋਂ ਕੋਈ ਵਿੰਗਾ ਜਾਂਦਾ ਹੋਵੇ ਤਾਂ ਮੇਰੇ ਕੋਲੋਂ ਰਿਹਾ ਵੀ ਨਹੀਂ ਜਾਂਦਾ, ਤੇ ਮੈਂ ਸੱਚੀ ਸੱਚੀ ਮੂੰਹੋਂ ਕੱਢ ਦੇਂਦਾ ਆਂ । [ਸ਼. ਸ਼.

# ਅੰਤਕੇ

ਅੰਤਕਾ ਨੰ: ੧—ਬੋਲਿਆਂ ਦੀ ਸੂਚੀ

ਅੰਤਕਾ ਨੰ: ੨--ਵਾਕ ਅੰਸ਼ਾਂ ਦੀ ਸੂਚੀ ਜਿਨ੍ਹਾਂ ਵਿਚ ਮੁਹਾਵਰਾ ਬਣਨ ਦੀ ਸਮਰਥਾ ਹੈ ।

# ਅੰਤਕਾ ਨੰ: ੧

### ੳ

**ਉਗਰਾਹੀ** - ਭਿੱਖਿਆ ।

**ਉਜਾਗਰ** ਦੀਵਾ ।

**ਉਜਾਗਰੀ**—ਲਾਲਟੈਣ ।

**ਓਗਰਾ**—ਮਿੱਠੇ ਅਤੇ ਲੂਣ ਤੋਂ ਬਿਨਾਂ ਕੜਾਹ ।

### ਅ

**ਅਕਲਦਾਨ**—ਸਲੋਤ੍ਰਾ ; ਸੋਟਾ, ਸੋਟੀ ।

**ਔਝੜਸ਼ਾਹੀ**—ਸੇਵਾ ਪੰਥੀ, ਇਕ ਨਾਨਕ ਸ਼ਾਹੀ ਫਿਰਕਾ ਹੈ ਜੋ ਨਾਵੇਂ ਤੇ ਦਸਵੇਂ ਪਾਤਸ਼ਾਹ ਜੀ ਦੀ ਬਖਸ਼ਿਸ਼ ਤੋਂ ਬਣਿਆ ।

**ਅੱਥਕ** - ਮਰੀਅਲ ਟੱਟੂ ।

**ਅੱਥਕ ਸਵਾਰੀ**—ਜੁੱਤੀ, ਜੋੜਾ

**ਅਨੰਦ ਪੜ੍ਹਾਉਣਾ**—ਵਿਆਹ ਕਰਨਾ ਚਾਦਰ ਪਾਉਣੀ ।

**ਅਫਲਾਤੂਨੀ**—ਰਜਾਈ, ਨਿਹਾਲੀ, ਲੇਫ ।

**ਅਰਦਾਸ**—ਚਿੱਠੀ ।

**ਅਰਾਕੀ**—ਟੱਟੂ, ਲਿੱਸਾ ਟੱਟੂ ।

**ਅਲਾਚੀ**—ਫਲਾਹੀ ਦਾ ਦਰਖਤ ਜਿਸ ਦੀਆਂ ਦਾਤਣਾਂ ਕਰੀ ਦੀਆਂ ਹਨ ।

**ਅੜਿੰਗ ਬੜਿੰਗ ਹੋਣਾ**—ਸੌਣਾ, ਅਰਾਮ ਕਰਨਾ ।

**ਆੜ ਬੰਦ**—ਲੰਗੋਟਾ ; ਖਿਸਕੂ ।

**ਅੰਗੀਠਾ**—ਮਰਘਟ, ਮਸਾਣ, ਭਾਣੀਆਂ, ਅਸਥਾਨ ਜਿਥੇ ਮੁਰਦੇ ਸੰਸਕਾਰ ਕੀਤੇ ਜਾਣ ।

**ਅੰਮ੍ਰਿਤੀ**—ਛਾਹ, ਲੱਸੀ ।

**ਅੰਮ੍ਰਿਤੀ ਭਾਜਾ**—ਕੜ੍ਹੀ, ਲੱਸੀ ਤੇ ਵੇਸਣ ਦੀ ਕੜ੍ਹੀ ।

### ੲ

**ਇੰਦਰ**—ਮੀਂਹ

**ਇਲਾਚੀ**—ਫਲਾਹੀ, ਦਾਤਣ ।

### ਸ

**ਸਣਗੁੱਦੜਾ**—ਸਣੇ ਮਲਾਈ ਦੁੱਧ ।

**ਸਦਾ ਗੁਲਾਬ**—ਕਿੱਕਰ ।

**ਸਫਾ ਜੰਗ**—ਟਕੂਆ, ਕੁਹਾੜੀ ।

**ਸਬਜ਼ ਪੁਲਾਉ**—ਰਿੱਧਾ ਹੋਯਾ ਸਾਗ, ਭਾਜੀ, ਭੁਰਜੀ, ਸਲੂਣਾ ।

**ਸਬਜ਼ ਮੰਦਰ**—ਬ੍ਰਿਛ ਦੀ ਛਾਂ ।

**ਸਮੁੰਦਰ**—ਦੁੱਧ ।

**ਸਰਬ-ਰਸ**—ਨਿਮਕ, ਲੂਣ, ਰਾਮ ਰਸ ।

**ਸਵਾ ਲੱਖ, ਸਵਾ ਲੱਖ ਫ਼ੌਜ**—ਇੱਕ ਇਕੱਲਾ ।

**ਸਵਾਇਆ**—ਥੋਹੜਾ ਜਿਹਾ ।

**ਸਾਉਂਗੀ**—ਕਣਕ, ਅਨਾਜ ।

**ਸਾਰ**—ਲੋਹਾ, ਹਥਿਆਰ, ਖਬਰ, ਸੂਰਤ, ਪਤਾ ।

**ਸਿਕਰੀ**—ਸੂਈ, ਜੋੜ ਮੇਲਨੀ ।

**ਸਿਰ ਖੰਡੀ**—ਸ਼ੱਕਰ, ਖੰਡ ।

**ਸਿਰ-ਗੁੰਮ**—ਕਟਾਏ ਹੋਏ ਕੇਸਾਂ ਵਾਲਾ ।

**ਸਿਰਖਿੰਡੇ**—ਕਹਾਉਂਤਾ, ਅਖਾਣ ।

**ਸ੍ਰੀ ਸਾਹਿਬ**—ਖੜਗ, ਤਲਵਾਰ ।

**ਸੁਆਇਆ ਸੁਆਇਆ ਗੌਂਵਾ**—ਹੋਰ, ਵਧੇਰਾ, ਦੁਬਾਰਾ ।

**ਸੁਖਦੇਈ**—ਨਿਹਾਲੀ, ਤੁਲਾਈ, ਲੇਫ।
**ਸੁਖ ਨਿਧਾਨ**—ਸੁੱਖਾ।
**ਸੁਚਾਲਾ**—ਲੰਗੜਾ।
**ਸੁਚੇਤਾ**—ਸ਼ੌਚ।
**ਸੁਜਾਖਾ** ਛਾਨਣਾ।
**ਸੁਨਹਿਰਾ**—ਲੋਹੇ ਦੀ ਬਾਟੀ।
**ਸੂਬੇਦਾਰ**—ਗੁੜ, ਸਜੋੜ, ਸਿਰਜੋੜ।
**ਸੂਰਮਾ**—ਬੀਰ, ਸੂਰਾ, ਬਹਾਦਰ।
**ਸੋਧ**—ਸੁਚ ; ਸਦਾਚਾਰ ; (2) ਸਜ਼ਾ ਤਾੜਨਾ।
**ਸ਼ਹੀਦ**—ਮੁਕਤਾ ਜੋ ਜੰਗ ਵਿਚ ਲੜ ਕੇ ਸਨਮੁਖ ਮਰੇ।
**ਸ਼ਹੀਦ ਬਿਲਾਸ**—ਸ਼ਹੀਦਾਂ ਦੇ ਕਾਰਨਾਮਿਆਂ ਦੇ ਪਰਸੰਗ।
**ਸ਼ਹੀਦੀ ਦੇਗ**—ਮਿੱਠੀ ਸਰਦਾਈ ਜਾਂ ਕੜਾਹ ਪ੍ਰਸ਼ਾਦ ਆਦਿ ਜੋ ਘਟ ਤੋਂ ਘਟ ਪੰਜਾਂ ਸਿੰਘਾਂ ਨੂੰ ਛਕਾਇਆ ਜਾਵੇ, ਪਰ ਨਮਕੀਨ ਚੀਜ਼ ਨਾਲ ਕੋਈ ਨ ਹੋਵੇ।
**ਸ਼ਹੀਦੀ ਫੌਜ**—ਗੁਪਤ ਸੈਨਾਂ, ਗੈਬੀ ਮਦਦ ਅੱਚਣਚੇਤੀ ਦੀ ਕੁਮਕ।
**ਸ਼ਹੀਦੀ ਬਾਗ**—ਜਿੱਥੇ ਸ਼ਹੀਦਾਂ ਦਾ ਸੰਸਕਾਰ ਹੋਵੇ।
**ਸ਼ਰਲਾ**—ਪੇਸ਼ਾਬ।
**ਸ਼ੀਸ਼ ਮਹਿਲ**—ਝੁੱਗੀ, ਛੱਪਰੀ, ਕੁੱਲੀ।
**ਸ਼ੇਰ ਦੇ ਕੰਨ**—ਅੱਕ ਦੇ ਪੱਤਰ।
**ਸੰਖੀ**—ਮਹਾਂ ਪ੍ਰਸਾਦਿ ਵਿਚੋਂ ਜੋ ਅਸਥੀ ਨਿਕਲੇ।
**ਸੰਤੋਖਣਾ**—ਅਸਵਾਰਾ ਕਰਨਾ ; ਬਸ ਕਰਨੀ ; ਬੰਦ ਕਰਨਾ।
**ਸੁੰਦਰ ਸੁੰਦਰੀ**—ਬਹੁਕਰ ; ਝਾੜੂ ; ਸੁਹਣੀ ; ਬੁਹਾਰੀ ; ਮਾਂਜਾ।

## ਹ

**ਹਜ਼ੂਰੀਆ**—ਪਰਨਾ, ਸਾਫਾ।
**ਹਜ਼ੂਰੀਆ ਸਿੰਘ**—ਜੋ ਅਬਚਲ ਨਗਰ ਤੋਂ ਆਯਾ ਹੋਵੇ।
**ਹਰਨ ਹੋਣਾ**—ਭੱਜ ਜਾਣਾ।
**ਹਰਨੀਆਂ**—ਮੱਖੀਆ।
**ਹਰਾ**—ਸੁੱਕਾ।
**ਹਾਜਰੀ ਕਰਨੀ**—ਭੁੱਖ ਨੂੰ ਸਹਾਰਾ ਦੇਣਾ।
**ਹੂੰਜਾ**—ਤਹਿਮਤ, ਤੰਬਾ, ਧਬਲੀ।

## ਕ

**ਕੱਚਾ ਪਿੱਲਾ**—ਬੇ ਮਰਯਾਦਾ, ਜੋ ਪੂਰੀ ਰਹਿਤ ਨ ਰੱਖਦਾ ਹੋਵੇ।
**ਕੱਚਾ ਬੋਲਾ**—ਮੰਦਾ ਚੰਗਾ ਬਚਨ।
**ਕਠਾਰੀ**—ਮੋਦੀ।
**ਕਲਗਾ**—ਗੰਜ, ਟਟਰੀ, ਚਾਂਦ।
**ਕੜਾਕਾ**—ਫਾਕਾ ਲੰਘਣਾ ; ਭੁੱਖਿਆਂ ਰਹਿਣਾ।
**ਕਾਜੇ**—ਭੁੱਖੇ, ਵਿਰਲੇ, ਲੋੜਵੰਦ।
**ਕਾਜੇ ਖੇਲ੍ਹਣੇ**—ਗੱਫੇ ਲਾਉਣੇ, ਰੱਜ ਕੇ ਰੋਟੀ ਖਾਣੀ।
**ਕਾਂਜੇ ਕਰਨਾ**—ਫਾਕਾ ਕਰਨਾ।
**ਕਾਰ ਭੇਟ**—ਸਤਿਗੁਰਾਂ ਲਈ ਭੇਟਾ ਜੋ ਮਸੰਦ ਉਗਰਾਹਿਆ ਕਰਦੇ ਸੀ ; ਮੰਨਤਾਂ, ਦਸਵੰਧ।
**ਕੁਣਕਾ**—ਤ੍ਰਿਹਾਵਲ, ਪੰਚਾਮ੍ਰਿਤ, ਕੜਾਹ ਪ੍ਰਸ਼ਾਦ।
**ਕੂਈ**—ਦਾਤਰੀ।
**ਕੇਸਰ**—ਹਲਦੀ (ਸਲੂਣੇ ਭਾਜੀ ਵਿੱਚ ਪਾਣ ਵਾਲੀ)।

## ਖ

**ਖੱਸੀ ਫੌਜ**—ਤੀਵੀਆਂ, ਜ਼ਨਾਨੀਆਂ।
**ਖਗ**—ਤੇਗ, ਤਲਵਾਰ।
**ਖਜੂਰਾਂ**—ਹੋਲਾਂ।

ਖ਼ਰਚ ਕਰਨਾ—ਮਾਰਨਾ, ਕਤਲ ਕਰਨਾ।

ਖੜਸੋ—ਛੱਜ, ਦਾਣੇ ਛੱਟਣ ਵਾਲਾ।

ਖਿਸਕੂ—ਲੰਗੋਟਾ, ਕੁਪੀਨ, ਸਾਫਾ।

ਖੁਸ਼ਕ ਪੁਲਾਉ—ਚਬੀਨਾ, ਭੁਜੇ ਹੋਏ ਦਾਣੇ।

ਖੁਰਮੇ—ਬੇਰ ਗੋਲਾਂ।

ਖੋਤੀ—ਚਿਲਮ।

ਖੋਤੀ ਚੁੰਘਣਾ—ਬਿਖਿਆ ਪੀਣੀ।

ਗ

ਗਹਰੇ ਗੱਫੇ—ਤਰਾ ਤਰੀ ਚੀਜ਼, ਲੁੱਟ ਦਾ ਮਾਲ।

ਗਧੀ ਚੁੰਘਣੀ—ਬਿਖਿਆ ਪੀਣੀ।

ਗਰੜਾ, ਗਰੜੇ—ਚਾਵਲ।

ਗੁੱਦੜ—ਮਲਾਈ ਦੁੱਧ ਦੀ।

ਗੁਪਾਲ ਲੱਡੂ—ਕੁਕੜੀ ਦੇ ਅੰਡੇ।

ਗੁਬਿੰਦੀਆਂ—ਗਾਜਰਾਂ, ਮੂਲੀਆਂ।

ਗੁਰ ਮਰਯਾਦਾ—ਗੁਰੂ ਘਰ ਦੀ ਰੀਤ।

ਗੁਰਮਤਾ—ਸਭਾ ਵਿਚ ਇਕ ਸਲਾਹ ਪਕਾਣੀ, ਪ੍ਰਬੰਧੀ ਇੰਤਜ਼ਾਮ।

ਗੋਬਿੰਦੇ—ਖਰਬੂਜੇ।

ਘ

ਘੋੜਾ—ਚਰਨ-ਦਾਸੀ, ਜੁੱਤੀ, ਪਨਹੀ, ਜੋੜਾ।

ਚ

ਚਟਨ ਪੁਲਾਉ—ਚਟਣੀ।

ਚਲਾਕਣ—ਸੂਈ।

ਚਲਾਕਾ—ਸੂਆ, ਜਿਸ ਨਾਲ ਬੋਰੀ ਸੀਉਂਦੇ ਹਨ।

ਚਾਂਦਨੀ ਪੁਲਾਉ—ਚਰੀ, ਜਵਾਰ, ਛੋਲੇ ਦੀਆਂ ਫਲੀਆਂ।

ਚਿਮਨੀ ਬੇਗਮ—ਹਫੀਮ।

ਚੁਗਲ—ਪੋਸਤ ਦੇ ਡੋਡੇ।

ਚੁਪਾਇਆ—ਪਲੰਘ, ਮੰਜਾ, ਖਾਟ।

ਚੁਬਾਰੇ ਚੜ੍ਹਿਆ—ਬੋਲਾ, ਬਹਿਸਤੀ, ਜੋ ਸੁਣ ਨ ਸਕੇ।

ਚੂਰਮਾਂ—ਤੂੜੀ, ਨੀਰਾ।

ਚੋਬ ਚੀਨੀ—ਲਾਲ ਮਰਚਾਂ, ਸਰਹੋਂ ਦਾ ਸਾਗ।

ਚੋਬਾ—ਨਿਮਕ, ਸਰਬ ਰਸ।

ਛ

ਛਤਰ ਧਾਰ—ਜਿਸ ਨੇ ਹਫੀਮ ਖਾਧੀ ਹੋਵੇ।

ਛਾਂਦਾ—ਬਾਟਾ, ਹਿੱਸਾ।

ਛਿੱਲੜ—ਨਕਦੀ, ਚਮੜਾ, ਰੁਪਇਆ।

ਛੇਵਾਂ—ਸਰੋਂ ਦਾ ਤੇਲ, ਕੌੜਾ ਤੇਲ, ਮਿੱਠਾ ਤੇਲ।

ਜ

ਜਗਨ ਨਾਥੀ—ਮਿੱਟੀ ਦੀ ਕੁੰਨੀ, ਹਾਂਡੀ।

ਜਮਰਾਜ ਦੀ ਧੀ—ਨੀਂਦਰ।

ਜਲ-ਤੋਰੀ—ਮਛਲੀ।

ਜਲੇਬੀ—ਸੰਗਰੀ, ਜੰਡ ਦੀਆਂ ਫਲੀਆਂ।

ਟ

ਟਹਿਲ ਟਕੋਰ—ਮਾਰ ਕੁਟਾਈ।

ਟਹਿਲਾਲਾ, ਟਹਿਲ ਵਾਲਾ—ਪਰਨਾ, ਸਾਫਾ, ਤੌਲੀਆ।

ਟਾਂਗੂ—ਸੂੰਹੀਆ, ਜਸੂਸ।

ਠ

ਠੀਕਰ—ਰੁਪਇਆ, ਸਰੀਰ।

ਠੀਕਰਾ—ਰਹਿਣ ਦਾ ਮਕਾਨ; ਸਰੀਰ, ਦੇਹ, ਤਨ।

ਠੀਕਰੀਆਂ—ਰੁਪਈਏ।

ਡ

ਡਾਇਣ—ਮਾਇਆ।

ਢ

ਢਹਿੰਦੀ ਕਲਾ—ਮਨ ਦਾ ਗਿਰਾਉ ਤੇ ਨਿਕਾਰਪੁਣੇ ਵਿੱਚ ਰਹਿਣਾ।

## ਤ

ਤਸਮਈ—ਖੀਰ ।
ਤਹ-ਤੋੜ—ਪਰੌਂਠੇ ।
ਤਨਖਾਹ—ਡੰਡ, ਚੱਟੀ, ਸਜ਼ਾ ।
ਤਰ ਪੁਲਾ—ਘੁੰਗਣੀਆਂ, ਬੂੰਦੀ ।
ਤਿਮਰਲੰਗ—ਸੁਚਾਲਾ, ਲੰਗੜਾ ।
ਤੁਰਾ : ਤੁਰੀ—ਘੋੜਾ : ਤੁਰੀ ।
ਤੋੜਾ ਝਾੜਨਾ—ਬੰਦੂਕ ਸਰ ਕਰਨੀ, ਪੇਸ਼ਾਬ ਕਰਨਾ, ਚਿਤੋੜ ਤੋੜਨਾ ।

## ਦ

ਦਸਤਾਰ, ਦਸਤਾਰਾ—ਪਗ, ਦੁਮਾਲਾ, ਪਗੜੀ ।
ਦਬੜੂ, ਘੁਸੜੂ—ਕੱਚਾ ਪਿੱਲਾ ਜੋ ਰਹਿਤ ਬਹਿਤ ਵਿਚ ਪੱਕਾ ਨ ਹੋਵੇ ।
ਦਮਗਜੇ - ਸ਼ੇਖੀ, ਵਡਿਆਈ, ਹੈਂਕੜ ।
ਦਮੜਾ—ਰੁਪਇਆ ।
ਦਾਖ—ਪੇਂਝੂ, ਕਰੀਰ ਦੇ ਪੱਕੇ ਹੋਏ ਫੁੱਲ ।
ਦਿਦਾਰਾ—ਸ਼ੀਸ਼ਾ ।
ਦਿਦਾਰੇ—ਦਰਸ਼ਨ ।
ਦੁਸਾਂਗਾ—ਪਜਾਮਾ, ਘੁੱਟਨਾ ।
ਦੁਸ਼ਾਲਾ—ਭੂਰਾ, ਕੰਬਲ ।
ਦੁਬੁਰਜਾ—ਪਜਾਮਾ ।
ਦੁਬੁਰਜੀ –ਸੁੱਥਣ ।
ਦੁਮਾਲਾ - ਨਿਹੰਗ ਸਿੰਘ ਦਾ ਦਸਤਾਰਾ ।
ਦੇਗ—ਲੰਗਰ ; ਸਦਾ ਵਰਤ ; ਘੋਟੀ ਹੋਈ ਸ਼ਰਦਾਈ ।

## ਧ

ਧਰਮ ਰਾਜ ਦੀ ਧੀ - ਨੀਂਦਰ ।
ਧੂੜ ਕੋਟ—ਘੱਗਰਾ ਲਹਿੰਗਾ, ਕੱਚਾ ਕਿਲ੍ਹਾ ਮਿੱਟੀ ਦਾ ।

## ਨ

ਨਗਦੇ—ਰੁਪਈਏ ।
ਨੜੀ-ਮਾਰ - ਹੁੱਕਾ ਪੀਣ ਵਾਲਾ ।
ਨਿਹ-ਕਲੰਕ—ਘੜਾ ।
ਨਿਹਾਲੀ—ਰਜਾਈ, ਤੁਲਾਈ ।
ਨਿਹੰਗ ਮਤ—ਅਕਾਲੀ ਪੰਥ, ਨੀਲੇ ਬਾਣੇ ਵਾਲਾ ਮਤ ।
ਨੁਕਰੀ—ਅਰਾਕੀ, ਘੋੜਾ ਤੁਰਾ ।

## ਪ

ਪਾਤਾਲ ਪੁਰੀ—ਕਹੀ, ਕੁਦਾਲ, ਕਸੀ ।
ਪਾਰ ਬੋਲਿਆ – ਮਰ ਗਿਆ ।
ਪਾਲਕਾ—ਘੋੜੇ ਦੀ ਜੀਨ ; ਕਾਠੀ ।
ਪੂਜਾ ਮਾਰ ਕੁੱਟ, ਚੜ੍ਹਾਵਾ, ਉਪਾਸ਼ਨਾ ।
ਪੂਰੀਆਂ—ਬੇਲਾਂ ਦੇ ਪੱਤ੍ਰ ।
ਪੌਣ ਪਰਕਾਸ਼—ਪੱਖਾ ।
ਪੰਜ ਅੱਖਾ—ਅੱਖੀਂ ਲਾਵਾਂ ; ਲੱਖ ਨੇਤ੍ਰਾ ।
ਪੰਜ ਇਸ਼ਨਾਨਾ—ਮੂੰਹ ਹੱਥ ਧੋਣਾ ।
ਪੰਜਵਾਂ--ਘਿਉ ।

## ਫ

ਫਿਰਨਾ, ਫਿਰਨੀ—ਖਰਾਸ, ਜੰਦਰਾ, ਘੁਰਾਟ, ਚੱਕੀ ।
ਫਿਰਨੀ ਦੀ ਸਵਾਰੀ ਕਰਨੀ—ਚਕੀ ਪੀਹਣੀ ।
ਫੌਜਾਂ - ਕਈ ਸਿੰਘ ।

## ਬ

ਬਸੰਤ ਕੌਰ - ਮਕੱਈ ।
ਬਹਿਸ਼ਤੀ—ਬੇਲਾ, ਡੋਰਾ ।
ਬੱਗੋ—ਰਜਾਈ, ਤੁਲਾਈ, ਨਿਹਾਲੀ ।
ਬਟੇਰਾ—ਪਿੰਗਲਾ, ਲੂਲ੍ਹਾ ।
ਬਟੇਰੇ - (ਰਾਮ-ਬਟੇਰੇ) ਬੈਂਗਨ, ਵਤਾਊਂ, ਛੱਟਾ ।
ਬਦਾਮ—ਛੋਲੇ ।
ਬਬਰੂ—ਭਠੂਰੇ, ਖਮੀਰੀ ਰੋਟੀ, ਕੁਲਚੇ ।
ਬਾਜ—ਰੰਬਾ, ਖੁਰਪਾ ਜਿਸ ਨਾਲ ਘਾਹ ਖੋਤਰਦੇ ਹਨ ।
ਬਾਜ ਉਡਾਉਣਾ—ਘਾਹ ਖੋਤਰਨਾ ।

**ਬਾਟਾ**—ਭਾਗ, ਹਿੱਸਾ, ਵਰਤਾਰਾ।

**ਬਿਦਾਨਾ**—ਪੇਂਝੂ, ਪੱਕੇ ਹੋਏ ਕਰੀਰ ਦੇ ਫਲ।

**ਬੇ ਮੁਹਤਾਜੀ**—(1) ਕੜਛੀ (2) ਇਕ ਦੁਸਾਂਗੀ ਲਕੜੀ ਜਿਸ ਨਾਲ ਪੋਣਾ ਅੜਾ ਕੇ ਸੁੱਖਾ ਸਰਦਾਈ ਛਾਣੀਦੀ ਹੈ।

**ਬੇਮੁਹਾਰੀ**—ਰੇਲ ਗੱਡੀ।

**ਬੋਧ ਅਵਤਾਰ**—ਲੂਲਾ, ਅਪਾਹਜ।

ਭ

**ਭਾਜਾ**—ਸਲੂਣਾ।

**ਭਾਣਾ ਵਰਤਾਉਣਾ**—ਕਤਲ ਕਰਨਾ, ਮਾਰਨਾ, ਖ਼ਰਚ ਕਰਨਾ।

**ਭੁਇੰ-ਸੂਰ, ਭੋਂ-ਸੂਰ**—ਗੋਂਗਲੂ ; ਸ਼ਲਗਮ ; ਠਿੱਪਰ।

**ਭੁਜੰਗਣ**—ਸਿੱਖ ਦੀ ਲੜਕੀ।

**ਭੁਜੰਗੀ**—ਪੁੱਤਰ।

**ਭੰਡਾਰ** ਖ਼ਜ਼ਾਨੇ।

ਮ

**ਮਸਤ**—ਚੁੱਪ ਰਹਿਣ ਵਾਲਾ।

**ਮਸਤ-ਗੜ੍ਹ**—ਮਸੀਤ।

**ਮਸਤ ਲੰਗਰ**—ਫਾਕਾ, ਅੰਨ ਨਾ ਪਕਣਾ।

**ਮਸਤੇ**—ਦਹੀਂ ; ਖੱਟਾ ; ਮੱਠਾ ; ਲੱਸੀ।

**ਮਹਾ ਲੋਹ**—ਅਕਾਲ ਪੁਰਖ।

**ਮਖਾਣੇ**—ਫੁੱਲੇ, ਚਾਂਦਨੀ ਪੁਲਾਉ।

**ਮੜੋਲੀ**—ਦੇਹ, ਸਰੀਰ।

**ਮਿੱਠੇ ਪ੍ਰਸ਼ਾਦੇ**—ਬਹੀ ਰੋਟੀ।

**ਮੁਸਹਿਰੇ**—ਮੁਛਹਿਰ, ਬਾਂਕੀਆਂ ਤਾੜੀਆਂ ਮੁੱਛਾਂ।

**ਮੁਕਤਾ**—ਸ਼ਹੀਦ।

**ਮੁਖ-ਮਾਂਜਨੀ**—ਦਾਤਨ।

**ਮੋਵੜਾ**—ਅਰਦਾਸੀਆ।

**ਮੈਦਾਨ ਮਾਰਨਾ**—ਟੱਟੀ ਬਹਿਣਾ।

**ਮੰਗਲ**—ਅਨੰਦ।

ਰ

**ਰਾਮ-ਡੋਲ**—ਬੋਕਾ।

**ਰਾਮ ਬਾਗ**—ਸੰਸਾਰ।

**ਰਾਮ ਰਸ**—ਕਿੱਕਰ।

**ਰਾਮ ਰਾਜ**—ਬਨ, ਜੰਗਲ ; ਉਜਾੜ।

**ਰਾਮ ਰੋਟੀ**—ਗੁਰਦੁਵਾਰੇ ਦੀ ਜਾਗੀਰ।

**ਰਾਮ ਰੌਲਾ**—ਖਪ, ਰੌਲਾ।

**ਰਾਮ ਲੱਡੂ**—ਬਟੇਰੇ, ਆਂਡੇ।

**ਰੀਣਕੁ**—ਰਤਾ ਕੁ, ਥੋੜ੍ਹਾ ਕੁ।

**ਰੀਨ**—ਚਟਨੀ, ਚਟਨ ਪੁਲਾਉ।

**ਰੁੱਗੇ ਛਕਾਉਣੇ**—ਮੁੱਠੀਆਂ ਭਰਨੀਆਂ।

**ਰੁੱਪਾ, ਰੁਪਹਿਰਾ**—ਗੰਦਾ।

**ਰੂਪ ਕੌਰ**—ਕਾੜ੍ਹਨੀ।

ਲ

**ਲੱਡੂ**—ਟੀਂਡੇ।

**ਲੱਖ-ਨੇਤ੍ਰਾ**—ਇਕ ਅੱਖ ਵਾਲਾ।

**ਲੱਖ ਬਾਹੀਆਂ**—ਟੁੰਡਾ, ਲੁੰਜਾ, ਹਥਹੀਣ।

**ਲਵੇਰਾ**—ਅਣ-ਦਾੜ੍ਹੀਆ, ਅੰਞਾਣ।

**ਲਾਚੀਦਾਣਾ**—ਮੋਠ ਬਾਜਰਾ।

**ਲਾਜੀਆਂ**—ਮਖੀਆਂ, ਹੋਲਾਂ।

**ਲੇਖਾ ਪਾਰ ਕਰਨਾ**—ਮਾਰ ਦੇਣਾ।

**ਲੋਹ**—ਹਥਯਾਰ, ਬਲ ; ਸ਼ਕਤੀ।

**ਲੋਹ ਲੰਗਰ**—ਲੰਗਰ ਦਾ ਵੱਡਾ ਤਵਾ।

**ਲੰਡੀ ਬੁੱਚੀ**—ਆਮ ਲੋਗ।

ਵ

**ਵਹੀਰ**—(1) ਮੰਡਲੀ (2) ਭਾਜੜ।

**ਵਿਰਵੇ**—ਪੋੜ।

# ਅੰਤਕਾ ਨੰ: ੨

## ੳ

**ਉਸੇਰ ਸਾਰ**—ਬਹੁਤ ਸਵੇਰੇ ।
**ਉਹਲੇ ਛਿੱਪੇ**—ਲੁੱਕ ਛਿਪ ਕੇ ।
**ਉੱਕੜ ਦੁੱਕੜ**—ਕੋਈ ਵਿਰਲਾ ਵਿਰਲਾ ।
**ਉੱਕਾ ਪੁੱਕਾ**—ਕਿਸੇ ਸਉਦੇ ਨੂੰ ਏਸ ਤਰ੍ਹਾਂ ਮੁਕਾਉਣਾ ਕਿ ਉਸ ਉਤੇ ਕੋਈ ਹੋਰ ਵਾਧੂ ਖ਼ਰਚ ਨ ਪਏ ।
**ਉੱਘ ਮੂਹਰ**—ਸੂਹ ਪਤਾ ।
**ਉਠਦੇ ਬੈਠਦੇ**—ਸਹਿਜੇ ਸਹਿਜੇ ।
**ਉੱਤੋਂ ਥੱਲੀ**—ਇਕ ਦੂਜੇ ਦੇ ਪਿੱਛੇ ।
**ਉਰਲਾ ਪਰਲਾ ਕੰਮ**—ਫਾਲਤੂ ਕੰਮ ।
**ਊਲ ਜਲੂਲ ਗੱਲਾਂ**—ਬੇਸ਼ਰਮੀ ਦੇ ਬਚਨ ; ਬਕਵਾਸ, ਵਾਹੀ ਤਬਾਹੀ ।
**ਓਹ ਜਾਣੇ**—ਚਲੇ ਜਾਣ ਦਿਓ ।
**ਓਹੜ ਪੋਹੜ**—ਮਾੜਾ ਮੋਟਾ ਇਲਾਜ ।
**ਓਡਾ ਕੇਡਾ**—ਓਨਾ ਕਿੰਨਾ ।
**ਓਵੇਂ ਕਿਵੇਂ**—ਉੱਸੇ ਤਰ੍ਹਾਂ ।

## ਅ

**ਅਸਮਾਨੀ ਖੂਹ**—ਜਿਸ ਖੂਹ ਦੀ ਮਾਹਲ ਤੇ ਟਿੰਡਾਂ ਭੁਇ ਨਾਲੋਂ ਬਹੁਤ ਉੱਚੀਆਂ ਰੱਖੀਆਂ ਹੋਣ ।
**ਅਸਮਾਨੀ ਗੋਲਾ**—ਪਰਮੇਸ਼ਰ ਵੱਲੋਂ ਆਈ ਹੋਈ ਬਿਪਤਾ ।
**ਅਸਲੇ ਮਸਲੇ**—ਟਾਲੇ ਟੋਲੇ, ਢਿੱਲ ਮੱਠ ।
**ਅਕਲ ਦਾ ਅੰਨ੍ਹਾ**—ਮੂਰਖ ।
**ਅਕਲ ਦਾ ਪੂਰਾ**—ਮੂਰਖ ।
**ਅਕੱਲਾ ਦੁਕੱਲਾ**—ਸਾਥੀ ਤੋਂ ਬਿਨਾਂ ।
**ਅੱਕੇ ਕਾਰ**—ਵੀਹ ਵਿਸਵੇ ।
**ਅੱਖ ਦੇ ਫੋਰ ਵਿਚ**—ਝੱਟ ਪੱਟ ।
**ਅੱਗ ਦਾ ਭਾਂਬੜ**—ਬਹੁਤ ਗੁਸੈਲਾ ਮਨੁਖ ।
**ਅੱਗ ਦੇ ਭਾ**—ਬਹੁਤ ਹੀ ਮਹਿੰਗਾ ।
**ਅੱਗ ਭਬੂਕਾ**—ਗੁੱਸੇ ਨਾਲ ਲਾਲ ਪੀਲਾ ।
**ਅਗਲਾ ਪੋਚ, ਅਗਲਾ ਮੂੰਹ**—ਹੁਣ ਦੇ ਇੰਞਾਣੇ ਤੇ ਨੌ-ਜੁਆਨ ਜੋ ਸਮਾਂ ਪਾ ਕੇ ਸਿਆਣੇ ਹੋਣ ਵਾਲੇ ਹਨ ।
**ਅਗਲੇ ਵਾਰੇ ਦਾ**—ਪੁਰਾਣਾ ।
**ਅਘੜਾ ਦੁਘੜਾ**—ਕੱਚਾ, ਕੁਝ ਕੁਝ ਖਰ੍ਹਵਾ ।
**ਅਟਕਲ ਪੱਚੂ**—ਅਟਾ ਸਟਾ, ਅਨੁਮਾਨ ।
**ਅਠਾਰਾਂ ਕਾਲ**—ਕਦੇ ਨਹੀਂ ।
**ਅੱਧੋ ਸੁੱਧ**—ਬਹੁਤ ਸਾਰਾ ਹਿੱਸਾ, ਅੱਧ ਦੇ ਲੱਗ-ਪਗ ।
**ਅਨ੍ਹੇਰ ਗਰਦੀ**—ਜ਼ੁਲਮ ।
**(ਮੂੰਹ) ਅਨ੍ਹੇਰਾ**—ਸਵੇਰ ਸਾਰ ।
**ਅਲਫ ਨੰਗਾ**—ਬਿਲਕੁਲ ਨੰਗਾ ।
**ਅਲੌਕਾਰ ਦੀ**—ਅਨੋਖੀ, ਅਚਰਜ ।
**ਅੰਦਰਖਾਨੇ**—ਅੰਦਰੋਂ ਅੰਦਰੀਂ ; ਲੁੱਕ ਛਿਪ ਕੇ ।
**ਅੰਨ੍ਹੇਵਾਹ**—ਬੇ-ਸੋਚੇ ਸਮਝੇ ।
**ਅੰਨ੍ਹੇਰ ਖਾਤਾ**—ਲੇਖੇ ਵਿਚ ਭਾਰੀ ਗੜਬੜ ।
**ਆਟੇ ਵਿਚ ਲੂਣ**—ਬਹੁਤ ਥੋੜਾ ।
**(ਬਾਬਾ) ਆਦਮ ਦੇ ਵੇਲੇ ਦੀ**—ਬਹੁਤ ਪੁਰਾਣੀ ।
**ਆਪ ਮੁਹਾਰੇ, ਆ ਮੁਹਾਰੇ**—ਕਿਸੇ ਦੀ ਸਲਾਹ ਲੈਣ ਤੋਂ ਬਿਨਾਂ ।

## ੲ

**ਇਕਲਾਪਾ**—ਇਕੱਲਾ ।
**ਇਕ ਅੱਧਾ**—ਕੋਈ ਵਿਰਲਾ ਵਿਰਲਾ ।
**ਇਕ ਇਕ ਕਰਕੇ**—ਕੱਲੇ ਕੱਲੇ ਹੋ ਕੇ ।

**ਇਕ ਸਾਨ, ਇਕ ਸਾਰ**—ਇਕੋ ਜਿਹੇ ; ਇਕ ਦੂਜੇ ਵਰਗੇ।

**ਇਕੋ ਢਿੱਡ ਦੇ**—ਇਕੋ ਅੰਮਾਂ ਜਾਏ।

**ਇੱਕ ਤੋਂ ਇੱਕ ਵਧ ਕੇ**—ਬਹੁਤ ਵਧੀਆ।

**ਇੱਕ ਮੁੱਠ, ਇੱਕੋ ਮਿੱਕੋ**—ਆਪੋ ਵਿਚ ਪੂਰਨ ਪ੍ਰੇਮ ਰੱਖਣ ਵਾਲੇ।

**ਇੱਟ ਕੁੱਤੇ ਦਾ ਵੈਰ**—ਬੜੀ ਭਾਰੀ ਦੁਸ਼ਮਨੀ।

## ਸ

**ਸਹਿਜ ਸੁਭਾਇ**—ਸੁਖੈਨ ਹੀ, ਬਿਨਾਂ ਕੋਈ ਉਚੇਚਾ ਜਤਨ ਕਰਨ ਦੇ।

**ਸ਼ਹੁ ਦਰਿਆ**—ਦਰਿਆ ਦੇ ਡੂੰਘੇ ਪਾਣੀ ਵਿਚ।

**ਸੱਗਾ ਰਿੱਤਾ**—ਬਹੁਤ ਨੇੜੇ ਦਾ ਸੰਬੰਧੀ ਜਿਸ ਦਾ ਆਦਰ ਮਾਣ ਕਰਨਾ ਲੋੜੀਏ।

**ਸਣ-ਮੁੱਢਾ**—ਬਿਲਕੁਲ, ਉੱਕਾ ਹੀ।

**ਸੱਤ ਸਵਾਈ**—ਬਹੁਤ ਵਧੀਆ।

**ਸੱਤ੍ਰਾ ਬੱਹਤ੍ਰਾ**—ਬਹੁਤ ਬੁੱਢਾ ਜਿਸ ਦੀ ਬੁਢੇਪੇ ਦੇ ਕਾਰਣ ਅਕਲ ਟਿਕਾਣੇ ਨਾ ਹੋਵੇ।

**ਸੱਕਰ ਦਾ ਚੋਰ**—ਆਪਣੇ ਹੀ ਸਾਥੀ ਦੀ ਚੀਜ਼ ਚੁਰਾਉਣ ਵਾਲਾ।

**ਸਦ ਰਹਿਮਤ**—ਸ਼ਾਬਾਸ਼।

**ਸੱਭੋ ਇੱਕੋ**—ਕੇਵਲ ਇਕ ਹੀ, ਇਕੋ ਹੀ।

**ਸਰਦੇ ਪੁਜਦੇ**—ਉਹ ਮਨੁੱਖ ਜੋ ਹੋਰਨਾਂ ਦੀ ਸਹਾਇਤਾ ਕਰੇ ਅਤੇ ਆਪ ਸੌਖਾ ਹੋਵੇ।

**ਸ਼ਰਮੋਂ ਕੁਸ਼ਰਮੋਂ**—ਭਾਵੇਂ ਆਪਣੀ ਮਰਜ਼ੀ ਹੋਵੇ ਭਾਵੇਂ ਨ ਹੋਵੇ, ਸਿਰਫ ਲਜਿਆ ਦੇ ਵੱਸ ਹੋ ਕੇ।

**ਸਰਾਂ ਨੂਰ ਮਹਿਲ**—ਕੋਈ ਅਨੋਖੀ ਚੀਜ਼।

**ਸਵੇਰ ਸਾਰ**—ਉਸੇ ਸਾਰ।

**ਸਾਈਂ ਜੀਵੀ**—ਇਹ ਅਸੀਸ ਵੱਡੀਆਂ ਜ਼ਨਾਨੀਆਂ ਛੋਟੀਆਂ ਨੂੰ ਦੇਂਦੀਆਂ ਹਨ।

**ਸਾ ਦਿਹਾੜਾ**—ਇਕੋ ਦਿਨ ਵਿਚ।

**ਸਾਈਂ ਦੀਆਂ ਰਖਾਂ—ਰੱਖ ਸਾਈਂ ਦੀ**—ਪਰਮੇਸ਼ਰ ਤੇਰੀ ਰੱਖਿਆ ਕਰੇ।

**ਸਾਹਨਾਂ ਦਾ ਭੇੜ**—ਵੱਡੇ ਆਦਮੀਆਂ ਦੀ ਲੜਾਈ।

**ਸਾਦ ਮੁਰਾਦਾ**—ਸਿੱਧਾ ਪੱਧਰਾ।

**ਸ਼ਾਮਤ ਦੀ ਮਾਰ**—ਮੰਦੇ ਭਾਗ।

**ਸਿਆਪੇ ਦੀ ਨੈਣ**—ਕਲਾ ਦਾ ਮੂਲ, ਦੋਹਾਂ ਧਿਰਾਂ ਵਿਚ ਵੈਰ ਪਵਾਉਣ ਵਾਲਾ ਮਨੁੱਖ।

**ਸਿਰ-ਸੜਾ**—ਜੋ ਮਨੁੱਖ ਇਕ ਕੰਮ ਨੂੰ ਲਗਾਤਾਰ ਕਰੀ ਜਾਵੇ ਅਕੇ ਨਾਂ।

**ਸਿਰ ਨਾ ਪੈਰ**—ਜਿਸ ਗੱਲ ਦਾ ਕੁਝ ਪਤਾ ਥਹੁ ਨ ਲੱਗੇ।

**ਸਿਰ ਪਰਨੇ**—ਸਿਰ ਦੇ ਭਾਰ।

**ਸਿਰ-ਬੀਤੀ**—ਹੱਡੀਂ ਵਾਪਰੀ, ਜੋ ਹਾਲ ਆਪਣੇ ਉੱਤੇ ਵਰਤਿਆ ਹੋਵੇ।

**ਸਿਰ ਮੱਥੇ ਤੇ**—ਬੇਸ਼ਕ ਖੁਸ਼ੀ ਨਾਲ।

**ਸੁੱਖੀਂ ਲੱਧਾ**—ਛਿੰਦਾ, ਸੁੱਖਾਂ ਸੁੱਖ ਕੇ ਲੱਭਾ ਹੋਇਆ।

**ਸੁਣ ਸੁਣਾ ਕੇ**—ਨਿਰਾਪੁਰਾ ਸੁਣੀ ਹੋਈ ਗੱਲ ਤੇ ਇਤਬਾਰ ਕਰ ਕੇ।

**ਸੁਰਲਿਆ ਹੋਇਆ**—ਆਲਸੀ ਤੇ ਲਾਪਰਵਾਹ।

**ਸੰਗੋ ਸੰਗ**—ਕਿਸੇ ਦੇ ਸਾਥ ਦੇ ਸਬਬ ਨਾਲ।

## ਹ

**ਹੱਕਾ ਬੱਕਾ**—ਘਾਬਰਿਆ ਹੋਇਆ।

**ਹੱਟਾ ਕੱਟਾ**—ਰਿਸ਼ਟ ਪੁਸ਼ਟ, ਤਕੜਾ ਮੋਟਾ।

**ਹੱਡ ਹਰਾਮ**—ਕੰਮ-ਚੋਰ।

**ਹੱਡ ਦਾ ਸੁਚਾ**—ਖਰਾ ਹੱਡ, ਕਿਸੇ ਚੰਗੀ ਕੁਲ ਦਾ, ਸਾਊ ਘਰਾਨੇ ਦਾ।

**ਹੱਡਾਂ ਦਾ ਸਾੜ**—ਦੁਖੀ ਕਰਨ ਵਾਲਾ।

**ਹੱਡਾਂ ਦਾ ਖਉ**—ਨਕਾਰਾ ਮਨੁੱਖ ਜੋ ਕੋਈ ਕਿਰਤ ਕਾਰ ਨਾ ਕਰੇ।

**ਹੱਡੀਆਂ ਦੀ ਮੁਠ**—ਬਹੁਤ ਹੀ ਕਮਜ਼ੋਰ ਹੋਇਆ ਮਨੁਖ।

**ਹੱਥ-ਠੋਕਾ**—ਵੇਲੇ ਕੁਵੇਲੇ ਕੰਮ ਆਉਣ ਵਾਲਾ।

**ਹੱਥ ਦਾ ਸੁੱਚਾ**—ਸਿਆਣਾ।

**ਹੱਥ ਦੀ ਮੈਲ**—ਧਨ।

**ਹੱਥੋ ਹੱਥ**—ਝੱਟ ਪੱਟ; ਬੜੀ ਛੇਤੀ; ਸਾਰੇ ਜਣੇ ਲੱਗ ਕੇ।

**ਹਫੜਾ ਤਫੜੀ**—(ਹਫਲਾ ਤਫਲੀ; ਹਫੜਾ ਦਫੜੀ) ਘਬਰਾਹਟ।

**ਹਰ ਮਿਸਾਲੇ ਪਿਪਲਾ ਮੂਲ**—ਹਰ ਕੰਮ ਨੂੰ ਹੱਥ ਪਾਉਣ ਵਾਲਾ ਭਾਵੇਂ ਸਿਰੇ ਕੋਈ ਭੀ ਨ ਚੜ੍ਹੇ।

**ਹਰ ਵਰਿਆਈ**—ਹਰ ਸਾਲ ਬੱਚਾ ਜਣਨ ਵਾਲੀ।

**ਹਰੀ ਕੈਮ**—ਜਿਉਂ ਦੀ ਤਿਉਂ।

**ਹਰਬਾਂ ਦਾ ਭੇੜ**—ਭਛੁਨੀਆਂ ਗੱਲਾਂ ਤੇ ਲੜਾਈ।

**ਹਾਬੜਿਆ ਹੋਇਆ**—ਜੋ ਕਦੇ ਨਾ ਰੱਜੇ।

**ਹਿੱਕ ਦਾ ਜ਼ੋਰ**—ਧੱਕਾ।

**ਹੀਜ਼ ਪਿਆਜ਼**—ਭੇਤ।

**ਹੁਣ ਦਾ ਪੋਚ**—ਅਗਲਾ ਪੋਚ, ਅੱਜ ਕਲ੍ਹ ਦੇ ਮੁੰਡੇ ਕੁੜੀਆਂ।

**ਹੁਮ ਹੁਮਾ ਕੇ**—ਬਹੁਤ ਸਾਰੇ ਇਕੱਠੇ ਹੋ ਕੇ।

**ਹੁੰਦਿਆਂ ਸੁੰਦਿਆਂ**—ਭਾਵੇਂ ਕੋਲ ਧਨ ਹੋਵੇ ਭੀ।

## ਕ

**ਕਹਿਣ ਦੀਆਂ ਗੱਲਾਂ**—ਉਹ ਗੱਲ ਜਿਨ੍ਹਾਂ ਦੇ ਅਨੁਸਾਰ ਅਮਲ ਨ ਕਰਨਾ ਹੋਵੇ, ਕੇਵਲ ਕਹਿਣ ਮਾਤ੍ਰ ਹੀ ਹੋਣ।

**(ਭਰੀ) ਕਚਹਿਰੀ ਵਿੱਚ**—ਅਦਾਲਤ ਵਿਚ ਸਭ ਦੇ ਸਾਹਮਣੇ; ਬਿਰਾਦਰੀ ਦੇ ਸਾਰੇ ਇਕੱਠ ਵਿਚ।

**ਕੱਚਾ ਮਸਾਣ**—ਸੜੇ ਹੋਏ ਕੁਆਰੇ ਮੁੰਡੇ ਦੀ ਰਾਖ।

**ਕੱਚੀ ਪੱਕੀ, ਕੱਚੀ ਪਿੱਲੀ**—ਢਿੱਲੀ ਮਠੀ ਗਲ ਜੋ ਅਜੇ ਪੱਕੇ ਤੌਰ ਤੇ ਨਾ ਹੋਈ ਹੋਵੇ।

**ਕੱਚੇ ਦਿਨ**—ਚੌਮਾਸੇ ਦੇ ਦਿਨ; ਇਸਤ੍ਰੀ ਦੇ ਗਰਭ ਦੇ ਦਿਨ।

**ਕਟਕ ਦੀ**—ਬਹੁਤ ਜ਼ਿਆਦਾ।

**ਕਰਮਾਂ ਦੀ ਮਾਰ**—ਮੰਦੇ ਭਾਗਾਂ ਨੂੰ।

**ਕਲ ਕਲੋਤਰ**—ਅੱਗੇ ਨੂੰ।

**(ਲੱਖਾਂ ਤੇ) ਕਲਮ**—(ਅਸੀਸ ਹੈ) ਤੂੰ ਭਾਗਾਂ ਵਾਲਾ ਹੋਵੇਂ।

**ਕਲਮ ਦਾ ਧਨੀ**—ਬੜਾ ਲਿਖਾਰੀ।

**ਕੜੀ ਵਰਗਾ ਜੁਆਨ**—ਤਕੜਾ ਲੰਮਾ ਜੁਆਨ।

**ਕੜਾਕੇ ਦੀ ਧੁਪ**—ਬਹੁਤ ਤੇਜ਼ ਧੁੱਪ।

**ਕਾਠ ਦਾ ਉੱਲੂ**—ਮੂਰਖ।

**ਕਾਠ ਦੀ ਹਾਂਡੀ**—ਧੋਖਾ।

**(ਤਿੰਨ) ਕਾਣੇ**—ਵਿਅਰਥ ਉੱਦਮ; ਖਾਲੀ।

**(ਗੋਪੀਆਂ ਵਿੱਚ) ਕਾਨ੍ਹ**—ਸੁੰਦਰ ਇਸਤ੍ਰੀਆਂ ਵਿਚ ਸੋਹਣਾ ਗੱਭਰੂ।

**ਕਾਰੀ ਸੱਟ**—ਉਹ ਸੱਟ ਜੋ ਜਾਨ ਮੁਕਾ ਦੇਣ ਵਾਲੀ ਹੋਵੇ।

**ਕਾਰੇ ਕਰਨੀ**—ਵੈਰ ਪਾਉਣ ਵਾਲੀ, ਲੜਾਈ ਝਗੜੇ ਖੜੇ ਕਰਨ ਵਾਲੀ।

**ਕਾਲ-ਜੀਭਾ**—ਜਿਸਦੇ ਮੂੰਹੋਂ ਭੈੜੀ ਗੱਲ ਪੂਰੀ ਹੋ ਜਾਏ।

**ਕਿਸ ਮੂੰਹ ਨਾਲ**—ਕੇਹੜਾ ਮੂੰਹ ਲੈ ਕੇ; ਕੇਹੜੇ ਹੌਸਲੇ ਨਾਲ।

**ਕਿਸਮਤ ਦਾ ਧਨੀ**—ਬਦ-ਕਿਸਮਤ, ਮੰਦ-ਭਾਗੀ।
**ਕੀਹ ਜਾਣੀਏਂ**—ਸੰਭਵ।
**ਕੀਹ ਪਤਾ ਹੈ**—ਮੁਮਕਿਨ ਹੈ।
**ਕੀਹ ਬਲਾ ਹੈ ?**—ਕਿਹਾ ਨਿਕੰਮਾ ਜਿਹਾ ਮਨੁੱਖ ਹੈ।
**ਕੁਝ ਨਾ ਪੁੱਛੋ**—ਗੱਲ ਠੱਪੀ ਹੀ ਰਹਿਣ ਦਿਓ ; ਗੱਲ ਫੋਲਣ ਵਾਲੀ ਨਹੀਂ।
**ਕੁਤੇ-ਖੱਸੀ**—ਚੰਦਰਾ ਕੰਮ ; ਅਵਾਰਾ-ਗਰਦੀ।
**ਕੋਈ ਘੜੀ ਦਾ ਗੁਜ਼ਾਰਾ ਹੈ**—ਇਹ ਮਨੁੱਖ ਜਨਮ ਚਾਰ ਦਿਨ ਦੀ ਹੀ ਖੇਡ ਹੈ।
**ਕੋਲ ਵਾਰ ਹੀ**—ਨੇੜੇ ਹੀ।
**ਕੰਨਾਂ ਦਾ ਕੱਚਾ**—ਲਾਈ ਲੱਗ।
**ਕੰਮ-ਚੋਰ**—ਆਲਸੀ।
**ਕੰਮ ਦੀ ਗੱਲ**—ਥੋੜ੍ਹੇ ਚਿਰ ਦੀ ਗੱਲ।

## ਖ

**ਖਬਰ ਅਦਰ**—ਸੂਹ ਕਣਸੋ।
**ਖੜਪੈਂਚ**—ਓਹ ਮਨੁੱਖ ਜੋ ਹਰ ਥਾਂ ਆਪਣੇ ਆਪ ਚੌਧਰੀ ਬਣ ਜਾਏ।
**ਖਾਧ ਖੁਰਾਕ**—ਖਾਣ ਪੀਣ ਦਾ ਖਰਚਾ।
**ਖੁਸ਼ੀ ਕਰੋ**—ਹੁਣ ਜਾਣ ਦੀ ਆਗਿਆ ਦਿਉ।
**ਖੁਦਾਈ ਦਾ ਝੂਠਾ**—ਬਹੁਤ ਝੂਠਾ ; ਜਿਸਦੇ ਝੂਠ ਦੀ ਬਾਬਤ ਸਭ ਨੂੰ ਪਤਾ ਹੋਵੇ।
**ਖੁਰਗੀਨ ਦੀ ਭਰਤੀ**—ਸਾਰੇ ਨਿਕੰਮੇ ਮਨੁੱਖਾਂ ਦਾ ਇਕੱਠ।
**ਖੁਰੀ ਪਿੱਛੇ ਮਤ**—ਉਲਟੀ ਸਮਝ (ਜ਼ਨਾਨੀ ਦੀ)।
**ਖੁਰੇ ਖੁਰੇ**—ਨਿੱਕੇ ਬਾਲਾਂ ਨੂੰ ਜੋ ਖੰਘ ਲੱਗੇ ਤਾਂ ਉਹਨਾਂ ਦੇ ਖੰਘਣ ਤੇ ਮਾਵਾਂ ਇਹ ਆਖਦੀਆਂ ਹਨ।
**ਖੁਲ੍ਹ-ਜੀਭਾ**—ਜਿਸ ਦੀ ਜੀਭ ਆਪਣੇ ਵੱਸ ਨਾ ਹੋਵੇ।
**ਖੁਲ੍ਹੀ ਡੁਲ੍ਹੀ ਚੀਜ਼**—ਬਹੁਤ ਵਧੀਕ ਚੀਜ਼ ਜਿਸਦੀ ਚੰਗੀ ਤਰ੍ਹਾਂ ਸਾਂਭ ਭੀ ਨਾ ਹੋ ਸਕੇ।
**ਖੇਹ-ਖੁਆਰੀ**—ਗ਼ਰੀਬੀ।

## ਗ

**ਗਹਿਮਾ ਗਹਿਮ**—ਬੜੀ ਰੌਣਕ।
**ਗੰਦੋਂ ਖੁਰਕੀ**—ਸਵਾਰਥ ਦੀ ਖਾਤਰ ਖੁਸ਼ਾਮਦ।
**ਗ਼ਰੀਬ ਗੁਰਬਾ**—ਮੰਗਤੇ।
**ਗੱਲ ਕੀ**—ਮੁਕਦੀ ਗੱਲ।
**ਗਾਲ੍ਹ ਦੁਪੜ**—ਗਾਲ੍ਹ ਮੇਹਣੇ।
**ਗਿਆ ਗੁਜ਼ਰਿਆ**—ਬਹੁਤ ਵਿਗੜਿਆ ਹੋਇਆ ਮਨੁੱਖ।
**ਗਿਣਤੀ ਦਾ**—ਪ੍ਰਸਿੱਧ ਮਨੁੱਖ ; ਮੰਨਿਆਂ ਪ੍ਰਮੰਨਿਆਂ।
**ਗਿਣਤੀ ਦੇ**—ਚੋਣਵੇਂ ਥੋਹੜੇ।
**ਗਿਲਾ ਗੁਜ਼ਾਰੀ**—ਸ਼ਿਕੈਤ।
**ਗੁੱਥਮ ਗੁੱਥਾ**—ਲੜਾਈ ਦੀ ਭੀੜ ਵਿਚ ਇਕ ਦੂਜੇ ਦੇ ਨੇੜੇ ਹੋ ਕੇ ਹੱਥੋ ਹੱਥੀ ਵਾਰ ਕਰਨੇ।
**ਗੋਦੜੀ ਵਿੱਚ ਲਾਲ**—ਗੁੱਝਾ ਮਹਾਂ ਪੁਰਖ।
**ਗੋਬਰ ਗਣੇਸ਼**—ਮੋਟਾ ਮੂਰਖ ਮਨੁੱਖ।
**ਗੰਦਾ ਆਂਡਾ**—ਨਕਾਰਾ ਤੇ ਗ਼ਲੀਜ਼ ਮੁੰਡਾ।

## ਘ

**ਘਰ ਘਰ ਦੀ ਛਿੱਟ**—ਛੱਟੀ ਛੁਕੀ।
**ਘਰ ਦੀ ਗੱਲ**—ਸੌਖਾ ਕੰਮ।
(ਪੇਟ) **ਘਰੋੜੀ ਦਾ**—ਓਹ ਬਾਲ ਜਿਸ ਤੋਂ ਪਿੱਛੋਂ ਕੋਈ ਹੋਰ ਨ ਜੰਮੇ।
**ਘਲੂਘਾਰਾ**—ਰੌਲਾ ਲੁੱਟ, ਤੇ ਬੇਅਦਲੀ।
**ਘੜਿਆ ਘੜਾਇਆ ਜਵਾਬ**—ਫਰਜ਼ੀ ਉੱਤਰ ਜੋ ਹਰ ਇਕ ਨੂੰ ਟਾਲਣ ਲਈ ਦਿੱਤਾ ਜਾਵੇ।
**ਘੜੀ ਦਾ ਘੁਥਾ**—ਵੇਲੇ ਤੋਂ ਖੁੰਝਿਆ ਹੋਇਆ।
**ਘੜੇ ਜਿੱਡਾ ਮੋਤੀ**—ਬਹੁਤ ਹੌਲਾ ਮਨੁੱਖ।

**ਘੜੇ ਦੀ ਮੱਛੀ**—ਜੋ ਹਰ ਵੇਲੇ ਕੋਲ ਹੀ ਹੋਵੇ।

**ਘੋ ਕਰਦੀ**—ਅਚਨਚੇਤ ਜ਼ੋਰ ਨਾਲ।

**ਘੋਲ-ਕੰਨਾ**—ਸੁਣ ਕੇ ਜਾਣ ਕੇ ਅਨਸੁਣੀ ਕਰ ਛੱਡਣ ਵਾਲਾ ਮਨੁੱਖ।

### ਚ

**ਚਹੁ ਚੋਰਾਂ ਦੀ ਮਾਰ**—ਬਹੁਤ ਮਾਰ ਕੁੱਟ।

**ਚਹੁੰ ਬੁੱਕੀ ਭੁਆ**—ਮੂਰਖ, ਨਿਕੰਮਾ।

**ਚੌਤੇ ਪਹਿਰ**—ਹਰ ਵੇਲੇ।

**ਚਾਪੜ ਦੂਲ੍ਹਾ**—ਮੋਟਾ ਕਰੂਪ ਆਦਮੀ।

**ਚਾਰ ਅੱਖਰ**—ਥੋੜ੍ਹੀ ਜਿਹੀ ਪੜ੍ਹਾਈ।

**ਚਿਹਰੇ ਦਾ ਭਰਵਾਂ**—ਭਰੇ ਹੋਏ ਚਿਹਰੇ ਵਾਲਾ, ਰਿਸ਼ਟ ਪੁਸ਼ਟ।

**ਚਿੱਬ ਖੜਿੱਬਾ**—ਚਿੱਬ ਪਏ ਹੋਏ, ਹੱਡੀਆਂ ਨਿਕਲੀਆਂ ਹੋਈਆਂ।

**ਚੁੱਕ ਚੁਕਾ**—ਕਿਸੇ ਵੱਲੋਂ ਪ੍ਰੇਰਨਾ, ਸੌਦੇ ਦਾ ਭਾ ਜੋ ਤੈ ਹੋ ਜਾਏ।

**ਚੁੱਖੇ ਬਿੰਦ**—ਹਰ ਵੇਲੇ।

**ਚੌੜ ਚਾਨਣ**—ਅਵਾਰਾ ਮਨੁੱਖ।

**ਚੰਡਾਲ ਚੌਕੜੀ**—ਭੈੜੇ ਆਦਮੀਆਂ ਦੀ ਮੰਡਲੀ।

**ਚੂੰ ਚਾਂ**—ਨਾਂਹ ਨੁੱਕਰ।

### ਛ

**ਛੱਜੀ ਖਾਰੀਂ**—ਮੋਹਲੇ ਧਾਰ।

**ਛੱਟਣ**—ਬਦਮਾਸ਼।

**ਛੁੱਟਿਆ ਹੋਇਆ**—ਲੁੱਚਾ ਤੇ ਪ੍ਰਸਿੱਧ ਬਦਮਾਸ਼।

**ਛੋਹਰ ਛਿੰਨਾ**—ਹੋਛਾ ਬੋਹੜਵਿਤਾ।

### ਜ

**ਜੱਕੋ ਤੱਕੇ**—ਟਾਲ ਮਟੋਲੇ।

**ਜਣਾ ਖਣਾ**—ਹਰ ਇਕ ਮਨੁੱਖ ਭਾਵੇਂ ਵੱਡਾ ਹੋਵੇ ਭਾਵੇਂ ਛੋਟਾ।

**ਜ਼ਬਾਨ ਦਾ ਮਿੱਠਾ**—ਮੂਹੋਂ ਮਿੱਠੀਆਂ ਗੱਲਾਂ ਕਰਨ ਵਾਲਾ।

**ਜ਼ਬਾਨੀ ਜਮਾਂ ਖ਼ਰਚ**—ਫੋਕੀਆਂ ਗੱਲਾਂ, ਤੇ ਅਮਲ ਕੋਈ ਨ ਕਰਨ ਵਾਲਾ।

**ਜਮਾਤ ਕਰਾਮਾਤ**—ਇਕੱਠੇ ਹੋ ਕੇ ਮਨੁੱਖ ਅਚਰਜ ਕੰਮ ਕਰ ਸਕਦੇ ਹਨ।

**ਜ਼ਰਾ ਦੀ ਜ਼ਰਾ**—ਥੋੜ੍ਹੇ ਜਿਹੇ ਚਿਰ ਲਈ।

**ਜਾਹ ਜਾਂਦੀ**—ਹਾਇ! ਭਾਵੇਂ ਕੰਮ ਵਿਗੜ ਗਿਆ।

**ਜਾਣ ਪਛਾਣ**—ਵਾਕਫ਼ੀ।

**ਜਿਉਂ ਦਾ ਤਿਉਂ**—ਹੂਬਹੂ ਉਸੇ ਗੱਲ ਵਿੱਚ।

**ਜਿਗਰ ਦਾ ਟੁਕੜਾ**—ਪੁੱਤ੍ਰ।

**ਜਿਗਰੀ ਦੋਸਤ**—ਉਹ ਦੋਸਤ ਜਿਨ੍ਹਾਂ ਨਾਲ ਪੇਟ ਤੇ ਆਦਰਾਂ ਚੰਗੀ ਤਰ੍ਹਾਂ ਸਾਫ਼ ਹੋ ਜਾਣ।

**ਜਿਦੋ ਜਿਦੀ**—ਖਾਰ ਵਿਚ ਆ ਕੇ।

**ਜੀ ਆਇਆਂ ਨੂੰ**—ਜੀ ਸਦਕੇ ਆਵੇ।

**ਜੀ ਜਿਹਾ**—ਥੁੜ ਦਾ ਲੱਭਾ ਹੋਇਆ ਬਾਲ (ਜਿਸ ਨਾਲ ਬਹੁਤ ਪਿਆਰ ਹੁੰਦਾ ਹੈ)।

**ਜੀ ਭਿਆਣਾ**—ਘਬਰਾਇਆ ਹੋਇਆ।

**ਜੀਉਂਦੇ ਜੀ**—ਜਦ ਤਾਂਈ ਜ਼ਿੰਦਗੀ ਹੈ।

**ਜੁਗਤ-ਬਾਜ਼**—ਮਖੌਲੀਆ।

**ਜੰਮ ਜੰਮ**—ਬੜੀ ਖੁਸ਼ੀ ਨਾਲ।

**ਜੰਮਣ ਤਾਹਦ**—ਕੋਈ ਹਾਂਭ ਭਰਨ ਵਾਲਾ।

### ਝ

**ਝੁਗੇ ਰੱਖੇ**—ਮੈਨੂੰ ਏਸ ਦੀ ਲੋੜ ਨਹੀਂ।

**ਝੁਗੇ ਝੱਕੋ**—ਆਪਣੇ ਘਰ ਵਿਚ ਚੀਜ਼ਾਂ ਵੱਖਰੀਆਂ ਵੱਖਰੀਆਂ ਲਈ ਆਵੇ।

### ਟ

**ਟੀਪ-ਟਾਪ**—ਸ਼ੂ ਸ਼ਾਂ, ਦਿਖਾਵਾ।

**ਟੁੱਟੇ-ਲੱਕ**—ਢੇਰੀ ਢਾਹ ਕੇ, ਹੌਸਲਾ ਢਾਹ ਕੇ।

### ਠ

**ਠੰਡਾ ਕਲੇਜਾ**– ਗੁੱਸਾ ਨ ਹੋਣਾ।
**ਠੰਡੀਆ ਅੱਖੀਆਂ**– ਜੋ ਮਨੁੱਖ ਕਿਸੇ ਨੂੰ ਵੇਖ ਕੇ ਖ਼ੁਸ਼ ਹੋਵੇ।
**ਠੰਡੇ ਸਾਹ**—ਹਾਹੁਕੇ।
**ਠੰਡੇ ਠੰਡੇ**—ਸਵੇਰ ਦੇ ਪਹਿਰ ਜਾ ਤ੍ਰਿਕਾਲਾਂ ਵੇਲੇ ਜਦੋਂ ਠੰਡਾ ਹੋਵੇ।

### ਡ

**ਡਕਾ ਡੱਕ**—ਨਕਾ ਨੱਕ।
**ਡੱਡ ਮੱਛ** ਭੈੜੀ ਚੰਗੀ ਵਸਤੂ ; ਵੱਡੇ ਛੋਟੇ ਸਭ ਆਦਮੀ।
**ਡਾਵਾਂ-ਡੋਲ**– ਉਦਾਸ।
**ਡਿਗਦਾ ਢਹਿੰਦਾ**– ਠੋਕਰਾਂ ਖਾਂਦਾ।
**ਡੀਗਰ ਵੇਲ**– ਲਹੁਡੇ ਵੇਲਾ।

### ਢ

**ਢਲਦਾ ਪਰਛਾਵਾਂ**– ਜੋ ਸਦਾ ਇਕ ਰਸ ਨ ਰਹੇ।
**ਢੇਲੂ ਢੱਗਾ**—ਹਲੀਮ, ਨੀਵੇਂ ਦਿਲ ਵਾਲਾ।
**ਢੋਲ ਸੁਆਰਥ**– ਵਿਆਹ ਆਦਿਕ ਖ਼ੁਸ਼ੀ ਦਾ ਸਮਾਂ।

### ਤ

**ਤਹਿੜ ਤੁੱਲਾ**—ਫਿੱਟਿਆ ਹੋਇਆ, ਬਹੁਤ ਮੋਟਾ।
**ਤਣੌ ਤਣੀ**—ਬਦੋ ਬਦੀ।
**ਤਰਲੋ ਮੱਛੀ**—ਜਲ ਵਿਚੋਂ ਕੱਢੀ ਮੱਛੀ ਵਾਂਗ ਤੜਫਨ ਵਾਲਾ।
**ਤੜਕ ਸਾਰ** ਉਸੇਰ ਸਾਰ ; ਸਵੇਰ ਸਾਰ ; ਮੂੰਹ ਹਨੇਰੇ।
**ਤਾ ਭਾ ਦਾ ਫਰਕ**– ਬਹੁਤ ਥੋਹੜਾ ਫਰਕ।
**ਤਾਬੜ ਤੋੜ**—ਚੰਗਾ ਮੋਟਾ ਤਾਜ਼ਾ।
**ਤਾਰ ਤਾਰ**—ਬਿਲਕੁਲ ਪਾਟਾ ਹੋਇਆ।
**ਤਾਰਿਆਂ ਦੀ ਛਾਵੇਂ**– ਤੜਕੇ ; ਉਸੇਰ ਸਾਰ।
**ਤੁਲਵੇਂ ਹੱਥਾਂ ਦਾ**—ਬਾਂਹ ਨੂੰ ਜ਼ੋਰ ਨਾਲ ਉਲਾਰ ਕੇ; ਪੂਰੇ ਜ਼ੋਰ ਨਾਲ।
**ਤੇਲੀਆ ਬੁੱਧ**—ਸਿਆਣਾ ਮਨੁੱਖ।
**ਤੰਗੀ ਤੁਰਸ਼ੀ**—ਗ਼ਰੀਬੀ।

### ਥ

**ਥਈਆ ਥਈਆ**—ਬਹੁਤ ਜ਼ੋਰ ਸ਼ੋਰ, ਰੌਲਾ।
**ਥਹੁ ਸਿਰ**—ਠੀਕ ਟਿਕਾਣੇ ਤੇ।
**ਥੋਹੜ ਦਿਤਾ**—ਹੋਛਾ ਮਨੁੱਖ; ਥੋਹੜੇ ਹੌਸਲੇ ਵਾਲਾ।

### ਦ

**ਦਸਾਂ ਨਹੁਆਂ ਦੀ ਕਮਾਈ**—ਹੱਕ ਹਲਾਲ ਦੀ ਕਮਾਈ।
**ਦਹਿਗੜ ਦੁੱਲਾ** - ਮੋਟਾ ਤੇ ਮਧਰਾ ਮਨੁੱਖ।
**ਦੱਬਵੇਂ ਪੈਰ, ਦਬੇ ਪੈਰ**– ਸਹਿਜੇ ਸਹਿਜੇ ਪੈਰ ਰੱਖ ਕੇ, ਹੌਲੀ ਹੌਲੀ ਤੁਰ ਕੇ।
**ਦਬਾ ਦਬ, ਦਬਾ ਸੱਟ**—ਕਾਹਲੀ ਨਾਲ, ਬੜੇ ਉੱਦਮ ਨਾਲ।
**ਦਮ ਦਿਲਾਸਾ**—ਝਾਸਾ ; ਝੂਠੀ ਆਸ।
**ਦਮਾ ਦਾ ਗਾੜ੍ਹਾ**– ਧੀਰਜ ਵਾਲਾ ਮਨੁੱਖ।
**ਦਮਾਂ ਦਾ ਪਰਾਹੁਣਾ**– ਜੋ ਮਰਨ ਦੇ ਨੇੜੇ ਪਹੁੰਚ ਗਿਆ ਹੋਵੇ।
**ਦਰੜ ਫਰੜ**—ਅੱਧ ਪਚੱਧਾ, ਲਾ-ਪਰਵਾਹੀ ਨਾਲ ਕੀਤਾ ਹੋਇਆ।
**ਦਰਿਆ ਬੁਰਦ**—ਦਰਿਆ ਦੇ ਪਾਣੀ ਨਾਲ ਰੁੜ੍ਹੀ ਹੋਈ।
**ਦਾਈਂ ਦਾਈਂ**—ਬਹਾਨੇ ਨਾਲ।
**ਦਾਦ ਫਰਿਆਦ**— ਇਨਸਾਫ ਵਾਸਤੇ ਅਰਜ਼ ਕਰਨੀ।
**ਦਾਲ ਦਲੀਆ**– ਦਰੜ ਫਰੜ।
**ਦਿੱਕ ਦਾਰੀ**—ਔਖ, ਤੰਗੀ।
**ਦਿਨ ਦਿਹਾੜੇ, ਦਿਨ ਦੀਵੀਂ**—ਦਿਨੇ ਦਿਨੇ ਹੀ।

**ਦਿਨ ਰਹਿੰਦੇ ਨਾਲ**—ਸੂਰਜ ਡੁੱਬਣ ਤੋਂ ਪਹਿਲਾਂ ਹੀ।

**ਦਿਲ ਖੋਹਲ ਕੇ**—ਰੱਜ ਕੇ।

**ਦਿਲ ਦਾ ਦਰਿਆ**—ਸਖ਼ੀ।

**ਦੀਵਾ ਵੱਟੀ**—ਮਰਨ ਵੇਲੇ ਜੋ ਦੀਵਾ ਹਿੰਦੂ ਮਰਨ ਵਾਲੇ ਮਨੁੱਖ ਦੇ ਹੱਥ ਉੱਤੇ ਰੱਖਦੇ ਹਨ।

**ਦੁੱਧ ਦਾ ਉਬਾਲ**—ਥੋਹੜਾ ਚਿਰ ਰਹਿਣ ਵਾਲਾ ਜੋਸ਼।

**ਦੁੱਧ ਦੀਆਂ ਦੰਦੀਆਂ**—ਨਿੱਕੇ ਬਾਲਾਂ ਦੇ ਦੰਦ ਜੋ ਅੱਠ ਨੌਂ ਸਾਲ ਦੀ ਉਮਰ ਵਿਚ ਨਿਕਲ ਜਾਂਦੇ ਹਨ। ਇਹ ਮੁਹਾਵਰਾ ਕਿਸੇ ਛੋਟੇ ਭਾਵ ਨੂੰ ਦੱਸਣ ਲਈ ਵੀ ਵਰਤਿਆ ਜਾਂਦਾ ਹੈ।

**ਦੁੱਧੀਂ ਨ੍ਹਾਵੇਂ ਪੁੱਤੀਂ ਫਲੇਂ**—(ਅਸੀਸ, ਜੋ ਵੱਡੀਆਂ ਜ਼ਨਾਨੀਆਂ ਛੋਟੀਆਂ ਨੂੰ ਦੇਂਦੀਆਂ ਹਨ) ਮਾਲ ਅਤੇ ਸੰਤਾਨ ਬਹੁਤ ਹੋਵੇ।

**ਦੇਂਹ ਉਬਰੇ, ਦੇਂਹ ਚੜ੍ਹੇ**—ਸੂਰਜ ਚੜ੍ਹੇ ਨਾਲ।

**ਦੇਹੀ ਸੋਨੇ ਵਰਗੀ**—ਅਰੋਗ ਤੇ ਸੋਹਣਾ ਸਰੀਰ।

**ਦੇਖਦੇ ਦੇਖਦੇ**—ਅਖਾਂ ਦੇ ਸਾਹਮਣੇ।

**ਦੇਖਾ ਦੇਖੀ**—ਭੇਡ ਚਾਲੇ, ਇਕ ਦੂਜੇ ਦੇ ਪਿੱਛੇ ਲੱਗ ਕੇ।

**ਦੇਗ ਤੇਗ ਫਤਹਿ**—ਸਦਾ ਪ੍ਰਤਾਪ ਵਧਦਾ ਰਹੇ।

**ਦੋ-ਜੀਭਾ**—ਝੂਠਾ।

**ਦੋ ਦਿਨ ਦਾ ਪਰਾਹੁਣਾ**—ਜਿਸ ਦਾ ਮੌਤ ਦਾ ਸਮਾਂ ਨੇੜੇ ਆ ਢੁੱਕਾ ਹੋਵੇ।

**ਦੋ ਪੁੜ ਮਿਲਦੇ**—ਤ੍ਰਿਕਾਲਾਂ ਵੇਲੇ, ਸੂਰਜ ਡੁੱਬਣ ਵੇਲੇ।

**ਦੋਲਾ ਮੇਲਾ**—ਲਾ-ਪਰਵਾਰ।

**ਦੌਲੇ ਸ਼ਾਹ ਦਾ ਚੂਹਾ**—ਜਿਸ ਮਨੁੱਖ ਦਾ ਸਿਰ ਬਹੁਤਾ ਛੋਟਾ ਹੋਵੇ।

**ਦੰਦ ਬੋੜਾ**—ਜਿਸ ਮਨੁੱਖ ਦਾ ਕੋਈ ਦੰਦ ਟੁੱਟਾ ਹੋਇਆ ਹੋਵੇ।

## ਧ

**ਧੱਕ ਦਲੱਕਾ**—ਧੱਕੇ ਸ਼ਾਹੀ; ਇਕ ਦੂਜੇ ਨੂੰ ਧੱਕਾ ਦੇਣਾ।

**ਧੀ ਧਿਆਣੀ**—ਆਪਣੀ ਕੁੱਲ ਦੀ ਧੀ ਭੈਣ।

**ਧੀਗਾਂ ਧਾਂਗੀ**—ਜ਼ੋਰ ਜ਼ੋਰੀ, ਅੰਨ੍ਹੇ ਵਾਹ।

**ਧੁਕ-ਧੁਖੀ**—ਘਬਰਾਹਟ।

**ਧੂਹਾ ਧਾਹੀ**—ਖਿੱਚ ਘਸੀਟ, ਧੂਹ-ਘਸੀਟ, ਖਜਲ-ਖੁਆਰੀ।

**ਧੰਮੀ ਵੇਲਾ**—ਸਵੇਰਾ, ਮੂੰਹ ਹਨੇਰਾ।

## ਨ

**ਨੱਕੋ ਨੱਕ**—ਡਕਾ ਡੱਕ, ਕੰਢਿਆਂ ਤਾਈਂ ਭਰਿਆ ਹੋਇਆ।

**ਨਖਰੇ-ਹੱਥਾਂ**—ਜਿਸ ਮਨੁੱਖ ਨੂੰ ਨਖਰੇ ਕਰਨ ਦੀ ਵਾਦੀ ਹੋਵੇ।

**ਨਗਾਰੇ ਦੀ ਚੋਟ ਨਾਲ**—ਵਜ ਵਜਾ ਕੇ।

**ਨਜ਼ਰ ਨਿਆਜ਼**—ਚੜ੍ਹਾਵਾ, ਭੇਟ।

**ਨਮਦਾ ਬੁੱਧੂ**—ਥੋਹੜੀ ਅਕਲ ਵਾਲਾ।

**ਨਵਿਓਂ ਸਿਰਿਓਂ**—ਫੇਰ ਮੁੱਢੋਂ।

**ਨਿਕ ਸੁਕ**—ਸਾਰਾ ਅਸਬਾਬ, ਨਿੱਕੀਆਂ ਵੱਡੀਆਂ ਸਭ ਸ਼ੈਆਂ।

**ਨੰਗ ਧੜੰਗਾ**—ਅਲਫ ਨੰਗਾ।

**ਨੰਗੀ ਤਸਵੀਰ**—ਪ੍ਰਤੱਖ ਨਕਸ਼ਾ।

## ਪ

**ਪਹਿਲੀਆਂ ਵਿਚ**—ਪਹਿਲੇ ਸਮੇਂ।

**ਪਹੁ ਫੁਟਾਲਾ**—ਤੜਕਾ ਸਵੇਰ ਸਾਰ ਦੀ ਲੋ।

**ਪੱਕ ਪਕਾ**—ਪੱਕੀ ਸਲਾਹ।

**ਪਤਲ-ਕੰਨਾ**—ਪਤਲੇ ਕੰਨਾ ਵਾਲਾ, ਜੋ ਹੌਲੀ ਜਿਹੀ ਗਲ ਕੀਤੀ ਵੀ ਸੁਣ ਲਏ।

**ਪੱਥਰ ਚਟ**—ਲੋਭੀ ਮਨੁੱਖ।

**ਪਰੇ ਪਰੇਡੇ**—ਦੁਰੇਡੇ ਵਾਰ, ਦੂਰ ਪਰੇ।

**ਪਲਿਆ ਪੋਸਿਆ**—ਪਲ ਕੇ ਜੁਆਨ ਹੋਇਆ ਹੋਇਆ।

**ਪਲੋ ਪਲੀ ਵਿਚ** — ਝੱਟ ਪੱਟ।
**ਪਾਸੋ ਪਾਸ** — ਕੋਲ ਕੋਲ, ਨਾਲੋ ਨਾਲ।
**ਪਾਟਾ ਪੁਰਾਣਾ** — ਪੁਰਾਣਾ ਤੇ ਪਾਟਾ ਹੋਇਆ ਕੱਪੜਾ।
**ਪਾਣ ਪੱਤ** — ਇੱਜ਼ਤ।
**ਪਾਰ ਵਸਾਏ** — ਜਿਥੋਂ ਤਾਈਂ ਆਪਣਾ ਵੱਸ ਚੱਲ ਸਕੇ।
**ਪਿੱਛੋਂ ਤੋੜੀ** — ਅੰਤ ਨੂੰ, ਆਖ਼ਰ ਨੂੰ।
**ਪਿਟ ਪਿਟਊਆ** — ਪਿੱਟੋ ਕੁੱਟੀ, ਸਿਆਪਾ।
**ਪਿਤਾ ਪੁਰਖੀ** — ਜੋ ਰੀਤ ਰਸਮ ਵਡਿਆਂ ਦੇ ਵੇਲੇ ਤੋਂ ਚਲੀ ਆਈ ਹੋਵੇ।
**(ਹਰ ਮਿਸਾਲੇ) ਪਿਪਲਾਮੂਲ** ਜੋ ਮਨੁੱਖ ਆਪਣੇ ਵੱਲੋਂ ਹਰ ਇਕ ਕੰਮ ਕਰ ਸਕੇ।
**ਪੁੰਜ ਕੇ** — ਬਹੁਤ ਵੱਡਾ, ਪੂਰਾ।
**ਪੈਰੋ ਪੈਰ** — ਜਿਉਂ ਜਿਉਂ ਸਮਾਂ ਲੰਘਦਾ ਹੈ, ਛੇਤੀ, ਨੇਤੀ।
**ਪੋਰੀ ਵਰਗਾ ਜੁਆਨ** — ਸੋਹਣਾ ਤੇ ਲੰਮਾ ਗਭਰੂ।
**ਪੇਚਾ ਈ ਓ ਗੁੱਡੀ ਵਾਲੋ** — ਗੁੱਡੀਆਂ ਉਡਾਣ ਵਾਲੇ ਇਕ ਦੂਜੇ ਨੂੰ ਸਹੁ ਪਾਉਂਦੇ ਹਨ। ਜੇ ਗੁੱਡੀ ਨਾ ਫਸਾਏਂ ਤਾਂ ਡੁਬ ਮਰ।
**ਪੰਜੇ ਐਬ ਸ਼ਰੱਈ** — ਜਿਸ ਵਿਚ ਪੰਜੇ ਹੀ ਐਬ ਹੋਣ (ਚੋਰੀ; ਯਾਰੀ; ਜੂਆ; ਸ਼ਰਾਬ ਪੀਣਾ ਅਤੇ ਝੂਠ ਬੋਲਣਾ)।
**ਪੈਬੀ ਪਰਾਲੀ** — ਲੰਡੀ ਬੁੱਚੀ; ਨਿੱਕੇ ਮੋਟੇ ਸਭ ਆਦਮੀ।

## ਫ

**ਫਸਾ ਫਸਾਉ** — ਰੁਝੇਵਾਂ।
**ਫਰਨ ਫਰਨ** — ਲਗਾਤਾਰ, ਬਿਨਾ ਰੋਕ ਦੇ।
**ਫੜ-ਫੜੀਆਂ** — ਸ਼ੇਖੀ ਖੋਰਾ।
**ਫਿਟਣੀਆਂ ਦਾ ਫੇਟ** — ਫਸਾਦੀ ਜੀਵ।
**ਫਿੱਫਰ-ਗੱਲ੍ਹਾ** ਫੁਲੀਆਂ ਹੋਈਆਂ ਗੱਲ੍ਹਾਂ ਵਾਲਾ।
**ਫਿਰਤੂ ਘਿਰਤੂ** — ਬਦਲ ਜਾਣ ਵਾਲਾ, ਮੁਕਰ ਜਾਣ ਵਾਲਾ।
**ਫੇਰ-ਘੇਰ** — ਬਹਾਨਾ।
**ਫੇਰਵਾਂ ਚੁਲ੍ਹਾ** — ਜੋ ਮਨੁੱਖ ਸਦਾ ਬਦਲਦਾ ਰਹੇ।
**ਫੂੰ ਫਾਂ** — ਸ਼ੇਖੀ, ਆਕੜ।

## ਬ

**ਬਹੱਤਰਿਆ ਹੋਇਆ** — ਜਿਸ ਮਨੁੱਖ ਦੀ ਬੁਢੇਪੇ ਦੇ ਕਾਰਣ ਮਤ ਟਿਕਾਣੇ ਨ ਰਹੀ ਹੋਵੇ।
**ਬਕ ਬਕਾ, ਬਕ ਬਕਾਟ** — ਬਹੁਤੀਆਂ ਬੇਫੈਦਾ ਗੱਲਾਂ।
**ਬਖੇੜੇ ਹੱਥਾ** — ਫਿਟਣੀਆਂ ਦੀ ਫੇਟ, ਝਗੜਾਲੂ।
**ਬਗਲਾ ਭਗਤ** — ਪਖੰਡੀ, ਵਿਖਾਵੇ ਦੀ ਭਗਤੀ ਕਰਨ ਵਾਲਾ।
**ਬੱਚੜ-ਵਾਲ** — ਇਆਣਿਆ ਵਾਲਾ।
**ਬੱਜਾ ਰੱਤਾ** — ਜਿਸ ਨੂੰ ਕੋਈ ਬੱਜ ਲਗ ਗਿਆ ਹੋਵੇ; ਕਲੰਕਿਤ।
**ਬਜ਼ਾਰੂ ਖ਼ਬਰ** — ਅਫ਼ਵਾਹ।
**ਬੱਟਾ (ਵੱਟਾ) ਸੱਟਾ** — ਧੀਆਂ ਦੇ ਸਾਕ ਦੇ ਕੇ ਵੱਟੇ ਵਿਚ ਪੁਤ੍ਰ ਵਿਆਹੁਣੇ।
**ਬਣ ਬਣਾ ਕੇ** — ਚੰਗੀ ਤਰ੍ਹਾਂ।
**ਬਣਿਆਂ ਬਣਾਇਆ** — ਸਿਰੇ ਚੜ੍ਹਿਆ ਹੋਇਆ ਕੰਮ।
**ਬਦਲਾਖੀ ਧੁੱਪ** — ਬੱਦਲਾਂ ਵਿਚੋਂ ਦੀ ਨਿਕਲੀ ਧੁੱਪ।
**ਬਰਾਨੀ ਜ਼ਮੀਨ** — ਜੋ ਖੇਤੀਆਂ ਮੀਂਹ ਦੇ ਆਸਰੇ ਹੋਣ।
**ਬਲਾ ਤੋਂ** — ਕੋਈ ਪ੍ਰਵਾਹ ਨਹੀਂ।
**ਬੜਾ ਕੋਈ ਦਾ** — ਧੱਕਾ ਕਰਨ ਵਾਲਾ; ਆਪਣੀ ਗੱਲ ਮਨਾ ਲੈਣ ਵਾਲਾ।

**ਬਾਰਾਂ ਤਾਲੀ**—ਧੋਕੇ ਬਾਜ਼ ਖਚਰਾ।

**ਬਾਰਾਂ ਪੱਥਰ**—ਛਾਉਣੀ ਦੀ ਹੱਦ।

**ਬੁੱਕੋ ਬੁੱਕ**—ਬੁੱਕ ਬੁੱਕ ਕਰ ਕੇ।

**ਬੁੱਧੂ ਲਾਣਾਂ**—ਮੂਰਖ ਲੋਕ।

**ਬੁਰਦੋ ਬੁਰਦੀ**—ਕੋਈ ਸ਼ਰਤ ਲਾ ਕੇ ਦੋ ਚੀਜ਼ਾਂ ਦਾ ਝਗੜਾ ਵੇਖਣਾ ਤੇ ਜਿੱਤ ਵਾਲੇ ਨੇ ਦੂਜੀ ਮੁਕਾਬਲੇ ਦੀ ਚੀਜ਼ ਲੈ ਲੈਣੀ।

**ਬੂਰ ਦੇ ਲੱਡੂ**—ਜੋ ਚੀਜ਼ ਵੇਖਣ ਨੂੰ ਚੰਗੀ ਜਾਪੇ ਪਰ ਅਸਲ ਵਿਚ ਚੰਗੀ ਨ ਹੋਵੇ।

**ਬੋਲ ਬੁਲਾਰਾ**-ਰੌਲਾ; ਝਗੜਾ; ਇਕ ਦੂਜੇ ਨੂੰ ਉੱਚੀ ਉੱਚੀ ਤੂੰ ਤੂੰ ਮੈਂ ਮੈਂ ਕਰਨੀ।

**ਬੋਲਾ ਚਾਲੀ**—ਬੋਲ ਬੁਲਾਰਾ।

**ਬੋਲੀ ਢੋਲੀ**—ਮੇਹਣੇ ਟਿਚਕਰਾਂ।

**ਬੌਂਕੇ ਦਿਹਾੜੇ**-ਗ਼ਰੀਬੀ ਦੇ ਦਿਨ।

**ਬੰਡ ਬੰਡਾ (ਵੰਡ ਵੰਡਾ)**—ਬਹੁਤ ਥਾਈਂ ਵੰਡਣ ਦਾ ਕੰਮ।

**ਬੰਨਾ ਚੰਨਾ**-ਜ਼ਮੀਨ ਦਾ ਹੱਦ ਬੰਨਾ, ਗੁਆਂਢੀਆਂ ਦੇ ਖੇਤ।

## ਭ

**ਭੱਤੇ ਵੇਲਾ**—ਦੁਪਹਿਰ ਵੇਲਾ; ਜ਼ਿਮੀਂਦਾਰ ਦਾ ਭੱਤਾ ਖਾਣ ਦਾ ਵੇਲਾ।

**ਭਰ ਮਰਦਾਨਾ**—ਦਲੇਰ; ਹੌਂਸਲੇ ਵਾਲਾ।

**ਭਰਿਆ ਪੀਤਾ**—ਗੁੱਸੇ ਨਾਲ ਭਰਿਆ ਹੋਇਆ।

**ਭੱਲ ਭਾਈ**—ਮੰਨਿਆਂ ਪ੍ਰਮੰਨਿਆ।

**ਭਾ ਭੱਤਾ**—ਮੁੱਲ, ਨਿਰਖ।

**ਭਾਂ ਭਾਂ ਬਿੱਲੀਆਂ**—ਬਾਲਕਾਂ ਦੀ ਖੇਡ ਵਿਚ ਆਪਣੇ ਦੁਆਲੇ ਭੁਆਟਣੀਆਂ ਲੈਂਦੇ ਹਨ।

**ਭਾਰਾ ਗੌਰਾ**—ਧੀਰਜ ਵਾਲਾ।

**ਭਾੜੇ ਦਾ ਟੱਟੂ**-ਭਾੜਾ (ਮਜ਼ੂਰੀ) ਲੈ ਕੇ ਹੀ ਜੋ ਮਨੁੱਖ ਕੰਮ ਕਰੇ।

**ਭੀੜ ਭੜੱਕਾ**—ਬਹੁਤ ਭੀੜ।

**ਭੁੱਸ-ਖਰਾਬਾ**—ਖੇਹ ਖੁਆਰੀ।

**ਭੁੱਖਾ ਭਾਣਾ** ਭੁੱਖ ਨਾਲ ਵਿਆਕੁਲ ਹੋਇਆ ਹੋਇਆ।

**ਭੁੱਖਾ ਬੰਗਾਲੀ**—ਗ਼ਰੀਬ, ਪਰ ਬਾਹਰ ਅਮੀਰੀ ਦਾ ਵਿਖਾਵਾ ਰੱਖਣ ਵਾਲਾ।

**ਭੁੱਖਾ ਮੋਇਆ ਹੋਇਆ**—ਭੁੱਖ ਦਾ ਮਾਰਿਆ ਹੋਇਆ।

**ਭੁੱਲ ਭੁਲੇਖੇ**—ਭੁਲੇਖੇ ਨਾਲ, ਗ਼ਲਤੀ ਨਾਲ।

**ਭੁਲਿਆ ਭਟਕਿਆ**—ਕੁਰਾਹੇ ਪਿਆ ਮਨੁੱਖ।

**ਭੂਰਾ ਜਵਾਨ**—ਰਿੱਛ।

**ਭੇਡ ਚਾਲ**—ਬਿਨਾ ਵਿਚਾਰੇ ਕਿਸੇ ਦੇ ਪਿੱਛੇ ਲੱਗ ਤੁਰਨ ਦੀ ਵਾਦੀ।

**ਭੋ ਦੇ ਭਾੜੇ**-ਅਜਾਈਂ, ਵਿਅਰਥ।

**ਭੰਗੇਰਿਆ ਹੋਇਆ**—ਭੰਗ ਪੀ ਕੇ ਮਸਤ ਹੋਇਆ ਹੋਇਆ।

## ਮ

**ਮਸਾਂ ਜਿਹੇ**—ਬਹੁਤ ਔਖੇ ਹੋ ਕੇ।

**ਮਹਿਜਰ ਖਾਨਾ**—ਭੜਥੂ, ਰੌਲਾ।

**ਮਹੀਨੇ ਦੇ ਮਹੀਨੇ**—ਹਰ ਮਹੀਨੇ, ਮਹੀਨਾ ਜਦੋਂ ਮੁੱਕ ਜਾਏ।

**ਮਕਰ-ਹੱਥਾ**—ਫਰੇਬੀ, ਪਖੰਡੀ।

**ਮਕਰ ਚਾਨਣੀ**—ਬਦਲਾਂ ਦੇ ਵਿਚੋਂ ਦੀ ਲੰਘ ਕੇ ਆਈ ਹੋਈ ਚੰਦ ਦੀ ਚਾਨਣੀ।

**ਮਖਿਆਇਆ ਹੋਇਆ**—ਬਲਦ ਜਿਸ ਨੂੰ ਮੱਖੀਆਂ ਨੇ ਤੰਗ ਕੀਤਾ ਹੋਇਆ ਹੋਵੇ।

**ਮਗਰੇ ਮਗਰ**—ਪਿੱਛੇ ਪਿੱਛੇ।

**(ਕੀਹ) ਮਜਾਲ ਹੈ**—ਉਸ ਦੀ ਤਾਕਤ ਨਹੀਂ ; ਕਿੱਕਣ ਕਰ ਸਕੇ ।

**ਮਣਾਂ ਮੂਹੀਂ**—ਕਈ ਮਣ ।

**ਮਰਦਾਂ ਦੇ ਮਰਦਾਨ**—ਛਾਤੀ ਤੇ ਹੱਥ ਮਾਰ ਕੇ, ਨਿਰਭੈ ਹੋ ਕੇ ।

**ਮਰਨ ਮਰਾਂਦ**—ਘੜੀਆਂ ਪਲਾਂ ਤੇ ।

**ਮੱਲ ਮਰੁੱਟਾਂ**—ਜ਼ੋਰਾਵਰ ; ਡਾਢਾ ।

**ਮਲਕ ਵਿੱਤੀ**—ਮਲਕੜੇ, ਚੁੱਪ ਚਪਾਤੇ, ਆਸਤੇ ਆਸਤੇ ।

**ਮੱਲੋ ਮੱਲੀ**—ਬਦੋ ਬਦੀ ।

**ਮਾਂ-ਜਾਇਆ**—ਸੱਕਾ ਭਰਾ ।

**ਮਾਂ ਨੂੰ ਯਾਦ ਕਰੇ**—ਮੈਨੂੰ ਕੀ ਪ੍ਰਵਾਹ ਹੈ ।

**ਮਾਂ-ਮਹਿੱਟਰ**—ਜਿਸ ਦੀ ਮਾਂ ਮਰ ਗਈ ਹੋਵੇ ।

**ਮਾਈ ਦਾ ਪੁੱਤ੍ਰ**—ਸੂਰਮਾ ।

**ਮਾਸਾ ਕੁ**—ਰਤਾ ਕੁ ।

**ਮਾੜਾ ਦਾ ਮਾਲ**—ਨਕਾਰਾ ਮਨੁੱਖ ।

**ਮਾਰ ਕੁਟਾਈ**—ਹੱਥੋ ਪਾਈ ; ਇਕ ਦੂਜੇ ਨੂੰ ਮਾਰ ਕੁੱਟ ।

**ਮਾਰੀਦਿਆਂ**—ਫਸੇ ਹੋਇਆਂ, ਔਖੇ ਹੋ ਕੇ ।

**ਮਾਰੋ ਮਾਰ**—ਧੱਕੇ ਸ਼ਾਹੀ ; ਜ਼ੋਰਾਵਰੀ, ਲਲਕਾਰਨਾ ।

**ਮਾਲੀ ਚੋਰ**—ਵੱਡਾ ਭਾਰਾ ਚੋਰ ।

**ਮਿਹਨਤ ਮਜੂਰੀ**—ਹੱਥਾਂ ਦੀ ਕਿਰਤ ।

**ਮਿੱਟੀ ਦਾ ਮਾਧੋ**—ਮੂਰਖ ।

**ਮਿੱਟੀ ਦੇ ਮੁੱਲ**—ਬਹੁਤ ਸਸਤਾ ।

**ਮਿੱਠਾ ਮਿੱਠਾ**—ਥੋੜ੍ਹਾ ਜਿਹਾ ਮਿੱਠਾ ।

**ਮਿੱਠੇ ਪਿਆਰੇ**—ਸੱਜਣ, ਨਿਜ ਦੇ ਸਾਕ ।

**ਮਿੱਠੀ ਛੁਰੀ**—ਬਾਹਰੋਂ ਮਿੱਤ੍ਰ ਤੇ ਅਸਲ ਵਿਚ ਪੱਕਾ ਵੈਰੀ ।

**ਮਿੱਠੀ ਮਾਰ**—ਹੌਲੀ ਹੌਲੀ ਤੇ ਸਹਿੰਦਾ ਸਹਿੰਦਾ ਦਿੱਤਾ ਹੋਇਆ ਦੁੱਖ ।

**ਮੀਆਂ ਮਿੱਠੂ**—ਤੋਤਾ ।

**ਮੀਰ-ਜ਼ਾਦਾ**—ਮਿਰਾਸੀ ।

**ਮੁੱਛ ਦਾ ਵਾਲ**—ਇਤਬਾਰੀ ਮਨੁੱਖ ।

**ਮੁੜ ਘਿੜ ਕੇ**—ਘੜੀ ਮੁੜੀ, ਰਹਿ ਰਹਿ ਕੇ ।

**ਮੂਧੜੇ ਮੂੰਹ**—ਮੂੰਹ ਭਾਰ ।

**ਮੂਲੋਂ ਪੱਟਿਆ**—ਬਰਬਾਦ ਹੋਇਆ ।

**ਮੇਰ ਤੇਰ**—ਦੂਜੈਗੀ ।

**ਮੇਲ ਜੋਲ, ਮੇਲ ਗੇਲ**—ਸਾਂਝ, ਵਰਤਨ ਵਰਤਾਉਣ ।

**ਮੋਹਲ ਧਾਰ**—ਛੱਜੀਂ ਖਾਰੀਂ ।

**ਮੋਮ ਦਾ ਨੱਕ**—ਜੋ ਮਨੁੱਖ ਇਕ ਗੱਲ ਤੇ ਕਾਇਮ ਨ ਰਹੇ ।

**ਮੰਨਿਆਂ ਦੰਨਿਆਂ, ਮੰਨਿਆਂ ਪ੍ਰਮਨਿਆਂ**—ਭੱਲਾ ਭਾਈ ; ਜਿਸ ਦਾ ਸਭ ਵਿਚ ਆਦਰ ਭਾ ਬਣਿਆ ਹੋਇਆ ਹੋਵੇ ।

**ਮੂੰਹ ਹਨੇਰੇ**—ਸਵੇਰ ਸਾਰ ।

**ਮੂੰਹ ਕਾਲਾ ਤੇ ਨੀਲੇ ਪੈਰ**—ਭੈੜਾ ਹਾਲ ।

**ਮੂੰਹ ਦਾ ਮਿੱਠਾ**—ਮੂੰਹੋਂ ਮਿੱਠੀਆਂ ਗੱਲਾਂ ਕਰਨ ਵਾਲਾ ।

**ਮੂੰਹ ਮੀਟੀ ਪਰਾਕੜੀ**—ਜੋ ਬਹੁਤ ਹੀ ਘੱਟ ਬੋਲੇ ।

**ਮੂੰਹ ਵੇਲੇ ਦੀ ਪ੍ਰੀਤ**—ਵਿਖਾਵੇ ਦਾ ਝੂਠਾ ਪਿਆਰ ।

**ਮੂੰਹੀਂ ਦੁਹੀ**—ਮੂੰਹ ਉੱਤੇ, ਸਾਹਮਣੇ ਹੀ ।

**ਮੂੰਹੋਂ ਮੂੰਹ**—ਨਕਾ ਨੱਕ ।

## ਰ

**ਰਹਿ ਰਹਿ ਕੇ**—ਮੁੜ ਮੁੜ ਕੇ, ਫੇਰ ਫੇਰ ।

**ਰਹਿੰਦ ਖੂੰਹਦ**—ਬਚੀ ਹੋਈ ਸ਼ੈ ।

**ਰਹਿੰਦੇ ਖੂੰਹਦੇ, ਰਹੇ ਖੂਹੇ**—ਬਾਕੀ ਬਚੇ ਹੋਏ ।

**ਰਕਾਬੀ ਮਜ਼ੂਬ**—ਜੋ ਮਨੁੱਖ ਕਿਸੇ ਸੰਸਾਰਕ ਲਾਭ ਹਿਤ ਆਪਣਾ ਮਜ਼ੂਬ ਬਦਲ ਲਏ ।

**ਰਖ ਸਾਈਂ ਦੀ, ਰੱਬ ਦੀਆਂ ਰੱਖਾਂ**—ਰੱਬ ਤੇਰੀ ਰਾਖੀ ਕਰੇ ।

**ਰੱਜਿਆ ਹੋਇਆ**—ਬਖਤਾਵਰ ।

**ਰਤੀ ਕੁ, ਰਤੀ ਭਰ, ਰਤੀ ਰਵਾਲ**—ਮਾਸਾ ਕੁ ।

**ਰੱਦ ਬਲਾ**—(ਅਸੀਸ ਹੈ) ਤੇਰੇ ਕਸ਼ਟ ਦੂਰ ਹੋ ਜਾਣ।

**ਰੱਦੂ ਬੱਦੂ**—ਰੱਦਿਆ ਹੋਇਆ, ਨਿਕੰਮਾ।

**ਰਪੋਟਾ ਰਪਾਟੀ**—ਇਕ ਦੂਜੇ ਦੇ ਵਿਰੁੱਧ ਸ਼ਕਾਇਤਾਂ ਕਰਨ ਦਾ ਕੰਮ।

**ਰੱਬ ਚਾਹੇ ਤਾਂ**—ਜੇ ਰੱਬ ਦੀ ਨਜ਼ਰ ਸਵੱਲੀ ਹੋਈ, ਆਸ ਤਾਂ ਬੜੀ ਹੈ।

**ਰੱਬ ਦੀ ਰਜ਼ਾ**—ਰਬ ਦਾ ਭਾਣਾ।

**ਰੱਬੀ ਸੌਦਾ**—ਬਜ਼ਾਰੋਂ ਘਾਟੇ ਵਾਧੇ ਦਾ ਪਤਾ ਕਰਨ ਤੋਂ ਬਿਨਾਂ ਹੀ ਜੋ ਸੌਦਾ ਕਿਸੇ ਨਾਲ ਕੀਤਾ ਜਾਏ।

**ਰਵਾਂ ਰਵੀਂ**—ਰਾਹ ਵਿਚ ਅਟਕਣ ਤੋਂ ਬਿਨਾਂ ਹੀ।

**ਰਾਹਕਾਰ**—ਚਲਾਕ।

**ਰਾਹ ਦੀ ਗੱਲ**—ਢੁੱਕਦੀ ਗੱਲ, ਫਬਦੀ ਗੱਲ ਜੋ ਠੀਕ ਤੇ ਯੋਗ ਹੋਵੇ।

**ਰਾਠਾਚਾਰੀ**—ਵਿਆਹ ਵੇਲੇ ਲਾਗੀਆਂ ਨੂੰ ਵੱਡੇ ਆਦਮੀਆਂ ਦਾ ਲਾਗ ਦੇਣਾ।

**ਰਾਤ ਬਰਾਤੇ, ਰਾਤੋ ਰਾਤ**—ਰਾਤ ਦੇ ਅੰਦਰ ਹੀ।

**ਰਾਮ ਕਹਾਣੀ**—ਦੁਖ ਦੀ ਲੰਮੀ ਕਹਾਣੀ।

**ਰਾਮ-ਜੰਗਾ**—ਬੰਦੂਕ।

**ਰਾਮ ਦੇਗ**—ਮਿੱਟੀ ਦੀ ਹਾਂਡੀ।

**ਰਾਮ ਰਮਈਆ**—ਇਕ ਦੂਜੇ ਨੂੰ ਰਾਮ ਰਾਮ ਆਖਣ ਦੀ ਵਾਕਬੀ।

**ਰਾਮ ਰੌਲਾ**—ਖੱਪ।

**ਰੀਸੋ ਰੀਸ**—ਭੇਡਾਂ ਚਾਲੇ, ਇਕ ਦੂਜੇ ਨੂੰ ਵੇਖ ਕੇ।

**ਰੁਮਕੇ ਰੁਮਕੇ**—ਸਹਿਜੇ ਸਹਿਜੇ, ਮਲਕੜੇ।

**ਰੁਮਾਲੀ ਸੇਵੀਆਂ**—ਬਹੁਤ ਬਰੀਕ ਸੇਵੀਆਂ।

**ਰੇਤ-ਛਲਾ**—ਰੇਤਲੀ ਥਾ ਜਿਥੇ ਕਦੇ ਪਾਣੀ ਵਗਦਾ ਰਿਹਾ ਹੋਵੇ।

**ਰੋਟੀ ਕਪੜਾ**—ਖਾਣ ਪੀਣ ਦਾ ਸਮਿਆਨ।

**ਰੋਣ ਹਾਕਾ**—ਏਤਨਾ ਤੰਗ ਆਇਆ ਕਿ ਰੋਣ ਨੂੰ ਤਿਆਰ ਹੋ ਜਾਏ।

## ਲ

**ਲਹੂ ਲੁਹਾਣ**—ਲਹੂ ਨਾਲ ਲਿਬੜਿਆ ਹੋਇਆ।

**ਲੱਖ-ਲੁੱਟ**—ਧਨ-ਉਡਾਊ।

**ਲਗ ਪਗ**—ਤਕਰੀਬਨ।

**ਲਗ ਲਬੇੜ**—ਰਹਿੰਦ ਖੂੰਧ ; ਭਾਂਡੇ ਦਾ ਲਬੇੜ।

**ਲੱਗਦੇ ਹੱਥ**—ਲੱਗੇ ਦਾ, ਹੁਣ ਜਦੋਂ ਕਿ ਉੱਦਮ ਅਰੰਭਿਆ ਹੈ।

**ਲਗਰ ਵਰਗਾ ਜੁਆਨ**—ਪਤਲਾ ਸੋਹਣਾ ਤੇ ਲੰਮਾ ਜੁਆਨ।

**ਲੱਛੋ ਬਾਂਦਰੀ**—ਭੈੜੀ ਜਿਹੀ ਤ੍ਰੀਮਤ।

**ਲੱਠ ਮਾਰ**—ਲੜਾਕਾ, ਜ਼ੋਰਾਵਰ।

**ਲੱਥੜ-ਪਥੜ**—ਬਹੁਤ ਲਿਬੜਿਆ ਹੋਇਆ।

**ਲੱਥੀ ਚੜ੍ਹੀ**—ਚੰਗੀ ਮੰਦੀ ਹਾਲਤ ਦੀ ਸਮਝ, ਪਰਵਾਹ।

**ਲਪ-ਪਟਾ**—ਘਰ ਦਾ ਖਿਲਰਿਆ ਹੋਇਆ ਅਸਬਾਬ।

**ਲਬੜ ਗੱਟਾ**—ਮੋਟਾ ਨਿਕੰਮਾ ਮਨੁੱਖ।

**ਲੱਲੇ ਪੱਤੇ**—ਟਾਲ ਮਟੋਲੇ, ਬਹਾਨੇ।

**ਲਾਈ ਲੱਗ**—ਜੋ ਬਿਨਾ ਸੋਚੇ ਵਿਚਾਰੇ ਦੂਜੇ ਦੇ ਕਹੇ ਤੇ ਤੁਰ ਪਏ।

**ਲਾਗ ਬਾਜ਼ੀ**—ਦੁਸ਼ਮਣੀ।

**ਲਾਗ ਲਪੇਟ**—ਪੱਖ ਪਾਤ ; ਵਲ ਛਲ।

**ਲਾਂ ਲਸ਼ਕਰ**—ਡੇਰਾ ਡੰਡਾ।

**ਲਾਂਝਾ ਲਟਾਕਾ**—ਕੰਮ ਕਾਜ ਦਾ ਫ਼ਿਕਰ।

**ਲਾਰੇ ਹੱਥਾ**—ਝੂਠਾ ਇਕਰਾਰ ਕਰਨ ਵਾਲਾ।

**ਲਾਲ ਬੁਝੱਕੜ**—ਆਪਣੇ ਆਪ ਨੂੰ ਸਿਆਣਾ ਸਮਝਣ ਵਾਲਾ।

**ਲਿੱਚ ਗੜਿੱਚੀਆਂ** ਵਲ ਛਲ।

**ਲੂਠਾ ਹੋਇਆ**—ਗੁੱਸੇ ਨਾਲ ਸੜਿਆ ਹੋਇਆ।

**ਲੂਣ ਹਰਾਮ**—ਕਿਸੇ ਦਾ ਕੀਤਾ ਨਾ ਜਾਣਨ ਵਾਲਾ।

**ਲੋਟੀ ਪੋਟੀ**—ਖੁਸ਼ਾਮਦ।
**ਲੈ ਦੇ ਕੇ**—ਬਹੁਤ ਔਖਾ ।
**ਲੈਣ ਦੇਣ**—ਵਣਜ ਵਿਹਾਰ ।
**ਲੰਗੋਟੀਆ ਯਾਰ**—ਛੋਟੀ ਉਮਰ ਦਾ ਯਾਰ ।
**ਲੰਡਾ ਛੜਾ**—ਜਿਸ ਦਾ ਟੱਬਰ ਨਾ ਹੋਵੇ ।
**ਲੰਡੀ ਬੁੱਚੀ**—ਛੋਟੇ ਦਰਜੇ ਦੇ ਲੋਕ ।
**ਲੰਮਾ ਝੰਮਾ**—ਉਚਾ ਲੰਮਾ ਗਭਰੂ ।

## ਵ

**ਵਰ ਪਰਾਪਤ**—ਵਿਆਹੁਣ ਜੋਗੀ ਹੋਈ ਹੋਈ ਕੁੜੀ ।
**ਵਾਹ ਲਗਦਿਆਂ**—ਪਾਰ ਵਸਾਂਦੇ ; ਜਿੱਥੋਂ ਤਕ ਜ਼ੋਰ ਚੱਲ ਸਕੇ ।
**ਵਾਹੋ ਦਾਹ**—ਬਹੁਤ ਛੇਤੀ, ਅਟਕਣ ਤੋਂ ਬਿਨਾਂ ।
**ਵਾਗ ਫੜਾਈ**—ਵਿਆਹ ਵੇਲੇ ਜਦੋਂ ਲਾੜਾ ਘੋੜੀ ਚੜ੍ਹਦਾ ਹੈ ਤਦੋਂ ਭੈਣਾਂ ਘੋੜੀ ਦੀ ਵਾਗ ਫੜ ਕੇ ਘੋੜੀ ਚੜ੍ਹੇ ਭਰਾ ਕੋਲੋਂ ਜੋ ਰਕਮ ਲੈਂਦੀਆਂ ਹਨ ।
**ਵਾਧ ਘਾਟ**—ਪਰਵਾਹ, ਰਹਿੰਦ ਖੂੰਧ ।
**ਵਾਰਨ ਵਾਰ**—ਘੜੀ ਮੁੜੀ ।
**ਵੰਨੋ ਵੰਨੀ**—ਰੰਗਾ ਰੰਗ ਦੇ ।